ੴ ਸਤਿਗੁਰ ਪ੍ਰਸਾਦਿ ॥

# ਜਪੁ-ਧਾਰਾ

(ਵਿਆਖਿਆ ਜਪੁ ਜੀ ਸਾਹਿਬ)



ਗਿ: ਸੰਤ ਸਿੰਘ 'ਮਸਕੀਨ'

# JAP-DHĀRĀ

(Discourses on the Philosophy of Guru Nanak's Jap Ji)

*by*

GIANI SANT SINGH 'MASKEEN'

*ਆਰਟਿਸਟ :*

ਸੁਖਵੰਤ ਸਿੰਘ



ਪਹਿਲੀ ਵਾਰ ਫ਼ਰਵਰੀ 2006

ਦੂਸਰੀ ਵਾਰ ਸਤੰਬਰ 2011

**ਮੁੱਲ : 225-00 ਰੁਪਏ**

*ਮਿਲਣ ਦੇ ਪਤੇ :*

**ਗੁਰ ਜੋਤੀ ਐਂਟਰਪ੍ਰਾਈਜ਼ਜ਼**

ਰੋਡ ਨੰ: 2, ਅਲਵਰ - 301 001

ਫ਼ੋਨ : 0144-2344312, 2331313

**ਸਿੰਘ ਬ੍ਰਦਰਜ਼**

•

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006

•

S.C.O. 223-24, ਸਿਟੀ ਸੈਂਟਰ, ਅੰਮ੍ਰਿਤਸਰ - 143 001

*E-mail :* singhbro@vsnl.com

*Website :* www.singhbrothers.com

*ਪ੍ਰਕਾਸ਼ਕ :*

ਗੁਰ ਜੋਤੀ ਐਂਟਰਪ੍ਰਾਈਜ਼ਜ਼

ਰੋਡ ਨੰ: 2, ਅਲਵਰ - 301 001

ਫ਼ੋਨ : 0144-2344312, 2331313

*ਪ੍ਰਿੰਟਰਜ਼ :*

ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਤਤਕਰਾ

# ਜਾਣ-ਪਛਾਣ

**ਜਪੁ** ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਆਦਿ-ਬਾਣੀ ਹੈ, ਜਿਸ ਵਿੱਚੋਂ ਜੀਵਨ ਦੇ ਬੁਨਿਆਦੀ ਸੁਆਲਾਂ ਦੇ ਜੁਆਬ ਮਿਲਦੇ ਹਨ। ਸਿੱਖ ਜੀਵਨ-ਜਾਚ ਵਿਚ ਇਸ ਬਾਣੀ ਦਾ ਮਹੱਤਵਪੂਰਣ ਸਥਾਨ ਹੈ। ਜਿਸਦੇ ਹਿਰਦੇ ਵਿਚ **ਜਪੁ** ਰਾਹੀਂ ਪ੍ਰਗਟ ਹੋਇਆ ਸੱਚ ਪ੍ਰਵੇਸ਼ ਕਰ ਜਾਂਦਾ ਹੈ, ਉਸਦੇ ਜੀਵਨ ਵਿਚ ਤੱਤ-ਸੱਚ ਦਾ ਪ੍ਰਕਾਸ਼ ਹੋ ਜਾਂਦਾ ਹੈ ਤੇ ਕਰਤਾ ਪੁਰਖ ਦੀ ਨੇੜਤਾ ਦਾ ਨਿੱਘ ਉਸ ਨੂੰ ਹਾਸਲ ਹੋ ਜਾਂਦਾ ਹੈ।

ਦਾਰਸ਼ਨਿਕ ਗਹਿਰਾਈ ਅਤੇ ਤਾਤਵਿਕ ਸੱਚ ਨਾਲ ਓਤ-ਪੋਤ ਇਸ ਬਾਣੀ ਦੀ ਅਰਥ-ਵਿਆਖਿਆ ਦੀ ਅਸੀਮ ਸੰਭਾਵਨਾ ਹੈ ਤੇ ਅੱਜ ਤਕ ਅਨੇਕਾਂ ਵਿਦਵਾਨਾਂ/ਮਹਾਂਪੁਰਖਾਂ ਨੇ ਇਸ ਬਾਣੀ ਦੇ ਸੱਚ ਨਾਲ ਜੁੜਨ ਲਈ ਇਸ ਦੀ ਅਰਥ-ਵਿਆਖਿਆ ਦੇ ਜਤਨ ਕੀਤੇ ਹਨ। ਅਰਥ-ਵਿਆਖਿਆ ਦੇ ਇਹ ਜਤਨ ਮਹੱਤਵਪੂਰਣ ਹੋਣ ਦੇ ਬਾਵਜੂਦ ਇਸ ਅਗਮ-ਅਗਾਧ ਬਾਣੀ ਦੇ ਪਰਮ-ਸੱਚ ਤਕ ਪੁੱਜਣ ਦਾ ਦਾਅਵਾ ਨਹੀਂ ਕਰ ਸਕਦੇ।

ਸਿੱਖ ਪੰਥ ਦੀ ਮਾਇਆਨਾਜ਼ ਹਸਤੀ ਤੇ ਗੁਰਮਤਿ ਵਿੱਦਿਆ ਮਾਰਤੰਡ ਗਿਆਨੀ ਸੰਤ ਸਿੰਘ ਜੀ ਮਸਕੀਨ (1934-2005) ਨੇ ਵੀ ਅੱਜ ਤੋਂ ਤਕਰੀਬਨ ਦੋ ਦਹਾਕੇ ਪਹਿਲਾਂ ਇਸ ਬਾਣੀ 'ਤੇ ਵਿਆਖਿਆ ਪ੍ਰਵਚਨ ਦਿੱਤੇ ਸਨ, ਜੋ ਕੈਸਟਾਂ/ਸੀ.ਡੀ. ਦੇ ਰੂਪ ਵਿਚ ਉਪਲਬਧ ਹਨ। ਮਸਕੀਨ ਜੀ ਦੀ ਰਸਨਾ ਤੋਂ ਮੰਤਰ-ਮੁਗਧ ਕਰਨ ਵਾਲੀ ਇਹ ਵਿਆਖਿਆ ਸੁਣ ਕੇ ਅਨੇਕਾਂ ਸਰੋਤਿਆਂ ਦੇ ਮਨ ਵਿਚ ਠਹਿਰਾਅ ਆਇਆ ਹੈ ਤੇ ਇਸ 'ਜਪੁ-ਧਾਰਾ' ਨੇ ਉਨ੍ਹਾਂ ਦਾ ਤਨ-ਮਨ ਹਰਿਆ ਕੀਤਾ ਹੈ। ਇਨ੍ਹਾਂ ਮਹੱਤਵਪੂਰਣ ਵਿਆਖਿਆ-ਪ੍ਰਵਚਨਾਂ ਦਾ ਘੇਰਾ ਵਸੀਹ ਕਰਨ ਲਈ ਅਸਾਂ ਮਸਕੀਨ ਜੀ ਦੀ ਆਗਿਆ ਅਨੁਸਾਰ ਇਹ ਪੁਸਤਕ ਤਿਆਰ ਕਰ ਕੇ ਉਨ੍ਹਾਂ ਨੂੰ ਨਜ਼ਰਸਾਨੀ ਲਈ ਦਿੱਤੀ ਸੀ, ਪਰ ਦਰਗਾਹੀ ਹੁਕਮਾਂ ਅਨੁਸਾਰ ਮਸਕੀਨ ਜੀ ਪਿਛਲੇ ਸਾਲ ਪ੍ਰਲੋਕ ਪਿਆਨੇ ਕਰ ਗਏ ਤੇ ਨਜ਼ਰਸਾਨੀ ਕਰਨ ਦਾ ਇਹ ਕਾਰਜ ਅਣਛੋਹਿਆ ਰਹਿ ਗਿਆ।

ਮਸਕੀਨ ਜੀ ਕਿਹਾ ਕਰਦੇ ਸਨ ਕਿ ਸੁਰਤਿ ਦੇ ਵਿਕਾਸ ਨਾਲ ਬਾਣੀ ਦੇ ਅਰਥਾਂ ਦੀ ਸੋਝੀ ਵੀ ਬਦਲਦੀ ਹੈ। ਜੇਕਰ ਮਸਕੀਨ ਜੀ ਇਨ੍ਹਾਂ ਵਿਆਖਿਆ-ਪ੍ਰਵਚਨਾਂ ਨੂੰ ਆਪਣੀ ਪ੍ਰੌਢ ਅਵਸਥਾ ਵਿਚ ਸੋਧ ਦਿੰਦੇ ਤਾਂ ਨਿਸਚੇ ਹੀ ਸੋਨੇ 'ਤੇ ਸੁਹਾਗੇ ਵਾਲੀ ਗੱਲ ਹੋਣੀ ਸੀ। ਪਰ ਸੁਰਤਿ ਦੇ ਬਾਲਪਨ ਵਿਚ ਵਿਚਰਨ ਵਾਲੇ ਸਾਡੇ ਜਿਹੇ ਜਗਿਆਸੂਆਂ ਲਈ ਇਨ੍ਹਾਂ ਵਿਆਖਿਆ-ਪ੍ਰਵਚਨਾਂ ਵਿਚ ਗਿਆਨ ਦੇ ਤੇਜਮਈ ਪ੍ਰਕਾਸ਼ ਦਾ ਅਨੂਠਾ ਭੰਡਾਰ ਹੈ, ਜੋ ਅਸਾਂ ਸਭਨਾਂ ਲਈ ਅਨੇਕਾਂ ਪੱਖਾਂ ਤੋਂ ਬਹੁਤ ਲਾਭਦਾਇਕ ਹੈ ਤੇ ਸੁੱਤਿਆਂ ਨੂੰ ਜਗਾਉਣ ਦੇ ਸਮਰੱਥ ਹੈ। ਇਸੇ ਭਾਵਨਾ ਤਹਿਤ ਪੁਸਤਕ ਦਾ ਹੂ-ਬ-ਹੂ ਪ੍ਰਕਾਸ਼ਨ ਕਰਨ ਦੀ ਪ੍ਰਸੰਨਤਾ ਹਾਸਲ ਕੀਤੀ ਜਾ ਰਹੀ ਹੈ। ਆਸ ਹੈ ਕਿ ਇਸ ਰਚਨਾ ਤੋਂ ਜਗਿਆਸੂ-ਜਨ ਲਾਭ ਪ੍ਰਾਪਤ ਕਰ ਕੇ ਆਤਮ-ਮਾਰਗ 'ਤੇ ਚੱਲਣ ਲਈ ਉਤਸ਼ਾਹਿਤ ਹੋ ਸਕਣਗੇ।

ਮਸਕੀਨ ਜੀ ਦੇ ਵਿਛੋੜੇ ਦੀ ਪਹਿਲੀ ਬਰਸੀ 'ਤੇ ਇਹ ਸ਼ਰਧਾਂਜਲੀ ਰੂਪ ਭੇਟ ਸੰਗਤਿ ਵੱਲੋਂ ਪ੍ਰਵਾਨ ਹੋ ਜਾਵੇ ਤਾਂ ਸਾਡੇ ਅਹੁ ਭਾਗ!

ਮਿਤੀ 18-2-2006 — *ਪ੍ਰਕਾਸ਼ਕ*

# 1



# ਕਿਵ ਕੂੜੈ ਤੁਟੈ ਪਾਲਿ

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ,
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

॥ ਜਪੁ ॥

ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥
ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ ॥
ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵ ਤਾਰ ॥
ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ ॥
ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ ॥
ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥
ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥੧॥

**ਆਦਿ** ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਆਦਿ ਬਾਣੀ ਦਾ ਨਾਮ 'ਜਪੁ' ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਸਾਰੀ ਵਿਚਾਰਧਾਰਾ 'ਜਪੁ' ਦੇ ਆਲੇ-ਦੁਆਲੇ ਪਰਕਰਮਾ ਕਰਦੀ ਹੈ। ਗੁਰੂ ਬਾਬੇ ਨੇ ਈਸ਼ਵਰ ਪ੍ਰਾਪਤੀ ਦਾ ਮੁੱਖ ਸਾਧਨ 'ਜਪੁ' ਹੀ ਦੱਸਿਆ ਹੈ—"ਜਪਹੁ ਤ ਏਕੋ ਨਾਮਾ ॥ ਅਵਰਿ ਨਿਰਾਫਲ ਕਾਮਾ ॥" ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਪ੍ਰਥਮ ਬਾਣੀ 'ਜਪੁ' ਹੈ। 'ਜਪੁ' ਦੇ ਉਪਰ ਮੰਗਲਾਚਰਣ ਹੈ। ਇਹ ਮੰਗਲਾਚਰਣ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦਾ ਵੀ ਮੰਗਲਾਚਰਣ ਹੈ ਅਤੇ 'ਜਪੁ' ਬਾਣੀ ਦਾ ਵੀ ਮੰਗਲਾਚਰਣ ਹੈ।

ਆਦਿ ਕਾਲ ਤੋਂ ਭਾਰਤ ਦੇ ਰਿਸ਼ੀ ਮੁਨੀ ਜਦ ਵੀ ਕੋਈ ਧਾਰਮਿਕ ਗ੍ਰੰਥ ਲਿਖਦੇ ਸਨ, ਤਾਂ ਅਰੰਭ ਵਿਚ ਮੰਗਲਾਚਰਣ ਲਾਜ਼ਮੀ ਲਿਖਦੇ ਸਨ। ਮੰਗਲ ਗਾਇਨ ਕਰਨਾ, ਧਾਰਮਿਕ ਲਿਖਾਰੀਆਂ ਦੀ ਦੁਨੀਆ ਵਿਚ ਇਕ ਮੂਲ ਪਰੰਪਰਾ ਬਣ ਗਈ। ਮੰਗਲ ਅਕਸਰ ਸੁਰਸਵਤੀ ਤੇ ਗਣੇਸ਼ ਦਾ ਹੀ ਕੀਤਾ ਜਾਂਦਾ ਸੀ। ਅਜਿਹਾ ਖ਼ਿਆਲ ਸੀ ਕਿ ਸਿੱਧੀ ਦਾਤਾ ਗਣੇਸ਼ ਹੈ ਅਤੇ ਬੁੱਧੀ ਦਾਤਾ ਸੁਰਸਵਤੀ ਹੈ। ਮਨੁੱਖ ਦੀਆਂ ਮੂਲ ਮੰਗਾਂ ਵੀ ਇਹ ਦੋ ਹੀ ਹਨ—ਸਿੱਧ ਅਤੇ ਬੁੱਧ। ਸਿੱਧੀ ਵਿਚ ਜਗਤ ਦੇ ਸਾਰੇ ਪਦਾਰਥ ਆ ਜਾਂਦੇ ਹਨ; ਬੁੱਧ ਵਿਚ ਬ੍ਰਹਿਮੰਡ ਦਾ ਸਾਰਾ ਗਿਆਨ ਆ ਜਾਂਦਾ ਹੈ। ਪਦਾਰਥਾਂ ਦੀ ਭੁੱਖ ਦਾ ਸੰਬੰਧ ਸਰੀਰ ਦੇ ਨਾਲ ਹੈ, ਗਿਆਨ ਦੀ ਭੁੱਖ ਮਨ ਦੀ ਹੈ, ਜ਼ਮੀਰ ਦੀ ਹੈ। ਇਹ ਚੀਜ਼ ਕਿਉਂ ਹੈ, ਕਿਥੋਂ ਹੈ, ਇਸਦਾ ਆਦਿ ਕੀ ਹੈ ? ਇਸਦਾ ਮੱਧ ਕੀ ਹੈ ? ਇਸਦਾ ਅੰਤ ਕੀ ਹੈ ? ਹਰ ਵਸਤੂ ਨੂੰ ਜਾਣਨ ਦੀ ਇਹ ਤੀਬਰ ਭੁੱਖ ਮਨੁੱਖ ਅੰਦਰ ਮੌਜੂਦ ਹੈ। ਇਹ ਬੌਧਿਕ ਭੁੱਖ ਹੈ।

ਮਨੁੱਖ ਸਭ ਕੁਝ ਪ੍ਰਾਪਤ ਹੀ ਨਹੀਂ ਕਰਨਾ ਚਾਹੁੰਦਾ, ਬਲਕਿ ਸਭ ਕੁਝ ਜਾਣਨਾ ਵੀ ਚਾਹੁੰਦਾ ਹੈ। ਜਦੋਂ ਕਿਸੇ ਵਸਤੂ ਨੂੰ, ਕਿਸੇ ਹਸਤੀ ਨੂੰ ਪੂਰਨ ਰੂਪ ਵਿਚ ਜਾਣਨਾ ਚਾਹੁੰਦਾ ਹੈ, ਪਰ ਜਾਣਕਾਰੀ ਉਸਨੂੰ ਮਿਲਦੀ ਨਹੀਂ, ਤਾਂ ਇਸ ਤਰ੍ਹਾਂ ਬੇਚੈਨ ਹੋ ਜਾਂਦਾ ਹੈ ਜਿਵੇਂ ਭੁੱਖੇ ਨੂੰ ਰੋਟੀ ਨਾ ਮਿਲੇ। ਉਸਨੂੰ ਤ੍ਰਿਪਤੀ ਉਸ ਵਕਤ ਹੀ ਮਿਲਦੀ ਹੈ, ਜਦ ਉਸਨੂੰ ਪੂਰਨ ਤੌਰ 'ਤੇ ਜਾਣਕਾਰੀ ਮਿਲ ਜਾਵੇ, ਉਸਦੇ ਸਵਾਲਾਂ ਦਾ ਜਵਾਬ ਮਿਲ ਜਾਵੇ। ਸੋ ਆਦਿ ਕਾਲ ਤੋਂ ਸੁਰਸਵਤੀ ਅਤੇ ਗਣੇਸ਼ ਦੇ ਮੰਗਲ ਗਾਇਨ ਹੁੰਦੇ ਰਹੇ ਹੰਨ। ਇਹ ਕਲਪਨਾ ਬੜੇ ਪ੍ਰਬਲ ਰੂਪ ਵਿਚ ਧਾਰਮਿਕ ਦੁਨੀਆ ਵਿਚ ਛਾਈ ਹੋਈ ਹੈ ਕਿ ਸਿੱਧੀ ਦਾਤਾ ਗਣੇਸ਼ ਹੈ ਅਤੇ ਬੁੱਧੀ ਦਾਤਾ ਸੁਰਸਵਤੀ ਹੈ।

ਸਿਲਸਿਲੇ ਵਾਰ ਧਾਰਮਿਕ ਰਹਿਬਰੀ ਪੁਰਸ਼ਾਂ ਦੀ ਗਿਣਤੀ ਵਿਚ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਆਗਮਨ ਹੋਇਆ। ਆਪ ਜੀ ਨੇ ਉਸ ਪਰੰਪਰਾ ਤੋਂ ਵੱਖ ਹੋ ਕੇ ਜੋ ਮੰਗਲ ਗਾਇਨ ਕੀਤਾ ਹੈ, ਉਹ ਕਰਤੇ ਦਾ ਹੈ—ਕ੍ਰਿਤ ਦਾ ਨਹੀਂ। ਸਾਹਿਬਾਂ ਦੀ ਇਹ ਧਾਰਨਾ ਵੀ ਸੀ ਕਿ ਸਿੱਧ ਅਤੇ ਬੁੱਧ ਪਰਮਾਤਮਾ ਤੋਂ ਬਿਨਾਂ ਹੋਰ ਕਿਸੇ ਤੋਂ ਵੀ ਪ੍ਰਾਪਤ ਹੋ ਹੀ ਨਹੀਂ ਸਕਦੀ। ਅਗਰ ਸਿੱਧ ਤੇ ਬੁੱਧ ਇਕ ਈਸ਼ਵਰ ਤੋਂ ਬਿਨਾਂ ਵੀ ਕਿਸੇ ਹੋਰ ਤੋਂ ਪ੍ਰਾਪਤ ਹੋ ਸਕਦੀ ਹੈ, ਤਾਂ ਈਸ਼ਵਰ

ਦੀ ਪੂਜਾ ਦੀ ਕੋਈ ਲੋੜ ਹੀ ਨਹੀਂ ਰਹਿ ਜਾਂਦੀ। ਉਸ ਦੀ ਪ੍ਰਸ਼ਤਿਸ਼ ਦੀ ਕੋਈ ਲੋੜ ਹੀ ਨਹੀਂ ਰਹਿ ਜਾਂਦੀ, ਕਿਉਂਕਿ ਮਨੁੱਖ ਦੀਆਂ ਮੂਲ ਮੰਗਾਂ ਹੀ ਦੋ ਹਨ; ਸਿੱਧ ਅਤੇ ਬੁੱਧ। ਤਾਂ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਜੋ ਮੰਗਲ ਗਾਇਨ ਕੀਤਾ, ਉਹ ਗੁਰਮਤਿ ਵਿਚ ਮੂਲ ਮੰਤਰ ਮੰਨਿਆ ਜਾਂਦਾ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦਾ ਮੰਗਲਾਚਰਣ, ਜਪੁਜੀ ਸਾਹਿਬ ਦਾ ਵੀ ਮੰਗਲਾਚਰਣ ਹੈ। ਇਹ ਮੰਗਲਾਚਰਣ ਇਕ ਤੋਂ ਸ਼ੁਰੂ ਹੁੰਦਾ ਹੈ। ਇਕ; ਸਿੱਧੀ ਇਕ ਤੋਂ ਮਿਲਦੀ ਹੈ, ਬੁੱਧੀ ਇਕ ਤੋਂ ਮਿਲਦੀ ਹੈ, ਉਤਪਤੀ ਇਕ ਤੋਂ ਹੈ, ਪਾਲਣਾ ਇਕ ਤੋਂ ਹੈ, ਨਾਸ ਵੀ ਇਕ ਤੋਂ ਹੈ। ਜਗਤ ਦੀ ਮੂਲ ਸੱਤਾ ਇਕ ਹੈ। ਸਾਰੀ ਅਨੇਕਤਾ ਉਸ ਇਕ ਦੇ ਆਸਰੇ 'ਤੇ ਖੜੀ ਹੈ। ਸਾਰੀ ਅਨੇਕਤਾ ਉਸ ਇਕ ਵਿਚੋਂ ਪੈਦਾ ਹੁੰਦੀ ਹੈ।

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜਦ ਵਿਸਮਾਦ ਮੰਡਲ ਵਿਚ ਗਏ। ਜਦ ਇਕ ਰੂਪ ਹੋਏ ਤਾਂ ਆਪ ਦੀ ਰਸਨਾ ਤੋਂ ਵਾਕ ਵੀ ਇਕ ਨਿਕਲਿਆ—**ਇਕ ਓਅੰਕਾਰ**—ਉਹ ਇਕ ਹੈ, ਉਹ ਓਅੰਕਾਰ ਹੈ, ਭਾਵ ਉਸ ਤੋਂ ਹੀ ਉਤਪਤੀ ਹੋ ਰਹੀ ਹੈ, ਪਾਲਣਾ ਹੋ ਰਹੀ ਹੈ, ਨਾਸ ਹੋ ਰਿਹਾ ਹੈ। ਓਅੰਕਾਰ ਤਿੰਨ ਸ਼ਬਦਾਂ ਦਾ ਜੋੜ ਹੈ—ਅਕਾਰ, ਓਕਾਰ, ਮਕਾਰ; ਉਤਪਤੀ ਕਰਨ ਵਾਲਾ, ਪਾਲਣਾ ਕਰਨ ਵਾਲਾ, ਨਾਸ ਕਰਨ ਵਾਲਾ। ਇਹ ਸਾਰੀਆਂ ਕਿਰਿਆਵਾਂ ਇਕ ਤੋਂ ਹੋ ਰਹੀਆਂ ਹਨ। ਉਹ ਜੋ ਇਕ ਓਅੰਕਾਰ ਹੈ, ਸਾਹਿਬ ਕਹਿੰਦੇ ਹਨ—**ਸਤਿ ਨਾਮੁ**—ਉਹ ਸਤਿ ਹੈ, ਸਦੀਵੀ ਹੈ, ਹਮੇਸ਼ਾ ਹੈ। ਉਹ ਜੋ ਸਤਿ ਸਰੂਪ ਹੈ, ਹਸਤੀ ਵਾਲਾ ਹੈ, ਉਹਦਾ ਨਾਮ ਹੈ। ਜਿਵੇਂ ਅਸੀਂ ਕਹਿ ਦਿੰਦੇ ਹਾਂ, ਫ਼ਲਾਣੇ ਦਾ ਨਾਂ ਬਹੁਤ ਵੱਡਾ ਹੋ ਗਿਆ ਏ, ਫ਼ਲਾਣੇ ਦਾ ਨਾਮ ਆਸਮਾਨ 'ਤੇ ਚੜ੍ਹ ਗਿਆ ਹੈ। ਮਤਲਬ ਉਹਦੀ ਹਸਤੀ ਬਹੁਤ ਹੋ ਗਈ ਹੈ, ਉਹਦੀ ਸਮਰੱਥਾ ਵਧ ਗਈ ਹੈ, ਉਹਦੀ ਤਾਕਤ ਵਧ ਗਈ ਹੈ। ਉਹ ਜੋ ਇਕ ਹੈ, ਜਿਸ ਤੋਂ ਉਤਪਤੀ, ਪਾਲਣਾ ਤੇ ਨਾਸ ਹੋ ਰਿਹਾ ਹੈ, ਉਹ ਸਤਿ ਸਰੂਪ ਹੈ, ਹਸਤੀ ਵਾਲਾ ਹੈ, ਨਾਮਣੇ ਵਾਲਾ ਹੈ। ਉਹ ਜਿਸਦੀ ਹਸਤੀ ਹੈ, ਉਹ ਫਿਰ ਕ੍ਰਿਤ ਨਹੀਂ—ਕਰਤਾ ਹੈ। ਅਤੇ ਜੋ ਕਰਤਾ ਹੈ, ਐਸਾ ਕਰਤਾ ਹੈ ਕਿ ਆਪਣੀ ਕ੍ਰਿਤ ਵਿਚ ਪੂਰਿਆ ਹੋਇਆ ਹੈ। ਉਹ ਕੇਵਲ ਕਰਤਾ ਨਹੀਂ, ਉਹ **ਕਰਤਾ ਪੁਰਖੁ** ਹੈ। ਘੁਮਿਆਰ ਨੇ ਘੜੇ ਬਣਾਏ। ਘੁਮਿਆਰ ਤਾਂ ਆਪਣੇ ਘਰ ਬੈਠਾ ਹੈ, ਘੜੇ ਕਿਸੇ ਹੋਰ ਦੇ ਘਰ 'ਚ ਹਨ। ਮੁਸੱਵਰ ਨੇ ਤਸਵੀਰ ਬਣਾਈ ਏ, ਮੁਸੱਵਰ ਆਪਣੇ ਘਰ ਵਿਚ ਹੈ, ਤਸਵੀਰ ਕਿਸੇ ਹੋਰ ਘਰ ਵਿਚ ਲਟਕੀ ਹੋਈ ਹੈ। ਠਠਿਆਰ ਨੇ ਪਿੱਤਲ ਦੇ ਭਾਂਡੇ ਬਣਾਏ, ਉਹ ਆਪਣੇ ਘਰ ਵਿਚ ਬੈਠਾ ਏ, ਭਾਂਡੇ ਕਿਸੇ ਹੋਰ ਦੇ ਘਰ ਵਿਚ 'ਚ ਹਨ। ਪਰਮਾਤਮਾ ਐਸਾ ਕਰਤਾ ਨਹੀਂ ਕਿ ਉਸ ਦੀ ਕ੍ਰਿਤ ਉਸ ਤੋਂ ਵੱਖ ਹੋਵੇ। ਨਹੀਂ—ਕਦੇ ਨਹੀਂ। ਉਸਨੇ ਜੋ ਕੁਝ ਵੀ ਬਣਾਇਆ ਹੈ, ਆਪਣੀ ਬਣਤਰ ਦੇ ਵਿਚ ਬੈਠ ਗਿਆ ਹੈ। ਚਾਹੇ ਉਹ ਰੇਤ ਦਾ ਜ਼ੱਰਾ ਹੈ, ਚਾਹੇ ਉਹ ਸੂਰਜ ਦੀ ਕਿਰਨ ਹੈ, ਚਾਹੇ ਉਹ ਫੁੱਲਾਂ ਦੀ ਸੁੰਦਰਤਾ ਹੈ, ਚਾਹੇ ਬੱਦਲਾਂ ਦੀ ਗਰਜਣ ਹੈ, ਚਾਹੇ ਸਾਗਰ ਦੀਆਂ ਲਹਿਰਾਂ ਹਨ, ਚਾਹੇ ਕੀੜੀ ਹੈ, ਚਾਹੇ ਹਾਥੀ ਹੈ। ਜੋ ਵੀ ਉਸ ਦੀ ਕ੍ਰਿਤ ਹੈ, ਬ੍ਰਹਿਮੰਡ ਦੇ ਜ਼ੱਰੇ ਜ਼ੱਰੇ ਵਿਚ ਉਹ ਵਿਆਪਕ ਹੈ। ਉਹ ਪੂਰਿਆ ਹੋਇਆ ਹੈ। ਪੁਰਖ ਦੇ ਅੱਖਰੀ ਅਰਥ ਵੀ ਇਹੀ ਹਨ—'ਪੁਰੀ ਪੁਰੀ ਬਸੰਤਾ ਸਾ ਪੁਰਖਾ'—ਜੋ ਪੁਰੀਆਂ ਪੁਰੀਆਂ ਦੇ ਵਿਚ ਰਮਿਆ ਹੋਇਆ ਹੈ, ਉਹ ਪੁਰਖ ਹੈ।

ਉਹ ਐਸਾ ਕਰਤਾ ਪੁਰਖੁ ਹੈ ਜਿਸ ਦਾ ਸੁਭਾਉ ਭੈ ਤੋਂ ਰਹਿਤ ਹੈ—**ਨਿਰਭਉ, ਨਿਰਵੈਰੁ**—ਬੜੇ ਮੂਲ ਔਗੁਣ ਹਨ ਕਿਸੇ ਦਾ ਵੈਰ ਹਿਰਦੇ ਵਿਚ ਰੱਖਣਾ, ਕਿਸੇ ਦਾ ਭੈ ਹਿਰਦੇ ਵਿਚ ਰੱਖਣਾ। ਇਸ ਤਰ੍ਹਾਂ ਦੇ ਮਨੁੱਖ ਨੂੰ ਨਰਕ ਵਿਚ ਜਾਣ ਦੀ ਲੋੜ ਨਹੀਂ, ਜੋ ਭੈ ਵਿਚ ਜੀ ਰਿਹੈ, ਵੈਰ ਵਿਚ ਜੀ ਰਿਹੈ। ਕਈ ਦਫ਼ਾ ਅਸੀਂ ਦੇਖਦੇ ਹਾਂ ਕਿ ਸਾਨੂੰ ਦੁਸ਼ਮਣ ਚੰਗਾ ਨਹੀਂ ਲੱਗਦਾ, ਪਰ ਦੁਸ਼ਮਣੀ ਨੂੰ ਹਿਰਦੇ ਵਿਚ ਧਾਰਨ ਕੀਤਾ ਹੋਇਆ ਹੈ। ਜਦ ਦੁਸ਼ਮਣ ਨਹੀਂ ਚੰਗਾ, ਤਾਂ ਫਿਰ ਦੁਸ਼ਮਣੀ ਨੂੰ ਵੀ ਬਾਹਰ ਕੱਢੀਏ। ਜੇ ਦੁਸ਼ਮਣ ਭੈੜਾ ਹੈ ਤਾਂ ਫਿਰ ਦੁਸ਼ਮਣੀ ਵੀ ਭੈੜੀ ਹੈ। ਉਹ ਜੋ ਕਰਤਾ ਪੁਰਖੁ ਹੈ, ਭੈ ਤੋਂ ਰਹਿਤ ਹੈ ਅਤੇ ਉਸਦਾ ਭੈ ਤੋਂ ਰਹਿਤ ਹੋਣਾ ਉਂਜ ਵੀ ਸੁਭਾਵਿਕ ਹੈ, ਕਿਉਂਕਿ ਉਸ ਤੋਂ ਵੱਡਾ ਹੀ ਕੋਈ ਨਹੀਂ। ਅਕਸਰ ਭੈ ਵੱਡੇ ਦਾ ਹੁੰਦਾ ਹੈ ਤੇ ਵੈਰ ਸ਼ਰੀਕਾਂ ਨਾਲ ਹੁੰਦਾ ਹੈ—"ਤਿਸ ਕਾ ਸਰੀਕੁ ਕੋ ਨਹੀ ਨਾ ਕੋ ਕੰਟਕੁ ਵੈਰਾਈ॥" ਉਹਦਾ ਕੋਈ ਸ਼ਰੀਕ ਹੀ ਨਹੀਂ, ਉਸ ਤੋਂ ਕੋਈ ਵੱਡਾ ਹੈ ਹੀ ਨਹੀਂ। ਸਤਿਗੁਰੂ ਕਹਿੰਦੇ ਹਨ—ਉਹ ਭੈ ਤੋਂ ਰਹਿਤ ਹੈ, ਵੈਰ ਤੋਂ ਰਹਿਤ ਹੈ।

ਫਿਰ ਉਹ ਸਮੇਂ ਤੋਂ ਵੀ ਰਹਿਤ ਹੈ। ਕਾਸ਼! ਉਸਦਾ ਕੋਈ ਮਾਜ਼ੀ ਨਹੀਂ, ਉਸਦਾ ਕੋਈ ਮੁਸਤਕਬਿਲ ਨਹੀਂ। ਭੂਤਕਾਲ ਤੇ ਭਵਿੱਖ ਦੀ ਸੰਭਾਵਨਾ ਪਰਮਾਤਮਾ ਨਾਲ ਨਹੀਂ ਜੋੜੀ ਜਾ ਸਕਦੀ। ਅਸੀਂ ਐਸਾ ਨਹੀਂ ਕਹਿ ਸਕਦੇ ਕਿ ਪਰਮਾਤਮਾ ਹੋਇਆ ਸੀ। ਉਹ ਭੂਤਕਾਲ ਦੀ ਘਟਨਾ ਨਹੀਂ ਹੈ। ਪਰਮਾਤਮਾ ਹੋਵੇਗਾ, ਉਹ ਮੁਸਤਕਬਿਲ ਦੀ ਸੰਭਾਵਨਾ ਨਹੀਂ, ਉਹ ਭਵਿੱਖ ਦੀ ਸੰਭਾਵਨਾ ਨਹੀਂ, ਉਹ ਭੂਤਕਾਲ ਦੀ ਘਟਨਾ ਨਹੀਂ, ਉਹਦੇ ਨਾਲ ਅਸੀਂ ਜੋੜ ਸਕਦੇ ਹਾਂ ਤਾਂ ਕੇਵਲ ਵਰਤਮਾਨ। ਪਰਮਾਤਮਾ ਹੈ, ਸੋ ਹੈ। ਉਹ ਤਿੰਨਾਂ ਕਾਲਾਂ ਵਿਚ ਨਹੀਂ, ਉਹ ਤ੍ਰੈਕਾਲ-ਦਰਸ਼ੀ ਹੈ। ਉਹ ਤਿੰਨਾਂ ਕਾਲਾਂ ਨੂੰ ਵੇਖਣ ਵਾਲਾ ਹੈ। ਉਹ ਖ਼ੁਦ ਤਿੰਨਾਂ ਕਾਲਾਂ ਅੰਦਰ ਨਹੀਂ, ਤ੍ਰੈਕਾਲ-ਦਰਸ਼ੀ ਹੈ। ਇਸ ਵਾਸਤੇ ਸਤਿਗੁਰੂ ਨੇ ਕਹਿ ਦਿੱਤਾ ਹੈ—**ਅਕਾਲ**—ਸਮੇਂ ਤੋਂ ਪਰੇ ਹੈ, ਜੋ ਸਮੇਂ ਵਿਚ ਨਹੀਂ ਹੈ, ਸਮੇਂ ਨੂੰ ਦੇਖਣ ਵਾਲਾ ਹੈ, ਜਿਸ ਤੋਂ ਸਮਾਂ ਪੈਦਾ ਹੁੰਦਾ ਹੈ, ਜੋ ਸਮੇਂ ਵਿਚ ਨਹੀਂ ਹੈ। ਉਂਜ ਵੀ ਪਰਮ-ਆਨੰਦ ਦੀ ਦੁਨੀਆ ਵਿਚ ਸਮਾਂ ਕੋਈ ਮਾਅਨੇ ਹੀ ਨਹੀਂ ਰੱਖਦਾ। ਮਨੁੱਖ ਦੁੱਖ ਵਿਚ ਹੈ, ਸਮਾਂ ਬਤੀਤ ਨਹੀਂ ਹੁੰਦਾ, ਸਮਾਂ ਵੱਡਾ ਹੁੰਦਾ ਹੈ, ਕਾਲ ਵੱਡਾ ਹੋ ਜਾਂਦਾ ਹੈ। ਕਿਸੇ ਖ਼ੁਸ਼ੀ ਵਿਚ ਹੈ, ਆਨੰਦ ਵਿਚ ਹੈ, ਮਸਤੀ ਵਿਚ ਹੈ, ਮਨੁੱਖ ਕਹਿ ਉੱਠਦਾ ਹੈ; ਅੱਜ ਦਾ ਦਿਨ ਤਾਂ ਇੰਝ ਲੰਘ ਗਿਆ ਜਿਵੇਂ ਇਕ ਪਲ ਲੰਘਿਆ ਹੋਵੇ। ਅੱਜ ਦੀ ਰਾਤ ਤਾਂ ਇੰਜ ਲੰਘ ਗਈ ਜਿਵੇਂ ਇਕ ਘੜੀ ਲੰਘੀ ਹੋਵੇ। ਪਰ ਜੇ ਮਨੁੱਖ ਦੁੱਖ ਵਿਚ ਹੈ, ਬੇਚੈਨੀ ਵਿਚ ਹੈ, ਬਿਪਤਾ ਵਿਚ ਹੈ, ਤਾਂ ਕਹਿ ਉੱਠਦਾ ਹੈ, ਅੱਜ ਦੀ ਰਾਤ ਤਾਂ ਪਹਾੜ ਬਣ ਗਈ, ਬਤੀਤ ਹੀ ਨਹੀਂ ਹੁੰਦੀ। ਅੱਜ ਦਾ ਦਿਨ ਤਾਂ ਇਕ ਯੁੱਗ ਬਣ ਗਿਆ ਏ, ਲੰਘਦਾ ਹੀ ਨਹੀਂ। ਦੁੱਖ ਚਾਹੇ ਸੰਸਾਰਕ ਹੋਵੇ, ਚਾਹੇ ਅਧਿਆਤਮਕ ਹੋਵੇ, ਸਮਾਂ ਲੰਬਾ ਹੋਈ ਜਾਂਦਾ ਏ। ਸਾਹਿਬ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਐਸਾ ਫ਼ੁਰਮਾਨ ਹੈ—"ਚਾਰਿ ਪਹਰ ਚਹੁ ਜੁਗਹ ਸਮਾਨੇ॥ ਰੈਣਿ ਭਈ ਤਬ ਅੰਤੁ ਨ ਜਾਨੇ॥" ਹੇ ਪ੍ਰਭੂ! ਤੇਰੇ ਵਿਛੋੜੇ ਦਾ ਜਿਹੜਾ ਦੁੱਖ ਹੈ, ਉਹਦੇ ਦਿਨ ਦੇ ਚਾਰ ਪਹਿਰ, ਮਾਨੋ ਚਾਰ ਯੁੱਗ ਹੋ ਗਏ ਨੇ, ਲੰਘਦੇ ਹੀ ਨਹੀਂ; ਤੇ ਰਾਤ ਕਿਤਨੀ ਲੰਬੀ ਹੈ, ਇਹ ਤਾਂ ਕਥਨ ਤੋਂ ਵੀ ਪਰੇ ਹੈ। ਇਹ ਤਾਂ ਕਹਿਣ ਤੋਂ ਵੀ ਪਰੇ ਹੈ। ਪਰਮਾਤਮਾ ਆਨੰਦ ਸਰੂਪ ਹੈ, ਉੱਥੇ ਸਮਾਂ ਹੀ ਨਹੀਂ ਹੈ, ਉੱਥੇ ਦਿਨ ਰਾਤ ਹੀ ਨਹੀਂ ਹੈ। ਭਗਤ ਕਬੀਰ ਕਹਿੰਦੇ

ਹਨ—"ਦਿਨਸੁ ਨ ਰੈਨਿ ਬੇਦੁ ਨਹੀ ਸਾਸਤ੍ਰ ਤਹਾ ਬਸੈ ਨਿਰੰਕਾਰਾ॥ ਕਹਿ ਕਬੀਰ ਨਰ ਤਿਸਹਿ ਧਿਆਵਹੁ ਬਾਵਰਿਆ ਸੰਸਾਰਾ॥" ਉੱਥੇ ਸਮਾਂ ਨਹੀਂ ਹੈ ਕਿਉਂਕਿ ਸਮੇਂ ਦਾ ਬੋਧ ਸੂਰਜ ਤੇ ਚੰਦਰਮਾ ਕਰਕੇ ਹੁੰਦੈ, ਜਦ ਚੰਦਰਮਾ ਦਿਖਾਈ ਦੇਵੇ, ਰਾਤ ਹੈ। ਜਦ ਸੂਰਜ ਦਿਖਾਈ ਦੇਵੇ, ਦਿਨ ਹੈ। ਦਿਨ ਤੇ ਰਾਤ ਦਾ ਬੋਧ ਤਾਰਿਆਂ ਕਰਕੇ, ਸੂਰਜ ਕਰਕੇ ਹੈ। "ਦਿਨਸੁ ਨ ਰੈਨਿ"—ਦਿਨ ਰਾਤ ਉੱਥੇ ਨਹੀਂ, ਸਮਾਂ ਖੋਹ ਗਿਆ ਹੈ—ਅਕਾਲ। ਤਾਂ ਫਿਰ ਕੇਵਲ ਅਸੀਂ ਵਰਤਮਾਨ ਹੀ ਪਰਮਾਤਮਾ ਨੂੰ ਦੇ ਸਕਦੇ ਹਾਂ, ਮਾਜ਼ੀ ਤੇ ਮੁਸਤਕਬਿਲ ਨਹੀਂ। ਕਹਿ ਸਕਦੇ ਹਾਂ, ਪਰਮਾਤਮਾ ਹੈ; ਸੋ ਹੈ। ਸਤਿਗੁਰੂ ਕਹਿੰਦੇ ਹਨ—ਉਹ ਅਕਾਲ ਹੈ, ਸਮੇਂ ਤੋਂ ਪਰੇ ਹੈ। ਕਿਧਰੇ ਐਸਾ ਹੀ ਨਾ ਸਮਝ ਲਿਆ ਜਾਵੇ ਕਿ ਉਹ ਇਕ ਕਲਪਨਾ ਹੈ। ਸਤਿਗੁਰੂ ਕਹਿੰਦੇ ਹਨ—ਨਹੀਂ, **ਮੂਰਤਿ**—ਮੂਰਤੀਮਾਨ ਹੈ। ਉਹਦੀ ਹੋਂਦ ਹੈ। ਉਹਦਾ ਵਜੂਦ ਹੈ। ਪਰ ਵਜੂਦ ਕਿਧਰੇ ਐਸਾ ਖ਼ਿਆਲ ਨਾ ਬਣ ਜਾਵੇ ਕਿ ਉਹ ਵਾਕਿਆ ਹੀ ਘੜਿਆ ਗਿਆ ਜਾਂ ਬਣਾਇਆ ਗਿਆ ਹੈ, ਜਾਂ ਜਨਮਾਇਆ ਗਿਆ ਹੈ। ਤਾਂ ਇਕ ਦਮ ਸਤਿਗੁਰੂ ਕਹਿੰਦੇ ਹਨ—**ਅਜੂਨੀ**—ਉਹਦਾ ਜਨਮ ਨਹੀਂ ਹੈ।

ਉਹਨੂੰ ਕਿਸੇ ਬਣਾਇਆ ਨਹੀਂ ਹੈ। ਉਹਦੀ ਮੂਰਤ ਹੈ, ਕ੍ਰਿਤ ਨਹੀਂ ਹੈ। ਉਹ ਅਜੋਨੀ ਹੈ, ਜਨਮ ਵਿਚ ਨਹੀਂ। ਮੂਰਤੀਮਾਨ ਜ਼ਰੂਰ ਹੈ ਪਰ ਅਜਨਮ ਹੈ। ਜਨਮ ਵਿਚ ਨਹੀਂ।

ਫਿਰ ਉਸਦੀ ਹਸਤੀ ਕਿਸ ਤਰ੍ਹਾਂ ਹੈ? ਤਾਂ ਸਤਿਗੁਰੂ ਜੀ ਕਹਿੰਦੇ ਹਨ—**ਸੈਭੰ**—ਉਹ ਆਪਣੇ ਆਪ ਤੋਂ ਆਪ ਹੀ ਪ੍ਰਕਾਸ਼ਮਾਨ ਹੈ: "ਆਪੀਨੈ੍ ਆਪੁ ਸਾਜਿਓ ਆਪੀਨੈ੍ ਰਚਿਓ ਨਾਉ॥ ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥" ਉਹਨੇ ਆਪਣੀ ਸਾਜਣਾ ਆਪ ਕੀਤੀ ਹੈ। ਉਹਨੇ ਆਪਣੀ ਬਣਤਰ ਆਪ ਬਣਾਈ ਹੈ। ਉਹਨੇ ਆਪਣਾ ਫੈਲਾਓ, ਵਿਸਤਾਰ ਆਪ ਕੀਤਾ ਹੈ। ਉਹ ਆਪ ਹੀ ਆਪਣੇ ਆਪ ਨੂੰ ਸੁੰਗੇੜ ਲੈਂਦਾ ਹੈ:

**ਜਬ ਉਦਕਰਖ ਕਰਾ ਕਰਤਾਰਾ॥**
**ਪ੍ਰਜਾ ਧਰਤ ਤਬ ਦੇਹ ਅਪਾਰਾ॥**
**ਜਬ ਆਕਰਖ ਕਰਤ ਹੋ ਕਬਹੂੰ॥**
**ਤੁਮ ਮੈ ਮਿਲਤ ਦੇਹ ਧਰ ਸਭਹੂੰ॥** *(ਚੌਪਈ)*

**ਸੈਭੰ**—ਉਹ ਆਪਣੇ ਆਪ ਤੋਂ ਆਪ ਹੀ ਪ੍ਰਕਾਸ਼ਮਾਨ ਹੈ। ਜਿਹੜਾ ਐਸਾ ਪਰੀਪੂਰਨ ਪਰਮਾਤਮਾ ਹੈ, ਗੁਰ ਹੈ, ਉਹ ਰੌਸ਼ਨੀ ਹੈ, ਉਹ ਚਾਨਣਾ ਹੈ, ਉਹ ਗਿਆਨ ਹੈ, ਗਿਆਨਦਾਤਾ ਹੈ, ਗੁਰੂ ਹੈ। ਐਸਾ ਜੋ ਪਰਮਾਤਮਾ ਹੈ—ਉਹ ਗੁਰੂ ਹੈ। ਆਦਿ ਗੁਰੂ ਕੇਵਲ ਪਰਮਾਤਮਾ ਹੀ ਹੈ, ਹੋਰ ਕੋਈ ਗੁਰੂ ਨਹੀਂ ਹੈ।

**ਆਦਿ ਅੰਤਿ ਏਕੈ ਅਵਤਾਰਾ॥**
**ਸੋਈ ਗੁਰੂ ਸਮਝਿਯਹੁ ਹਮਾਰਾ॥** *(ਚੌਪਈ)*
**ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰੁ ਮਿਲਿਆ ਸੋਈ ਜੀਉ॥** *(ਪੰਨਾ 499)*

ਕੀੜੇ ਮਕੌੜਿਆਂ ਨੂੰ ਵੀ ਜੀਵਨ ਬਾਰੇ ਗਿਆਨ ਪਰੀਪੂਰਨ ਪਰਮਾਤਮਾ ਨੇ ਦੇ ਰੱਖਿਆ ਹੈ।

ਬੱਚਿਆਂ ਦੀ ਪੈਦਾਇਸ਼ ਕਿਵੇਂ ਹੁੰਦੀ ਹੈ, ਇਹਨਾਂ ਦੀ ਪਾਲਣਾ ਕਿਵੇਂ ਕਰੀਦੀ ਹੈ, ਇਹ ਪੰਛੀਆਂ ਨੂੰ ਪਤਾ ਹੈ। ਚੌਪਾਏ ਜਾਨਵਰਾਂ ਨੂੰ ਇਹ ਪਤਾ ਹੈ। ਉਹ ਕਿਸੇ ਸਕੂਲ ਵਿਚ ਪੜ੍ਹਨ ਨਹੀਂ ਜਾਂਦੇ। ਕੋਈ ਕਿਤਾਬਾਂ ਉਹਨਾਂ ਨੇ ਨਹੀਂ ਪੜ੍ਹੀਆਂ ਹੁੰਦੀਆਂ। ਕੋਈ ਉਹਨਾਂ ਨੂੰ ਗਿਆਨ ਨਹੀਂ ਦਿੰਦਾ। ਲੇਕਿਨ ਇਹ ਸਾਰੇ ਦਾ ਸਾਰਾ ਬੋਧ ਉਹਨਾਂ ਦੇ ਅੰਦਰ ਮੌਜੂਦ ਹੈ। ਇਥੋਂ ਇਹ ਗੱਲ ਸਪੱਸ਼ਟ ਹੋ ਗਈ ਕਿ ਸਾਰੇ ਜੀਵਾਂ ਦਾ ਪ੍ਰੇਰਨਾਦਾਇਕ ਕੇਵਲ ਪਰਮਾਤਮਾ ਹੈ। ਗਿਆਨਦਾਇਕ ਕੇਵਲ ਈਸ਼ਵਰ ਹੈ। ਜਿਤਨੇ ਸੁੰਦਰ ਘੌਂਸਲੇ ਕਈ ਦਫ਼ਾ ਪੰਛੀ ਬਣਾ ਲੈਂਦੇ ਹਨ, ਇਸ ਢੰਗ ਦੀ ਸੋਹਣੀ ਬਣਤਰ ਕੋਈ ਮਨੁੱਖ ਨਹੀਂ ਬਣਾ ਸਕਦਾ। ਇਹ ਗਿਆਨ ਹੈ।

ਇਹ ਸਾਰੇ ਦਾ ਸਾਰਾ ਗਿਆਨ ਦੇਣ ਵਾਲਾ ਇਕ ਪਰਮਾਤਮਾ ਹੀ ਹੈ। ਗਿਆਨ ਦੇਣ ਦੇ ਨਾਤੇ ਉਹੀ ਪਰਮਾਤਮਾ ਗੁਰੂ ਹੈ। ਆਪ ਕਹਿੰਦੇ ਹਨ—**ਗੁਰ**—ਉਹ ਜੋ ਗੁਰੂ ਹੈ—**ਪ੍ਰਸਾਦਿ**—ਭਾਵ ਦਇਆ ਦੀ ਮੂਰਤੀ ਹੈ, ਦਿਆਲੂ ਹੈ, ਕਿਰਪਾਲੂ ਹੈ, ਦਇਆ ਦਾ ਘਰ ਹੈ।

ਇਹ 'ਜਪੁਜੀ ਸਾਹਿਬ' ਬਾਣੀ ਦਾ ਮੰਗਲ ਹੈ। ਇਹ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦਾ ਵੀ ਮੰਗਲ ਹੈ।

ਅੱਗੇ ਸ਼ਬਦ ਹੈ—**ਜਪੁ**। **ਜਪੁ** ਬਾਣੀ ਦਾ ਨਾਮ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਵਿਚ ਜਿਤਨੀਆਂ ਬਾਣੀਆਂ ਆਈਆਂ ਹਨ, ਉਹਨਾਂ ਦੇ ਬਾਕਾਇਦਾ ਨਾਮ ਹਨ—ਸੁਖਮਨੀ, ਰਹਿਰਾਸ, ਸੋਹਿਲਾ ਅਤੇ ਇਸੇ ਤਰ੍ਹਾਂ ਚਉਬੋਲੇ, ਫੁਨਹੇ, ਛੰਤ, ਭੱਟਾਂ ਦੇ ਸਵੱਈਏ, ਸੰਸਕ੍ਰਿਤੀ ਸਲੋਕ, ਵਾਰਾਂ, ਇਤਿਆਦਿਕ। ਬਾਣੀਆਂ ਦੇ ਬਾਕਾਇਦਾ ਵੱਖ-ਵੱਖ ਨਾਮ ਹਨ। ਸੋ ਜੋ ਸਭ ਤੋਂ ਪ੍ਰਥਮ ਬਾਣੀ ਹੈ, ਉਸਦਾ ਨਾਮ ਹੈ—**ਜਪੁ**। **ਜਪੁ** ਬਾਣੀ ਵਿਚ ਦੋ ਸਲੋਕ ਹਨ, ਅਤੇ ਅਠੱਤੀ ਪਉੜੀਆਂ ਹਨ। ਪਹਿਲਾ ਸਲੋਕ ਉਪਕਰਣ ਹੈ, ਅਖ਼ੀਰਲਾ ਸਲੋਕ ਉਪਸੰਹਾਰ ਹੈ। ਪ੍ਰਥਮ ਸਲੋਕ, "ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥" ਅਖ਼ੀਰਲਾ ਸਲੋਕ ਉਪਸੰਹਾਰ, "ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ॥" ਦੋ ਸਲੋਕਾਂ ਦੇ ਵਿਚਕਾਰ ਅਠੱਤੀ ਪਉੜੀਆਂ ਹਨ, ਇਹ ਅਠੱਤੀ ਪਉੜੀਆਂ ਪਰਮਾਤਮਾ ਤਕ ਪਹੁੰਚਣ ਦਾ ਇਕ ਵਸੀਲਾ ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਜਗਤ ਨੂੰ ਬਖ਼ਸ਼ਿਸ਼ ਕੀਤਾ ਹੈ। ਕਿਉਂਕਿ ਬਾਣੀ ਦਾ ਨਾਮ ਹੈ—**ਜਪੁ**। ਫਿਰ ਜਪੁ ਕਿਸ ਦਾ ਕਰਨਾ ਹੈ ? ਪਹਿਲੇ ਸਲੋਕ ਵਿਚ ਆਪ ਇਹ ਦੱਸਦੇ ਹਨ ਕਿ ਜਪੁ ਕਿਸ ਦਾ ਕਰਨਾ ਹੈ :

**ਆਦਿ ਸਚੁ ਜੁਗਾਦਿ ਸਚੁ ॥**
**ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥**

ਆਦਿ ਸਚੁ; ਜੋ ਅਨਾਦੀ, ਜਿਸਦਾ ਆਦਿ ਲੱਭਿਆ ਨਹੀਂ ਜਾ ਸਕਦਾ। ਇਹ ਉਸ ਵਕਤ ਵੀ ਕਾਇਮ ਦਾਇਮ ਸੀ ਜਦੋਂ ਅਜੇ ਜੁਗਾਂ ਦਾ ਆਰੰਭ ਨਹੀਂ ਹੋਇਆ ਸੀ, ਇਹ ਸੱਚ ਉਸ ਵਕਤ ਵੀ ਮੌਜੂਦ ਸੀ, ਹੁਣ ਵੀ ਹੈ ਅਤੇ ਅਗਾਂਹ ਵੀ ਇਹੀ ਸੱਚ ਹੋਵੇਗਾ; ਸਦੀਵੀ ਹੈ, ਹਮੇਸ਼ਾ ਹੈ, ਇਸੇ ਦਾ ਹੀ ਜਪੁ ਕਰਨਾ ਹੈ। ਉਸ ਸਤਿ ਤਕ ਪਹੁੰਚਣ ਵਾਸਤੇ ਉਸ 'ਆਦਿ ਸਚੁ' ਤਕ ਪਹੁੰਚਣ ਵਾਸਤੇ, ਜਗਤ ਵਿਚ ਵੱਖ-ਵੱਖ ਸਾਧਨ ਜੁਟਾਏ ਗਏ। ਜਿਵੇਂ ਧਨ ਕਮਾਉਣ ਦੇ ਕਈ ਤਰੀਕੇ ਹਨ, ਧਰਮ

ਕਮਾਉਣ ਦੇ ਵੀ ਕਈ ਤਰੀਕੇ ਹਨ। ਜਿਵੇਂ ਭੁੱਖ ਮਿਟਾਉਣ ਵਾਸਤੇ ਕਈ ਪ੍ਰਕਾਰ ਦਾ ਭੋਜਨ ਹੈ। ਸਾਡੇ ਦੇਸ਼ ਵਿਚ ਤਰ੍ਹਾਂ ਤਰ੍ਹਾਂ ਦੇ ਅੰਨ ਖਾਧੇ ਜਾਂਦੇ ਹਨ। ਮਹਾਰਾਸ਼ਟਰ ਦੇ ਲੋਕ ਜਵਾਰ ਖਾ ਕੇ ਗੁਜ਼ਾਰਾ ਕਰ ਲੈਂਦੇ ਹਨ, ਕੋਈ ਬਾਜਰਾ ਖਾਂਦਾ ਹੈ ਅਤੇ ਕੋਈ ਕਣਕ ਖਾ ਕੇ ਆਪਣੀ ਉਪਜੀਵਿਕਾ ਚਲਾਉਂਦਾ ਹੈ। ਐਸੇ ਵੀ ਪ੍ਰਾਂਤ ਹਨ ਜਿਨ੍ਹਾਂ ਦੀ ਖ਼ੁਰਾਕ ਕੇਵਲ ਚਾਵਲ ਹੈ। ਤਰ੍ਹਾਂ ਤਰ੍ਹਾਂ ਦੇ ਸਾਗ ਅਤੇ ਸਬਜ਼ੀਆਂ ਜੋ ਭੁੱਖ ਨੂੰ ਮਿਟਾਉਂਦੀਆਂ ਹਨ। ਅਨੇਕ ਪ੍ਰਕਾਰ ਦਾ ਭੋਜਨ ਹੈ ਪਰ ਭੁੱਖ ਸਾਰਿਆਂ ਦੇ ਅੰਦਰ ਇਕੋ ਜਿਹੀ ਹੈ। ਭੋਜਨ ਦਾ ਢੰਗ ਵੱਖ-ਵੱਖ ਹੋ ਸਕਦਾ ਹੈ, ਭੋਜਨ ਦੇ ਤਰੀਕੇ ਵੱਖ-ਵੱਖ ਹੋ ਸਕਦੇ ਹਨ, ਧਰਮ ਦੀ ਧਾਰਨਾ ਵੱਖ-ਵੱਖ ਹੋ ਸਕਦੀ ਹੈ, ਪਰ ਸਾਰਿਆਂ ਦੇ ਅੰਦਰ ਪ੍ਰਭੂ ਮਿਲਣ ਦੀ ਜੋ ਪਿਆਸ ਹੈ; ਉਹ ਇਕ ਹੈ। ਜੋ ਪਰਮਾਤਮਾ ਦੇ ਮਿਲਣ ਦੀ ਤੜਪ ਹੈ, ਉਹ ਇਕ ਹੈ। ਲੇਕਿਨ ਐਸਾ ਵੀ ਹੋ ਸਕਦਾ ਹੈ ਕਿ ਕਈ ਦਫ਼ਾ ਪੌਸ਼ਟਿਕ ਤੇ ਪਵਿੱਤਰ ਭੋਜਨ ਜਦ ਨਾ ਮਿਲੇ ਤਾਂ ਮਜਬੂਰੀ ਵਿਚ ਮਨੁੱਖ ਅਪਵਿੱਤਰ ਤੇ ਗ਼ਲਤ ਭੋਜਨ ਵੀ ਕਰ ਲੈਂਦਾ ਹੈ ਜਾਂ ਫਿਰ ਅਗਿਆਨ ਵਸ ਕਰ ਲੈਂਦਾ ਹੈ। ਸਵੱਛ ਪਾਣੀ ਪੀਣ ਨੂੰ ਨਾ ਮਿਲੇ ਅਤੇ ਬੰਦਾ ਬਹੁਤ ਤ੍ਰਿਖਾਵੰਤ ਹੋਵੇ, ਤਾਂ ਮਜਬੂਰਨ ਇਹ ਗੰਧਲਾ ਜਲ ਵੀ ਪੀ ਲੈਂਦਾ ਹੈ। ਇਸੇ ਤਰ੍ਹਾਂ ਜਗਤ ਵਿਚ ਜੋ ਵੀ ਸਾਧਨ ਪ੍ਰਚਲਿਤ ਸਨ, ਤੇ ਜਿਹੜੇ ਸਾਧਨ ਪਰਮਾਤਮਾ ਤਕ ਪਹੁੰਚਾਣ ਵਿਚ ਅਸਮਰੱਥ ਸਨ, ਜਗਤ ਗੁਰੂ ਬਾਬੇ ਨੇ ਉਹਨਾਂ ਦੀ ਚਰਚਾ ਕੀਤੀ ਹੈ।

ਇਸ ਪ੍ਰਥਮ ਪਉੜੀ ਵਿਚ ਇਹ ਵੀ ਦੱਸਿਆ ਹੈ ਕਿ ਪਰਮਾਤਮਾ ਤਕ ਪਹੁੰਚਣ ਦੇ ਰਸਤੇ ਵਿਚ ਸਭ ਤੋਂ ਵੱਡੀ ਬਾਧਾ ਕੀ ਹੈ, ਕਿ "ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥" ਪਰਮਾਤਮਾ ਕੀ ਹੈ—ਸੱਚ। ਬਾਧਾ ਕੀ ਹੈ—ਕੂੜ। ਪਰਮਾਤਮਾ ਕੀ ਹੈ—ਸਤਿ; ਤੇ ਈਸ਼ਵਰ ਤਕ ਪਹੁੰਚਣ ਲਈ ਰਸਤੇ ਵਿਚ ਬਾਧਾ ਕੀ ਹੈ—ਝੂਠ, ਅਸੱਤ। ਸਿਰਫ਼ ਮਨੁੱਖ ਨੇ ਅਸੱਤ ਦੀ ਦੀਵਾਰ ਤੋੜਨੀ ਹੈ, ਸਤਿ ਤਕ ਆਪਣੇ ਆਪ ਪਹੁੰਚ ਜਾਏਗਾ। ਸਿਰਫ਼ ਮਨੁੱਖ ਨੇ ਕੂੜ ਨੂੰ ਛੱਡਣਾ ਹੈ, ਸੱਚ ਦੀ ਪ੍ਰਾਪਤੀ ਆਪਣੇ ਆਪ ਹੋ ਜਾਵੇਗੀ। ਸਿਰਫ਼ ਮਨੁੱਖ ਨੇ ਆਪਣੇ ਹੱਥਾਂ ਵਿਚੋਂ ਕੰਕਰ ਤੇ ਕੌਡੀਆਂ ਨੂੰ ਸੁੱਟਣਾ ਹੈ, ਹੀਰੇ ਤੇ ਮੋਤੀ ਆਪਣੇ ਆਪ ਪ੍ਰਾਪਤ ਹੋ ਜਾਣਗੇ। ਸੋਚਣ ਦੀ ਹਿੰਮਤ ਚਾਹੀਦੀ ਹੈ। ਸੋ ਇਹ ਅਸੱਤ, ਇਹ ਕੂੜ ਇਕ ਦੀਵਾਰ ਹੈ। ਇਸ ਦੀਵਾਰ ਨੂੰ ਤੋੜਨ ਦੇ ਜੋ ਜੋ ਉਪਰਾਲੇ ਕੀਤੇ ਗਏ, ਜਗਤ ਗੁਰੂ ਬਾਬਾ ਉਹਨਾਂ ਦਾ ਜ਼ਿਕਰ ਕਰਦੇ ਹਨ। ਕਿਉਂਕਿ ਮਨ ਨੂੰ ਜਿਹੜੀ ਮੈਲ ਚੜ੍ਹੀ ਹੋਈ ਹੈ, ਉਹ ਕੂੜ ਦੀ ਹੈ। ਈਸ਼ਵਰ ਦੇ ਰਸਤੇ ਵਿਚ ਜਿਹੜੀ ਦੀਵਾਰ ਹੈ, ਉਹ ਕੂੜ ਦੀ ਹੈ। ਸਾਡੇ ਦੇਸ਼ ਵਿਚ ਇਕ ਤਰੀਕਾ ਇਹ ਅਪਣਾਇਆ ਗਿਆ ਕਿ ਤੀਰਥਾਂ ਦਾ ਇਸ਼ਨਾਨ ਕਰੀਏ। ਇਸ਼ਨਾਨ ਕਰਦਿਆਂ ਝੂਠ ਦੀ ਕੰਧ ਢਹਿ ਜਾਏਗੀ। ਇਸ਼ਨਾਨ ਕਰਦਿਆਂ ਕੂੜ ਦੀ ਮੈਲ ਉਤਰ ਜਾਏਗੀ, ਸੱਚ ਦੀ ਪ੍ਰਾਪਤੀ ਹੋ ਜਾਏਗੀ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ, ਕਲਜੁਗ ਦੇ ਮਹਾਨ ਰਹਿਬਰੀ ਪੁਰਸ਼, ਇਸ ਸਾਧਨ ਨਾਲ ਸਹਿਮਤ ਨਹੀਂ ਹਨ। ਆਪ ਦਾ ਫ਼ੁਰਮਾਨ ਹੈ :

**ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ॥**

ਸੌਚ ਸ਼ਬਦ ਸੰਸਕ੍ਰਿਤ ਦਾ ਹੈ। ਇਸਦੇ ਅਰਥ ਹਨ—ਪਵਿੱਤਰਤਾ, ਇਸ਼ਨਾਨ। "ਸੋਚ ਕਰੈ ਦਿਨਸੁ

ਅਰੁ ਗਾਤਿ॥ ਮਨ ਕੀ ਮੈਲੁ ਨ ਤਨ ਤੇ ਜਾਤਿ॥" ਸੌਚ ਕਰਨ ਨਾਲ, ਇਸ਼ਨਾਨ ਕਰਨ ਨਾਲ, ਮਨ ਸੁੱਚਾ ਨਹੀਂ ਹੁੰਦਾ। ਇਸ਼ਨਾਨ ਕਰਨ ਨਾਲ, ਕੂੜ ਦੀ ਮੈਲ ਨਹੀਂ ਉਤਰਦੀ। ਬਲਕਿ, ਭਗਤ ਕਬੀਰ ਜੀ ਤਾਂ ਇਥੋਂ ਤਕ ਕਹਿੰਦੇ ਹਨ:

**ਜਲ ਕੈ ਮਜਨਿ ਜੇ ਗਤਿ ਹੋਵੈ ਨਿਤ ਨਿਤ ਮੇਂਡੁਕ ਨਾਵਹਿ॥**
**ਜੈਸੇ ਮੇਂਡੁਕ ਤੈਸੇ ਓਇ ਨਰ ਫਿਰਿ ਫਿਰਿ ਜੋਨੀ ਆਵਹਿ॥** *(ਪੰਨਾ 484)*

ਆਪ ਇਕ ਹੋਰ ਵਾਕ ਵਿਚ ਫ਼ੁਰਮਾਨ ਕਰਦੇ ਹਨ:

**ਕਬੀਰ ਗੰਗਾ ਤੀਰ ਜੁ ਘਰੁ ਕਰਹਿ, ਪੀਵਹਿ ਨਿਰਮਲ ਨੀਰੁ॥**
**ਬਿਨੁ ਹਰਿ ਭਗਤਿ ਨ ਮੁਕਤਿ ਹੋਇ ਇਉ ਕਹਿ ਰਮੇ ਕਬੀਰ॥** *(ਪੰਨਾ 1367)*

ਆਪ ਜੀ ਦਾ *ਬੀਜਕ* ਨਾਮਕ ਗ੍ਰੰਥ ਵਿਚ ਇਕ ਬੜਾ ਸੁੰਦਰ ਛੰਦ ਹੈ। ਆਪ ਕਹਿ ਰਹੇ ਹਨ:

*ਗੰਗ ਨਹਾਏ ਜੋ ਨਰ ਤਰ ਹੈਂ, ਮੇਂਡੁਕ ਕਿਉਂ ਨਾ ਤਰ ਹੈਂ, ਜਿਨ ਕੇ ਗੰਗਾ ਮੇਂ ਘਰ ਹੈਂ।*
*ਸੰਖ ਬਜਾਏ ਜੋ ਨਰ ਤਰ ਹੈਂ, ਗਧੇ ਕਿਉਂ ਨਾ ਤਰ ਹੈਂ, ਜਿਨ ਕੇ ਸੰਖ ਜੈਸੇ ਸੁਰ ਹੈਂ।*
*ਜਟਾ ਬੜਾਏ ਜੋ ਨਰ ਤਰ ਹੈਂ, ਮੋਰ ਕਿਉਂ ਨਾ ਤਰ ਹੈਂ ਜਿਨ ਕੇ ਲੰਬੇ ਲੰਬੇ ਪਰ ਹੈਂ।*
*ਕਹਿਤ ਕਬੀਰ ਸੁਨਹੁ ਰੇ ਸੰਤਹੁ, ਵੁਹੀ ਨਰ ਤਰ ਹੈਂ, ਜਿਨ ਕੇ ਹਿਰਦੇ ਮੇਂ ਹਰਿ ਹੈਂ।*

ਇਸ ਤਰ੍ਹਾਂ ਦੇ ਮਹਾਂਪੁਰਸ਼ ਪਰੰਪਰਾਵਾਦੀ ਨਹੀਂ ਹੁੰਦੇ, ਸਤਿਵਾਦੀ ਹੁੰਦੇ ਹਨ।

ਸਤਿਵਾਦੀਆਂ ਦਾ ਤੇ ਪਰੰਪਰਾਵਾਦੀਆਂ ਦਾ ਹਮੇਸ਼ਾ ਘੋਲ ਰਿਹਾ ਹੈ। ਸਤਿਵਾਦੀ ਵੀ ਦੋ ਤਰ੍ਹਾਂ ਦੇ ਹਨ, ਸੱਚ ਜਾਣ ਲਿਆ ਪਰ ਕਹਿਣਾ ਨਹੀਂ। ਕਿਉਂ ਨਹੀਂ ਕਹਿਣਾ? ਕਿਉਂਕਿ ਬੋਲੇ ਤਾਂ ਸਾਰਾ ਜਗਤ ਵਿਰੋਧਤਾ ਵਿਚ ਖੜਾ ਹੋ ਜਾਵੇਗਾ। ਜੇ ਆਖਾਂਗੇ ਤਾਂ ਸੰਸਾਰ ਸਹਿਮਤ ਨਹੀਂ ਹੋਵੇਗਾ। ਦੂਸਰੇ ਸਤਿਵਾਦੀ ਉਹ ਹਨ, ਸੱਚ ਜਾਣ ਲਿਆ, ਸੱਚ ਕਹਿਣਾ ਵੀ ਹੈ, ਤਾਂ ਕਿ ਜਗਤ ਦੀ ਝੋਲੀ ਪੈ ਸਕੇ। ਸੱਚ ਨੂੰ ਸਮਝਿਆ ਹੈ, ਤਾਂ ਸੱਚ ਦੀ ਸੂਝ ਵੀ ਦੇਣੀ ਹੈ। ਸੰਸਾਰ ਵਿਚ ਇਸ ਤਰ੍ਹਾਂ ਦੇ ਦੋ ਸਤਿਵਾਦੀ ਹੋਏ ਹਨ; ਇਕ ਨੇ ਸੱਚ ਜਾਣਿਆ ਹੈ ਪਰ ਆਖਿਆ ਨਹੀਂ। ਇਕ ਨੇ ਜਾਣਿਆ ਹੈ ਤੇ ਉੱਚੀ ਆਵਾਜ਼ ਨਾਲ ਕਹਿ ਵੀ ਦਿੱਤਾ ਹੈ। ਜਾਣਿਐ, ਤਾਂ ਆਖਿਆ ਕਿਉਂ ਨਹੀਂ? ਵਿਰੋਧਤਾ ਤੋਂ ਡਰਿਆ ਹੈ, ਦੁੱਖ ਤੋਂ ਡਰਿਆ ਹੈ। ਇਸ ਤਰ੍ਹਾਂ ਦੇ ਫ਼ਕੀਰਾਂ ਵਿਚੋਂ, ਸੰਤਾਂ ਵਿਚੋਂ ਸਾਈਂ ਬੁੱਲ੍ਹੇ ਸ਼ਾਹ ਦਾ ਨਾਂ ਸਭ ਤੋਂ ਅੱਗੇ ਆਉਂਦਾ ਹੈ। ਉਹ ਕਹਿੰਦੇ ਨੇ:

*ਇਕ ਵਾਜਬ ਸ਼ਰਤ ਅਦਬ ਦੀ ਹੈ, ਹਰ ਹਰ ਵਿਚ ਸੂਰਤਿ ਰੱਬ ਦੀ ਹੈ।*
*ਪਰ ਜੇ ਜ਼ਾਹਿਰ ਕਰਾਂ ਇਸਰਾਰ ਤਾਈਂ, ਸਾਰੇ ਭੁੱਲ ਜਾਵਣ ਤਕਰਾਰ ਤਾਈਂ।*
*ਫਿਰ ਮਾਰਨ ਬੁੱਲ੍ਹੇ ਯਾਰ ਤਾਈਂ, ਇੱਥੇ ਗੁਪਤ ਹੀ ਬਾਤ ਸੁਖੀਦੀ ਹੈ।*
*ਜੋ ਮੈਂ ਜਾਣਿਐ ਜੇ ਮੈਂ ਕਹਿ ਦਿਆਂ, ਤਾਂ ਬੁੱਲ੍ਹੇ ਯਾਰ ਦੀ ਖ਼ੈਰ ਨਹੀਂ।*
*ਫਿਰ ਮਾਰਨ ਬੁੱਲ੍ਹੇ ਯਾਰ ਤਾਈਂ।*

ਇਸ ਤਰ੍ਹਾਂ ਦੇ ਸਤਿਵਾਦੀ ਖ਼ਾਮੋਸ਼ ਹੋ ਗਏ, ਜੋ ਜਾਣਿਆ ਕਿਹਾ ਨਹੀਂ। ਪਰ ਕੁਝ ਐਸੇ ਸਨ ਜਿਨ੍ਹਾਂ ਨੇ ਜਾਣਿਆ ਤੇ ਕਹਿ ਵੀ ਦਿੱਤਾ। ਕੁਦਰਤੀ ਗੱਲ ਹੈ, ਜਿਨ੍ਹਾਂ ਨੇ ਜਾਣਿਆ ਤੇ ਫਿਰ ਕਹਿ

ਦਿੱਤਾ, ਸੰਘਰਸ਼ ਖੜਾ ਹੋਇਆ। ਉਹਨਾਂ ਨੂੰ ਤੱਤੀ ਤਵੀ 'ਤੇ ਬੈਠਣਾ ਪਿਆ। ਭੂਤਨਾ ਬੇਤਾਲਾ ਸੁਣਨਾ ਪਿਆ। ਚਾਂਦਨੀ ਚੌਕ ਵਿਚ ਸ਼ਹੀਦ ਹੋਣਾ ਪਿਆ। ਆਪਣੇ ਬੱਚੇ ਖੁਹਾਉਣੇ ਪਏ; ਖ਼ੁਦ ਦਰ ਦਰ ਦੀਆਂ ਠੋਕਰਾਂ ਖਾਣੀਆਂ ਪਈਆਂ। ਯਸੂ ਮਸੀਹ ਨੇ ਸੱਚ ਜਾਣਿਆ ਤੇ ਕਹਿ ਦਿੱਤਾ। ਸੂਲੀ 'ਤੇ ਚੜ੍ਹਨਾ ਪਿਆ। ਸੱਚ ਜਾਣਿਆ ਤਾਂ ਕਹਿ ਦਿੱਤਾ ਤੇ ਯੂਨਾਨ ਦੇ ਪ੍ਰਸਿੱਧ ਦਾਰਸ਼ਨਿਕ ਸੰਤ ਸੁਕਰਾਤ ਨੂੰ ਜ਼ਹਿਰ ਦਾ ਪਿਆਲਾ ਪੀਣਾ ਪਿਆ। ਇਸੇ ਕਾਰਨ ਉਹਨਾਂ ਨੂੰ ਮੌਤ ਦੇ ਘਾਟ ਉਤਾਰਿਆ ਗਿਆ। ਇਤਨੀ ਕਰੜੀ ਸਜ਼ਾ ਕਿਸੇ ਚੋਰ ਤੇ ਯਾਰ ਨੂੰ ਵੀ ਨਹੀਂ ਦਿੱਤੀ ਗਈ, ਜਿਤਨੀ ਸਤਿਵਾਦੀਆਂ ਨੂੰ ਦਿੱਤੀ ਗਈ। ਕਾਰਨ, ਜਦ ਕੋਈ ਸਤਿਵਾਦੀ ਜਗਤ ਵਿਚ ਆਉਂਦਾ ਹੈ ਤੇ ਸੱਚ ਕਹਿੰਦਾ ਹੈ, ਇਹਦੇ ਨਾਲ ਝੂਠ ਨੀਵਾਂ ਹੋ ਜਾਂਦਾ ਹੈ। ਝੂਠੇ ਹੰਕਾਰ ਨੂੰ ਚੋਟ ਲੱਗਦੀ ਹੈ। ਇਸ ਵਾਸਤੇ ਸੱਚ ਨੂੰ ਝੂਠ ਬਰਦਾਸ਼ਤ ਹੀ ਨਹੀਂ ਕਰਦਾ। ਸੱਚ ਇਤਨਾ ਉੱਚਾ ਹੈ ਕਿ ਝੂਠਿਆਂ ਦੇ ਸਿਰ ਉਪਰੋਂ ਦੀ ਲੰਘਦਾ ਹੈ। ਤੇ ਝੂਠਾ ਆਪਣੇ ਸਿਰ ਉਪਰੋਂ ਕਿਸੇ ਦਾ ਲੰਘਣਾ ਬਰਦਾਸ਼ਤ ਨਹੀਂ ਕਰ ਸਕਦਾ। ਝੂਠਾ ਪੈਰਾਂ ਥੱਲੇ ਤਾਂ ਕਿਸੇ ਨੂੰ ਰੱਖ ਸਕਦਾ ਹੈ, ਬਰਾਬਰੀ ਵੀ ਕਿਸੇ ਨੂੰ ਦੇ ਸਕਦਾ ਹੈ, ਪਰ ਕੋਈ ਸਿਰ ਉਪਰੋਂ ਲੰਘੇ, ਇਹ ਝੂਠੇ ਨੂੰ ਬਰਦਾਸ਼ਤ ਨਹੀਂ। ਇਸ ਵਾਸਤੇ ਸਾਰੇ ਦਾ ਸਾਰਾ ਜਗਤ ਝੂਠ, ਜਗਤ ਦੇ ਸਤਿਵਾਦੀਆਂ ਦੀ ਵਿਰੋਧਤਾ ਵਿਚ ਖੜਾ ਹੋ ਜਾਂਦਾ ਹੈ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਪਰੰਪਰਾਵਾਦੀ ਨਹੀਂ ਹਨ, ਸਤਿਵਾਦੀ ਹਨ। 'ਆਸਾ ਕੀ ਵਾਰ' ਵਿਚ ਤਾਂ ਆਪ ਜੀ ਨੇ ਪਰੰਪਰਾਵਾਂ ਦੀਆਂ ਧੱਜੀਆਂ ਉਡਾਈਆਂ ਹਨ। ਆਪ ਦਾ ਇਕ ਇਕ ਸਲੋਕ ਕੀਮਤੀ ਹੈ। ਪਰੰਪਰਾ ਤਾਂ ਇਹ ਸੀ ਕਿ ਬੇਦੀਆਂ ਦੀ ਕੁਲ ਵਿਚ ਨੌਂ ਸਾਲ ਦੇ ਬਾਲਕ ਨੂੰ ਜਨੇਊ ਪਹਿਨਣਾ ਪਏਗਾ, ਜਗਤ ਗੁਰੂ ਬਾਬੇ ਨੇ ਇਕ ਪਾਸੇ ਰੱਖ ਦਿੱਤਾ, ਕਹਿ ਦਿੱਤਾ ਮੈਂ ਪਰੰਪਰਾਵਾਦੀ ਨਹੀਂ, ਮੈਂ ਸਰੀਰ ਦੇ ਤਲ 'ਤੇ ਜੀਵਨ ਵਾਲਾ ਨਹੀਂ, ਮੈਂ ਆਤਮਾ ਦੇ ਤਲ 'ਤੇ ਜੀਵਨ ਵਾਲਾ ਹਾਂ। ਹਾਂ, ਜੇ ਕੋਈ ਐਸਾ ਜਨੇਊ ਹੈ ਜੋ ਮੇਰੀ ਆਤਮਾ ਨੂੰ ਪਵਾ ਸਕਦੇ ਹੋਵੋ, ਤਾਂ ਕਾਬਲੇ ਕਬੂਲ ਹੈ, ਮੈਂ ਪਹਿਨ ਲਵਾਂਗਾ, ਮੈਂ ਧਾਰਨ ਕਰ ਲਵਾਂਗਾ। ਪਰ ਜੇ ਸਿਰਫ਼ ਸਰੀਰ ਨੂੰ ਪਹਿਨਾਣਾ ਹੈ, ਤਾਂ ਮੇਰੀ ਜ਼ਿੰਦਗੀ ਸਰੀਰ ਦੇ ਤਲ 'ਤੇ ਹੈ ਹੀ ਨਹੀਂ। ਮੈਂ ਸਰੀਰ ਦੇ ਤਲ 'ਤੇ ਜੀਅ ਹੀ ਨਹੀਂ ਰਿਹਾ। ਆਮ ਧਾਰਨਾ ਇਹ ਸੀ ਕਿ ਜਗਤ ਦੇ ਤੀਰਥਾਂ ਦਾ ਇਸ਼ਨਾਨ ਕਰ ਕੇ, ਜਲ ਦਾ ਇਸ਼ਨਾਨ ਕਰ ਕੇ, ਪਵਿੱਤਰ ਨਦੀਆਂ ਦਾ ਇਸ਼ਨਾਨ ਕਰ ਕੇ, ਕੂੜ ਦੀ ਮੈਲ ਨੂੰ ਧੋਇਆ ਜਾ ਸਕਦਾ ਹੈ। ਸਤਿਗੁਰੂ ਕਹਿਣ ਲੱਗੇ, "ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ ॥"

ਸਾਡਾ ਦੇਸ਼ ਨਦੀਆਂ ਨਾਲਿਆਂ ਦਾ ਦੇਸ਼ ਹੈ, ਸਰੋਵਰਾਂ ਅਤੇ ਝੀਲਾਂ ਦਾ ਦੇਸ਼ ਹੈ। ਇਥੋਂ ਦੇ ਪਹਾੜ ਤਰ੍ਹਾਂ ਤਰ੍ਹਾਂ ਦੇ ਝਰਨਿਆਂ ਨੂੰ ਜਨਮ ਦਿੰਦੇ ਹਨ, ਪਵਿੱਤਰ ਨਦੀਆਂ ਨੂੰ ਜਨਮ ਦਿੰਦੇ ਹਨ। ਫਿਰ ਵੀ ਇੱਥੇ ਇਸ਼ਨਾਨ ਨੂੰ ਪ੍ਰਭੂ ਪ੍ਰਾਪਤੀ ਦਾ ਵਸੀਲਾ ਦੱਸਿਆ ਗਿਆ ਹੈ। ਜਲ ਦੇ ਇਸ਼ਨਾਨ ਦੀ ਇਤਨੀ ਮਹਾਨਤਾ ਹੋਈ ਕਿ ਵਹੀਰਾਂ ਦੀਆਂ ਵਹੀਰਾਂ, ਲੱਖਾਂ ਦੀ ਤਾਇਦਾਦ ਵਿਚ ਲੋਕੀਂ ਤੀਰਥਾਂ 'ਤੇ ਜਾ ਕੇ ਇਸ਼ਨਾਨ ਕਰਨਾ ਹੀ ਪੁੰਨ ਸਮਝਣ ਲੱਗ ਪਏ। ਇਸ਼ਨਾਨ ਕਰਨਾ ਹੀ ਪ੍ਰਭੂ ਪ੍ਰਾਪਤੀ ਦਾ ਮੁੱਖ ਵਸੀਲਾ ਸਮਝਣ ਲੱਗ ਪਏ। ਇਸ ਤਰ੍ਹਾਂ ਦੇ ਟੋਲਿਆਂ ਦੇ ਟੋਲੇ ਸਰੋਵਰਾਂ, ਝੀਲਾਂ ਤੇ ਦਰਿਆਵਾਂ ਦੀ ਤਰਫ਼ ਜਾਂਦਿਆਂ ਵੇਖ ਕੇ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਰਸਨਾ

ਤੋਂ ਇਹ ਪਵਿੱਤਰ ਸ਼ਬਦ ਨਿਕਲੇ—"ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ॥" ਇਸ ਤਰ੍ਹਾਂ ਦਾ ਇਸ਼ਨਾਨ ਇਕ ਦਫ਼ਾ ਨਹੀਂ, ਜੇ ਲੱਖਾਂ ਦਫ਼ਾ ਵੀ ਕੀਤਾ ਜਾਏ ਤਾਂ ਵੀ ਪਵਿੱਤਰਤਾ ਨਸੀਬ ਨਹੀਂ ਹੋਵੇਗੀ। ਤਾਂ ਵੀ ਕੂੜ ਦੀ ਪਾਲ ਨਹੀਂ ਟੁੱਟੇਗੀ। ਅਕਸਰ ਐਸਾ ਦੇਖਿਆ ਗਿਆ ਹੈ ਕਿ ਦੁਨੀਆ ਦੇ ਬਹੁਤ ਵੱਡੇ ਵੱਡੇ ਠੱਗ ਤੀਰਥਾਂ 'ਤੇ ਹੀ ਮਿਲਦੇ ਹਨ। ਬਨਾਰਸ ਸਾਡੇ ਦੇਸ਼ ਦਾ ਇਕ ਮੁੱਖ ਤੀਰਥ ਹੈ। ਲੇਕਿਨ ਹੈਰਾਨਗੀ ਦੀ ਗੱਲ ਹੈ ਕਿ ਇਸ ਦੇਸ਼ ਵਿਚ ਠੱਗ ਵੀ ਬਨਾਰਸ ਦੇ ਹੀ ਮਸ਼ਹੂਰ ਹਨ। ਕਬੀਰ ਜਿਹੇ ਸੰਤ ਮਹਾਂਪੁਰਸ਼ ਨੂੰ ਵੀ ਕਹਿਣਾ ਪਿਆ—"ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ॥" ਸੋ ਇਹ ਠੀਕ ਹੈ ਕਿ ਕੁਛ ਪਾਣੀ ਇਸ ਤਰ੍ਹਾਂ ਦਾ ਵੀ ਹੋ ਸਕਦਾ ਹੈ ਜੋ ਸਰੀਰ ਵਾਸਤੇ ਮੁਫ਼ੀਦ ਹੋਵੇ, ਸਰੀਰ ਦੇ ਅਨੇਕਾਂ ਰੋਗਾਂ ਨੂੰ ਕੱਟਣ ਦੇ ਸਮਰੱਥ ਹੋਵੇ। ਇਸ ਤਰ੍ਹਾਂ ਤਾਂ ਉਹ ਪਾਣੀ ਦੇਵਤਾ ਵੀ ਹੈ, ਪ੍ਰਭੂ ਦੀ ਦਿੱਤੀ ਹੋਈ ਸ਼ਕਤੀ ਹੈ। ਪਰ ਇਹ ਸਮਝ ਲੈਣਾ ਕਿ ਜਲ ਦੇ ਇਸ਼ਨਾਨ ਕਰਨ ਨਾਲ ਹੀ ਪ੍ਰਭੂ ਦੀ ਪ੍ਰਾਪਤੀ ਹੈ, ਤਾਂ ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਇਸ ਨਾਲ ਸਹਿਮਤ ਨਹੀਂ ਹਨ। ਇਸ ਵਾਸਤੇ ਗੁਰਮਤਿ ਨੇ ਜਿੱਥੇ ਜਿੱਥੇ ਤੀਰਥ ਬਣਾਏ, ਜਲ ਦੇ ਨਾਲ ਨਾਲ, ਪਾਣੀ ਦੇ ਨਾਲ ਨਾਲ ਬਾਣੀ ਦਾ ਪ੍ਰਕਾਸ਼ ਵੀ ਰੱਖਿਆ। ਇਸ ਗੱਲ 'ਤੇ ਜ਼ੋਰ ਦਿੱਤਾ ਕਿ ਤੂੰ ਕੇਵਲ ਪਾਣੀ ਦਾ ਇਸ਼ਨਾਨ ਹੀ ਨਹੀਂ ਕਰਨਾ, ਬਾਣੀ ਦਾ ਇਸ਼ਨਾਨ ਵੀ ਕਰਨਾ ਹੈ। ਪਾਣੀ ਵੀ ਉਹੀ ਪਵਿੱਤਰ ਹੈ ਜਿਸਦਾ ਬਾਣੀ ਨਾਲ ਸੰਬੰਧ ਹੋਵੇ, ਜਪ ਨਾਲ ਸੰਬੰਧ ਹੋਵੇ, ਤਪ ਨਾਲ ਸੰਬੰਧ ਹੋਵੇ, ਭਜਨ ਨਾਲ ਸੰਬੰਧ ਹੋਵੇ। ਉਸ ਤਰ੍ਹਾਂ ਦੇ ਪਾਣੀ ਨਾਲ ਇਸ਼ਨਾਨ ਵਕਤੀ ਤੌਰ 'ਤੇ ਕੁਝ ਸੁੱਖ, ਸ਼ਾਂਤੀ ਤਾਂ ਦੇ ਸਕਦਾ ਹੈ। ਉਹ ਪਾਣੀ ਜਿਹੜਾ ਬਾਣੀ ਨਾਲ ਜੁੜਿਆ ਹੋਇਆ ਹੈ, ਜਿਹੜਾ ਜਪ, ਤਪ ਤੇ ਭਜਨ ਨਾਲ ਜੁੜਿਆ ਹੋਇਆ ਹੈ, ਕੇਵਲ ਪਾਣੀ ਦੇ ਇਸ਼ਨਾਨ ਨੂੰ ਪ੍ਰਭੂ ਪ੍ਰਾਪਤੀ ਦਾ ਵਸੀਲਾ ਸਮਝ ਲੈਣਾ, ਜਗਤ ਗੁਰੂ ਬਾਬਾ ਇਸ ਬਾਬਤ ਕਹਿੰਦੇ ਹਨ—"ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ॥"

ਸਾਰੇ ਦੇਸ਼ ਦੇ ਰਿਸ਼ੀਆਂ ਮੁਨੀਆਂ ਨੇ ਦੂਸਰਾ ਤਰੀਕਾ ਇਹ ਅਪਣਾਇਆ ਕਿ ਬੋਲਣ ਦੇ ਨਾਲ ਮਨੁੱਖ ਦੀ ਬਹੁਤੀ ਸ਼ਕਤੀ ਨਸ਼ਟ ਹੋ ਜਾਂਦੀ ਹੈ, ਬੋਲਦਿਆਂ ਮਨੁੱਖ ਦਾ ਮਨ ਬਹੁਤਾ ਖਿੰਡਦਾ ਹੈ, ਬੋਲਦਿਆਂ ਹੀ ਕੁਛ ਵਾਕ ਅਸੱਤ ਨਿਕਲ ਜਾਂਦੇ ਹਨ, ਬੋਲਣ ਕਾਰਨ ਕਿਸੇ ਦਾ ਦਿਲ ਟੁੱਟਦਾ ਹੈ, ਤਾਂ ਫਿਰ ਕੀ ਕਰੀਏ ? ਬੋਲੀਏ ਹੀ ਨਾਂਹ। ਖ਼ਾਮੋਸ਼ ਰਹਿਣਾ ਹੈ, ਚੁੱਪ ਰਹਿਣਾ ਹੈ। ਦਰਅਸਲ ਬੋਲਣ ਦੀ ਇੰਦਰੀ ਪ੍ਰਭੂ ਦੀ ਦਿੱਤੀ ਹੋਈ ਮਹਾਨ ਦੇਣ ਹੈ, ਉਹਦੀ ਦਿੱਤੀ ਹੋਈ ਮਹਾਨ ਕਲਾ ਹੈ ਅਤੇ ਉਸ ਦੀ ਦਿੱਤੀ ਹੋਈ ਇਕ ਮਹਾਨ ਸ਼ਕਤੀ ਹੈ। ਚਾਹੀਦਾ ਤਾਂ ਇਹ ਹੈ ਕਿ ਇਸਦਾ ਸਹੀ ਉਪਯੋਗ ਕਰੀਏ। ਜਿਵੇਂ ਉਸਨੇ ਸਾਨੂੰ ਬੜਾ ਕੀਮਤੀ ਜੀਵਨ ਤਾਂ ਦਿੱਤਾ ਹੈ, ਅਤੇ ਜੇ ਆਖ ਦਿੱਤਾ ਜਾਵੇ ਕਿ ਮੈਂ ਇਸ ਜੀਵਨ ਦੀ ਵਰਤੋਂ ਹੀ ਨਹੀਂ ਕਰਨੀ, ਜੀਵਨ ਚਾਹੀਦਾ ਹੀ ਨਹੀਂ, ਇਹ ਸਵਾਸ ਮੈਨੂੰ ਚਾਹੀਦੇ ਹੀ ਨਹੀਂ; ਫਿਰ ਤਾਂ ਮੌਤ ਹੈ। ਰਸਨਾ ਦਾ ਗ਼ਲਤ ਇਸਤੇਮਾਲ ਨਹੀਂ ਕਰਨਾ, ਸਹੀ ਇਸਤੇਮਾਲ ਕਰਨਾ ਹੈ। ਅੱਖਾਂ ਦਾ ਗ਼ਲਤ ਇਸਤੇਮਾਲ ਨਹੀਂ ਕਰਨਾ, ਸਹੀ ਇਸਤੇਮਾਲ ਕਰਨਾ ਹੈ। ਕੰਨਾਂ ਦੀ ਗ਼ਲਤ ਵਰਤੋਂ ਨਹੀਂ ਕਰਨੀ, ਸਹੀ ਕਰਨੀ ਹੈ। ਲੇਕਿਨ ਕੁਝ ਐਸੇ ਭਗੌੜੇ ਸਨ ਜਿਨ੍ਹਾਂ ਨੂੰ ਆਪਣੀ ਜ਼ਬਾਨ ਦੇ ਉੱਤੇ ਭਰੋਸਾ ਨਹੀਂ ਸੀ। ਉਹਨਾਂ ਨੇ ਧਾਰਨਾ ਇਹ ਬਣਾ ਲਈ, ਕਿਉਂਕਿ

ਬੋਲਣ ਨਾਲ ਸ਼ਕਤੀ ਨਸ਼ਟ ਹੁੰਦੀ ਹੈ, ਬੋਲਣ ਨਾਲ ਗ਼ਲਤ ਬੋਲਿਆ ਜਾਂਦਾ ਹੈ ਅਤੇ ਜੇ ਕਿਤੇ ਬਹੁਤਾ ਬੋਲਣ ਦੀ ਵਾਦੀ ਪੈ ਜਾਵੇ, ਤਾਂ ਫਿਰ ਚੁੱਪ ਕਰਨਾ ਵੀ ਬੜਾ ਔਖਾ ਹੋ ਜਾਂਦਾ ਹੈ। ਇਹ ਤਾਂ ਠੀਕ ਹੈ ਕਿ ਬਹੁਤਾ ਬੋਲਣ ਨਾਲ ਮਨ ਖਿੰਡਦਾ ਹੈ, ਗ਼ਲਤ ਬੋਲਣ ਨਾਲ ਮਨ ਖਿੰਡਦਾ ਹੈ, ਲੇਕਿਨ ਇਸਦਾ ਇਹ ਮਤਲਬ ਵੀ ਨਹੀਂ ਕਿ ਨਾ ਬੋਲਣ ਨਾਲ ਮਨ ਜੁੜ ਜਾਂਦਾ ਹੈ, ਪਵਿੱਤਰ ਹੋ ਜਾਂਦਾ ਹੈ। ਜੇ ਬੋਲੀਏ ਨਾ ਤੇ ਕੂੜ ਦੀ ਜਿਹੜੀ ਕੰਧ ਹੈ, ਇਹ ਟੁੱਟ ਜਾਂਦੀ ਹੈ, ਐਸਾ ਨਹੀਂ ਹੈ। ਸ਼ੇਖ਼ ਸਾਅਦੀ ਸਾਹਿਬ ਦਾ ਕਥਨ ਹੈ ਕਿ :

*ਜਵੈ ਮੁਸ਼ਕ ਬੈਤਰਜ਼ ਯਕ ਤੋਂ ਬੇਗਿਲ ਕਮ ਆਵਾਜ਼ ਹਰਗਿਜ਼ ਨਾ ਦੀਨੀ ਖਜਲ।*

ਉਹ ਕਹਿੰਦੇ ਹਨ—ਘੱਟ ਬੋਲਣ ਵਾਲਾ ਤੇ ਸੋਚ ਕੇ ਬੋਲਣ ਵਾਲਾ ਕਦੀ ਖੱਜਲ-ਖ਼ੁਆਰ ਨਹੀਂ ਹੁੰਦਾ, ਕਦੀ ਦੁਖੀ ਨਹੀਂ ਹੁੰਦਾ। 'ਜਵੈ ਮੁਸ਼ਕ ਬੈਤਰਜ਼' ਆਪ ਬਹੁਤ ਕੀਮਤੀ ਵਾਕ ਕਹਿੰਦੇ ਹਨ—ਐ ਬੰਦੇ! ਤੂੰ ਮੂੰਹ ਵਿਚੋਂ ਪੂਰੇ ਦਾ ਪੂਰਾ ਮਿੱਟੀ ਦਾ ਤੋਦਾ ਕੱਢੇਂ, ਮਿੱਟੀ ਦਾ ਢੇਰ ਕੱਢੇਂ, ਉਸ ਨਾਲੋਂ ਬਿਹਤਰ ਹੈ ਕਿ ਤੂੰ ਜੌਂ ਦੇ ਦਾਣੇ ਜਿੰਨੀ ਇਕ ਨਿੱਕੀ ਜਿਹੀ ਗੱਲ ਆਖ, ਪਰ ਹੋਵੇ ਮੁਸ਼ਕ ਕਪੂਰ ਵਰਗੀ, ਉਹਦੇ ਵਿਚ ਮਹਿਕ ਹੋਵੇ, ਉਹਦੇ ਵਿਚ ਸੁਗੰਧੀ ਹੋਵੇ।

ਫਿਰ ਇਕ ਥਾਂ 'ਤੇ ਆਪ ਐਸਾ ਵੀ ਕਹਿੰਦੇ ਹਨ—ਮੈਂ ਦੇਖਾਂ ਕਿ ਇਕ ਬੰਦਾ ਸੁਜਾਖਾ ਹੈ ਤੇ ਚੱਲ ਫਿਰ ਰਿਹਾ ਹੈ। ਮੈਂ ਉਸ ਨੂੰ ਰਸਤਾ ਦਿਖਾਵਾਂ; ਮੇਰਾ ਉੱਥੇ ਐਸਾ ਬੋਲਣਾ ਅਜਾਈਂ ਹੋਵੇਗਾ, ਵਿਅਰਥ ਹੋਵੇਗਾ।

*ਵਗਰ ਬੀਨਮ ਕਿ ਨ ਬੀਨਾ ਉਚਾ ਅਸਤਮ,*
*ਅਗਰ ਖਾਮੋਸ਼ ਬਸ਼ਾਨੇ ਨਬੀਨਮ ਗੁਨਾਹ ਅਸਤਮ।*

ਜੇ ਮੈਂ ਦੇਖਾਂ ਕਿ ਨਬੀਨ ਬੰਦਾ ਹੈ, ਅੰਧਾ ਬੰਦਾ ਹੈ ਅਤੇ ਉਹਦੇ ਅੱਗੇ ਖੂਹ ਹੈ, ਅਗਰ ਜੇ ਮੈਂ ਉੱਥੇ ਵੀ ਚੁੱਪ ਰਹਿ ਗਿਆ ਤਾਂ ਇਹ ਗੁਨਾਹ ਹੋਵੇਗਾ, ਇਹ ਮਹਾਂ ਪਾਪ ਹੋਵੇਗਾ। ਪਰ ਮੈਂ ਵੇਖਾਂ ਕਿ ਇਕ ਸੁਜਾਖਾ ਵੀ ਹੈ, ਤੇ ਉਹਨੂੰ ਖੂਹ ਵੀ ਦਿਖਾਈ ਦੇ ਰਿਹਾ ਹੈ, ਤੇ ਫਿਰ ਮੈਂ ਢੰਡੋਰਾ ਪਿੱਟੀ ਜਾਵਾਂ ਕਿ ਭਈ ਅੱਗੇ ਖੂਹ ਹੈ, ਖੂਹ ਹੈ ਤਾਂ ਇਹ ਮੇਰਾ ਬੋਲਣਾ ਅਜਾਈਂ ਹੋਵੇਗਾ। ਇਹ ਮੇਰਾ ਬੋਲਣਾ ਵਿਅਰਥ ਹੋਵੇਗਾ। ਇਹ ਤਾਂ ਠੀਕ ਹੈ ਕਿ ਘੱਟ ਬੋਲਣਾ ਹੈ, ਅਜਾਈਂ ਨਹੀਂ ਬੋਲਣਾ, ਵਿਅਰਥ ਨਹੀਂ ਬੋਲਣਾ, ਪਰ ਇਸਦਾ ਇਹ ਮਤਲਬ ਵੀ ਨਹੀਂ ਕਿ ਬਿਲਕੁਲ ਹੀ ਨਹੀਂ ਬੋਲਣਾ। ਇਸ ਵਾਸਤੇ ਸਤਿਗੁਰੂ ਕਹਿੰਦੇ ਹਨ :

**ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵਤਾਰ॥**

ਚੁੱਪ ਰਹਿਣ ਨਾਲ ਵੀ ਮਨ ਚੁੱਪ ਨਹੀਂ ਕਰਦਾ, ਮਨ ਬੋਲਦਾ ਹੀ ਰਹਿੰਦਾ ਹੈ। "ਬੋਲੈ ਨਾਹੀ ਹੋਇ ਬੈਠਾ ਮੋਨੀ॥ ਅੰਤਰਿ ਕਲਪ ਭਵਾਈਐ ਜੋਨੀ॥" ਅੰਦਰ ਕਲਪਨਾ ਚਲ ਰਹੀ ਹੈ, ਸਾਹਿਬ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਵਾਕ—"ਨਾਵੈ ਕਾਦਰ ਮੋਨ ਸੋ ਬ੍ਰਿਛ ਹੈ ਮਾਣਸ ਬੰਦਰ ਬਾਂਸ ਬਣਾਈ॥" ਅਗਰ ਮੋਨ ਧਾਰਨ ਨਾਲ ਹੀ ਪ੍ਰਭੂ ਦੀ ਪ੍ਰਾਪਤੀ ਹੋਵੇ, ਤਾਂ ਜਿਤਨੇ ਬ੍ਰਿਛ ਹਨ, ਜਿਤਨੀ ਬਨਸਪਤੀ ਹੈ, ਜਿਸਦੇ ਅੰਦਰ ਜੀਵਨ ਮੌਜੂਦ ਹੈ ਪਰ ਤਮਾਮ ਦੇ ਤਮਾਮ ਮੋਨੀ ਹਨ, ਖ਼ਾਮੋਸ਼ ਹਨ।

ਪੱਥਰ ਵੀ ਮੋਨੀ ਹਨ, ਬਨਸਪਤੀ ਵੀ ਮੋਨੀ ਹੈ, ਕੁਛ ਕੀੜੇ ਮਕੌੜੇ ਵੀ ਮੋਨੀ ਹਨ। ਸਭ ਨੂੰ ਪ੍ਰਭੂ ਪ੍ਰਾਪਤੀ ਹੋਣੀ ਚਾਹੀਦੀ ਹੈ। ਨਹੀਂ। ਸਾਹਿਬ ਕਹਿੰਦੇ ਹਨ—ਮੂੰਹ ਤੋਂ ਚੁੱਪ ਰਹਿਣ ਨਾਲ ਮਨ ਚੁੱਪ ਨਹੀਂ ਕਰਦਾ। ਚੁੱਪ ਰਹਿਣ ਨਾਲ ਝੂਠ ਦੀ ਕੰਧ ਨਹੀਂ ਟੁੱਟਦੀ।

ਤੀਸਰੀ ਵਿਚਾਰਧਾਰਾ, ਜੋ ਸਾਡੇ ਦੇਸ਼ ਵਿਚ ਬਹੁਤ ਵੱਡੇ ਪੱਧਰ 'ਤੇ ਪਨਪੀ ਅਤੇ ਜਿਸ ਨੂੰ ਵਾਮ ਮਾਰਗੀਆਂ ਨੇ ਜਨਮ ਦਿੱਤਾ, ਉਨ੍ਹਾਂ ਦੀ ਵਿਚਾਰਧਾਰਾ ਇਹ ਸੀ ਕਿ ਮਨ ਜੋ ਕੁਛ ਮੰਗਦਾ ਹੈ, ਇਸ ਨੂੰ ਦਿਉ। ਰੱਜ ਕੇ ਦਿਉ। ਜੋ ਖਾਣ ਨੂੰ ਮੰਗਦਾ ਹੈ, ਜੋ ਪੀਣ ਨੂੰ ਮੰਗਦਾ ਹੈ, ਜੋ ਵੇਖਣ ਨੂੰ ਮੰਗਦਾ ਹੈ, ਜੋ ਸੁਣਨ ਨੂੰ ਮੰਗਦਾ ਹੈ, ਜੋ ਸਪਰਸ਼ ਕਰਨ ਨੂੰ ਮੰਗਦਾ ਹੈ, ਜੋ ਸੁੰਘਣ ਨੂੰ ਮੰਗਦਾ ਹੈ, ਦਿਉ। ਕਹਿੰਦੇ ਹਨ ਕਿ ਜੋ ਰਸ ਮਨ ਮੰਗਦਾ ਹੈ—ਰੱਜ ਕੇ ਦਿਉ। ਇਤਨਾ ਦਿਉ ਕਿ ਮਨ ਰੱਜ ਜਾਵੇ, ਤੇ ਜਦ ਮਨ ਰੱਜੇਗਾ, ਤਾਂ ਹੀ ਰੱਬ ਦੀ ਤਰਫ਼ ਮੁੜੇਗਾ। ਜਦ ਮਨ ਰੱਜੇਗਾ ਤਾਂ ਹੀ ਪਰਮਾਤਮਾ ਦੀ ਤਰਫ਼ ਮੁੜੇਗਾ। ਜਗਤ ਗੁਰੂ ਬਾਬੇ ਨੇ ਵਾਮ ਮਾਰਗੀਆਂ ਨੂੰ ਜਵਾਬ ਦਿੱਤਾ ਹੈ ਕਿ "ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ॥" ਇਕ ਲੋਕ ਨਹੀਂ, ਇਕ ਪੁਰੀ ਨਹੀਂ, ਅਨੇਕਾਂ ਪੁਰੀਆਂ ਦੇ ਪਦਾਰਥ ਪੰਡਾਂ ਦੀ ਤਰ੍ਹਾਂ ਬੰਨ੍ਹ ਕੇ ਵੀ ਜੇ ਮਨੁੱਖ ਨੂੰ ਦੇ ਦਿੱਤੇ ਜਾਣ ਤਾਂ ਵੀ ਮਨ ਦੀ ਭੁੱਖ ਨਹੀਂ ਮਿਟਦੀ। ਮਨ ਤਾਂ ਕਦੀ ਰੱਜਦਾ ਹੀ ਨਹੀਂ। ਸੰਸਾਰ ਵਿਚ ਐਸਾ ਕੁਝ ਹੈ ਹੀ ਨਹੀਂ ਜਿਸ ਤੋਂ ਮਨ ਨੂੰ ਤ੍ਰਿਪਤੀ ਨਸੀਬ ਹੋ ਸਕੇ। ਜਗਤ ਵਿਚ ਐਸਾ ਕੁਝ ਵੀ ਨਹੀਂ, ਜਿਸਦੇ ਨਾਲ ਮਨੁੱਖ ਤ੍ਰਿਪਤ ਹੋ ਸਕੇ। ਇਹ ਮੂਲ ਧਾਰਨਾ ਹੀ ਗ਼ਲਤ ਹੈ। ਸੋ ਵਾਮ ਮਾਰਗੀਆਂ ਦੇ ਮੰਦਿਰ ਦੁਰਾਚਾਰ ਦੇ ਅੱਡੇ ਬਣ ਗਏ। ਉੱਥੇ ਇਸਤਰੀ ਤੇ ਪੁਰਸ਼ ਦੇ ਲਿੰਗ ਪੂਜੇ ਜਾਣ ਲੱਗੇ। ਭਗ ਪੂਜੇ ਜਾਣ ਲੱਗੇ, ਜਿਨ੍ਹਾਂ ਦੇ ਚਿੰਨ੍ਹ ਅੱਜ ਵੀ ਭਾਰਤ ਦੇ ਮੰਦਿਰਾਂ ਵਿਚ ਮੌਜੂਦ ਹਨ। ਦੁਰਾਚਾਰ ਦੇ ਅੱਡੇ ਜਦ ਮੰਦਿਰ ਬਣੇ, ਤਾਂ ਪਿਛੋਕੜ ਵਿਚ ਇਹ ਧਾਰਨਾ ਕੰਮ ਕਰ ਰਹੀ ਸੀ ਕਿ ਮਨ ਨੂੰ ਰਿਝਾਉਣਾ ਹੈ। ਜੋ ਖਾਣ ਨੂੰ ਮੰਗੇ, ਦਿਉ। ਜੋ ਭੋਗਣ ਨੂੰ ਮੰਗੇ, ਦਿਉ। ਇਨ੍ਹਾਂ ਭੋਗਾਂ ਵਿਚ ਰਹਿ ਕੇ ਮਨੁੱਖ ਭੋਗੀ ਤਾਂ ਬਣ ਗਿਆ, ਯੋਗੀ ਬਣਨਾ ਸੁਪਨਾ ਹੋ ਗਿਆ। ਧਾਰਮਿਕ ਮੰਦਿਰ ਅਧਰਮ ਦੇ ਅੱਡੇ ਬਣ ਗਏ। ਪਾਪ, ਵਾਸਨਾ ਦੇ ਅੱਡੇ ਬਣ ਗਏ, ਦੁਰਾਚਾਰ ਦੇ ਅੱਡੇ ਬਣ ਗਏ। ਅੱਜ ਵੀ ਇਸ ਤਰ੍ਹਾਂ ਦੇ ਅਸਥਾਨ ਦੇਖਣ ਨੂੰ ਮਿਲਦੇ ਹਨ ਅਤੇ ਪੁਰਾਣੀ ਵਿਚਾਰਧਾਰਾ ਪੜ੍ਹਨ ਨੂੰ ਮਿਲਦੀ ਹੈ, ਤਾਂ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਕਿਤਨਾ ਗ਼ਲਤ ਸੋਚਿਆ ਗਿਆ ਕਿ ਮਨ ਜਦ ਰੱਜੇਗਾ ਫਿਰ ਬੰਦਗੀ ਵਲ ਮੁੜੇਗਾ। ਮਨ ਦਾ ਇਹ ਗਿਆਨ ਕਿਸੇ ਕੋਲ ਨਹੀਂ ਸੀ ਕਿ ਮਨ ਤਾਂ ਕਦੇ ਰੱਜਦਾ ਹੀ ਨਹੀਂ। ਜੇ ਸਮੁੱਚੀ ਪੁਰੀਆਂ ਦੇ ਪਦਾਰਥ ਵੀ ਦੇ ਦਿੱਤੇ ਜਾਣ, ਤਾਂ ਵੀ ਮਨ ਭੁੱਖੇ ਦਾ ਭੁੱਖਾ ਹੀ ਰਹਿੰਦਾ ਹੈ। ਜਗਤ ਗੁਰੂ ਬਾਬਾ ਨਾਨਕ ਜੀ ਕਹਿੰਦੇ ਹਨ :

**ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ॥**

ਸਾਹਿਬ ਕਹਿੰਦੇ ਹਨ—"ਰੂਪੀ ਭੁਖ ਨ ਉਤਰੈ ਜਾਂ ਦੇਖਾਂ ਤਾਂ ਭੁਖ॥" ਅਤੇ ਇਸ ਦਾ ਉਪਾਏ ਕੀ ਹੈ? ਗੁਰੂ ਨਾਨਕ ਦੇਵ ਜੀ ਦੱਸਦੇ ਹਨ—"ਨਾਨਕ ਸਚੇ ਨਾਮ ਬਿਨੁ ਕਿਸੈ ਨ ਲਥੀ ਭੁਖ॥" ਹਕੀਕਤ, ਸਚਾਈ ਇਹ ਹੈ ਕਿ ਮਨੁੱਖ ਦੇ ਅੰਦਰ ਭੁੱਖ ਧਨ ਦੀ ਹੈ, ਪਿਆਸ ਰੂਪ ਦੀ ਹੈ। ਨਾ

ਰੂਪ ਦੀ ਪਿਆਸ ਮਿਟਦੀ ਹੈ, ਨਾ ਧਨ ਦੀ ਭੁੱਖ ਮਿਟਦੀ ਹੈ। ਜਿਸ ਤਰ੍ਹਾਂ ਸਰੀਰ ਜ਼ਿੰਦਾ ਹੈ ਭੋਜਨ ਕਰਕੇ, ਪਾਣੀ ਕਰਕੇ। ਕੇਵਲ ਪਾਣੀ ਦੇ ਦੇਈਏ ਤੇ ਭੋਜਨ ਨਾ ਦੇਈਏ, ਗੱਲ ਨਹੀਂ ਬਣੇਗੀ। ਜੇ ਕੇਵਲ ਭੋਜਨ ਦੇ ਦੇਈਏ, ਪਾਣੀ ਨਾ ਦੇਈਏ, ਤਾਂ ਵੀ ਸਰੀਰ ਦੇ ਤਲ 'ਤੇ ਵਿਆਕੁਲਤਾ ਬਣੀ ਰਹੇਗੀ। ਇਕ ਪਿਆਸਾ ਬੰਦਾ ਹੋਵੇ, ਤ੍ਰਿਖਾਵੰਤ ਹੋਵੇ, ਰੋਮ ਰੋਮ ਉਸ ਦਾ ਤਿਹਾਇਆ ਹੋਵੇ, ਤੇ ਉਸਦੇ ਅੱਗੇ ਛੱਤੀ ਪ੍ਰਕਾਰ ਦਾ ਭੋਜਨ ਰੱਖ ਦੇਈਏ, ਬੇਮਾਅਨੇ ਹੀ ਹੋਵੇਗਾ। ਉਸਨੂੰ ਪਾਣੀ ਚਾਹੀਦਾ ਹੈ, ਠੰਢਾ ਜਲ ਚਾਹੀਦਾ ਹੈ। ਇਕ ਚਾਰ ਦਿਨ ਦਾ ਭੁੱਖਾ ਹੈ, ਬਿਹਬਲ ਹੈ, ਰੋਟੀ ਨਹੀਂ ਮਿਲੀ, ਇਸ ਤਰ੍ਹਾਂ ਦੇ ਬੰਦੇ ਅੱਗੇ ਭਰੇ ਹੋਏ ਪਾਣੀ ਦੇ ਗਿਲਾਸ ਰੱਖ ਦੇਈਏ, ਕੋਈ ਮਾਅਨੇ ਨਹੀਂ ਰੱਖਦੇ। ਪਿਆਸੇ ਨੂੰ ਪਾਣੀ ਦੇਣਾ ਹੈ, ਭੁੱਖੇ ਨੂੰ ਅੰਨ ਦੇਣਾ। ਜੋ ਸਰੀਰ ਦੀ ਭੁੱਖ ਹੈ, ਉਹ ਅੰਨ ਤੇ ਪਾਣੀ ਦੀ ਹੈ, ਉਹ ਭੋਜਨ ਤੇ ਜਲ ਦੀ ਹੈ। ਜੋ ਮਨ ਦੀ ਭੁੱਖ ਹੈ, ਉਹ ਰੂਪ ਤੇ ਧਨ ਦੀ ਹੈ।

ਪਿਆਸ ਰੂਪ ਦੀ ਹੈ। ਦੇਖਣ ਵਿਚ ਆਉਂਦਾ ਹੈ ਕਿ ਮਨੁੱਖ ਇਨ੍ਹਾਂ ਦੀ ਭੁੱਖ ਤੋਂ ਰੱਜਦਾ ਹੀ ਨਹੀਂ। ਜੇ ਭੁੱਖ ਧਨ ਦੀ ਹੈ ਤਾਂ ਹੋਰ ਤੇ ਹੋਰ ਪ੍ਰਾਪਤ ਕਰਨਾ ਹੀ ਚਾਹੁੰਦਾ ਹੈ। "ਸਹਸ ਖਟੇ ਲਖ ਕਉ ਉਠਿ ਧਾਵੈ॥ ਤ੍ਰਿਪਤਿ ਨ ਆਵੈ ਮਾਇਆ ਪਾਛੈ ਪਾਵੈ॥" ਤ੍ਰਿਪਤਾ ਨਸੀਬ ਨਹੀਂ ਹੁੰਦੀ। ਜਿਸ ਤਰ੍ਹਾਂ ਦੇਖਣ ਵਿਚ ਆਇਆ ਹੈ ਕਿ ਤਨ ਦੀ ਤ੍ਰਿਪਤੀ ਬਹੁਤ ਛੇਤੀ ਹੋ ਸਕਦੀ ਹੈ। ਜੇ ਦੋ ਰੋਟੀਆਂ ਨਾਲ ਨਹੀਂ ਤਾਂ ਚਾਰ ਰੋਟੀਆਂ ਨਾਲ ਭੁੱਖ ਮਿਟ ਗਈ। ਜੇ ਇਕ ਗਲਾਸ ਪਾਣੀ ਨਾਲ ਪਿਆਸ ਨਹੀਂ ਮਿਟੀ ਤਾਂ ਦੋ ਗਲਾਸ ਨਾਲ ਮਿਟ ਗਈ। ਇਹ ਜੋ ਧਨ ਦੀ ਭੁੱਖ ਹੈ, ਅਤੇ ਰੂਪ ਦੀ ਜੋ ਪਿਆਸ ਹੈ, ਇਹ ਅਸੀਮ ਹੈ, ਅੱਜ ਤਕ ਨਾਪੀ ਨਹੀਂ ਜਾ ਸਕੀ। ਜਨਮ ਤੋਂ ਲੈ ਕੇ ਆਖ਼ਰੀ ਦਮ ਤਕ ਰੂਪ ਦੀ ਪਿਆਸ ਬਣੀ ਰਹਿੰਦੀ ਹੈ। ਧਨ ਦੀ ਭੁੱਖ ਬਣੀ ਰਹਿੰਦੀ ਹੈ। ਇਸੇ ਰੂਪ ਦੀ ਪਿਆਸ ਵਿਚ, ਇਸੇ ਧਨ ਦੀ ਭੁੱਖ ਵਿਚ ਮਨੁੱਖ ਮਰ ਜਾਂਦਾ ਹੈ। ਸਾਹਿਬ ਕਹਿੰਦੇ ਹਨ—"ਰੂਪੀ ਭੁਖ ਨ ਉਤਰੈ ਜਾਂ ਦੇਖਾਂ ਤਾਂ ਭੁਖ॥" ਤੂੰ ਸੁੰਦਰਤਾ ਨੂੰ ਵੇਖ, ਰੂਪ ਨੂੰ ਵੇਖ, ਜਿਤਨਾ ਵੇਖੇਂਗਾ, ਉਤਨੀ ਪਿਆਸ ਵਧੇਗੀ। ਇਹ ਪਿਆਸ ਮਿਟਣੀ ਨਹੀਂ। ਤੂੰ ਧਨ ਨੂੰ ਪ੍ਰਾਪਤ ਕਰ। ਜਿਤਨਾ ਪ੍ਰਾਪਤ ਕਰੇਂਗਾ, ਉਤਨੀ ਭੁੱਖ ਵਧੇਗੀ, ਘਟਣੀ ਕੋਈ ਨਹੀਂ। ਇਸੇ ਲਈ ਸਾਹਿਬ ਕਹਿੰਦੇ ਹਨ—ਇਹ ਧਾਰਨਾ ਮੂਲੋਂ ਹੀ ਗ਼ਲਤ ਹੈ ਕਿ ਜਦ ਮਨ ਰੱਜੇਗਾ ਤੇ ਫਿਰ ਪ੍ਰਭੂ ਦੀ ਬੰਦਗੀ ਕਰਾਂਗੇ। ਜਦ ਮਨ ਰੱਜੇਗਾ ਫਿਰ ਪ੍ਰਭੂ ਦੀ ਪ੍ਰਸ਼ਤਿਸ਼ ਕਰਾਂਗੇ। ਸਾਹਿਬ ਕਹਿੰਦੇ ਹਨ—ਇਹ ਤਾਂ ਸੋਚਣਾ ਹੀ ਗ਼ਲਤ ਹੈ। ਕਿਉਂਕਿ—"ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ॥" ਜੇ ਅਨੇਕਾਂ ਪੁਰੀਆਂ ਦੇ ਪਦਾਰਥ, ਪੰਡਾਂ ਦੀਆਂ ਪੰਡਾਂ, ਢੇਰਾਂ ਦੇ ਢੇਰ ਵੀ ਮਿਲ ਜਾਣ, ਤਾਂ ਵੀ ਭੁੱਖੇ ਮਨ ਦੀ ਭੁੱਖ ਨਹੀਂ ਮਿਟਦੀ। ਮਨ ਭੁੱਖੇ ਦਾ ਭੁੱਖਾ ਹੀ ਰਹਿੰਦਾ ਹੈ।

ਕੁਛ ਅਜ਼ੀਮ ਲੋਕਾਂ ਨੇ ਇਕ ਹੋਰ ਤਰ੍ਹਾਂ ਦੀ ਸਾਧਨਾ ਨੂੰ ਜਨਮ ਦਿੱਤਾ, ਕਿ ਇਹਦੇ ਨਾਲ ਕੂੜ ਦੀ ਮੈਲ ਉਤਰ ਸਕਦੀ ਹੈ, ਝੂਠ ਦੀ ਕੰਧ ਟੁੱਟ ਸਕਦੀ ਹੈ, ਸੱਚ ਦੀ ਪ੍ਰਾਪਤੀ ਹੋ ਸਕਦੀ ਹੈ। ਉਹ ਕੀ ਸੀ ? ਕਿ ਮਨੁੱਖ ਵਿਦਵਾਨ ਬਣੇ, ਆਲਮ ਬਣੇ, ਦਾਰਸ਼ਨਿਕ ਬਣੇ, ਵਿਚਾਰਕ ਬਣੇ। ਜਿਵੇਂ ਜਿਵੇਂ ਗਿਆਨ ਸੰਗ੍ਰਹਿ ਕਰੇਗਾ, ਜਿਵੇਂ ਜਿਵੇਂ ਇਹ ਅਜ਼ੀਮ ਵਿਚਾਰਕ ਬਣੇਗਾ, ਦਾਰਸ਼ਨਿਕ ਬਣੇਗਾ, ਫ਼ਿਲਾਸਫ਼ਰ ਬਣੇਗਾ, ਪੜ੍ਹਿਆ ਲਿਖਿਆ ਹੋਵੇਗਾ, ਆਲਮ ਬਣੇਗਾ, ਤਿਵੇਂ ਤਿਵੇਂ ਕੂੜ

ਦੀ ਕੰਧ ਟੁੱਟੇਗੀ, ਤਿਵੇਂ ਤਿਵੇਂ ਮਨ ਦੇ ਉਤੋਂ ਝੂਠ ਦੀ ਮੈਲ ਉਤਰੇਗੀ। ਦੇਖਣ ਵਿਚ ਆਇਆ ਹੈ ਕਿ ਉਨ੍ਹਾਂ ਦੀ ਸਾਧਨਾ ਵੀ ਸਫਲ ਨਹੀਂ ਹੋਈ, ਅਤੇ ਜਗਤ ਗੁਰੂ ਬਾਬਾ ਇਸ ਨਾਲ ਸਹਿਮਤ ਵੀ ਨਹੀਂ ਹੋਏ, ਕਿਉਂਕਿ ਜਾਣਨਾ ਕੁਛ ਹੋਰ ਗੱਲ ਹੈ, ਪ੍ਰਾਪਤ ਕਰਨਾ ਕੁਝ ਹੋਰ ਗੱਲ ਹੈ। ਜਾਣਨ ਨਾਲ ਤਾਂ ਮਨੁੱਖ ਨੂੰ ਇਤਨਾ ਹੀ ਪਤਾ ਚੱਲਦਾ ਹੈ ਕਿ ਮੈਂ ਕੁਛ ਵੀ ਨਹੀਂ ਜਾਣਿਆ। ਜਿਵੇਂ ਉਸਤਾਦ ਜ਼ੌਕ ਕਹਿੰਦੇ ਹਨ—'ਹਮ ਜਾਨਤੇ ਥੇ ਕਿ ਇਲਮ ਸੇ ਕੁਛ ਜਾਨੇਂਗੇ, ਪਰ ਜਾਨਾ ਤੋ ਯੇਹ ਜਾਨਾ ਕਿ ਨਾ ਜਾਨਾ ਕੁਛ ਬੀ।' ਮੈਂ ਕੁਛ ਵੀ ਨਹੀਂ ਜਾਣਿਆ। ਏਥਨਜ਼ ਸ਼ਹਿਰ ਦਾ ਪ੍ਰਸਿੱਧ ਸੰਤ ਸੁਕਰਾਤ, ਆਪਣੀ ਇਕ ਲਿਖਤ ਵਿਚ ਕਹਿੰਦਾ ਹੈ ਕਿ ਜਦ ਮੈਂ ਬੱਚਾ ਸੀ ਤਾਂ ਬੱਚਿਆਂ ਵਿਚ ਬੈਠ ਕੇ ਦਾਅਵਾ ਕਰਦਾ ਸੀ ਕਿ ਮੈਂ ਸਭ ਕੁਝ ਜਾਣਦਾ ਹਾਂ, ਸਭ ਕੁਝ ਜਾਣਦਾ ਹਾਂ। ਜਦ ਮੈਂ ਜਵਾਨ ਹੋਇਆ ਤਾਂ ਮੈਨੂੰ ਕਹਿਣਾ ਪਿਆ ਕਿ ਕੁਛ ਐਸਾ ਵੀ ਹੈ ਜੋ ਮੈਂ ਨਹੀਂ ਜਾਣਦਾ, ਮੈਨੂੰ ਨਹੀਂ ਪਤਾ। ਫਿਰ ਉਹ ਲਿਖਦਾ ਹੈ ਕਿ ਮੈਂ ਅੱਜ ਬੁੱਢਾ ਹੋ ਕੇ ਦਾਅਵੇ ਨਾਲ ਕਹਿੰਦਾ ਹਾਂ ਕਿ ਮੈਂ ਕੁਛ ਵੀ ਨਹੀਂ ਜਾਣਦਾ। ਮੈਨੂੰ ਕੋਈ ਬੋਧ ਨਹੀਂ; ਮੈਨੂੰ ਕੱਖ ਵੀ ਨਹੀਂ ਪਤਾ। ਮਨੁੱਖ ਦੀ ਬਜ਼ੁਰਗੀ ਇਥੋਂ ਸ਼ੁਰੂ ਹੁੰਦੀ ਹੈ, ਅਤੇ ਹਕੀਕਤ ਹੈ ਕਿ ਜਿੱਥੇ ਸੰਸਾਰ ਦਾ ਸਾਰਾ ਇਲਮ ਖ਼ਤਮ ਹੁੰਦਾ ਹੈ, ਰੱਬ ਦੀ ਦੁਨੀਆ ਉਥੋਂ ਸ਼ੁਰੂ ਹੁੰਦੀ ਹੈ, ਪਰਮਾਤਮਾ ਦੀ ਦੁਨੀਆ ਉਥੋਂ ਸ਼ੁਰੂ ਹੁੰਦੀ ਹੈ।

ਐਸਾ ਦੇਖਣ ਵਿਚ ਆਇਆ ਹੈ ਕਿ ਵੀਹਵੀਂ ਸਦੀ ਵਿਚ ਜਿਤਨਾ ਇਲਮ ਵਿਕਸਿਤ ਹੋਇਆ ਹੈ, ਮਨੁੱਖ ਨੇ ਗਿਆਨ ਦੇ ਜਿਤਨੇ ਸਾਧਨ ਅੱਜ ਜੁਟਾਏ ਹਨ, ਇਹ ਪਹਿਲੇ ਪ੍ਰਾਪਤ ਨਹੀਂ ਸਨ। ਅੱਜ ਜਿਤਨੇ ਸਕੂਲ ਨੇ, ਅੱਜ ਜਿਤਨੇ ਕਾਲਜ ਹਨ, ਅੱਜ ਜਿਤਨੀਆਂ ਵੱਡੀਆਂ ਵੱਡੀਆਂ ਯੂਨੀਵਰਸਿਟੀਆਂ ਧਰਤੀ 'ਤੇ ਬਣੀਆਂ ਹੋਈਆਂ ਹਨ, ਅੱਜ ਜਿਤਨੇ ਵਿਦਿਆ ਪ੍ਰਾਪਤੀ ਦੇ ਸਾਧਨ ਮੌਜੂਦ ਹਨ, ਪਹਿਲੇ ਨਹੀਂ ਸਨ। ਲੇਕਿਨ ਇਹ ਵੀ ਹਕੀਕਤ ਹੈ ਕਿ ਅੱਜ ਦਾ ਮਨੁੱਖ ਜਿਤਨਾ ਮੂੜ੍ਹ ਹੈ, ਪਹਿਲੇ ਨਹੀਂ ਸੀ। ਇੰਜ ਕਹੀਏ ਕਿ ਸੌ ਦੋ ਸੌ ਸਾਲ ਪਿੱਛੇ ਚਲੇ ਜਾਈਏ ਤਾਂ ਅਨਪੜ੍ਹ ਸਿਆਣਿਆਂ ਦੀ ਗਿਣਤੀ ਬਹੁਤ ਜ਼ਿਆਦਾ ਸੀ। ਅਜੋਕੇ ਸਮੇਂ ਵਿਚ ਪੜ੍ਹੇ ਲਿਖੇ ਮੂਰਖਾਂ ਦੀ ਤਾਦਾਦ ਬਹੁਤ ਜ਼ਿਆਦਾ ਹੈ। ਮੂੜ੍ਹ ਕਿਸਨੂੰ ਕਹਿੰਦੇ ਹਨ ? ਜਗਤ ਗੁਰੂ ਬਾਬਾ ਕਹਿੰਦੇ ਹਨ—"ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ॥" ਜਿਸ ਪੜ੍ਹਾਈ ਨਾਲ ਹੰਕਾਰ ਵਧ ਗਿਆ, ਲੋਭ ਵਧ ਗਿਆ, ਤ੍ਰਿਸ਼ਨਾ ਵਧ ਗਈ, ਝੂਠ ਵਧ ਗਿਆ ਹੈ, ਉਹ ਪੜ੍ਹਾਈ ਪੜ੍ਹਾਈ ਨਹੀਂ, ਉਹ ਪੜ੍ਹਾਈ ਐਸੀ ਹੈ ਜਿਵੇਂ ਕਿਸੇ ਨੇ ਦੀਵਾ ਜਲਾਇਆ ਅਤੇ ਦੀਵੇ ਨਾਲ ਹੀ ਆਪਣਾ ਘਰ ਸਾੜ ਲਿਆ। ਦੀਵੇ ਨਾਲ ਹੀ ਆਪਣੇ ਘਰ ਨੂੰ ਅੱਗ ਲਾ ਲਈ। ਜਾਣਿਆ ਤੇ ਜਾਣਕਾਰੀ ਨਾਲ ਹੀ ਹੰਕਾਰ ਵਧ ਗਿਆ, ਜਾਣਿਆ ਤੇ ਜਾਣਕਾਰੀ ਨਾਲ ਹੀ ਲੋਭ ਵਧ ਗਿਆ ਅਤੇ ਅੱਜ ਸਮੁੱਚੀ ਦੁਨੀਆ ਵਿਚ ਬੜੇ ਬੜੇ ਵੱਡੇ ਦੁਰਾਚਾਰ ਦੇ ਅੱਡੇ ਜਾਣਕਾਰ ਲੋਕ ਚਲਾ ਰਹੇ ਹਨ, ਪੜ੍ਹੇ ਲਿਖੇ ਲੋਕ ਚਲਾ ਰਹੇ ਹਨ। ਬਹੁਤ ਵੱਡੀ ਪੜ੍ਹਾਈ ਹੋਵੇ, ਬਹੁਤ ਵੱਡੀ ਸਿਆਣਪ ਹੋਵੇ, ਤਾਂ ਹੀ ਮਨੁੱਖ ਬਹੁਤ ਵੱਡਾ ਅਨਰਥ ਕਰ ਸਕਦਾ ਹੈ, ਵਰਨਾ ਨਹੀਂ ਕਰ ਸਕਦਾ। ਅਜੋਕੀ ਵਿਦਿਆ ਨੇ ਮਨੁੱਖ ਨੂੰ ਹੰਕਾਰੀ ਬਣਾ ਦਿੱਤਾ ਹੈ, ਲੋਭੀ ਬਣਾ ਦਿੱਤਾ ਹੈ, ਦੁਰਾਚਾਰੀ ਬਣਾ ਦਿੱਤਾ ਹੈ। ਇਸ ਵਾਸਤੇ ਸਾਹਿਬ ਕਹਿੰਦੇ ਹਨ—"ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ॥" ਜਾਣਨਾ ਕੁਛ ਹੋਰ ਹੈ, ਪਾਉਣਾ

ਕੁਛ ਹੋਰ ਹੈ। ਸਾਡੇ ਦੇਸ਼ ਦੇ ਅਜ਼ੀਮ ਚਿੰਤਕਾਂ ਕੋਲੋਂ ਇਕ ਭੁੱਲ ਹੋ ਗਈ ਜਿਨ੍ਹਾਂ ਨੇ ਕਹਿ ਦਿੱਤਾ ਕਿ ਜਾਣਨਾ, ਇਲਮ ਦੀ ਪ੍ਰਾਪਤੀ ਭਾਵ ਗਿਆਨ ਦੀ ਪ੍ਰਾਪਤੀ ਹੀ ਪਰਮਾਤਮਾ ਦੀ ਪ੍ਰਾਪਤੀ ਹੈ। ਚਾਰ ਵੇਦ ਤਾਂ ਕੰਠ ਹੋ ਗਏ, ਲੇਕਿਨ ਰਾਵਣ ਵਰਗੇ ਮੂਰਖ ਵੀ ਪੈਦਾ ਹੋ ਗਏ। ਸ਼ਾਸਤਰ ਕੰਠ ਹੋ ਗਏ, ਉਪਨਿਸ਼ਦ ਕੰਠ ਹੋ ਗਏ, ਪਰ ਹੰਕਾਰ ਦੀ ਪੰਡ ਸਿਰ 'ਤੇ ਚੁੱਕ ਕੇ ਲੋਕੀ ਇਧਰ-ਉਧਰ ਘੁੰਮਣ ਲੱਗ ਪਏ। ਸ਼ੇਖ਼ ਸਾਅਦੀ ਨੂੰ ਇੱਥੇ ਕਹਿਣਾ ਪਿਆ—ਜੇ ਮਨੁੱਖ ਪੜ੍ਹਿਆ ਹੈ ਤੇ ਉਹਨੂੰ ਅਮਲ ਵਿਚ ਨਹੀਂ ਲਿਆਇਆ, ਤਾਂ ਉਹ ਬੰਦਾ ਮੇਰੇ ਉਸ ਖੋਤੇ ਦੀ ਤਰ੍ਹਾਂ ਹੈ ਜੋ ਮੇਰੀਆਂ ਸਾਰੀਆਂ ਕਿਤਾਬਾਂ ਚੁੱਕ ਕੇ ਮੇਰੇ ਨਾਲ ਚੱਲਦਾ ਹੈ।

*ਇਲਮ ਚੰਦਾਂ ਕਿ ਬੇਸ਼ਤਰ ਖ਼ਾਮੀ ਗਰਅਮਲ ਦਸਤੋ ਨੇਸਤ ਨਾਦਾਨੀ।*
*ਨ ਮੁਹਰਤ ਬਵਦ ਨ ਦਾਨਿਸ਼ਮੰਦ ਚਾਰ ਪਾਏ ਬਰੋਏ ਕਿਤਾਬੇ ਚੰਦ।*

ਇਕ ਬੈਲ ਉੱਤੇ, ਇਕ ਖੋਤੇ ਉੱਤੇ, ਗ੍ਰੰਥਾਂ ਦਾ ਅੰਬਾਰ ਲੱਦ ਦੇਈਏ ਤਾਂ ਕੀ ਉਹ ਕੋਈ ਪੰਡਤ ਬਣ ਜਾਂਦਾ ਹੈ? ਫ਼ਰਕ ਸਿਰਫ਼ ਇਤਨਾ ਹੈ ਕਿ ਇੱਥੇ ਗ੍ਰੰਥਾਂ ਦਾ ਭਾਰ ਖੋਤੇ ਦੇ ਤਨ 'ਤੇ ਲੱਦਿਆ ਹੈ। ਪਰ ਜੇ ਮਨੁੱਖ ਆਪਣੇ ਦਿਮਾਗ਼ 'ਤੇ ਲੱਦ ਲੈਂਦਾ ਏ, ਤਾਂ ਕੀ ਹੁੰਦਾ ਹੈ? ਸਿਰ 'ਤੇ ਲੱਦਣ ਨਾਲ ਕੀ ਹੁੰਦਾ ਹੈ? ਇਥੇ ਬਹੁਤ ਸਾਰੇ ਆਲਮਾਂ ਨੇ ਇਲਮ ਦਾ ਭਾਰ ਆਪਣੇ ਸਿਰ ਉੱਤੇ ਲਿਆ। ਕੌਣ ਦੱਸੇ ਕਿ ਜਾਣਨਾ ਹੋਰ ਹੈ, ਪਾਉਣਾ ਹੋਰ ਹੈ।

ਇਲਮ ਰਸਤੇ ਦਾ ਦੀਵਾ ਹੈ। ਦੇਖਣ ਵਿਚ ਐਸਾ ਆਇਆ ਹੈ ਕਿ ਮਨੁੱਖ ਨੇ ਕਿਧਰੋਂ ਦੀਵਾ ਜੁਟਾਇਆ ਹੈ, ਕਿਧਰੋਂ ਤੇਲ ਇਕੱਠਾ ਕੀਤਾ ਹੈ, ਕਿਧਰੋਂ ਕਪਾਹ ਲਿਆ ਕੇ ਉਸਦੀ ਵੱਟ ਬਣਾਈ ਹੈ, ਕਿਧਰੋਂ ਉਸਨੇ ਅੱਗ ਲੱਭੀ ਹੈ ਅਤੇ ਦੀਵਾ ਰੌਸ਼ਨ ਕੀਤਾ ਹੈ। ਜਿਵੇਂ ਹੀ ਦੀਵੇ ਨੂੰ ਰੌਸ਼ਨ ਕੀਤਾ, ਉਸਨੇ ਆਪਣੀਆਂ ਅੱਖਾਂ ਹੀ ਬੰਦ ਕਰ ਲਈਆਂ। ਦਸ ਪੰਦਰਾਂ ਸਾਲ ਗਿਆਨ ਦੀ ਪ੍ਰਾਪਤੀ ਵਿਚ ਲਾ ਦਿੱਤੇ, ਤੇ ਜਦ ਗਿਆਨ ਪ੍ਰਾਪਤ ਹੋਇਆ, ਉਹਨੂੰ ਜ਼ਿੰਦਗੀ ਵਿਚ ਕਦੀ ਵਰਤਿਆ ਹੀ ਨਹੀਂ। ਉਹਦੀ ਵਰਤੋਂ ਕਦੀ ਜ਼ਿੰਦਗੀ ਵਿਚ ਕੀਤੀ ਹੀ ਨਹੀਂ। ਦੀਵਾ ਜਲਾਣ ਵਿਚ ਸਮਾਂ ਬਰਬਾਦ ਕੀਤਾ। ਜੇ ਮਨੁੱਖ ਨੇ ਆਪਣੀਆਂ ਅੱਖਾਂ ਬੰਦ ਕਰ ਲਈਆਂ ਤਾਂ ਉਹ ਇਲਮ ਬਰਬਾਦ ਚਲਾ ਗਿਆ। ਸਿੱਖੀ ਹੋਈ ਉਹ ਸਾਰੀ ਵਿਦਿਆ ਵਿਅਰਥ ਚਲੀ ਗਈ, ਅਗਰ ਜੀਵਨ ਵਿਚ ਪਰਉਪਕਾਰ ਦਾ ਜਨਮ ਨਹੀਂ ਹੋਇਆ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਵਾਕ—"ਵਿਦਿਆ ਵੀਚਾਰੀ ਤਾਂ ਪਰਉਪਕਾਰੀ॥" ਵਿਦਿਆ ਦੀ ਵੀਚਾਰ ਉਸਨੇ ਤਾਂ ਹੀ ਕੀਤੀ ਹੈ ਜੇ ਉਸਦੇ ਅੰਦਰੋਂ ਪਰਉਪਕਾਰ ਦਾ ਜਨਮ ਹੋਇਆ ਹੋਵੇ। ਉਸਦੇ ਅੰਦਰੋਂ ਨੇਕੀਆਂ ਦਾ ਜਨਮ ਹੋਇਆ ਹੋਵੇ। ਉਸਦੇ ਅੰਦਰੋਂ ਕੋਮਲਤਾ ਦਾ ਜਨਮ ਹੋਇਆ ਹੋਵੇ। ਵਿਦਿਆ ਪ੍ਰਾਪਤ ਕਰ ਕੇ ਜੇ ਇਹ ਕਠੋਰ ਹੋ ਗਿਆ; ਵਿਦਿਆ ਪ੍ਰਾਪਤ ਕਰ ਕੇ ਜੇ ਇਸ ਤੋਂ ਤਰ੍ਹਾਂ ਤਰ੍ਹਾਂ ਦੇ ਜੁਰਮ ਨਾਜ਼ਲ ਹੋ ਗਏ ਤਾਂ ਇਹ ਤਾਂ ਪੜ੍ਹਿਆ ਲਿਖਿਆ ਮੂਰਖ ਹੈ—"ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ॥" ਇਲਮ ਨਾਲ, ਗਿਆਨ ਨਾਲ ਵੀ ਮਨ ਦੇ ਉੱਤੇ ਜੰਮੀ ਹੋਈ ਝੂਠ ਦੀ ਮੈਲ ਨਹੀਂ ਧੁਲਦੀ, ਵਿਚਕਾਰ ਜੋ ਕੂੜ ਦੀ ਕੰਧ ਹੈ, ਇਹ ਨਹੀਂ ਟੁੱਟਦੀ। ਇਸੇ ਲਈ ਜਗਤ ਗੁਰੂ ਬਾਬਾ ਕਹਿੰਦੇ ਨੇ—"ਸਹਸ ਸਿਆਣਪਾ ਲਖ ਹੋਹਿ ਤ ਇਕ ਨ

ਚਲੈ ਨਾਲਿ॥" ਸਿਆਣਪ, ਇਲਮ, ਗਿਆਨ ਇਕ ਤਰ੍ਹਾਂ ਦਾ ਨਹੀਂ, ਮਨੁੱਖ ਹਜ਼ਾਰਾਂ ਤਰ੍ਹਾਂ ਦਾ ਹੀ ਕਿਉਂ ਨਾ ਪ੍ਰਾਪਤ ਕਰ ਲਵੇ, ਤਾਂ ਵੀ ਗਿਆਨ ਦੀ ਇਕ ਗੱਲ ਵੀ ਅੱਗੇ ਨਹੀਂ ਚੱਲਦੀ। ਮਨ ਦੀ ਦੁਨੀਆ ਉਹਦੇ ਨਾਲ ਪਵਿੱਤਰ ਨਹੀਂ ਹੁੰਦੀ। ਬਲਕਿ ਐਸਾ ਦੇਖਿਆ ਗਿਆ ਹੈ ਕਿ ਇਕ ਅਨਪੜ੍ਹ ਨਾਲੋਂ ਪੜ੍ਹੇ ਲਿਖੇ ਦਾ ਮਨ ਜ਼ਿਆਦਾ ਮਲੀਨ ਹੁੰਦਾ ਹੈ, ਜ਼ਿਆਦਾ ਹੰਕਾਰੀ ਹੈ, ਜ਼ਿਆਦਾ ਅੰਧਕਾਰ ਵਿਚ ਭਟਕ ਰਿਹਾ ਹੈ। ਭੋਲੇ ਭਾਲੇ ਉਹ ਮਨੁੱਖ ਤਾਂ ਆਪਸ ਵਿਚ ਛੇਤੀ ਸਹਿਮਤ ਹੋ ਜਾਂਦੇ ਹਨ, ਪਰ ਪੜ੍ਹਿਆਂ ਲਿਖਿਆਂ ਦਾ ਆਪਸ ਵਿਚ ਸਹਿਮਤ ਹੋਣਾ ਬਹੁਤ ਔਖਾ ਹੋ ਜਾਂਦਾ ਹੈ। ਉਨ੍ਹਾਂ ਵਿਚ ਤਕਰਾਰ ਦਾ ਜਨਮ ਹੋ ਜਾਂਦਾ ਹੈ। ਵਿਚਾਰ ਤਕਰਾਰ ਨੂੰ ਜਨਮ ਦੇ ਦਿੰਦੇ ਹਨ। ਸਾਹਿਬ ਕਹਿੰਦੇ ਹਨ:

**ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ॥** *(ਪੰਨਾ 1)*

ਅਗਰ ਸਿਆਣਪ ਨਾਲ ਹੀ ਪਰਮਾਤਮਾ ਦੀ ਪ੍ਰਾਪਤੀ ਹੋ ਜਾਂਦੀ ਹੈ, ਤਾਂ ਫਿਰ ਪਰਮਾਤਮਾ ਛੋਟਾ ਹੈ, ਸਿਆਣਪ ਵੱਡੀ ਹੈ। ਅਗਰ ਗਿਆਨ ਨਾਲ ਹੀ ਈਸ਼ਵਰ ਦੀ ਪ੍ਰਾਪਤੀ ਹੋ ਜਾਏ, ਈਸ਼ਵਰ ਕੁਝ ਨਹੀਂ ਹੈ; ਇਲਮ ਹੀ ਸਭ ਕੁਝ ਹੈ। ਇਸ ਵਾਸਤੇ ਸਾਹਿਬ ਕਹਿੰਦੇ ਹਨ—ਇਲਮ ਪ੍ਰਾਪਤ ਕਰਨਾ ਤਾਂ ਬਹੁਤ ਅੱਛੀ ਗੱਲ ਹੈ, ਰਸਤੇ ਦੇ ਵਿਚ ਦੀਵਾ ਜਲਾਣਾ ਬਹੁਤ ਅੱਛੀ ਗੱਲ ਹੈ, ਪਰ ਦੀਵਾ ਇਸ ਵਾਸਤੇ ਜਲਾਣਾ ਹੈ ਕਿ ਰਸਤੇ 'ਤੇ ਚੱਲ ਸਕੀਏ; ਆਰਾਮ ਨਾਲ ਚੱਲ ਸਕੀਏ। ਪ੍ਰਭੂ ਤਕ ਪਹੁੰਚ ਸਕੀਏ। ਗਿਆਨ ਤਾਂ ਇਸ ਵਾਸਤੇ ਪ੍ਰਾਪਤ ਕਰਨਾ ਹੈ ਕਿ ਜੀਵਨ ਵਿਚ ਕੋਮਲਤਾ ਦਾ ਜਨਮ ਹੋਵੇ, ਪਰਉਪਕਾਰ ਦਾ ਜਨਮ ਹੋਵੇ, ਸਦਾਚਾਰ ਦਾ ਜਨਮ ਹੋਵੇ, ਤੇ ਮਨੁੱਖ ਭਜਨ ਕਰਦਿਆਂ ਹੋਇਆਂ ਪ੍ਰਭੂ ਦੇ ਤਲ 'ਤੇ ਚੱਲੇ। ਅਗਰ ਕੋਈ ਇਲਮ, ਕੋਈ ਗਿਆਨ, ਪ੍ਰਭੂ ਭਜਨ ਵਿਚ ਬਾਧਾ ਹੈ, ਭਜਨ ਕਰਨ ਤੋਂ ਹੀ ਇਨਕਾਰੀ ਕਰ ਦੇਵੇ, ਉਹ ਵਿਦਿਆ ਨਹੀਂ, ਅਵਿਦਿਆ ਹੈ। ਅਜੋਕੀ ਵਿਦਿਆ ਨੇ ਮਨੁੱਖ ਨੂੰ ਨਾਸਤਿਕ ਤਾਂ ਬਣਾਇਆ ਹੈ, ਆਸਤਿਕ ਨਹੀਂ ਬਣਾਇਆ। ਅਜੋਕੀ ਵਿਦਿਆ ਨੇ ਹੰਕਾਰੀ ਤਾਂ ਬਣਾਇਆ ਹੈ, ਨਿਮਰ ਨਹੀਂ ਬਣਾਇਆ। ਅਜੋਕੀ ਵਿਦਿਆ ਨੇ ਮਨੁੱਖ ਨੂੰ ਲੋਭੀ ਤਾਂ ਬਣਾਇਆ ਹੈ, ਸੰਤੋਖੀ ਨਹੀਂ ਬਣਾਇਆ। ਇਸ ਵਾਸਤੇ ਕਹਿੰਦੇ ਹਨ—ਅਜਿਹੀ ਕੋਈ ਵਿਦਿਆ ਨਹੀਂ, ਜੋ ਰਸਤੇ ਦਾ ਪੱਥਰ ਬਣ ਜਾਵੇ, ਰਸਤੇ ਦਾ ਰੋੜਾ ਬਣ ਜਾਵੇ। ਵਿਦਿਆ ਤਾਂ ਉਹ ਹੈ ਜੋ ਰਸਤੇ ਦਾ ਚਿਰਾਗ਼ ਬਣੇ, ਰਸਤੇ ਦਾ ਦੀਵਾ ਬਣੇ, ਰਸਤੇ ਦਾ ਫੁੱਲ ਬਣੇ। ਜੋ ਰਸਤੇ ਦਾ ਪੱਥਰ ਬਣ ਗਈ ਹੈ ਉਹ ਵਿਦਿਆ ਕੋਈ ਵਿਦਿਆ ਨਹੀਂ। ਇਸ ਵਾਸਤੇ ਸਤਿਗੁਰੂ ਦੀ ਬਾਣੀ ਵਿਚ ਇਸ ਤਰ੍ਹਾਂ ਦੇ ਕੁਝ ਵਾਕ ਆਉਂਦੇ ਹਨ:

**ਪੜੀਐ ਗੁਨੀਐ ਨਾਮੁ ਸਭੁ ਸੁਨੀਐ ਅਨਭਉ ਭਾਉ ਨ ਦਰਸੈ॥**
**ਲੋਹਾ ਕੰਚਨੁ ਹਿਰਨ ਹੋਇ ਕੈਸੇ ਜਉ ਪਾਰਸਹਿ ਨ ਪਰਸੈ॥੧॥** *(ਪੰਨਾ 973)*

**ਕਿਆ ਪੜੀਐ ਕਿਆ ਗੁਨੀਐ॥**
**ਕਿਆ ਬੇਦ ਪੁਰਾਨਾਂ ਸੁਨੀਐ॥**
**ਪੜੇ ਸੁਨੇ ਕਿਆ ਹੋਈ॥**
**ਜਉ ਸਹਜ ਨ ਮਿਲਿਓ ਸੋਈ॥**

**ਹਰਿ ਕਾ ਨਾਮੁ ਨ ਜਪਸਿ ਗਵਾਰਾ॥**
**ਕਿਆ ਸੋਚਹਿ ਬਾਰੰ ਬਾਰਾ॥** *(ਪੰਨਾ 655)*

ਕਿਹੋ ਜਿਹੀਆਂ ਨਿਕੰਮੀਆਂ ਸੋਚਣੀਆਂ ਵਿਚ ਤੂੰ ਪਿਆ ਹੈਂ ? ਕਿਹੋ ਜਿਹੀਆਂ ਨਿਕੰਮੀਆਂ ਵਿਚਾਰਾਂ ਵਿਚ ਤੂੰ ਪਿਆ ਹੈਂ, ਕਿ ਤੂੰ ਹਰੀ ਦਾ ਨਾਮ ਜਪਣਾ ਹੀ ਭੁੱਲ ਗਿਆ ਹੈਂ ?

**ਹਰਿ ਜਸੁ ਸੁਨਹਿ ਨ ਹਰਿ ਗੁਨ ਗਾਵਹਿ॥**
**ਬਾਤਨ ਹੀ ਅਸਮਾਨੁ ਗਿਰਾਵਹਿ॥੧॥**
**ਐਸੇ ਲੋਗਨ ਸਿਉ ਕਿਆ ਕਹੀਐ॥**
**ਜੋ ਪ੍ਰਭ ਕੀਏ ਭਗਤਿ ਤੇ ਬਾਹਜ ਤਿਨ ਤੇ ਸਦਾ ਡਰਾਨੇ ਰਹੀਐ॥**

*(ਪੰਨਾ 332)*

ਸੋ ਜਗਤ ਗੁਰੂ ਬਾਬੇ ਨੇ ਇਸ ਜਗਤ ਵਿਚ ਪ੍ਰਚਲਿਤ ਸਾਧਨ ਨਾਲ ਸਹਿਮਤੀ ਨਹੀਂ ਪ੍ਰਗਟਾਈ। ਇਸ਼ਨਾਨ ਕਰਨ ਨਾਲ ਮਨ ਪਵਿੱਤਰ ਨਹੀਂ ਹੁੰਦਾ ਤੇ ਨਾ ਹੀ ਚੁੱਪ ਰਹਿਣ ਨਾਲ ਮਨ ਚੁੱਪ ਰਹਿੰਦਾ ਹੈ। ਜਗਤ ਦੇ ਸਾਰੇ ਪਦਾਰਥਾਂ ਦੀ ਪ੍ਰਾਪਤੀ ਵੀ ਹੋ ਜਾਵੇ, ਤਾਂ ਵੀ ਮਨ ਦੀ ਭੁੱਖ ਨਹੀਂ ਉਤਰਦੀ। ਜੇ ਜਗਤ ਦਾ ਸਾਰਾ ਇਲਮ ਇਕੱਠਾ ਕਰ ਲਿਆ ਜਾਵੇ ਤਾਂ ਵੀ ਅਧਿਆਤਮਕ ਸਿਆਣਪ ਪ੍ਰਾਪਤ ਨਹੀਂ ਹੁੰਦੀ। ਕੂੜ ਦੀ ਮੈਲ ਨਹੀਂ ਧੁਲਦੀ। ਝੂਠ ਦੀ ਕੰਧ ਨਹੀਂ ਟੁੱਟਦੀ। ਤਾਂ ਫਿਰ ਸਵਾਲ ਪੈਦਾ ਹੁੰਦਾ ਹੈ :

**ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥**

ਫਿਰ ਸਚਿਆਰ ਕਿਵੇਂ ਬਣੀਏਂ ਅਤੇ ਕਿਵੇਂ ਝੂਠ ਦੀ ਕੰਧ ਟੁੱਟੇ ? ਇਹ ਪ੍ਰਸ਼ਨ ਹੈ। ਉਪਰੋਕਤ ਸਾਧਨਾਂ ਨਾਲ ਤਾਂ ਗੱਲ ਬਣਦੀ ਨਹੀਂ। ਕੀ ਕਰੀਏ ? "ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥"

ਸਚਿਆਰ ਕਿਵੇਂ ਬਣੀਏਂ ? ਕਿਵੇਂ ਸਤਿਵਾਦੀ ਬਣੀਏਂ ? ਕਿਵੇਂ ਸੱਚ ਦੇ ਧਾਰਨੀ ਬਣੀਏਂ ? ਕਿਵੇਂ ਸੱਚ ਨੂੰ ਆਪਣੇ ਅੰਦਰੋਂ ਜਨਮ ਦੇ ਸਕੀਏ ਤੇ ਕਿਸ ਤਰ੍ਹਾਂ ਝੂਠ ਦੀ ਕੰਧ ਨੂੰ ਤੋੜਨ ਦੇ ਸਮਰੱਥ ਹੋ ਸਕੀਏ ? ਕਿਵੇਂ ਕੂੜ ਦੀ ਮੈਲ ਨੂੰ ਉਤਾਰੀਏ ? ਇਹਨਾਂ ਪ੍ਰਸ਼ਨਾਂ ਦੇ ਉੱਤਰ ਜਗਤ ਗੁਰੂ ਬਾਬਾ ਜੀ ਇਸ ਪੰਕਤੀ ਵਿਚ ਦੇ ਰਹੇ ਹਨ :

**ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥੧॥**

ਹੁਕਮ ਦੀ ਰਜ਼ਾ ਵਿਚ ਚੱਲਣਾ ਹੈ। ਹੁਕਮ ਦੀ ਪ੍ਰਸੰਨਤਾ ਵਿਚ ਚੱਲਣਾ ਹੈ। ਹੁਕਮ ਨੂੰ ਮੰਨ ਕੇ ਰਾਜ਼ੀ ਹੋਣਾ ਹੈ। ਭਾਣੇ ਨੂੰ ਸਿਰ-ਮਸਤਕ 'ਤੇ ਰੱਖ ਕੇ ਚੱਲਣਾ ਹੈ। ਇਸਦੇ ਨਾਲ ਹੀ ਕੂੜ ਦੀ ਕੰਧ ਟੁੱਟਣੀ ਹੈ। ਉਹ ਹੁਕਮ ਕੀ ਹੈ ? ਸਾਹਿਬ ਕਹਿੰਦੇ ਹਨ—"ਨਾਨਕ ਲਿਖਿਆ ਨਾਲਿ"— ਉਹ ਹੁਕਮ ਤੇਰੇ ਨਾਲ ਲਿਖਿਆ ਹੋਇਆ ਹੈ। ਤੂੰ ਜ਼ਿਆਦਾ ਖਾਵੇਂਗਾ, ਰੋਗੀ ਹੋਵੇਂਗਾ। ਜ਼ਿਆਦਾ ਬੋਲੇਂਗਾ, ਮਨ ਖਿੰਡੇਗਾ, ਸ਼ਕਤੀ ਵਿਅਰਥ ਜਾਵੇਗੀ। ਗ਼ਲਤ ਵੇਖੇਂਗਾ, ਰੋਗੀ ਹੋਵੇਂਗਾ। ਗ਼ਲਤ ਸੋਚੇਂਗਾ, ਮਨ ਕਰਕੇ ਰੋਗੀ ਹੋਵੇਂਗਾ। ਗ਼ਲਤ ਕਰੇਂਗਾ, ਉਸੇ ਵਕਤ ਠੋਕਰਾਂ ਖਾਵੇਂਗਾ। ਇਹ ਹੁਕਮ

ਤੇਰੇ ਨਾਲ ਲਿਖਿਆ ਹੋਇਆ ਹੈ। ਇਸ ਹੁਕਮ ਨੂੰ ਪੜ੍ਹਨ ਦੀ ਕੋਸ਼ਿਸ਼ ਕਰ। "ਸਿਮਰਿ ਗੋਵਿੰਦੁ ਮਨਿ ਤਨਿ ਧੁਰਿ ਲਿਖਿਆ ॥" ਧੁਰ ਦਰਗਾਹੋਂ ਤੇਰੇ ਮਸਤਕ 'ਤੇ ਲਿਖਿਆ ਹੋਇਆ ਹੈ ਗੋਬਿੰਦ ਦਾ ਸਿਮਰਨ; ਇਹ ਕਰ। ਗੋਬਿੰਦ ਦਾ ਸਿਮਰਨ ਕਰਦਿਆਂ ਹੀ ਤੈਨੂੰ ਮਸਤੀ ਮਿਲੇਗੀ ਅਤੇ ਗੋਬਿੰਦ ਨੂੰ ਭੁੱਲਦਿਆਂ ਤੈਨੂੰ ਦੁੱਖ ਤੇ ਰੋਗ ਵਿਆਪਣਗੇ। "ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ ॥" ਇਹ ਹੁਕਮ ਤੇਰੇ ਨਾਲ ਲਿਖਿਆ ਹੋਇਆ ਹੈ। ਇਹ ਹੁਕਮ ਕਿਤਨਾ ਕੁ ਵੱਡਾ ਹੈ ? ਇਸ ਹੁਕਮ ਵਿਚ ਕੀ ਕੁਝ ਹੋ ਰਿਹਾ ਹੈ ? ਅਗਲੀ ਪਉੜੀ ਵਿਚ ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਵਿਸਥਾਰ ਸਹਿਤ ਵਰਣਨ ਕਰਦੇ ਹਨ।

•

# 2



# ਹੁਕਮੈ ਅੰਦਰਿ ਸਭੁ ਕੋ

ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ ॥
ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ ॥
ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ ॥
ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ ॥
ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ ॥
ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥੨॥

**ਮਨੁੱਖ** ਤੇ ਪਰਮਾਤਮਾ ਦੇ ਵਿਚਕਾਰ ਝੂਠ ਦੀ ਇਕ ਦੀਵਾਰ ਖੜੀ ਹੈ। ਇਹ ਝੂਠ ਦੀ ਦੀਵਾਰ ਹੀ ਉਸ ਨੂੰ ਪਰਮਾਤਮਾ ਤੋਂ ਪਰੇ ਰੱਖਦੀ ਹੈ। ਉਸੇ ਕੂੜ ਦੀ ਦੀਵਾਰ ਨੂੰ ਕਿਵੇਂ ਤੋੜੀਏ ? "ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥" ਮਨੁੱਖ ਦੀ ਮੰਜ਼ਲ ਸੱਚ ਹੈ। ਮਨੁੱਖ ਦੀ ਚਾਹਤ ਸੱਚ ਹੈ। ਮਨੁੱਖ ਦੇ ਪ੍ਰਾਣਾਂ ਦੀ ਪਿਆਸ ਸੱਚ ਹੈ। ਮਨੁੱਖ ਦਾ ਭਵਿੱਖ ਸੱਚ ਹੈ। ਜੇ ਭਵਿੱਖ ਸੱਚ ਹੈ ਤਾਂ ਪ੍ਰਾਣਾਂ ਦੀ ਚਾਹਤ ਵੀ ਸੱਚ ਹੈ। ਤਾਂ ਰੁਕਾਵਟ ਕੀ ਹੈ ? ਫਿਰ ਰੋਕ ਕੀ ਹੈ ? ਰੋਕ ਹੈ ਕੂੜ। ਰੋਕ ਹੈ ਝੂਠ। ਜੇ ਚਾਹਤ ਸੱਚ ਦੀ ਹੈ ਤਾਂ ਫਿਰ ਝੂਠ ਰੋਕ ਕਿਸ ਤਰ੍ਹਾਂ ਹੋ ਗਿਆ ਹੈ ? ਕੂੜ ਕਿਸ ਤਰ੍ਹਾਂ ਬਾਧਾ ਬਣ ਗਿਆ ਹੈ ? ਦਰਅਸਲ ਸੱਚ ਦੀ ਚਾਹਤ ਜ਼ਰੂਰ ਹੈ। ਪਰ ਖਿੱਚ ਝੂਠ ਦੀ ਹੈ। ਪ੍ਰਾਣਾਂ ਵਿਚ ਪਿਆਸ ਤਾਂ ਸੱਚ ਦੀ ਜ਼ਰੂਰ ਹੈ, ਪਰ ਅਸਰ ਝੂਠ ਦਾ ਵੀ ਹੈ। ਅਜਿਹੇ ਜਿਊਣ ਨੂੰ ਕਹਿੰਦੇ ਹਨ ਕਿ ਮਨੁੱਖ ਦੁਬਿਧਾ ਵਿਚ ਜੀਅ ਰਿਹਾ ਹੈ। ਸੱਚ ਦੀ ਚਾਹਤ ਵਿਚ ਅਤੇ ਕੂੜ ਦੀ ਕਸ਼ਿਸ਼ ਵਿਚ ਜੀਂਵਦੈ। ਸੱਚ ਦੀ ਪਿਆਸ ਹੈ, ਪਰ ਜੀਵਨ ਵਿਚ ਝੂਠ ਦਾ ਅਸਰ ਪ੍ਰਬਲ ਹੈ। ਜੀਵਨ ਹਰ ਵਕਤ ਦੋ ਪਾਸੇ ਦਾ ਰਾਹ ਵਿਖਾਉਂਦਾ ਹੈ। ਇੰਜ ਸਮਝੋ ਜਿਵੇਂ ਇਕ ਪੈਰ ਅੱਗੇ ਰੱਖਿਆ ਹੈ ਤੇ ਇਕ ਕਦਮ ਪਿੱਛੇ। ਮਨੁੱਖ ਤਾਂ ਉੱਥੇ ਦਾ ਉੱਥੇ ਹੀ ਰਿਹਾ। ਪ੍ਰਾਣਾਂ ਵਿਚ ਸੱਚ ਦੀ ਪਿਆਸ ਨੇ ਅੱਗੇ ਵਧਣ ਲਈ ਮਜਬੂਰ ਕੀਤਾ, ਕੂੜ ਦੇ ਅਸਰ ਨੇ ਪਿੱਛੇ ਖਿੱਚਿਆ। ਸੱਚ ਦੀ ਤੜਪ ਅੱਗੇ ਲੈ ਗਈ, ਪਰ ਕੂੜ ਦੀ ਕਸ਼ਿਸ਼ ਨੇ ਪਿੱਛੇ ਖਿੱਚ ਲਿਆ। ਨਿਰੰਕਾਰ ਦੇ ਰਸ ਦੀ ਚਾਹਤ ਅੱਗੇ ਲੈ ਗਈ, ਪਰ ਸੰਸਾਰਕ ਰਸ ਪਿੱਛੇ ਲੈ ਆਏ। ਆਤਮਾ ਦੇ ਰਸ ਨੇ ਅੱਗੇ ਵਧਣ 'ਤੇ ਮਜਬੂਰ ਕੀਤਾ ਪਰ ਸਰੀਰ ਦੇ ਰਸਾਂ ਨੇ ਪਿੱਛੇ ਖਿੱਚ ਕੇ ਸੁੱਟ ਦਿੱਤਾ। ਇਸ ਤਰ੍ਹਾਂ ਮਨੁੱਖ ਦੀ ਜ਼ਿੰਦਗੀ ਦੁਬਿਧਾ ਵਿਚ ਬਤੀਤ ਹੁੰਦੀ ਹੈ।

ਦੁਬਿਧਾ ਦਾ ਮਤਲਬ ਹੈ—ਦੋ ਪਾਸੇ ਦੀ ਚਾਹਤ। ਦੋ ਪਾਸੇ ਦੀ ਭਟਕਣਾ। ਮਨੁੱਖ ਦੀ ਮੰਜ਼ਲ ਤਾਂ ਸੱਚ ਹੈ। ਮਨੁੱਖ ਨੇ ਪਹੁੰਚਣਾ ਤਾਂ ਸੱਚ ਤਕ ਹੈ। ਰੁਕਾਵਟ ਕੂੜ ਹੈ। ਇਸ ਕੂੜ ਦੀ ਪਾਲ ਨੂੰ, ਇਸ ਕੂੜ ਦੀ ਕੰਧ ਨੂੰ ਕਿਵੇਂ ਤੋੜੀਏ ?

**ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥**

ਸਮੁੱਚੀ ਮਨੁੱਖੀ ਜ਼ਿੰਦਗੀ ਦਾ ਇਹ ਅਹਿਮ ਪ੍ਰਸ਼ਨ ਹੈ। ਇਹ ਸਭ ਤੋਂ ਪਹਿਲਾ ਪ੍ਰਸ਼ਨ ਹੈ, ਜਿਸਨੂੰ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਆਪਣੀ ਬਾਣੀ ਦੁਆਰਾ ਖੜਾ ਕਰਦੇ ਹਨ। ਜਦ ਇਹ ਸਮੁੱਚੀ ਮਨੁੱਖਤਾ ਦਾ ਸਵਾਲ ਹੈ ਤਾਂ ਜਵਾਬ ਵੀ ਕੋਈ ਅਜ਼ੀਮ ਚਿੰਤਕ ਹੀ ਦੇ ਸਕਦਾ ਹੈ, ਇਸਦਾ ਮਤਲਬ ਵੀ ਉਹ ਹੀ ਦੱਸ ਸਕਦਾ ਹੈ ਜੋ ਝੂਠ ਦੇ ਅਸਰ ਤੋਂ ਬਚ ਕੇ ਸੱਚ ਤਕ ਪਹੁੰਚਿਆ ਹੋਇਆ ਹੋਵੇ। ਸਹੀ ਅਰਥਾਂ ਵਿਚ ਇਸਦਾ ਜਵਾਬ ਵੀ ਉਹ ਹੀ ਦੇ ਸਕਦਾ ਹੈ ਜੋ ਸਰੀਰਕ ਤਲ ਤੋਂ ਉੱਚਾ ਉੱਠ ਕੇ ਜ਼ਮੀਰ ਦੇ ਤਲ 'ਤੇ ਪਹੁੰਚਿਆ ਹੋਵੇ।

ਇਹ ਸਵਾਲ ਤਾਂ ਬਹੁਤ ਵੱਡਾ ਹੈ, "ਕਿਵ ਸਚਿਆਰਾ ਹੋਈਐ"—ਕਿਉਂਕਿ ਜੇ ਪਰਮਾਤਮਾ ਸੱਚ ਹੈ, ਤਾਂ ਸੱਚ ਵਿਚ ਸਿਰਫ਼ ਸਚਿਆਰ ਹੀ ਲੀਨ ਹੋ ਸਕਦਾ ਹੈ। ਕੁੜਿਆਰ ਲਈ ਉੱਥੇ ਕੋਈ

ਜਗ੍ਹਾ ਨਹੀਂ ਹੈ ਕਿਉਂਕਿ ਇਹ ਇਕ ਰੱਬੀ ਨਿਯਮ ਹੈ ਕਿ ਸਜਾਤੀ ਮੇਲ ਹੋ ਸਕਦਾ ਹੈ, ਵਿਜਾਤੀ ਨਹੀਂ। ਰੋਸ਼ਨੀ ਵਿਚ ਰੋਸ਼ਨੀ ਸਮਾ ਸਕਦੀ ਹੈ ਪਰ ਰੋਸ਼ਨੀ ਤੇ ਅੰਧਕਾਰ ਦਾ ਕੋਈ ਮੇਲ ਨਹੀਂ ਹੈ। ਸੁਗੰਧੀ 'ਚ ਹੋਰ ਸੁਗੰਧੀ ਮਿਲਾਈ ਜਾ ਸਕਦੀ ਹੈ ਪਰ ਸੁਗੰਧ ਤੇ ਦੁਰਗੰਧ ਦਾ ਕੋਈ ਮੇਲ ਨਹੀਂ ਹੈ। ਦੁੱਧ ਵਿਚ ਹੋਰ ਦੁੱਧ ਮਿਲਾਇਆ ਜਾ ਸਕਦਾ ਹੈ ਪਰ ਦੁੱਧ ਤੇ ਸ਼ਰਾਬ ਦਾ ਕੋਈ ਮੇਲ ਨਹੀਂ। ਕਿਉਂਕਿ ਸ਼ਰਾਬ ਤੇ ਦੁੱਧ ਦੋਵੇਂ ਹੀ ਵਿਜਾਤੀ ਹਨ। ਇਸੇ ਤਰ੍ਹਾਂ ਸੱਚ ਤੇ ਕੂੜ ਦੋਵੇਂ ਵਿਜਾਤੀ ਹਨ। ਸੱਚ ਵਿਚ ਸਚਿਆਰ ਹੀ ਲੀਨ ਹੋ ਸਕਦਾ ਹੈ, ਕੂੜਿਆਰ ਨਹੀਂ।

ਮਨੁੱਖ ਨੇ ਸਿਰਫ਼ ਸਚਿਆਰਾ ਹੋਣਾ ਹੈ। ਸਚਿਆਰਾ ਹੁੰਦਿਆਂ ਹੀ ਪ੍ਰਤੀਤ ਹੋ ਜਾਂਦਾ ਹੈ ਕਿ ਮੈਂ ਸੱਚ ਤਕ ਪਹੁੰਚ ਗਿਆ ਹਾਂ। ਮੈਂ ਮੰਜ਼ਿਲ ਨੂੰ ਪਾ ਲਿਆ ਹੈ, ਸੱਚ ਦਾ ਮਿਲਣ ਹੋ ਗਿਆ ਹੈ। ਸੱਚ ਦਾ ਮਿਲਣ ਪਰਮ-ਵਿਸ਼ਰਾਮ ਦਾ ਮਿਲਣ ਹੈ। ਸੱਚ ਦਾ ਮਿਲਣ ਪਰਮ-ਆਨੰਦ ਦਾ ਮਿਲਣ ਹੈ। ਸੱਚ ਦਾ ਮਿਲਣ ਜੀਵਨ ਦੇ ਮੂਲ ਦਾ ਮਿਲਣ ਹੈ। ਇਸ ਮਿਲਣ ਉਪ੍ਰੰਤ ਜਨਮ ਨਹੀਂ, ਤੇ ਨਾ ਹੀ ਮਰਨ ਹੈ। ਸੱਚ ਦਾ ਮਿਲਣ ਪ੍ਰਕਾਸ਼ ਦਾ ਮਿਲਣ ਹੈ। ਸੱਚ ਦਾ ਮਿਲਣ ਖੇੜਿਆਂ ਦਾ ਮਿਲਣ ਹੈ। ਕੂੜ ਦੁੱਖ ਹੈ, ਕਲੇਸ਼ ਹੈ। ਕੂੜ ਬਿਪਤਾ ਹੈ, ਕੂੜ ਕੇਵਲ ਕਲਪਨਾ ਮਾਤਰ ਹੈ, ਕੂੜ ਸੁਪਨਾ ਹੈ। ਸੱਚ ਹਕੀਕਤ ਹੈ, ਸੱਚ ਵਾਸਤਵਿਕ ਹੈ, ਕੂੜ ਤਾਂ ਕੇਵਲ ਸੁਪਨਾ ਹੈ।

ਲੇਕਿਨ ਸੁਪਨੇ ਦੀ ਆਪਣੀ ਮਹਾਨਤਾ ਹੁੰਦੀ ਹੈ। ਸੁਪਨਾ ਮਨੁੱਖ ਉੱਤੇ ਆਪਣਾ ਅਸਰ ਛੱਡਦਾ ਹੈ। ਇਸ ਵਾਸਤੇ ਕੋਈ ਵਾਸਤਵਿਕ ਜੀਵਨ ਬਤੀਤ ਕਰਦਾ ਹੈ, ਕੋਈ ਸੁਪਨ ਜੀਵਨ ਬਤੀਤ ਕਰਦਾ ਹੈ। ਕੋਈ ਹਕੀਕਤ ਵਿਚ ਜਿਉਂਦਾ ਹੈ ਅਤੇ ਕੋਈ ਸੁਪਨਿਆਂ ਦੀ ਦੁਨੀਆ ਵਿਚ, ਖ਼ਾਬਾਂ ਦੀ ਦੁਨੀਆ ਵਿਚ ਜਿਉਂਦਾ ਹੈ। ਖ਼ਾਬ ਦੀ ਆਪਣੀ ਹਸਤੀ ਹੈ, ਪਰ ਫਿਰ ਵੀ ਕੂੜ ਹੈ, ਝੂਠ ਹੈ। ਸੋ ਖ਼ਾਬਾਂ ਵਿਚ ਜਿਊਣ ਵਾਲਾ ਮਨੁੱਖ ਝੂਠ ਵਿਚ ਜੀਅ ਰਿਹਾ ਹੈ। ਖ਼ਾਬਾਂ ਵਿਚ ਜਿਊਣ ਵਾਲਾ ਮਨੁੱਖ ਮਿਥਿਆ ਜ਼ਿੰਦਗੀ ਬਤੀਤ ਕਰਦਾ ਹੈ। ਜੇ ਸਚਿਆਰ ਹੋਣਾ ਹੈ, ਤਾਂ ਹੀ ਸੱਚ ਦਾ ਮਿਲਣ ਨਸੀਬ ਹੋ ਸਕਦਾ ਹੈ। ਸੋ ਸਤਿਗੁਰੂ ਫ਼ੁਰਮਾਨ ਕਰਦੇ ਹਨ, "ਕਿਵ ਸਚਿਆਰਾ ਹੋਈਐ"—ਕਿਵੇਂ ਸਚਿਆਰ ਬਣੀਏ ? "ਕਿਵ ਕੂੜੈ ਤੁਟੈ ਪਾਲਿ"—ਝੂਠ ਦੀ ਕੰਧ ਕਿਵੇਂ ਟੁੱਟੇ ? ਉੱਤਰ ਹੈ—"ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥" ਹੁਕਮ, ਭਾਵ ਪਰਮਾਤਮਾ ਦੀ ਰਜ਼ਾ ਵਿਚ ਚੱਲਣਾ, ਉਸ ਦੀ ਪ੍ਰਸੰਨਤਾ ਵਿਚ ਰਹਿਣਾ ਤੇ ਉਸਦੇ ਹੁਕਮ ਨੂੰ ਮੰਨ ਕੇ ਚੱਲਣ ਨਾਲ ਹੀ ਕੂੜ ਦੀ ਕੰਧ ਟੁੱਟ ਸਕਦੀ ਹੈ।

ਕਿਹੜੇ ਹੁਕਮ ਨੂੰ ਮੰਨ ਕੇ ਚੱਲਣਾ ਹੈ ? ਕਿਸ ਹੁਕਮੀ ਦੀ ਰਜ਼ਾ ਵਿਚ ਚੱਲਣਾ ਹੈ ? ਜੋ ਨਾਲ ਲਿਖਿਆ ਹੋਇਆ ਹੈ। ਪ੍ਰਭੂ ਦਾ ਨਿਯਮ ਮਨੁੱਖ ਦੇ ਨਾਲ ਲਿਖਿਆ ਹੋਇਆ ਹੈ। ਜ਼ਿਆਦਾ ਬੋਲੇਂਗਾ, ਮਨ ਖਿੰਡ ਜਾਵੇਗਾ। ਜ਼ਿਆਦਾ ਖਾਵੇਂਗਾ, ਰੋਗੀ ਹੋ ਜਾਵੇਂਗਾ। ਜ਼ਿਆਦਾ ਸੋਚੇਂਗਾ, ਦਿਮਾਗ਼ 'ਤੇ ਬੋਝ ਪੈ ਜਾਏਗਾ। ਜ਼ਿਆਦਾ ਫ਼ਿਕਰਮੰਦ ਅਤੇ ਚਿੰਤਾਵਾਂ ਵਿਚ ਜੀਵੇਂਗਾ, ਤਵਾਜ਼ਨ ਖੋ ਬੈਠੇਂਗਾ। ਇਹ ਤਾਂ ਅਸੀਂ ਰੋਜ਼ ਵੇਖਦੇ ਹਾਂ। ਦੁੱਖ ਕੀ ਹੈ ? ਨਿਯਮ ਦੀ ਉਲੰਘਣਾ, ਹੁਕਮ ਦੀ ਉਲੰਘਣਾ। ਸੱਚ ਕੀ ਹੈ ? ਹੁਕਮ ਦੀ ਪਾਲਣਾ ਕਰਨਾ; ਨਿਯਮ ਦੀ ਪਾਲਣਾ ਕਰਨੀ। ਦੁੱਖ ਪਰਮਾਤਮਾ ਦੀ ਤਰਫ਼ੋਂ ਕੋਈ ਦਿੱਤੀ ਹੋਈ ਕਰੋਪੀ ਨਹੀਂ, ਸਜ਼ਾ ਨਹੀਂ, ਬਲਕਿ ਖ਼ੁਦਾ ਦੇ ਨਿਯਮਾਂ ਦੀ ਉਲੰਘਣਾ ਕਰਨ ਦਾ ਫਲ ਹੈ। ਪਰਮਾਤਮਾ ਤਾਂ ਦਿਆਲੂ ਹੈ। ਕੋਈ ਜ਼ਾਲਮ ਹੀ ਸਜ਼ਾ ਦੇ ਸਕਦਾ ਹੈ। ਕੋਈ ਕਠੋਰ ਹੀ ਸਜ਼ਾ ਦੇ ਸਕਦਾ

ਹੈ। ਚਿੱਤ ਨੂੰ ਕਠੋਰ ਕੀਤੇ ਬਿਨਾਂ, ਕਿਸੇ ਨੂੰ ਸਜ਼ਾ ਨਹੀਂ ਦਿੱਤੀ ਜਾ ਸਕਦੀ। ਕਿਸੇ ਨੂੰ ਦੁੱਖ ਨਹੀਂ ਦਿੱਤਾ ਜਾ ਸਕਦਾ। ਜਦ ਕੋਈ ਦੁੱਖ ਭੋਗਦਾ ਹੈ, ਤਾਂ ਦੁੱਖ ਭੋਗਣ ਦੀ ਜ਼ਿੰਮੇਵਾਰੀ ਉਸਦੀ ਸਵੈਮ ਦੀ ਹੈ, ਉਸਦੀ ਆਪਣੀ ਹੈ। ਦੁੱਖ ਦਾ ਮਤਲਬ ਨਿਯਮ ਦੀ ਉਲੰਘਣਾ ਹੈ। ਜਿੱਥੇ ਕਿਸੇ ਸਰੀਰਕ ਪੀੜਾ ਦਾ ਜਨਮ ਹੋ ਗਿਆ, ਮਾਨਸਿਕ ਪੀੜਾ ਦਾ ਜਨਮ ਹੋ ਗਿਆ, ਸਮਝ ਲਉ ਉੱਥੇ ਕਿਸੇ ਨਿਯਮ ਦੀ ਉਲੰਘਣਾ ਹੋ ਗਈ ਹੈ। ਮਨੁੱਖ ਹੁਕਮ ਦੀ ਉਲੰਘਣਾ ਕਰ ਸਕਦਾ ਹੈ। ਇਸ ਤਰ੍ਹਾਂ ਦੀ ਖੁੱਲ੍ਹ ਪਰੀਪੂਰਨ ਪਰਮਾਤਮਾ ਨੇ ਦੇ ਰੱਖੀ ਹੈ। ਅਗਰ ਇਤਨੀ ਖੁੱਲ੍ਹ ਵੀ ਨਹੀਂ ਦਿੱਤੀ, ਅਤੇ ਮਜਬੂਰੀ ਸਿਰਫ਼ ਹੁਕਮ ਮੰਨਣ ਦੀ ਹੀ ਹੈ, ਭਾਵ ਹੁਕਮ ਨੂੰ ਮੰਨ ਕੇ ਹੀ ਜਿਊਣਾ ਹੈ, ਤਾਂ ਫਿਰ ਉਪਦੇਸ਼, ਸੰਦੇਸ਼ ਦੇਣ ਦੀ ਕੋਈ ਲੋੜ ਹੀ ਨਹੀਂ ਰਹਿ ਜਾਂਦੀ। ਇਹ ਗੱਲ ਬੰਦੇ ਲਈ ਵਿਅਰਥ ਹੋ ਜਾਂਦੀ ਹੈ ਕਿ ਐ ਬੰਦੇ! ਤੂੰ ਪ੍ਰਭੂ ਦਾ ਹੁਕਮ ਮੰਨ, ਉਸਦੇ ਹੁਕਮ ਵਿਚ ਜੀਅ, ਉਸਦੀ ਰਜ਼ਾ ਵਿਚ ਦਿਨ ਕੱਟੀ ਕਰ। ਅਗਰ ਮਨੁੱਖ ਰਜ਼ਾ ਤੋਂ ਉਲਟ ਜੀਅ ਹੀ ਨਹੀਂ ਸਕਦਾ, ਤਾਂ ਰਜ਼ਾ ਵਿਚ ਚੱਲਣ ਦਾ ਉਪਦੇਸ਼ ਬੇ-ਮਾਅਨੇ ਹੋ ਜਾਂਦਾ ਹੈ। ਜੇ ਮਨੁੱਖ ਨਿਯਮ ਨੂੰ ਰੱਦ ਹੀ ਨਹੀਂ ਕਰ ਸਕਦਾ, ਤਾਂ ਹੁਕਮ ਵਿਚ ਚੱਲਣ ਦਾ ਉਪਦੇਸ਼ ਉਸ ਲਈ ਕੀ ਮਾਅਨੇ ਰੱਖਦਾ ਹੈ।

ਮਨੁੱਖ ਦੀ ਇਹੀ ਮਹਾਨਤਾ ਹੈ ਕਿ ਉਹ ਹੁਕਮ ਦੀ ਪਾਲਣਾ ਵੀ ਕਰ ਸਕਦਾ ਹੈ ਅਤੇ ਉਲੰਘਣਾ ਵੀ। ਰਜ਼ਾ ਵਿਚ ਵੀ ਰਹਿ ਸਕਦਾ ਹੈ, ਰਜ਼ਾ ਤੋਂ ਉਲਟ ਵੀ ਜੀਵਨ ਗੁਜ਼ਾਰ ਸਕਦਾ ਹੈ। ਰਜ਼ਾ ਵਿਚ ਚੱਲਣ ਨਾਲ ਮਨੁੱਖ ਨੂੰ ਸੁੱਖ ਮਿਲਦਾ ਹੈ। ਪ੍ਰਭੂ ਦੀ ਇਹੀ ਖ਼ਾਹਿਸ਼ ਹੈ ਕਿ ਜੀਵ ਸੁੱਖ ਭੋਗਣ। ਜੀਵ ਆਨੰਦ ਮਾਣਨ। ਜੀਵ ਪ੍ਰਸੰਨ ਰਹਿਣ। ਜੀਵ ਖਿੜੇ ਰਹਿਣ। ਪਰ ਜੇ ਨਿਯਮ ਦੀ ਉਲੰਘਣਾ ਕੀਤੀ ਹੈ ਤਾਂ ਇਹ ਪ੍ਰਭੂ ਦੀ ਰਜ਼ਾ ਦੇ ਉਲਟ ਹੈ। ਇਹ ਉਸਦੀ ਚਾਹਤ ਨਹੀਂ। ਲੇਕਿਨ ਉਸਨੇ ਖੁੱਲ੍ਹ ਦਿੱਤੀ ਏ, ਇਹ ਵੀ ਤਾਂ ਉਸਦੀ ਦਇਆ ਹੈ। ਇਹ ਵੀ ਤਾਂ ਉਸਦੀ ਬਖ਼ਸ਼ਿਸ਼ ਹੈ। ਇਹ ਵੀ ਉਸਦੀ ਰਹਿਮਤ ਹੈ। ਜਿਵੇਂ ਹੀ ਨਿਯਮ ਦੀ ਉਲੰਘਣਾ ਹੋਈ, ਤਿਵੇਂ ਹੀ ਦੁੱਖਾਂ ਦਾ ਜਨਮ ਹੋ ਗਿਆ। ਜਿਵੇਂ ਮਨੁੱਖ ਅੱਖ ਬੰਦ ਕਰ ਕੇ ਵੀ ਚੱਲ ਸਕਦਾ ਹੈ, ਤੇ ਅੱਖਾਂ ਖੋਲ੍ਹ ਕੇ ਵੀ ਚੱਲ ਸਕਦਾ ਹੈ। ਜੇ ਅੱਖ ਬੰਦ ਕਰ ਕੇ ਚੱਲੇਗਾ ਤਾਂ ਠੋਕਰ ਖਾਏਗਾ। ਗਿਰੇਗਾ, ਚੋਟਾਂ ਲੱਗਣਗੀਆਂ। ਹੁਣ ਜਦ ਚੋਟਾਂ ਲੱਗਣ ਅਤੇ ਜ਼ਖ਼ਮ ਹੋਣ 'ਤੇ ਪ੍ਰਭੂ ਪਾਸ ਗਿਲਾ ਕਰੇ ਕਿ ਮੈਂ ਠੋਕਰ ਖਾ ਗਿਆ ਹਾਂ, ਤਾਂ ਪ੍ਰਭੂ ਐਸਾ ਕਹਿ ਸਕਦਾ ਹੈ, 'ਤੂੰ ਨਿਯਮ ਦੀ ਉਲੰਘਣਾ ਕੀਤੀ ਏ। ਅੱਖਾਂ ਖੋਲ੍ਹ ਕੇ ਚੱਲਣਾ ਸੀ, ਵੇਖ ਕੇ ਚੱਲਣਾ ਸੀ।' ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਇਕ ਬੜਾ ਸੁੰਦਰ ਵਾਕ ਹੈ:

**ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਅਉਗਨੁ ਕਰੈ॥**
**ਕਾਹੇ ਕੀ ਕੁਸਲਾਤ ਹਾਥਿ ਦੀਪੁ ਕੂਏ ਪਰੈ॥** *(ਪੰਨਾ 1376)*

ਪ੍ਰਭੂ ਨੇ ਮਨੁੱਖ ਦੇ ਹੱਥ ਵਿਚ ਬੁੱਧੀ ਦਾ ਦੀਪਕ ਪਕੜਾ ਦਿੱਤਾ ਹੋਇਆ ਹੈ ਕਿ ਤੂੰ ਇਸ ਦੇ ਚਾਨਣ ਵਿਚ ਆਪਣਾ ਜੀਵਨ ਬਤੀਤ ਕਰ। ਪਰ ਜੇ ਮਨੁੱਖ ਅੱਖ ਬੰਦ ਕਰ ਕੇ ਚੱਲੇ, ਇਸ ਚਾਨਣ ਦਾ ਲਾਹਾ ਹੀ ਨਾ ਲਵੇ, ਤਾਂ ਠੋਕਰ ਖਾ ਕੇ ਗਿਰੇਗਾ ਹੀ। ਇਹ ਜ਼ਿੰਮੇਵਾਰੀ ਪ੍ਰਭੂ ਦੀ ਨਹੀਂ ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫ਼ੁਰਮਾਨ ਹੈ:

**ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ॥** *(ਪੰਨਾ 360)*

ਕਰਤੇ ਪੁਰਖ 'ਤੇ ਕੋਈ ਦੋਸ਼ ਨਹੀਂ ਆਉਂਦਾ। ਪ੍ਰਭੂ 'ਤੇ ਕੋਈ ਦੋਸ਼ ਨਹੀਂ ਆਉਂਦਾ। ਜਦ ਜੀਵ ਹੀ ਨਿਯਮ ਦੀ ਉਲੰਘਣਾ ਕਰਦਾ ਹੈ ਤਾਂ ਦੁੱਖ ਭੋਗਣ ਦੇ ਕੋਈ ਨਾ ਕੋਈ ਕਾਰਨ, ਵਸੀਲੇ ਪੈਦਾ ਹੋ ਹੀ ਜਾਂਦੇ ਹਨ। ਮਨੁੱਖ ਨੂੰ ਦੁਖੀ ਹੋਣਾ ਹੀ ਪੈਂਦਾ ਹੈ। ਮਨੁੱਖ ਨੂੰ ਬਿਪਤਾ ਸਹੇੜਨੀ ਹੀ ਪੈਂਦੀ ਹੈ। ਸੋ ਸੁਖ ਤਾਂ ਪ੍ਰਭੂ ਦੀ ਰਜ਼ਾ ਵਿਚ ਹੈ। ਪ੍ਰਭੂ ਦੀ ਚਾਹਤ ਹੈ, ਪ੍ਰਭੂ ਦੀ ਮੰਗ ਹੈ ਕਿ ਜੀਵ ਹਮੇਸ਼ਾ ਸੁਖੀ ਰਹੇ। ਪਰ ਜਦੋਂ ਵੀ ਮਨੁੱਖ ਰਜ਼ਾ ਤੋਂ ਉਲਟ ਚੱਲਿਆ ਹੈ, ਹੁਕਮ ਤੋਂ ਉਲਟ ਚੱਲਿਆ ਹੈ, ਨਿਯਮ ਦੀ ਉਲੰਘਣਾ ਕੀਤੀ ਹੈ, ਉਸਨੂੰ ਸਿਵਾਏ ਦੁੱਖ ਤੋਂ ਹੋਰ ਕੁਝ ਨਹੀਂ ਮਿਲਦਾ।

ਅਸੀਂ ਦੇਖਦੇ ਹਾਂ ਕਿ ਸੜਕ 'ਤੇ ਚੱਲਣ ਵਾਲਿਆਂ ਵਾਸਤੇ ਬਕਾਇਦਾ ਟ੍ਰੈਫ਼ਿਕ ਨਿਯਮ, ਨਿਰਧਾਰਤ ਕੀਤੇ ਗਏ ਹਨ। ਉਹ ਇਸ ਵਾਸਤੇ ਕੀਤੇ ਗਏ ਹਨ ਕਿ ਸੜਕ 'ਤੇ ਚੱਲਣ ਵਾਲਿਆਂ ਦਾ ਆਪਸ ਵਿਚ ਟਕਰਾਓ ਨਾ ਹੋਵੇ। ਖ਼ਾਹਮਖ਼ਾਹ ਕਿਸੇ ਦੀ ਜਾਨ ਨਾ ਚਲੀ ਜਾਏ। ਜੇ ਕੋਈ ਮਨੁੱਖ ਇਹ ਆਖੇ ਅਤੇ ਦਾਅਵੇ ਨਾਲ ਆਖੇ ਕਿ ਮੈਂ ਚੱਲਣਾ ਤਾਂ ਸੜਕ 'ਤੇ ਹੈ ਪਰ ਨਿਯਮਾਂ ਦੀ ਪਾਲਣਾ ਨਹੀਂ ਕਰਨੀ। ਮੈਂ ਟ੍ਰੈਫ਼ਿਕ ਨਿਯਮਾਂ ਦੀ ਪਾਬੰਦੀ ਨਹੀਂ ਰੱਖਣੀ, ਤਾਂ ਉਹ ਗਿਰੇਗਾ, ਚੋਟ ਖਾਏਗਾ। ਇਸ ਚੋਟ ਦੀ ਜ਼ਿੰਮੇਵਾਰੀ ਗਿਰਨ ਵਾਲੇ ਦੀ ਆਪਣੀ ਹੈ। ਕਿਉਂਕਿ ਨਿਯਮ ਤਾਂ ਸਥਾਪਤ ਹੋ ਚੁੱਕਿਆ ਹੈ। ਸੰਸਾਰ ਵਿਚ ਜੀਵਨ ਨੂੰ ਚਲਾਉਣ ਦੇ ਨਿਯਮ ਪ੍ਰਭੂ ਨੇ ਹੀ ਬਣਾ ਰੱਖੇ ਹਨ।

ਨਿਯਮ ਕੀ ਹਨ ? ਧਰਮ ਗ੍ਰੰਥਾਂ ਦੀ ਬਾਣੀ ਹੀ ਪ੍ਰਭੂ ਦੇ ਨਿਯਮ ਹਨ। ਮਹਾਂਪੁਰਸ਼ਾਂ ਦੇ ਉਪਦੇਸ਼ ਹੀ ਅਕਾਲਪੁਰਖ ਦੇ ਨਿਯਮ ਹਨ। ਉਹ ਗਾਹੇ ਬਗਾਹੇ ਦੱਸਦੇ ਰਹੇ ਹਨ ਕਿ ਜੀਵਨ ਜਿਊਣ ਦੇ ਦਸਤੂਰ ਇਹ ਹਨ। ਜਿੱਥੇ ਵੀ ਨਿਯਮ ਦੀ ਉਲੰਘਣਾ ਕੀਤੀ, ਦੁੱਖ ਦੇ ਸਿਵਾਏ ਹੋਰ ਕੁਝ ਨਹੀਂ ਮਿਲੇਗਾ। ਬਿਪਤਾ ਤੋਂ ਸਿਵਾਏ ਹੋਰ ਕੁਝ ਨਹੀਂ ਮਿਲੇਗਾ। ਇਸੇ ਨਿਯਮ ਨੂੰ ਗੁਰੂ ਨਾਨਕ ਦੇਵ ਜੀ ਮਹਾਰਾਜ ਹੁਕਮ ਕਹਿੰਦੇ ਹਨ—ਐ ਬੰਦੇ! ਉਸਦਾ ਇਹ ਹੁਕਮ ਤੇਰੇ ਨਾਲ ਲਿਖਿਆ ਹੋਇਆ ਹੈ। ਤੂੰ ਅੱਖਾਂ ਦਾ ਗ਼ਲਤ ਇਸਤੇਮਾਲ ਕਰੇਂਗਾ ਅਤੇ ਜ਼ਿਆਦਾ ਇਸਤੇਮਾਲ ਕਰੇਂਗਾ, ਅੱਖਾਂ ਰੋਗੀ ਹੋ ਜਾਣਗੀਆਂ। ਤੂੰ ਜ਼ਬਾਨ ਉੱਤੇ ਮਿਥਿਆ ਵਾਕ ਰੱਖੇਂਗਾ, ਰਸਨਾ ਮੈਲੀ ਹੋ ਜਾਏਗੀ। ਤੂੰ ਕਿਸੇ ਵਾਸਤੇ ਮੁਸ਼ਕਲਾਂ ਪੈਦਾ ਕਰੇਂਗਾ ਤਾਂ ਤੈਨੂੰ ਆਪ ਮੁਸ਼ਕਲਾਂ ਭਰੀ ਜ਼ਿੰਦਗੀ ਬਤੀਤ ਕਰਨੀ ਪਏਗੀ। ਪ੍ਰਭੂ ਨੇ ਇਸ ਢੰਗ ਦਾ ਨਿਯਮ ਬਣਾ ਰਖਿਐ। ਜਿਵੇਂ ਧਰਤੀ ਵਿਚ ਇਕ ਵੀ ਬੀਜ ਬੀਜ ਦੇਈਏ, ਤਾਂ ਉਹ ਅਨੰਤ ਗੁਣਾ ਹੋ ਕੇ ਵਾਪਸ ਆਉਂਦਾ ਹੈ। ਬੀਜ ਚਾਹੇ ਚੰਗਾ ਬੋਈਏ ਚਾਹੇ ਮਾੜਾ, ਚਾਹੇ ਕਿਸੇ ਜ਼ਹਿਰੀਲੇ ਬੂਟੇ ਦਾ ਬੀਜ ਬੋਈਏ ਜਾਂ ਕਿਸੇ ਅੰਮ੍ਰਿਤ ਫਲ ਦੇਣ ਵਾਲੇ ਫਲਦਾਰ ਦਰੱਖ਼ਤ ਦਾ, ਇਕ ਬੀਜ ਅਨੰਤ ਬੀਜ ਹੋ ਕੇ ਪ੍ਰਫੁਲਤ ਹੁੰਦਾ ਹੈ। ਬੋਇਆ ਤਾਂ ਇਕ ਦਾਣਾ ਸੀ, ਪਰ ਉਹ ਅਨੰਤ ਦਾਣੇ ਹੋ ਕੇ ਵਾਪਸ ਆਉਂਦਾ ਹੈ। ਇਸੇ ਤਰ੍ਹਾਂ ਅਸੀਂ ਚਾਹੇ ਸ਼ੁਭ ਕਰਮ ਕਰੀਏ ਚਾਹੇ ਅਸ਼ੁਭ, ਇਹ ਅਨੰਤ ਗੁਣਾ ਹੋ ਕੇ ਵਾਪਸ ਆਉਂਦੇ ਹਨ। ਕਿਸੇ ਨੂੰ ਹਸਾਇਆਂ ਹਾਸਿਆਂ ਨਾਲ ਝੋਲੀ ਭਰ ਜਾਂਦੀ ਹੈ। ਤੂੰ ਕਿਸੇ ਨੂੰ ਇਕ ਫੁੱਲ ਭੇਟ ਕੀਤਾ ਹੈ ਤਾਂ ਤੇਰੇ ਸਮੁੱਚੇ ਰਸਤੇ ਵਿਚ ਫੁੱਲ ਵਿਛ ਜਾਣਗੇ। ਪਰ ਯਾਦ ਰੱਖ, ਤੂੰ ਕਿਸੇ ਦੇ ਰਸਤੇ ਵਿਚ ਸਿਰਫ਼ ਇਕ ਕੰਡਾ ਰੱਖਿਐ, ਤੈਨੂੰ ਜ਼ਿੰਦਗੀ ਦੀ ਹਰ ਰਾਹ ਵਿਚ ਕੰਡਿਆਂ ਤੋਂ ਬਿਨਾਂ ਹੋਰ ਕੁਝ ਨਹੀਂ ਮਿਲਣਾ। ਜੇ ਤੂੰ ਕਿਸੇ ਦੇ ਰਸਤੇ ਵਿਚ ਸਿਰਫ਼ ਇਕ ਰੋੜਾ ਵੀ ਰੱਖਿਆ ਹੈ ਤਾਂ ਜਿਧਰ ਜਾਵੇਂਗਾ ਰੋੜਿਆਂ 'ਤੇ ਹੀ ਚੱਲਣਾ ਪਏਗਾ।

ਕਿਹਾ ਜਾਂਦਾ ਹੈ ਕਿ—"ਦਿਤਾ ਲਈਐ ਆਪਣਾ, ਅਣਦਿਤਾ ਕਛੁ ਹਥਿ ਨ ਆਵੈ॥" ਜ਼ਮੀਨ ਨੂੰ ਜੋ ਕੁਝ ਦੇਈਏ, ਵਾਪਸ ਆਉਂਦਾ ਹੈ। ਜਗਤ ਨੂੰ ਜੋ ਕੁਝ ਦੇਵੀਏ, ਵਾਪਸ ਆਉਂਦਾ ਹੈ। ਅਨੰਤ ਗੁਣਾ ਹੋ ਕੇ ਵਾਪਸ ਆਉਂਦਾ ਹੈ। ਬਸ ਇਹੀ ਨਿਯਮ ਹੈ। ਜੇ ਸਾਡੀ ਝੋਲੀ ਦੁੱਖਾਂ ਨਾਲ ਭਰੀ ਹੋਈ ਹੈ, ਤਾਂ ਜਗਤ ਨੂੰ ਦੁੱਖ ਦਿੱਤਾ ਹੋਵੇਗਾ। ਜੇ ਸਾਡੀ ਅੱਖ ਹੰਝੂਆਂ ਨਾਲ ਭਰੀ ਹੋਈ ਹੈ, ਤਾਂ ਕਿਸੇ ਨੂੰ ਰੋਣ 'ਤੇ ਮਜਬੂਰ ਕੀਤਾ ਹੋਵੇਗਾ। ਇਕ ਆਲਮ ਦਾ ਕਹਿਣਾ ਹੈ:

*ਮਾਨਾ ਕਿ ਇਸ ਜ਼ਮੀਂ ਕੋ ਨਾ ਗੁਲਜ਼ਾਰ ਕਰ ਸਕੇ।*
*ਕੁਛ ਖਾਰ ਕਮ ਹੀ ਕਰ ਗਏ ਗੁਜ਼ਰੇ ਜਿਧਰ ਸੇ ਹਮ।*

ਇਹ ਠੀਕ ਹੈ ਕਿ ਸਮੁੱਚੀ ਧਰਤੀ ਨੂੰ ਗੁਲਸਤਾਂ ਨਹੀਂ ਬਣਾ ਸਕੇ ਪਰ ਜਿਥੋਂ ਲੰਘੇ ਹਾਂ ਕੁਝ ਕੰਡੇ ਜ਼ਰੂਰ ਹੂੰਝੇ ਹਨ, ਪੱਥਰਾਂ ਨੂੰ ਜ਼ਰੂਰ ਚੁਣਿਆ ਹੈ ਤਾਂ ਕਿ ਹੋਰ ਲੋਕੀਂ ਰਸਤਿਆਂ ਨੂੰ ਆਸਾਨੀ ਨਾਲ ਪਾਰ ਕਰ ਸਕਣ। ਜੋ ਕਿਸੇ ਦਾ ਰਸਤਾ ਆਸਾਨ ਕਰਦਾ ਹੈ, ਉਸ ਮਨੁੱਖ ਦੇ ਆਪਣੇ ਰਸਤੇ ਆਸਾਨ ਹੋ ਜਾਂਦੇ ਹਨ ਅਤੇ ਜੋ ਕਿਸੇ ਦਾ ਰਸਤਾ ਮੁਸ਼ਕਲ ਕਰਦਾ ਹੈ, ਉਸਦੀ ਜ਼ਿੰਦਗੀ ਵਿਚ ਚਾਰੋ ਪਾਸੇਂ ਸਿਵਾਏ ਮੁਸ਼ਕਲਾਂ ਦੇ ਹੋਰ ਕੁਝ ਨਹੀਂ ਆਉਂਦਾ। ਸਾਹਿਬ ਕਹਿੰਦੇ ਹਨ—ਇਹੀ ਹੁਕਮ ਤੇਰੇ ਨਾਲ ਲਿਖਿਆ ਹੋਇਆ ਹੈ:

**ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥**

ਇਹ ਹੁਕਮ ਤੇਰੇ ਨਾਲ ਲਿਖਿਆ ਹੋਇਆ ਹੈ। ਇਸਨੂੰ ਤੂੰ ਮੰਨ ਵੀ ਸਕਦਾ ਹੈਂ ਤੇ ਠੁਕਰਾ ਵੀ ਸਕਦਾ ਹੈਂ। ਤੂੰ ਨਿਯਮ ਦੀ ਪਾਲਣਾ ਵੀ ਕਰ ਸਕਦਾ ਹੈਂ ਅਤੇ ਇਹ ਗੱਲ ਸਪੱਸ਼ਟ ਹੈ ਕਿ ਅਗਰ ਮਨੁੱਖ ਨਿਯਮ ਦੀ ਉਲੰਘਣਾ ਹੀ ਨਹੀਂ ਕਰਦਾ ਤਾਂ ਨਿਯਮ ਦੀ ਪਾਲਣਾ ਕਰਨਾ ਉਸਦੀ ਮਜਬੂਰੀ ਹੋਵੇ, ਤਾਂ ਨਿਯਮ ਦੀ ਪਾਲਣਾ ਕਰਨ ਦਾ ਉਪਦੇਸ਼ ਬੇਅਰਥ ਹੋ ਜਾਂਦਾ ਹੈ, ਫ਼ਜ਼ੂਲ ਹੋ ਜਾਂਦਾ ਹੈ।

ਇਸਲਾਮੀ ਸਾਹਿਤ ਦੇ ਅੰਦਰ ਇਕ ਬੜੀ ਸੁੰਦਰ ਗਾਥਾ ਹੈ। ਹਜ਼ਰਤ ਅਲੀ ਪੈਗੰਬਰੀ ਪੁਰਸ਼ ਮੁਹੰਮਦ ਸਾਹਿਬ ਨੂੰ ਪੁੱਛਦੇ ਹਨ—ਦਸਤਬਸਤਾ ਹਜ਼ਰਤ ਕੁਛ ਮੈਂ ਵੀ ਕਰ ਸਕਦਾ ਹਾਂ ਜਾਂ ਸਭ ਕੁਝ ਖ਼ੁਦਾ ਹੀ ਕਰਦਾ ਹੈ? ਅੱਲ੍ਹਾ ਹੀ ਕਰਦਾ ਹੈ? ਅਕਸਰ ਪੈਗੰਬਰੀ ਪੁਰਸ਼ ਬਾਰੀਕ-ਬੀਨ ਹੁੰਦੇ ਹਨ। ਮੁਹੰਮਦ ਸਾਹਿਬ ਵੀ ਬੜੇ ਦੂਰ-ਦ੍ਰਿਸ਼ਟੀ ਵਾਲੇ ਸਨ। ਉਨ੍ਹਾਂ ਨੇ ਕਿਹਾ, "ਅਲੀ! ਜੇ ਮੈਂ ਤੈਨੂੰ ਸ਼ਬਦ ਪ੍ਰਮਾਣ ਰਾਹੀਂ ਬੋਲ ਕੇ ਸਮਝਾਉਣ ਦੀ ਕੋਸ਼ਿਸ਼ ਕੀਤੀ ਤਾਂ ਤੂੰ ਸਮਝ ਨਹੀਂ ਸਕੇਂਗਾ। ਮੇਰੇ ਬੋਲ ਤੇਰੀ ਬੁੱਧ ਦੀ ਪਕੜ ਵਿਚ ਨਹੀਂ ਆਉਣਗੇ। ਇਸ ਵਾਸਤੇ ਮੈਂ ਕਿਸੇ ਵਕਤ ਤੈਨੂੰ ਪ੍ਰਤੱਖ ਪ੍ਰਮਾਣ ਦੇ ਰਾਹੀਂ ਸਮਝਾਵਾਂਗਾ।" ਹਜ਼ਰਤ ਅਲੀ ਹੱਥ ਜੋੜ ਕੇ ਕਹਿਣ ਲੱਗੇ, "ਪਿਆਸ ਮੈਨੂੰ ਹੁਣ ਹੈ, ਪਾਣੀ ਵੀ ਹੁਣ ਪਿਲਾਓ। ਪ੍ਰਸ਼ਨ ਤਾਂ ਮੇਰੇ ਪ੍ਰਾਣਾਂ 'ਚੋਂ ਹੁਣ ਨਿਕਲਿਆ ਹੈ ਕਿ ਕੁਝ ਮੈਂ ਵੀ ਕਰ ਸਕਦਾ ਹਾਂ ਜਾਂ ਸਭ ਕੁਝ ਖ਼ੁਦਾ ਕਰਦਾ ਹੈ? ਪਤਾ ਨਹੀਂ ਇਹ ਪਿਆਸ ਫਿਰ ਰਹੇ ਜਾਂ ਨਾ ਰਹੇ। ਇਸ ਵਾਸਤੇ ਇਸਦੀ ਪੂਰਤੀ ਹੁਣ ਕਰੋ। ਮੈਨੂੰ ਹੁਣੇ ਈ ਸਮਝਾਓ।" ਮੁਹੰਮਦ ਸਾਹਿਬ ਕਹਿਣ ਲੱਗੇ, "ਅਲੀ! ਤੂੰ ਆਪਣਾ ਇਕ ਪੈਰ ਜ਼ਮੀਨ ਤੋਂ ਉਠਾ ਦੇ, ਚੁੱਕ ਲੈ।" ਹਜ਼ਰਤ ਅਲੀ ਨੇ ਇਕਦਮ ਸੱਜਾ ਪੈਰ ਜ਼ਮੀਨ ਤੋਂ ਚੁੱਕ ਲਿਆ। ਮੁਹੰਮਦ ਸਾਹਿਬ ਕਹਿਣ ਲੱਗੇ, "ਹੁਣ ਦੂਸਰਾ ਵੀ ਉਠਾ। ਦੂਸਰਾ ਪੈਰ ਵੀ ਜ਼ਮੀਨ ਤੋਂ ਚੁੱਕ।" ਮਜਬੂਰ ਹੋ ਕੇ ਅਲੀ ਕਹਿਣ ਲੱਗੇ, "ਇਹ ਤਾਂ ਨਹੀਂ ਹੋ ਸਕਦਾ।

ਮੈਂ ਸਿਰਫ਼ ਇਕ ਪੈਰ ਹੀ ਜ਼ਮੀਨ ਤੋਂ ਚੁੱਕ ਸਕਦਾ ਹਾਂ, ਦੂਸਰਾ ਨਹੀਂ।" ਮੁਹੰਮਦ ਸਾਹਿਬ ਕਹਿਣ ਲੱਗੇ, "ਜੇ ਤੂੰ ਦੂਸਰਾ ਪੈਰ ਵੀ ਜ਼ਮੀਨ ਤੋਂ ਚੁੱਕਣਾ ਹੋਵੇ, ਤਾਂ ਫਿਰ ਤੈਨੂੰ ਕੀ ਕਰਨਾ ਪਵੇਗਾ?" ਹਜ਼ਰਤ ਅਲੀ ਕਹਿਣ ਲੱਗੇ, "ਫਿਰ ਜਿਹੜਾ ਚੁੱਕਿਆ ਹੋਇਆ ਮੇਰਾ ਸੱਜਾ ਪੈਰ ਹੈ, ਉਸਨੂੰ ਜ਼ਮੀਨ 'ਤੇ ਰੱਖਣਾ ਪਵੇਗਾ ਤਾਂ ਹੀ ਮੈਂ ਦੂਸਰਾ ਪੈਰ ਚੁੱਕ ਸਕਾਂਗਾ।" "ਅਲੀ! ਇਹ ਤੇਰੇ ਸਵਾਲ ਦਾ ਜਵਾਬ ਹੈ। ਇਹ ਤੇਰੇ ਪ੍ਰਸ਼ਨ ਦਾ ਉੱਤਰ ਹੈ।" ਦਸਤ ਬਸਤ ਅਲੀ ਕਹਿਣ ਲੱਗੇ, "ਮੈਂ ਨਹੀਂ ਸਮਝਿਆ।" ਤੋ ਮੁਹੰਮਦ ਸਾਹਿਬ ਕਹਿਣ ਲੱਗੇ, "ਤੂੰ ਇਕ ਪੈਰ ਚੁੱਕਣ ਦੀ ਆਜ਼ਾਦੀ ਰੱਖਦਾ ਹੈਂ, ਜ਼ਮੀਨ ਤੋਂ ਚੁੱਕ ਸਕਦਾ ਹੈਂ। ਖੁੱਲ੍ਹ ਹੈ। ਸੋ ਤੂੰ ਸੱਜਾ ਪੈਰ ਚੁੱਕਿਆ ਪਰ ਜੇ ਤੂੰ ਚਾਹੁੰਦਾ ਤਾਂ ਖੱਬਾ ਪੈਰ ਵੀ ਚੁੱਕ ਸਕਦਾ ਸੀ। ਜ਼ਰੂਰੀ ਨਹੀਂ ਸੀ ਕਿ ਤੂੰ ਸੱਜਾ ਪੈਰ ਹੀ ਜ਼ਮੀਨ ਤੋਂ ਚੁੱਕਣਾ ਸੀ, ਖੱਬਾ ਵੀ ਚੁੱਕ ਸਕਦਾ ਸੀ ਪਰ ਜੇ ਇਕ ਦਫ਼ਾ ਸੱਜਾ ਪੈਰ ਜ਼ਮੀਨ ਤੋਂ ਚੁੱਕ ਲਿਆ ਤਾਂ ਉਸੇ ਵਕਤ ਖੱਬਾ ਪੈਰ ਚੁੱਕਣਾ ਔਖਾ ਹੋ ਜਾਂਦਾ ਹੈ।"

ਐ ਮਨੁੱਖ! ਤੂੰ ਸ਼ੁਭ ਕੰਮ ਵੀ ਕਰ ਸਕਦਾ ਹੈਂ ਅਤੇ ਅਸ਼ੁਭ ਵੀ ਕਰ ਸਕਦਾ ਹੈਂ। ਪਰ ਜੇ ਇਕ ਦਫ਼ਾ ਅਸ਼ੁਭ ਕਰਮ ਦੀ ਚੋਣ ਕਰ ਲਈ, ਤਾਂ ਸ਼ੁਭ ਕਰਮ ਉਦੋਂ ਹੀ ਹੋ ਸਕਦਾ ਹੈ, ਜਦ ਅਸ਼ੁਭ ਕਰਮ ਦਾ ਪੈਰ ਤੂੰ ਵਾਪਸ ਰੱਖ ਦੇਵੇਂ।

ਕਰਮ ਕਰਨ ਦੀ ਤੇਰੀ ਸੁਤੰਤਰਤਾ ਹੈ। ਫਲ ਖ਼ੁਦਾ ਦੇ ਹੱਥ ਵਿਚ ਹੈ। ਫਲ ਅੱਲ੍ਹਾ ਦੇ ਹੱਥ ਵਿਚ ਹੈ। ਉਦੋਂ ਤੂੰ ਇਹ ਆਖੇਂ ਕਿ ਬੀਜ ਤਾਂ ਮੈਂ ਬੋਇਆ ਸੀ, ਕੀ ਫਲ ਵੀ ਮੈਂ ਹੀ ਖਾਵਾਂ। ਨਹੀਂ! ਫਲ ਤਾਂ ਤੈਨੂੰ ਖਾਣਾ ਹੀ ਪਵੇਗਾ। ਆਪਣੀ ਝੋਲੀ ਵਿਚ ਫਲ ਤੈਨੂੰ ਰੱਖਣਾ ਹੀ ਪਏਗਾ। ਕਰਮਯੋਗੀ ਸ੍ਰੀ ਕ੍ਰਿਸ਼ਨ ਜੀ ਦਾ ਵੀ ਐਸਾ ਹੀ ਕਹਿਣਾ ਹੈ—ਐ ਅਰਜਨ! ਕਰਮ ਤੇਰੇ ਹੱਥ ਵਿਚ ਹੈ, ਫਲ ਮੇਰੇ ਹੱਥ 'ਚ ਹੈ। ਹਿੰਦੋਸਤਾਨ ਦੇ ਤਮਾਮ ਰਹਿਬਰੀ ਪੁਰਸ਼ਾਂ ਦਾ ਇਹੋ ਕਹਿਣਾ ਹੈ ਕਿ ਐ ਮਨੁੱਖ! ਤੈਨੂੰ ਕਰਮ ਕਰਨ ਦੀ ਪੂਰੀ ਸੁਤੰਤਰਤਾ ਹੈ। ਗੁਰੂ ਨਾਨਕ ਦੀ ਸਿਖਸ਼ਾ ਦੀਖਸ਼ਾ ਵੀ ਇਹੋ ਹੈ:

> **ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ ॥**
> **ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ ॥** *(ਪੰਨਾ 522)*

ਉੱਦਮ ਕਰ। ਇਸ ਦਾ ਮਤਲਬ ਹੈ ਕਿ ਉੱਦਮ ਕਰਨ ਦੀ ਸਮਰੱਥਾ ਮਨੁੱਖ ਕੋਲ ਹੈ। ਪਰ ਆਲਸ ਕਰਨ ਦਾ ਢੰਗ ਵੀ ਮਨੁੱਖ ਕੋਲ ਹੈ। ਮਨੁੱਖ ਆਲਸੀ ਵੀ ਰਹਿ ਸਕਦਾ ਹੈ, ਉੱਦਮ ਵੀ ਕਰ ਸਕਦਾ ਹੈ। ਮਨੁੱਖ ਸ਼ੁਭ ਕਰਮ ਵੀ ਕਰ ਸਕਦਾ ਹੈ, ਅਸ਼ੁਭ ਕਰਮ ਵੀ ਕਰ ਸਕਦਾ ਹੈ। ਮਨੁੱਖ ਅੱਖਾਂ ਖੋਲ੍ਹ ਕੇ ਵੀ ਚੱਲ ਸਕਦਾ ਹੈ, ਅੱਖਾਂ ਬੰਦ ਕਰ ਕੇ ਵੀ ਚੱਲ ਸਕਦਾ ਹੈ।

ਦੁੱਖ ਕੀ ਹੈ? ਨਿਯਮਾਂ ਦੀ ਉਲੰਘਣਾ। ਨਿਯਮਾਂ ਦੀ ਸੂਝ ਨਹੀਂ। ਅਤੇ ਜਦੋਂ ਨਿਯਮ ਦੀ ਸਮਝ ਨਾ ਆਵੇ, ਅਤੇ ਮਨੁੱਖ ਨਿਯਮ ਦੀ ਉਲੰਘਣਾ ਕਰੇ, ਝੋਲੀ ਵਿਚ ਦੁੱਖ ਪੈ ਜਾਂਦੇ ਹਨ। ਦੁਖੀ ਮਨੁੱਖ ਨੂੰ ਇਹ ਸਮਝ ਲੈਣਾ ਚਾਹੀਦਾ ਹੈ ਕਿ ਕਿਧਰੇ ਮੇਰੇ ਕੋਲੋਂ ਹੁਕਮ ਦੀ ਉਲੰਘਣਾ ਤਾਂ ਨਹੀਂ ਹੋ ਗਈ? ਕਿਧਰੇ ਮੇਰੇ ਕੋਲੋਂ ਕਿਸੇ ਨਿਯਮ ਦੀ ਉਲੰਘਣਾ ਤਾ ਨਹੀਂ ਹੋ ਗਈ? ਜਿਸ ਤਰ੍ਹਾਂ ਕਿਸੇ ਦੇਸ਼ ਦੇ ਰਾਜ-ਪ੍ਰਬੰਧ ਚਲਾਉਣ ਲਈ ਰਾਜਸੀ ਕਾਨੂੰਨ ਬਣਾ ਦਿੱਤੇ ਜਾਂਦੇ ਹਨ, ਜੇ ਮਨੁੱਖ ਉਨ੍ਹਾਂ ਨਿਯਮਾਂ ਦੀ ਉਲੰਘਣਾ ਕਰਦਾ ਹੈ ਤਾਂ ਉਸ ਨੂੰ ਰਾਜ-ਦੰਡ ਮਿਲਦਾ ਹੈ। ਕਾਨੂੰਨ ਅਧੀਨ ਉਸਨੂੰ

ਸਜ਼ਾ ਦਿੱਤੀ ਜਾਂਦੀ ਹੈ। ਕਾਨੂੰਨ ਦੀ ਦ੍ਰਿਸ਼ਟੀ ਵਿਚ ਉਹ ਮੁਜਰਿਮ ਹੁੰਦਾ ਹੈ। ਇਸੇ ਤਰ੍ਹਾਂ ਪ੍ਰਭੂ ਨੇ ਵੀ ਨਿਯਮ ਬਣਾ ਰੱਖੇ ਹਨ। ਜਿੱਥੇ ਹੀ ਮਨੁੱਖ ਨਿਯਮ ਦੀ ਉਲੰਘਣਾ ਕਰਦਾ ਹੈ, ਉਸੇ ਵਕਤ ਉਸਦੀ ਝੋਲੀ 'ਚ ਦੁੱਖ ਪੈ ਜਾਂਦੇ ਹਨ। ਪ੍ਰਭੂ ਆਪਣੀ ਤਰਫ਼ੋਂ ਬਿਲਕੁਲ ਨਿਰਲੇਪ ਹੈ। ਇਕ ਪਾਸੇ ਬੈਠਾ ਹੈ। 'ਬੈਠਾ ਵੇਖੇ ਵਕਤ ਟਿਕੇ'—ਤੋਂ ਸਾਹਿਬ ਫ਼ੁਰਮਾਂਦੇ ਹਨ:

**ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥**

ਉਸ ਹੁਕਮੀ ਦੀ ਰਜ਼ਾ ਵਿਚ ਚੱਲਣਾ ਹੈ। ਕਿਹੜੇ ਹੁਕਮੀ ਦੀ ਰਜ਼ਾ ਵਿਚ ਚੱਲਣਾ ਹੈ? ਜੋ ਹੁਕਮ ਨਾਲ ਲਿਖਿਆ ਹੋਇਆ ਹੈ। ਬਸ ਰਜ਼ਾ ਵਿਚ ਚੱਲਦਿਆਂ ਹੀ ਝੂਠ ਦੀ ਕੰਧ ਢਹਿ ਸਕਦੀ ਹੈ। ਝੂਠ ਦੀ ਪਾਲ ਟੁੱਟ ਜਾਂਦੀ ਹੈ। ਮਨੁੱਖ ਸਚਿਆਰ ਹੋ ਜਾਂਦਾ ਹੈ। ਸੱਚ ਵਿਚ ਲੀਨਤਾ ਸੰਭਵ ਹੋ ਜਾਂਦੀ ਹੈ। ਜਦ ਉਹ ਹੁਕਮੀ ਇਤਨਾ ਵੱਡਾ ਹੈ, ਤੇ ਉਸਦੇ ਹੁਕਮ ਵਿਚ ਕੀ ਕੁਝ ਹੋ ਰਿਹਾ ਹੈ। ਕੁਦਰਤੀ ਗੱਲ ਹੈ ਕਿ ਜੇ ਉਹ ਹੁਕਮੀ ਵੱਡਾ ਹੈ ਤਾਂ ਉਸਦਾ ਹੁਕਮ ਵੀ ਬਹੁਤ ਵੱਡਾ ਹੋਵੇਗਾ। ਜਦ ਉਹ ਆਪ ਵੱਡਾ ਹੈ, ਤਾਂ ਉਸਦੀ ਮਰਿਆਦਾ ਵੀ ਬਹੁਤ ਵੱਡੀ ਹੋਵੇਗੀ। ਉਸਦੇ ਹੁਕਮ ਵਿਚ ਕੀ ਕੁਝ ਹੋ ਰਿਹਾ ਹੈ। ਜਗਤ ਗੁਰੂ ਬਾਬਾ ਨਾਨਕ ਜੀ ਫ਼ੁਰਮਾਨ ਕਰਦੇ ਹਨ:

**ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ॥**

ਉਸਦੇ ਬਣਾਏ ਹੋਏ ਨਿਯਮਾਂ ਅਨੁਸਾਰ ਹੀ ਬ੍ਰਹਿਮੰਡ ਵਿਚ ਆਕਾਰ ਬਣਦੇ ਹਨ। ਖੰਡਾਂ-ਬ੍ਰਹਿਮੰਡਾਂ ਦੇ ਆਕਾਰ, ਗ੍ਰਹਿ-ਨਛੱਤਰਾਂ ਦੇ ਆਕਾਰ; ਪਹਾੜਾਂ ਦੇ ਆਕਾਰ; ਦਰਿਆਵਾਂ, ਝੀਲਾਂ ਤੇ ਸਾਗਰਾਂ ਦੇ ਆਕਾਰ। ਪਸ਼ੂ-ਪੰਖੀ, ਕੀੜੇ-ਮਕੌੜੇ, ਬਨਸਪਤੀ ਅਤੇ ਮਨੁੱਖ ਉਸਦੇ ਹੁਕਮ ਭਾਵ ਨਿਯਮਾਂ ਮੁਤਾਬਕ ਹੀ ਚਕ੍ਰ-ਚਿੰਨ੍ਹ ਪ੍ਰਾਪਤ ਕਰਦੇ ਹਨ। ਸਭ ਕੁਝ ਉਸਦੇ ਹੁਕਮ ਵਿਚ ਹੀ ਹੈ। ਭਾਵੇਂ ਅਜੋਕੇ ਸਮੇਂ ਵਿਗਿਆਨ ਆਪਣੀ ਚਰਮ-ਸੀਮਾ 'ਤੇ ਪਹੁੰਚ ਚੁੱਕਿਆ ਹੈ, ਲੇਕਿਨ ਵਿਗਿਆਨਕਾਂ ਨੂੰ ਅਜੇ ਖ਼ੂਨ ਬਣਾਉਣ ਦੀ ਜਾਚ ਨਹੀਂ ਆਈ। ਭੋਜਨ ਤੋਂ ਖ਼ੂਨ ਕਿਵੇਂ ਬਣਦਾ ਹੈ? ਰੋਟੀ ਤੋਂ ਖ਼ੂਨ ਕਿਵੇਂ ਬਣਦਾ ਹੈ? ਇਸਦੀ ਸੂਝ ਸਮਝ ਅਜੇ ਤਕ ਵਿਗਿਆਨਕਾਂ ਨੂੰ ਨਹੀਂ ਆ ਸਕੀ। ਇਸ ਵਾਸਤੇ ਬੰਦਿਆਂ ਦਾ ਖ਼ੂਨ ਕੱਢ ਕੇ ਬੋਤਲਾਂ ਵਿਚ ਭਰ ਕੇ ਹਸਪਤਾਲਾਂ ਵਿਚ ਰੱਖਣਾ ਪੈਂਦਾ ਹੈ। ਗੱਲ ਤਾਂ ਬਿਲਕੁਲ ਮਾਮੂਲੀ ਹੈ। ਵਿਗਿਆਨ ਜੀਵਨ ਬਣਾ ਸਕੇ, ਵਿਗਿਆਨ ਆਤਮਾ ਬਣਾ ਸਕੇ, ਇਸਦੇ ਤਾਂ ਖ਼ਾਬ ਵੀ ਨਹੀਂ ਲੈਣੇ ਚਾਹੀਦੇ। ਵਿਗਿਆਨ ਤਾਂ ਖ਼ੂਨ ਵੀ ਨਹੀਂ ਬਣਾ ਸਕਦਾ। ਭੋਜਨ ਤੋਂ ਖ਼ੂਨ ਕਿਵੇਂ ਬਣਦਾ ਹੈ, ਇਹ ਸਾਇੰਸ ਦੀ ਸਮਝ ਤੋਂ ਪਰੇ ਹੈ। ਇਹ ਵਿਗਿਆਨ ਦੀ ਸਮਝ ਤੋਂ ਪਰੇ ਹੈ। ਪਰ ਗੱਲ ਬਿਲਕੁਲ ਮਾਮੂਲੀ ਹੈ। ਸਰੀਰ ਵਿਚ ਜੋ ਭੋਜਨ ਜਾਂਦਾ ਹੈ, ਉਹੀ ਭੋਜਨ ਖ਼ੂਨ ਬਣਦਾ ਹੈ। ਜੋ ਅੰਨ-ਪਾਣੀ ਅਸੀਂ ਖਾਂਦੇ ਹਾਂ, ਇਹੀ ਖ਼ੂਨ ਬਣਦਾ ਹੈ। ਸਾਰਾ ਅੰਨ-ਪਾਣੀ ਕਿਸੇ ਵਿਗਿਆਨਕ ਦੇ ਅੱਗੇ ਰੱਖ ਦਿਉ ਅਤੇ ਉਸਨੂੰ ਕਹੋ ਕਿ ਕਿਸੇ ਯੰਤਰ, ਕਿਸੇ ਜੁਗਤੀ ਨਾਲ ਇਸਨੂੰ ਖ਼ੂਨ ਬਣਾ ਦੇ। ਉਹ ਨਹੀਂ ਬਣਾ ਸਕਦਾ। ਇਹ ਗੱਲ ਵਿਗਿਆਨ ਦੀ ਪਕੜ ਤੋਂ ਪਰੇ ਹੈ। ਤੇ ਮੰਨਣਾ ਪਵੇਗਾ ਕਿ ਸਭ ਕੁਝ ਉਸਦੇ ਹੁਕਮ ਵਿਚ ਹੈ। ਜੋ ਕੁਝ ਬਣ ਰਿਹਾ ਹੈ, ਜੋ ਕੁਝ ਟਿਕਿਆ ਹੋਇਆ ਹੈ, ਜੋ ਕੁਝ ਚੱਲ ਰਿਹਾ ਹੈ, ਸਭ ਉਸ ਹੁਕਮੀ ਦੇ ਹੁਕਮ ਵਿਚ ਹੈ। ਪਸ਼ੂ ਪੰਖੀਆਂ ਦੇ ਆਕਾਰ, ਕੀੜੇ-ਮਕੌੜਿਆਂ ਦੇ ਆਕਾਰ, ਬਨਸਪਤੀ, ਖੰਡ-ਬ੍ਰਹਿਮੰਡ, ਗ੍ਰਹਿ-ਨਛੱਤਰ, ਸੂਖਸ਼ਮ ਤੇ ਅਸਥੂਲ, ਤਮਾਮ ਜੀਵਨ

ਪ੍ਰਭੂ ਦੇ ਬਣਾਏ ਹੋਏ ਹੁਕਮ ਦੇ ਮੁਤਾਬਿਕ, ਨਿਯਮ ਦੇ ਮੁਤਾਬਿਕ ਹੀ ਬਣਦੇ ਹਨ। ਨੱਕ ਕਿੱਥੇ ਹੋਣਾ ਚਾਹੀਦਾ ਹੈ। ਇਹ ਉਸ ਨੇ ਨਿਯਮ ਬਣਾਏ ਹਨ। ਕੰਨ ਕਿੱਥੇ ਹੋਣੇ ਚਾਹੀਦੇ ਹਨ, ਇਹ ਉਸ ਦੀ ਨਿਯਮਾਵਲੀ ਹੈ। ਇਹ ਗੱਲ ਵੱਖਰੀ ਹੈ ਕਿ ਮਨੁੱਖ ਆਪਣੀ ਨਾ-ਸਮਝੀ ਕਾਰਨ ਕਈ ਦਫ਼ਾ ਕਹਿੰਦਾ ਹੈ ਕਿ ਪ੍ਰਭੂ ਕੋਲੋਂ ਵੀ ਭੁੱਲਾਂ ਹੋਈਆਂ ਹਨ। ਜਿਵੇਂ ਇਕ ਆਮ ਗਾਥਾ ਹੈ, ਹਦਵਾਣਿਆਂ ਦੇ ਖੇਤ ਵਿਚ ਇਕ ਮਨੁੱਖ ਅੰਬ ਦੇ ਦਰੱਖ਼ਤ ਥੱਲੇ ਸੁੱਤਾ ਹੋਇਆ ਸੀ। ਉਹ ਕਹਿੰਦਾ ਹੈ, ਰੱਬ ਬੜਾ ਭੋਲਾ ਹੈ। ਉਸਨੇ ਇਤਨੇ ਵੱਡੇ-ਵੱਡੇ ਹਦਵਾਣੇ, (ਤਰਬੂਜ਼) ਛੋਟੀਆਂ-ਛੋਟੀਆਂ ਵੇਲਾਂ ਨੂੰ ਲਾਏ ਅਤੇ ਨਿੱਕੇ-ਨਿੱਕੇ ਅੰਬ ਇਤਨੇ ਵੱਡੇ ਦਰੱਖ਼ਤ ਨੂੰ। ਬੜਾ ਭੋਲਾ ਹੈ। ਕਾਸ਼! ਮੈਥੋਂ ਹੀ ਥੋੜੀ ਅਕਲ ਲੈ ਲੈਂਦਾ। ਇਨ੍ਹਾਂ ਸੋਚਾਂ ਨਾਲ ਹੀ ਉਸਨੂੰ ਅੰਬ ਦੇ ਦਰੱਖ਼ਤ ਥੱਲੇ ਲੇਟਿਆਂ ਨੀਂਦ ਆ ਗਈ। ਹਵਾ ਦੇ ਤੇਜ਼ ਝੋਂਕੇ ਨਾਲ ਦਰੱਖ਼ਤ ਤੋਂ ਇਕ ਅੰਬ ਗਿਰਿਆ ਤੇ ਉਸਦੇ ਸਿਰ 'ਤੇ ਆਣ ਡਿੱਗਾ। ਅਬੜਵਾਹੇ ਅੱਖ ਖੁੱਲ੍ਹੀ, ਖ਼ਿਆਲ ਆਇਆ, ਜੇ ਅੰਬ ਦੀ ਜਗ੍ਹਾ ਹਦਵਾਣਾ ਆ ਕੇ ਮੇਰੇ ਸਿਰ 'ਤੇ ਗਿਰਦਾ ਤਾਂ ਇਸੇ ਦੀ ਤਰ੍ਹਾਂ ਹੀ ਮੇਰਾ ਸਿਰ ਟੁੱਟ ਜਾਣਾ ਸੀ। ਨਹੀਂ, ਪ੍ਰਭੂ ਤੂੰ ਜੋ ਕੁਝ ਵੀ ਕੀਤਾ ਹੈ, ਠੀਕ ਕੀਤਾ ਹੈ। ਸਹੀ ਕੀਤਾ ਹੈ। ਤੇਰੇ ਵਿਚ ਭੁੱਲ ਕੱਢਣੀ ਮੇਰੀ ਹੀ ਭੁੱਲ ਹੈ। ਤੇਰੇ ਵਿਚ ਗ਼ਲਤੀਆਂ ਨੂੰ ਵੇਖਣਾ ਮੇਰੀ ਹੀ ਗ਼ਲਤੀ ਹੈ। ਤੇਰੇ ਵਿਚ ਅਨਰਥ ਨੂੰ ਵੇਖਣਾ ਮੇਰੀ ਹੀ ਜ਼ਿੰਦਗੀ ਦਾ ਅਨਰਥ ਹੈ। ਹੇ ਪ੍ਰਭੂ! ਤੇਰੇ ਹੁਕਮ ਵਿਚ ਹੀ ਇਹ ਸਾਰੇ ਆਕਾਰ ਹਨ ਅਤੇ ਸਹੀ ਹਨ।

ਹੁਕਮੀ ਦਾ ਹੁਕਮ ਅਸੀਮ ਹੈ। ਉਹ ਆਪ ਵੀ ਅਸੀਮ ਹੈ। ਹੁਕਮੀ ਕਿਸੇ ਨਾਪ ਤੋਲ ਵਿਚ ਨਹੀਂ ਆਉਂਦਾ। ਇਸ ਵਾਸਤੇ ਉਸਦਾ ਹੁਕਮ ਵੀ ਨਾਲ ਤੋਲ ਤੋਂ ਪਰੇ ਹੈ। ਕਿਸੇ ਇਕ ਅੱਧ ਮਨੁੱਖ ਦਾ ਹੁਕਮ ਆਪਣੇ ਘਰ ਵਿਚ ਚੱਲਦਾ ਹੈ। ਸ਼ਾਇਦ ਘਰ ਵਿਚ ਵੀ ਪੂਰਨ ਰੂਪ ਵਿਚ ਨਾ ਚੱਲਦਾ ਹੋਵੇ। ਕਿਸੇ ਦਾ ਹੁਕਮ ਆਪਣੇ ਰਹਿਣ ਵਾਲੇ ਮੁਹੱਲੇ ਵਿਚ ਚੱਲਦਾ ਹੈ। ਕੋਈ ਐਸਾ ਸਰਬੱਗ ਤੇ ਸਮਰੱਥ ਹੋ ਜਾਂਦਾ ਹੈ ਕਿ ਉਸਦਾ ਹੁਕਮ ਸਮੁੱਚੇ ਸ਼ਹਿਰ ਵਿਚ ਚੱਲਣ ਲੱਗ ਪੈਂਦਾ ਹੈ ਜਾਂ ਸਮੁੱਚੇ ਮੁਲਕ 'ਤੇ ਚੱਲਦਾ ਹੈ, ਇਸ ਤੋਂ ਅੱਗੇ ਹੁਕਮ ਨੂੰ ਚਲਾਉਣਾ ਬਹੁਤ ਔਖੀ ਖੇਡ ਹੈ, ਬਹੁਤ ਹੀ ਔਖੀ ਖੇਡ।

ਹੁਕਮੀ ਆਪ ਅਸੀਮ ਹੈ, ਇਸ ਵਾਸਤੇ ਉਸਦਾ ਹੁਕਮ ਵੀ ਬਹੁਤ ਵੱਡਾ ਹੈ। ਉਸਦੇ ਹੁਕਮ ਵਿਚ ਕੀ ਕੁਛ ਹੋ ਰਿਹਾ ਹੈ, ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ 'ਜਪੁਜੀ ਸਾਹਿਬ' ਦੀ ਇਸ ਦੂਸਰੀ ਪਉੜੀ ਵਿਚ ਵਿਸਥਾਰ ਸਹਿਤ ਜ਼ਿਕਰ ਕਰਦੇ ਹਨ—"ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ॥" ਜਿਤਨੇ ਵੀ ਸਰੀਰ ਹਨ, ਜਿਤਨੇ ਵਜੂਦ ਹਨ, ਜਿਤਨੇ ਆਕਾਰ ਹਨ, ਸਭ ਮਰਿਆਦਾ ਦੇ ਅਨੁਸਾਰ ਹੀ ਬਣੇ ਹਨ। ਸਭ ਹੁਕਮੀ ਦੇ ਹੁਕਮ ਵਿਚ ਬਣੇ ਹਨ। ਪਰ ਕਿਸੇ ਥਾਂ ਵੀ ਭੁੱਲ ਨਹੀਂ ਹੋਈ, ਕਿਸੇ ਥਾਂ ਵੀ ਕਮੀ ਨਹੀਂ ਦਿਸਦੀ। ਹਰ ਵਸਤੂ ਆਪਣੇ ਆਪ ਵਿਚ ਪੂਰਨ ਹੈ; ਚਾਹੇ ਪਹਾੜ ਹਨ, ਨਦੀ-ਨਾਲੇ ਹਨ, ਸਾਗਰ ਹਨ, ਗ੍ਰਹਿ-ਨਛੱਤਰ ਹਨ, ਕੀੜੇ-ਮਕੌੜੇ ਹਨ, ਪਸ਼ੂ-ਪੰਖੀ ਹਨ। ਹਰ ਵਜੂਦ ਆਪਣੀ ਥਾਂ 'ਤੇ ਅਤੇ ਆਪਣੇ ਵਿਚ ਸੰਪੂਰਨ ਹੈ, ਮੁਕੰਮਲ ਹੈ। ਪ੍ਰਭੂ ਦੇ ਬਣਾਏ ਹੋਏ ਜਿਤਨੇ ਆਕਾਰ ਹਨ, ਹੁਕਮ ਦੁਆਰਾ ਹੀ ਬਣੇ ਹਨ। ਸਾਹਿਬ ਕਹਿੰਦੇ ਹਨ— "ਹੁਕਮੁ ਨ ਕਹਿਆ ਜਾਈ"—ਹੁਕਮ ਇਤਨਾ ਵੱਡਾ ਹੈ ਕਿ ਨਿੱਕੀ ਜਿਹੀ ਜ਼ਬਾਨ ਨਾਲ ਉਸਦੀ ਵਡਿਆਈ ਕਹੀ ਨਹੀਂ ਜਾ ਸਕਦੀ। ਉਸ ਪ੍ਰਭੂ ਦੀ ਬਣਾਈ ਮਰਿਆਦਾ ਇਤਨੀ ਲੰਬੀ ਹੈ, ਇਤਨੀ

ਮਹਾਨ ਹੈ ਕਿ ਇਕ ਛੋਟੀ ਜਿਹੀ ਜ਼ਬਾਨ ਨਾਲ ਉਸਦਾ ਕਥਨ ਕਰਨਾ ਬਹੁਤ ਔਖਾ ਹੈ। ਇਸ ਪਉੜੀ ਵਿਚ ਮੂਲ ਗੱਲ ਇਹ ਹੈ ਕਿ ਉਹ ਸਭ ਕੁਝ ਹੋ ਰਿਹਾ ਹੈ, ਕੀਤਾ ਨਹੀਂ ਜਾ ਰਿਹਾ।

ਇਕ ਮਨੁੱਖ ਰੇਲ ਵਿਚ ਸਫ਼ਰ ਕਰ ਰਿਹਾ ਹੈ। ਉਸਨੇ ਆਪਣਾ ਬਕਸਾ ਤੇ ਬਿਸਤਰਾ ਵੀ ਆਪਣੇ ਸਿਰ ਉੱਤੇ ਰੱਖਿਆ ਹੋਇਆ ਹੈ। ਉਸਦੇ ਨਾਲ ਬੈਠੇ ਸਾਥੀ ਉਸਨੂੰ ਪੁੱਛਦੇ ਹਨ ਕਿ ਐਸਾ ਕਿਉਂ ? ਤੂੰ ਇਹ ਬੋਝ ਸਿਰ ਉੱਤੇ ਕਿਉਂ ਚੁੱਕਿਆ ਹੋਇਆ ਹੈ ? ਕਹਿਣ ਲੱਗਾ, "ਮੈਂ ਚਾਹੁੰਦਾ ਹਾਂ ਕਿ ਇਨ੍ਹਾਂ ਦਾ ਰੇਲ ਉੱਤੇ ਵਜ਼ਨ ਨਾ ਪਵੇ।" ਹੁਣ ਇਸਨੂੰ ਕੌਣ ਸਮਝਾਏ ਕਿ ਜਿਸ ਰੇਲ ਵਿਚ ਤੂੰ ਬੈਠਾ ਹੈਂ, ਉਸ ਸਾਮਾਨ ਦਾ ਬੋਝ ਵੀ ਉਸੇ ਰੇਲ ਉੱਤੇ ਹੀ ਹੈ। ਮਨੁੱਖ ਭੁਲੇਖੇ ਵਿਚ ਕਹਿ ਦਿੰਦਾ ਹੈ ਕਿ ਮੈਂ ਕਰ ਰਿਹਾ ਹਾਂ, ਮੈਂ ਕਰ ਰਿਹਾ ਹਾਂ। ਕਰਤੇ ਹੋਣ ਦਾ ਭਾਵ ਆਪਣੇ ਵਿਚੋਂ ਪੈਦਾ ਕਰ ਲੈਂਦਾ ਹੈ। ਉਂਞ ਸਭ ਕੁਝ ਹੋ ਰਿਹਾ ਹੈ, ਕੀਤਾ ਨਹੀਂ ਜਾ ਰਿਹਾ। ਜੋ ਸਭ ਕੁਝ ਹੋ ਰਿਹਾ ਹੈ, ਇਸਨੂੰ ਸਮਝ ਲੈਣਾ ਹੀ ਧਰਮ ਹੈ। ਇਸਨੂੰ ਸਮਝ ਲੈਣਾ ਹੀ ਭਗਤੀ ਹੈ। ਇਸਨੂੰ ਸਮਝ ਲੈਣਾ ਹੀ ਰੂਹਾਨੀਅਤ ਹੈ। ਜੋ ਕੁਝ ਹੋ ਰਿਹਾ ਹੈ, ਇਸਨੂੰ ਨਾ ਸਮਝਣਾ ਤੇ ਆਪਣੇ ਕਰਤੇ-ਭਾਵ ਨੂੰ ਪੈਦਾ ਕਰਨਾ ਅਧਰਮ ਹੈ। ਇਹੀ ਭੁੱਲ ਹੈ। ਇਹੀ ਗ਼ਲਤੀ ਹੈ।

ਸਾਹਿਬ ਕਹਿੰਦੇ ਹਨ—ਹੁਕਮੀ ਇਤਨਾ ਵੱਡਾ ਹੈ ਕਿ ਉਸਦਾ ਹੁਕਮ ਆਖਿਆ ਨਹੀਂ ਜਾ ਸਕਦਾ। "ਹੁਕਮੁ ਨ ਕਹਿਆ ਜਾਈ"—ਚਲੋ ਰਸਨਾ ਛੋਟੀ ਸਹੀ, ਤੇ ਉਸ ਨਾਲ ਗੱਲ ਵੀ ਛੋਟੀ ਹੀ ਰਹਿ ਜਾਂਦੀ ਸਹੀ, ਪਰ ਪ੍ਰਭੂ ਦੀ ਕੁਝ ਗੱਲ ਦਾ ਜ਼ਿਕਰ ਤਾਂ ਹੋਵੇ। ਪੂਰੀ ਨਹੀਂ ਤਾਂ ਕੁਝ ਤਾਂ ਹੋਵੇ। ਸਤਿਗੁਰੂ ਜੀ ਹੁਕਮ ਬਾਰੇ ਵਿਚਾਰ ਦੱਸਦੇ ਹਨ :

**ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ ॥**

ਜਿਤਨੇ ਜੀਵ ਹਨ, ਪ੍ਰਭੂ ਦੇ ਬਣਾਏ ਹੋਏ, ਹੁਕਮ ਵਿਚ ਹੀ ਬਣੇ ਹਨ। ਉਸਦੀ ਬਣਾਈ ਹੋਈ ਮਰਿਆਦਾ ਵਿਚ ਹੀ ਬਣੇ ਹਨ। ਪੰਛੀਆਂ ਦੇ ਪੰਖ, ਤੇ ਪੰਖਾਂ 'ਤੇ ਰੰਗ ਬੜੇ ਬਾ-ਤਰਤੀਬ ਹਨ। ਮੱਛਲੀ ਦੀ ਸ਼ਕਲ, ਮਨੁੱਖ ਦੇ ਸਰੀਰ ਵਿਚ ਇਕ ਇਕ ਨਸ ਦਾ ਆਪਣੀ ਥਾਂ ਉੱਤੇ ਹੋਣਾ ਬੜੀ ਅਗੰਮੀ ਤੇ ਅਦੁੱਤੀ ਮਰਿਆਦਾ ਦੀ ਝਲਕ ਦਿਖਾਉਂਦੀ ਹੈ। ਸਾਹਿਬ ਕਹਿੰਦੇ ਹਨ—ਜਿਤਨੇ ਜੀਵ ਹਨ, ਇਹਨਾਂ ਵਿਚ ਛੋਟੇ ਤੇ ਵੱਡੇ, ਉੱਤਮ ਤੇ ਨੀਚ, ਉਸਦੇ ਹੁਕਮ ਮੁਤਾਬਕ ਹਨ। ਅਸੀਂ ਦੇਖਦੇ ਹਾਂ ਕਿ ਉੱਤਮ ਤੇ ਨੀਚ, ਹਰ ਪਦਾਰਥ, ਹਰ ਵਸਤੂ ਤੇ ਹਰ ਜੀਵ ਵਿਚ ਹਨ। ਪੱਥਰਾਂ ਦੇ ਵਿਚੋਂ ਸੰਗਮਰਮਰ ਸਭ ਤੋਂ ਉੱਤਮ ਮੰਨਿਆ ਜਾਂਦਾ ਹੈ। ਉਂਜ ਹੀਰਾ ਵੀ ਇਕ ਪੱਥਰ ਹੈ। ਪੱਥਰਾਂ ਦੀ ਸਿਖਰ ਪੱਥਰ, ਜੋ ਵੱਧ ਤੋਂ ਵੱਧ ਆਪਣੀ ਜਿਨਸ ਵਿਚ ਬੁਲੰਦੀ ਨੂੰ ਛੂਹ ਸਕਦਾ ਹੈ, ਉਹ ਹੀਰਾ ਹੀ ਹੈ। ਪਰ ਇਕ ਆਮ ਪੱਥਰ ਹੈ ਆਮ; ਤਾਂ ਉਹ ਇਕ ਨੀਵਾਂ ਹੈ। ਪ੍ਰਭੂ ਨੇ ਆਪ ਹੀ ਇਹ ਮਰਿਆਦਾ ਬਣਾਈ ਹੈ। ਪੱਥਰ ਤੋਂ ਹੀਰਾ ਕਿਵੇਂ ਬਣਦਾ ਹੈ, ਮਨੁੱਖ ਦੀ ਸਮਰੱਥਾ ਤੋਂ ਪਰੇ ਦੀ ਗੱਲ ਹੈ। ਹੀਰੇ ਨੂੰ ਕੋਈ ਪੱਥਰ ਬਣਾਵੇ, ਮਨੁੱਖ ਦੇ ਵੱਸ ਦੀ ਗੱਲ ਨਹੀਂ। ਪੱਥਰ ਤੋਂ ਕੋਈ ਹੀਰਾ ਬਣਾਵੇ, ਮਨੁੱਖ ਦੇ ਵੱਸ ਦੀ ਗੱਲ ਨਹੀਂ। ਲੇਕਿਨ ਇਤਨੀ ਗੱਲ ਸਪੱਸ਼ਟ ਹੈ ਕਿ ਪੱਥਰ ਹੀ ਹੀਰਾ ਹੋ ਜਾਂਦਾ ਹੈ। ਇਹ ਹਕੀਕਤ ਹੈ। ਸੋ ਹੀਰਾ ਪੱਥਰ ਦਾ ਉੱਤਮ ਰੂਪ ਹੈ। ਪੱਥਰ, ਪੱਥਰ ਦਾ ਨੀਵਾਂ ਰੂਪ ਹੈ।

ਬਨਸਪਤੀ ਵਿਚ ਝਾਤ ਮਾਰੀਏ, ਚੰਦਨ ਸਿਰਮੌਰ ਹੈ। ਇਸਦਾ ਕੋਈ ਮੁਕਾਬਲਾ ਨਹੀਂ। ਕਿੱਕਰ

ਵੀ ਹੈ, ਜੰਡ ਵੀ ਹੈ। ਐਸੇ ਦਰੱਖ਼ਤ ਵੀ ਨੇ ਜਿਨ੍ਹਾਂ ਨੂੰ ਕੋਈ ਫੁੱਲ ਜਾਂ ਫਲ ਨਹੀਂ ਲੱਗਦਾ। ਉਨ੍ਹਾਂ ਦੀ ਕੋਈ ਮਹਿਕ ਨਹੀਂ, ਕੋਈ ਗੁਣ ਨਹੀਂ। ਪਰ ਸੁਗੰਧੀ ਦੇ ਗੁਣ ਨਾਲ ਭਰਪੂਰ ਖੜਾ ਹੈ—ਚੰਦਨ। ਇਹ ਉੱਤਮ ਵਸਤੂ, ਇਹ ਉੱਤਮ ਸੁਗੰਧੀ, ਇਹ ਉਸਦਾ ਉੱਤਮ ਰੂਪ ਪਰੀਪੂਰਨ ਪਰਮਾਤਮਾ ਦਾ ਬਖ਼ਸ਼ਿਸ਼ ਕੀਤਾ ਹੋਇਆ ਹੈ। ਫੁੱਲਾਂ ਬਾਰੇ ਵਿਚਾਰ ਕਰੀਏ ਤਾਂ ਕਮਲ ਦੀ ਆਪਣੀ ਹੀ ਦੁਨੀਆ ਹੈ। ਉਂਜ ਅੱਕ ਦਾ ਵੀ ਫੁੱਲ ਹੈ। ਗੁਲਾਬ ਦਾ ਆਪਣਾ ਇਕ ਖ਼ਾਸ ਅਸਥਾਨ ਹੈ। ਪਰ ਅੱਕ ਦੇ ਫੁੱਲ ਨੂੰ ਗੁਲਾਬ ਦੇ ਸਾਹਮਣੇ ਰੱਖੀਏ ਤਾਂ ਕਹਿਣਾ ਪੈਂਦਾ ਹੈ, "ਹੇ ਪ੍ਰਭੂ ! ਤੇਰੀ ਬਣੀ ਹੋਈ ਮਰਿਆਦਾ ਮੁਤਾਬਕ ਕੋਈ ਅੱਕ ਦਾ ਫੁੱਲ ਹੈ, ਕੋਈ ਕਮਲ ਦਾ ਫੁੱਲ ਹੈ, ਕੋਈ ਗੁਲਾਬ ਦਾ ਫੁੱਲ ਹੈ।"

ਇਸੇ ਤਰ੍ਹਾਂ ਚੌਪਾਏ ਜਾਨਵਰਾਂ ਦੇ ਵਿਚ ਝਾਤ ਮਾਰੀਏ, ਗਊ ਸ਼ੇਰ ਹਾਥੀ ਇਹ ਅੱਗੇ ਜਾਪਦੇ ਹਨ। ਲੇਕਿਨ ਸੂਰ ਹੈ, ਕੁੱਤਾ ਹੈ, ਇਹ ਤਾਂ ਪੱਛੜੇ ਹੋਏ ਹਨ। ਕਿਸੇ ਮਨੁੱਖ ਦੀ ਮਹਿਮਾ ਬਿਆਨ ਕਰਨੀ ਹੋਵੇ, ਅਸੀਂ ਕਹਿ ਦਿੰਦੇ ਹਾਂ, ਇਹ ਤਾਂ ਗਊ ਵਰਗਾ ਹੈ, ਇਹ ਤਾਂ ਸ਼ੇਰ ਵਰਗਾ ਬਹਾਦਰ ਹੈ। ਲੇਕਿਨ ਕਿਸੇ ਮਨੁੱਖ ਦੀ ਨਖਿਧਤਾ ਕਰਨੀ ਹੋਵੇ, ਤਾਂ ਕਹਿਣਾ ਪੈਂਦਾ ਹੈ, ਇਹ ਤਾਂ ਸੂਰ ਵਰਗਾ ਹੈ, ਇਹ ਤਾਂ ਕੁੱਤੇ ਵਰਗਾ ਹੈ। ਚੌਪਾਏ ਜਾਨਵਰਾਂ ਵਿਚ ਕੁਝ ਨੀਵੇਂ ਨੇ, ਕੁਛ ਉੱਤਮ ਨੇ, ਕੁਛ ਅਤਿ ਉੱਤਮ ਨੇ।

ਪੰਛੀਆਂ ਦੀ ਦੁਨੀਆ ਦੇ ਵਿਚ ਝਾਤ ਮਾਰੀਏ ਤਾਂ ਉੱਥੇ ਵੀ ਕੁਝ ਪੰਛੀ ਸਿਖਰ 'ਤੇ ਪੁੱਜੇ ਹਨ। ਜਿਵੇਂ ਕਿ ਹੰਸ ਹੈ। ਪਵਿੱਤਰਤਾ ਦੀ ਦੁਨੀਆ ਵਿਚ ਹੰਸ ਇਤਨਾ ਅੱਗੇ ਹੈ ਕਿ ਕਿਸੇ ਮਹਾਂਪੁਰਸ਼, ਸੰਤ ਦੀ ਪੰਛੀਆਂ ਵਿਚੋਂ ਤਸ਼ਬੀਹ ਦੇਣੀ ਹੋਵੇ ਤਾਂ ਕਹਿਣਾ ਪੈਂਦਾ ਹੈ, ਇਹ ਤਾਂ ਹੰਸ ਹੈ। ਸੋ ਪੰਛੀਆਂ ਦੀ ਦੁਨੀਆ ਵਿਚ ਹੰਸ ਸਿਰਮੌਰ ਹੈ। ਪਰ ਕਾਂ ਵੀ ਹਨ, ਇੱਲਾਂ ਵੀ ਹਨ। ਪੰਛੀਆਂ ਦੀ ਦੁਨੀਆ ਦੀਆਂ ਇਹ ਨੀਚ ਜੂਨਾਂ ਹਨ। ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਇੱਲ ਬਾਰੇ ਬੜਾ ਸੁੰਦਰ ਖਿਆਲ ਦਿੱਤਾ ਹੈ :

**ਫਿਰਦੀ ਫਿਰਦੀ ਦਹ ਦਿਸਾ ਜਲ ਪਰਬਤ ਬਨਰਾਇ ॥**
**ਜਿਥੈ ਡਿਠਾ ਮਿਰਤਕੋ ਇਲ ਬਹਿਠੀ ਆਇ ॥** *(ਪੰਨਾ 322)*

ਇੱਲ ਪਹਾੜਾਂ 'ਤੇ ਉੱਡ ਰਹੀ ਹੈ, ਦਰਿਆਵਾਂ 'ਤੇ ਉੱਠ ਰਹੀ ਹੈ, ਸੁੰਦਰ ਬਗ਼ੀਚਿਆਂ ਦੇ ਉੱਤੇ ਉਡਾਰੀਆਂ ਲਾ ਰਹੀ ਹੈ, ਮਹਿਲਾਂ ਉੱਤੇ ਵੀ ਉੱਡ ਰਹੀ ਹੈ। ਉਸਨੂੰ ਕੋਈ ਥਾਂ ਪਸੰਦ ਨਹੀਂ ਆਈ। ਇਕ ਥਾਂ 'ਤੇ ਮੁਰਦਾਰ ਪਿਆ ਹੈ। ਉਸਨੂੰ ਵੇਖ ਕੇ ਇਕਦਮ ਥੱਲੇ ਆ ਗਈ। ਇਤਨੀ ਉੱਚੀ ਉੱਡਦੀ ਹੈ ਪਰ ਦ੍ਰਿਸ਼ਟੀ ਬੜੀ ਨੀਵੀਂ ਹੈ, ਬਹੁਤ ਨੀਵੀਂ। ਇਸਦੀ ਉੱਚੀ ਉਡਾਣ ਨੂੰ ਵੇਖ ਕੇ ਇਸਦੀ ਦ੍ਰਿਸ਼ਟੀ ਵੀ ਉੱਚੀ ਨਹੀਂ ਮੰਨ ਲੈਣੀ ਚਾਹੀਦੀ। ਕਈ ਦਫ਼ਾ ਅਸੀਂ ਦੇਖਦੇ ਹਾਂ ਕਿ ਇਕ ਮਨੁੱਖ ਦੇ ਵਿਚਾਰ ਬੜੇ ਉੱਚੇ ਹਨ। ਲਾਜ਼ਮੀ ਨਹੀਂ ਕਿ ਉਸਦਾ ਕਿਰਦਾਰ ਵੀ ਉੱਚਾ ਹੋਵੇ। ਉਸਦਾ ਆਚਾਰ ਵੀ ਉੱਚਾ ਹੋਵੇ। ਖ਼ੈਰ ਪੰਛੀਆਂ ਦੀ ਦੁਨੀਆ ਵਿਚ ਸਭ ਤੋਂ ਅੱਗੇ ਹੈ—ਹੰਸ। ਪਰ ਸਭ ਤੋਂ ਨਖਿੱਧ ਹੈ—ਕਾਂ, ਇੱਲ। ਇਸੇ ਤਰ੍ਹਾਂ ਕੀੜਿਆਂ ਦੀ ਦੁਨੀਆ ਉੱਤੇ ਝਾਤ ਮਾਰੀਏ ਤਾਂ ਕੀੜਾ ਰੇਸ਼ਮ ਦਾ ਵੀ ਹੈ ਅਤੇ ਕੀੜਾ ਬਿਸ਼ਟਾ ਦਾ ਵੀ ਹੈ। ਆਖ਼ਿਰ ਹੈ ਤਾਂ ਕੀੜੇ ਹੀ। ਇਕ ਆਪਣੇ ਅੰਦਰੋਂ ਰੇਸ਼ਮ ਨੂੰ ਜਨਮ ਦਿੰਦਾ ਹੈ। ਕਿਸੇ ਨੰਗੇ ਦਾ ਤਨ ਵੀ ਢੱਕ ਦਿੰਦਾ ਹੈ, ਪਰ ਇਕ ਐਸਾ

ਹੈ ਜਿਸਨੂੰ ਛੂਹੀਏ ਤਾਂ ਡਰਦੇ ਹਾਂ ਕਿ ਅਪਵਿੱਤਰ ਹੋ ਜਾਵਾਂਗੇ। ਹੈ ਤਾਂ ਉਹ ਵੀ ਕੀੜਾ ਹੀ। ਇਕ ਬਿਸ਼ਟਾ ਦਾ ਕੀੜਾ ਹੈ ਅਤੇ ਇਕ ਰੇਸ਼ਮ ਦਾ ਕੀੜਾ ਹੈ। "ਹੁਕਮੀ ਉਤਮੁ ਨੀਚੁ"—ਉਸਦੇ ਬਣੇ ਹੋਏ ਹੁਕਮ ਮੁਤਾਬਕ ਕੋਈ ਉੱਤਮ ਹੈ ਤੇ ਕੋਈ ਨੀਚ ਹੈ।

ਇਸ ਤਰ੍ਹਾਂ ਅਸੀਂ ਧਰਤੀ ਨੂੰ ਦੇਖਦੇ ਹਾਂ, ਕਿਸੇ ਕਿਸੇ ਥਾਂ ਦੀ ਧਰਤੀ ਬੜੀ ਉੱਤਮ ਅਤੇ ਉਪਜਾਊ ਹੈ। ਪਰ ਕੋਈ ਧਰਤੀ ਅਨੰਤ ਕਾਲ ਤੋਂ ਬੰਜਰ ਪਈ ਹੈ। ਘਾਹ ਦਾ ਤਿਨਕਾ ਵੀ ਨਹੀਂ ਪੈਦਾ ਹੁੰਦਾ। ਚਿਰਕਾਲ ਤੋਂ ਉਜੜੀ ਪਈ ਹੈ। ਮਾਰੂਥਲ ਹੈ। ਪਰ ਕਿਧਰੇ ਸਬਜ਼ਾਜ਼ਾਰ ਹੈ। ਸੋ ਧਰਤੀ ਕਿਧਰੇ ਉੱਤਮ ਹੈ ਅਤੇ ਕਿਧਰੇ ਨੀਵੀਂ ਹੈ।

ਮਨੁੱਖਾਂ ਵਿਚੋਂ ਵੀ ਕੁਝ ਮਨੁੱਖ ਅਤਿ ਉੱਤਮ ਹੁੰਦੇ ਹਨ, ਕੁਝ ਨੀਚ ਅਤੇ ਕੁਝ ਬਹੁਤ ਨੀਵੇਂ। ਸਾਹਿਬ ਕਹਿੰਦੇ ਹਨ—ਉਸਦੀ ਬਣੀ ਹੋਈ ਮਰਿਆਦਾ ਮੁਤਾਬਕ ਕੋਈ ਉੱਤਮ ਹੈ, ਕੋਈ ਨੀਵਾਂ ਹੈ, ਕਿਸੇ ਦਾ ਰੰਗ ਕਾਲਾ ਹੈ। ਹੁਣ ਲੱਖ ਕੋਸ਼ਿਸ਼ ਕਰੇ, ਇਹ ਚਿੱਟਾ ਨਹੀਂ ਹੋ ਸਕੇਗਾ। ਰੰਗ ਵੀ ਪ੍ਰਭੂ ਤੋਂ ਮਿਲਦਾ ਹੈ। ਨਕਸ਼ੋ-ਨਿਗਾਰ ਵੀ ਪ੍ਰਭੂ ਤੋਂ ਮਿਲਦੇ ਹਨ। ਜੋ ਕੁਝ ਉਸ ਤੋਂ ਮਿਲਦਾ ਹੈ, ਉਸਨੂੰ ਖਿੜੇ ਮੱਥੇ ਤਸਲੀਮ ਕਰਨ ਨਾਲ ਹੀ ਸੁੱਖ ਹੈ, ਸਕੂਨ ਹੈ। ਸਾਹਿਬ ਕਹਿੰਦੇ ਹਨ :

**ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ ॥**

ਲਿਖੇ ਹੋਏ ਹੁਕਮ ਮੁਤਾਬਕ ਹੀ ਕੋਈ ਦੁੱਖ ਭੋਗਦਾ ਹੈ ਤੇ ਕੋਈ ਸੁੱਖ ਭੋਗਦਾ ਹੈ। ਕੋਈ ਮਰਿਆਦਾ ਦੀ ਉਲੰਘਣਾ ਕਰ ਕੇ ਦੁੱਖ ਭੋਗਦੇ ਹਨ ਅਤੇ ਕੋਈ ਮਰਿਆਦਾ ਦੀ ਪਾਲਣਾ ਕਰ ਕੇ ਸੁੱਖ ਭੋਗਦੇ ਹਨ। ਲੇਕਿਨ ਮਨੁੱਖ ਨੂੰ ਮਰਿਆਦਾ ਦੀ ਉਲੰਘਣਾ ਕਰਨ ਦੀ ਸਮਰੱਥਾ ਉਸ ਪ੍ਰਭੂ ਨੇ ਹੀ ਦਿੱਤੀ ਹੈ। ਇਹ ਵੀ ਉਸਦਾ ਇਕ ਹੁਕਮ ਹੈ। ਇਹ ਵੀ ਉਸਦੀ ਇਕ ਮਰਿਆਦਾ ਹੈ। ਮਰਿਆਦਾ ਦੀ ਪਾਲਣਾ ਮਨੁੱਖ ਕਰ ਸਕਦਾ ਹੈ। ਇਹ ਵੀ ਉਸਦਾ ਇਕ ਹੁਕਮ ਹੈ। ਇਹ ਵੀ ਉਸਦੀ ਬਣਾਈ ਹੋਈ ਇਕ ਮਰਿਆਦਾ ਹੈ। ਤੋ ਸਾਹਿਬ ਕਹਿੰਦੇ ਹਨ—ਪ੍ਰਭੂ ਦੀ ਬਣਾਈ ਹੋਈ ਮਰਿਆਦਾ ਵਿਚ ਕੋਈ ਦੁਖੀ ਹੈ, ਕੋਈ ਸੁਖੀ ਹੈ।

**ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ ॥**

ਇਕਨਾਂ ਉੱਤੇ ਉਸ ਹੁਕਮੀ ਦੀ ਹੁਕਮ ਦੁਆਰਾ ਬਖ਼ਸ਼ਿਸ਼ ਹੋ ਗਈ, ਰਹਿਮਤ ਹੋ ਗਈ, ਆਪਣੇ ਚਰਨਾਂ ਵਿਚ ਥਾਂ ਦੇ ਦਿੱਤੀ, ਨਿਹਚਲ ਵਾਸਾ ਮਿਲ ਗਿਆ, ਪਰ "ਇਕਿ ਹੁਕਮੀ ਸਦਾ ਭਵਾਈਅਹਿ"—ਇਕ ਬਣੇ ਹੋਏ ਹੁਕਮ ਮੁਤਾਬਕ ਸਦਾ ਹੀ ਭਟਕਦੇ ਰਹਿੰਦੇ ਹਨ, ਸਦੀਵੀ ਭਟਕਦੇ ਰਹਿੰਦੇ ਹਨ :

**ਜਮਿ ਜਮਿ ਮਰੈ ਮਰੈ ਫਿਰਿ ਜੰਮੈ ॥ ਬਹੁਤੁ ਸਜਾਇ ਪਇਆ ਦੇਸਿ ਲੰਮੈ ॥**

ਲੰਬੀ ਯਾਤਰਾ ਵਿਚ ਪਏ ਰਹਿੰਦੇ ਹਨ। ਜੰਮਦੇ ਰਹਿੰਦੇ ਹਨ, ਮਰਦੇ ਰਹਿੰਦੇ ਹਨ, ਹਮੇਸ਼ਾ "ਭਵਾਈਅਹਿ" ਭਾਵ ਚੱਕਰ ਵਿਚ, ਜਿਥੋਂ ਚਲਿਆ ਸੀ, ਮੁੜ ਕੇ ਉੱਥੇ ਹੀ ਆ ਗਿਆ। ਜਨਮ ਹੋਇਆ ਸੀ, ਮਰਿਆ ਹੈ, ਫਿਰ ਜਨਮ ਹੋਇਆ ਹੈ। ਜਨਮ ਤੋਂ ਚਲਿਆ ਸੀ, ਫਿਰ ਜਨਮ 'ਤੇ ਆ ਗਿਆ ਹੈ, ਇਸ ਨੂੰ ਕਹਿੰਦੇ ਹਨ—ਜਨਮ ਮਰਨ ਦਾ ਚੱਕ । ਜਨਮ ਹੋਇਆ ਸੀ, ਤੇ ਹੁਣ ਮਰ ਗਿਐ,

ਮੁੜ ਕੇ ਜਨਮ ਨਾ ਹੋਵੇ, ਚੱਕਰ ਵਿਚੋਂ ਨਿਕਲ ਗਿਆ ਹੈ। ਅਗਰ ਫਿਰ ਜਨਮ ਹੋ ਗਿਆ ਤਾਂ ਜਿਥੋਂ ਚਲਿਆ ਸੀ, ਇਹ ਤਾਂ ਫਿਰ ਉੱਥੇ ਹੀ ਆ ਗਿਆ ਹੈ। ਤੋ ਜਨਮ ਮਰਨ ਇਕ ਵਰਤੁਲ ਹੈ, ਇਕ ਚੱਕਰ ਹੈ। ਇਸਦੇ ਵਿਚੋਂ ਮਨੁੱਖ ਨਿਕਲ ਸਕੇ, ਪ੍ਰਭੂ ਨੇ ਮਰਿਆਦਾ ਬਣਾਈ ਹੈ। ਉਸਦੇ ਹੁਕਮ ਨੂੰ ਮੰਨ ਲੈਣਾ, ਖਿੜੇ ਮੱਥੇ ਤਸਲੀਮ ਕਰ ਲੈਣਾ, ਮਰਿਆਦਾ ਦੀ ਪਾਲਣਾ ਕਰਨ ਨਾਲ ਮਨੁੱਖ ਇਸ ਚੱਕਰ ਵਿਚੋਂ ਨਿਕਲ ਜਾਂਦਾ ਹੈ। ਸਾਹਿਬ ਕਹਿੰਦੇ ਹਨ—ਇਕਨਾਂ ਉੱਤੇ ਪ੍ਰਭੂ ਆਪਣੀ ਬਖ਼ਸ਼ਿਸ਼ ਕਰ ਦਿੰਦਾ ਹੈ, ਆਪਣੇ ਚਰਨਾਂ ਵਿਚ ਥਾਂ ਬਖ਼ਸ਼ਦਾ ਹੈ ਤੇ ਇਕ ਉਸ ਦੇ ਬਣਾਏ ਹੋਏ ਹੁਕਮ ਮੁਤਾਬਕ ਹਮੇਸ਼ਾ ਹੀ ਚੱਕਰ ਵਿਚ ਪਏ ਰਹਿੰਦੇ ਹਨ। ਜੰਮਦੇ ਰਹਿੰਦੇ ਹਨ, ਮਰਦੇ ਰਹਿੰਦੇ ਹਨ :

**ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ॥**
**ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ॥**

ਮੱਛੀ ਜਲ ਵਿਚ ਜਿਥੋਂ ਤਕ ਚਾਹੇ, ਕਲੋਲ ਕਰ ਸਕਦੀ ਹੈ। ਦਰਿਆ ਦੇ ਇਕ ਕਿਨਾਰੇ ਤੋਂ ਲੈ ਕੇ ਦੂਸਰੇ ਕਿਨਾਰੇ ਤਕ ਵੀ ਜਾ ਸਕਦੀ ਹੈ। ਲੇਕਿਨ ਮਛਲੀ ਇਹ ਆਖੇ ਕਿ ਮੈਂ ਦਰਿਆ ਤੋਂ ਬਾਹਰ ਨਿਕਲ ਕੇ ਘੁੰਮਣਾ ਫਿਰਨਾ ਹੈ; ਨਹੀਂ, ਐਸਾ ਉਹ ਨਹੀਂ ਕਰ ਸਕਦੀ। ਪ੍ਰਭੂ ਨੇ ਜੋ ਮਰਿਆਦਾ ਬਣਾਈ ਹੈ, ਮਨੁੱਖ ਉਸਦੀ ਮਰਿਆਦਾ ਵਿਚ ਰਹਿ ਕੇ ਹੀ ਸਭ ਕੁਝ ਕਰ ਸਕਦਾ ਹੈ। ਉਸ ਤੋਂ ਬਾਹਰ ਨਹੀਂ। ਜੋ ਤਾਕਤ, ਜੋ ਸਮਰੱਥਾ, ਜੋ ਵੇਖਣ ਦੀ ਸ਼ਕਤੀ, ਬੋਲਣ ਦੀ ਸ਼ਕਤੀ, ਸੋਚਣ ਦੀ ਸ਼ਕਤੀ, ਚੱਲਣ ਦੀ ਸ਼ਕਤੀ, ਜਾਂ ਕੁਝ ਕਰਨ ਦੀ ਸ਼ਕਤੀ; ਜੋ ਪਰੀਪੂਰਨ ਪਰਮਾਤਮਾ ਨੇ ਦਿੱਤੀ ਹੈ, ਮਨੁੱਖ ਇਸ ਦਾ ਕੁਝ ਵੀ ਉਪਯੋਗ ਕਰ ਸਕਦਾ ਹੈ। ਜਿਸ ਪਾਸੇ ਤੋਂ ਨਦੀ ਆ ਰਹੀ ਹੈ, ਉਸ ਪਾਸੇ ਮਛਲੀ ਜਾ ਸਕਦੀ ਹੈ। ਦੂਸਰੇ ਪਾਸੇ ਜਾ ਸਕਦੀ ਹੈ, ਇਕ ਤਟ 'ਤੇ ਜਾ ਸਕਦੀ ਹੈ, ਦੂਸਰੇ ਤਟ 'ਤੇ ਜਾ ਸਕਦੀ ਹੈ। ਮਨੁੱਖ ਸ਼ੁਭ ਅਤੇ ਅਸ਼ੁਭ ਦੋਨੋਂ ਕਰਮ ਕਰ ਸਕਦਾ ਹੈ, ਅੱਛਾ ਜਾਂ ਬੁਰਾ ਕਰ ਸਕਦਾ ਹੈ, ਲੇਕਿਨ ਸਭ ਕੁਝ ਉਸਦੀ ਬਣਾਈ ਹੋਈ ਮਰਿਆਦਾ ਵਿਚ ਹੀ ਹੋ ਸਕੇਗਾ। ਸਭ ਕੁਛ ਉਸਦੀ ਦਿੱਤੀ ਹੋਈ ਸਮਰੱਥਾ ਵਿਚ ਹੀ ਹੋ ਸਕੇਗਾ। ਸਾਗਰ ਵਿਚੋਂ ਬਾਹਰ ਨਿਕਲ ਕੇ ਮਛਲੀ ਕੁਛ ਵੀ ਨਹੀਂ ਕਰ ਸਕਦੀ। ਮਨੁੱਖ ਜੋ ਕੁਛ ਵੀ ਕਰ ਰਿਹਾ ਹੈ, ਉਸ ਹੁਕਮੀ ਦੇ ਹੁਕਮ ਵਿਚ ਹੀ ਕਰ ਰਿਹਾ ਹੈ। ਅਸੀਂ ਉਸਦੇ ਹੁਕਮ ਤੋਂ ਬਾਹਰ ਨਹੀਂ ਹਾਂ। ਆਕਾਸ਼ ਨੇ ਸਾਰਿਆਂ ਨੂੰ ਆਪਣੇ ਵਿਚ ਘੇਰਿਆ ਹੋਇਆ ਹੈ; ਅਸੀਂ ਸਾਰੇ ਆਕਾਸ਼ ਵਿਚ ਹਾਂ। ਅਸੀਂ ਸਾਰੇ ਪਰਮਾਤਮਾ ਵਿਚ ਹਾਂ। ਮਛਲੀ ਨੂੰ ਭੁਲੇਖਾ ਹੋ ਜਾਂਦਾ ਹੈ ਜਦ ਇਕ ਮੱਛੀ ਦੂਜੀ ਮੱਛੀ ਤੋਂ ਪੁੱਛਦੀ ਹੈ ਕਿ ਸਾਗਰ ਕਿਥੇ ਹੈ ? ਬੜਾ ਨਾਂ ਸੁਣਿਐ ਸਾਗਰ ਦਾ, ਬੜੀ ਮਹਿਮਾ ਸੁਣੀ ਏ ਸਾਗਰ ਦੀ, ਲੋਕੀਂ ਉਸ ਨੂੰ ਰਤਨਾਕਰ ਕਹਿੰਦੇ ਹਨ, ਰਤਨਾਂ ਦੀ ਖਾਣ ਕਹਿੰਦੇ ਹਨ, ਸਾਗਰ ਹੈ ਕਿਥੇ ? ਮੱਛੀ ਤਾਂ ਮੱਛੀ, ਇਹ ਗੱਲ ਮਨੁੱਖ ਵੀ ਅਕਸਰ ਪੁੱਛਦਾ ਹੈ, ਕਿ ਪਰਮਾਤਮਾ ਕਿਥੇ ਹੈ ? ਈਸ਼ਵਰ ਕਿਥੇ ਹੈ ? ਇਹ ਪ੍ਰਸ਼ਨ ਐਸਾ ਹੈ ਜਿਵੇਂ ਕੋਈ ਮਛਲੀ ਆਖੇ ਸਾਗਰ ਕਿਥੇ ਹੈ ? ਸਮੁੰਦਰ ਕਿਥੇ ਹੈ ? ਇਸਨੂੰ ਕੌਣ ਦੱਸੇ ਕਿ ਤੂੰ ਸਮੁੰਦਰ ਵਿਚ ਹੀ ਹੈਂ, ਤੂੰ ਸਾਗਰ ਵਿਚ ਹੀ ਹੈਂ। ਬੰਦੇ ਨੂੰ ਕੌਣ ਦੱਸੇ ਕਿ ਤੂੰ ਪਰਮਾਤਮਾ ਦੇ ਅੰਦਰ ਹੀ ਹੈਂ, ਪਰਮਾਤਮਾ ਨੇ ਹੀ ਤੈਨੂੰ ਘੇਰਿਆ ਹੋਇਆ ਹੈ। ਤੂੰ ਪਰਮਾਤਮਾ ਵਿਚ ਹੀ ਸਭ ਕੁਝ ਕਰ ਰਿਹਾ ਏਂ। ਜਿਵੇਂ ਮੱਛੀ ਹੀ ਮੱਛੀ ਨੂੰ ਸਾਗਰ ਵਿਚ ਖਾ ਰਹੀ ਹੈ ਜਿਵੇਂ ਮੱਛੀ ਹੀ ਮੱਛੀ ਦੀ ਪਾਲਣਾ ਕਰ

ਰਹੀ ਹੈ ਤਾਂ ਉਹ ਸਾਗਰ ਵਿਚ ਹੀ ਕਰ ਰਹੀ ਹੈ। ਕੋਈ ਮਨੁੱਖ ਪਰਉਪਕਾਰ ਕਰ ਰਿਹੈ, ਤੇ ਪਰਮਾਤਮਾ ਦੇ ਹੁਕਮ ਵਿਚ ਹੀ ਕਰ ਰਿਹਾ ਹੈ। ਕੋਈ ਮਨੁੱਖ ਦੁਰਾਚਾਰ ਕਰ ਰਿਹਾ ਹੈ, ਤੇ ਪਰਮਾਤਮਾ ਦੇ ਹੁਕਮ ਵਿਚ ਹੀ ਕਰ ਰਿਹਾ ਹੈ।

ਦਰਅਸਲ ਇਸ ਪੰਕਤੀ ਨੂੰ ਸਮਝਣ ਲਈ ਦਿਮਾਗ਼ ਉੱਤੇ ਬਹੁਤ ਜ਼ੋਰ ਦੇਣਾ ਪਏਗਾ। ਹੁਕਮ ਵਿਚ ਸਭ ਕੁਝ ਹੈ। ਸਾਗਰ ਵਿਚ ਹੀ ਮੱਛੀ ਦਾ ਜੀਵਨ ਹੈ। ਗੱਲ ਤਾਂ ਇਤਨੀ ਹੀ ਹੈ। ਸਾਗਰ ਵਿਚ ਮੱਛੀ ਸਭ ਕੁਝ ਕਰ ਰਹੀ ਹੈ, ਗੰਦ ਵੀ ਸੁੱਟ ਰਹੀ ਹੈ, ਬੱਚਿਆਂ ਦੀ ਪਾਲਣਾ ਵੀ ਕਰ ਰਹੀ ਹੈ, ਛੋਟੇ ਛੋਟੇ ਬੱਚਿਆਂ ਨੂੰ ਖਾ ਵੀ ਰਹੀ ਹੈ, ਅਨਰਥ ਵੀ ਕਰ ਰਹੀ ਹੈ, ਅਰਥ ਵੀ ਕਰ ਰਹੀ ਹੈ। ਮਨੁੱਖ ਜੋ ਕੁਛ ਵੀ ਕਰ ਰਿਹੈ, ਪਰਮਾਤਮਾ ਦੇ ਹੁਕਮ ਵਿਚ ਕਰ ਰਿਹਾ ਹੈ। ਇਹ ਸਭ ਕੁਝ ਉਸਨੂੰ ਸਮਝ ਆਉਂਦੀ ਹੈ ਜਿਸਨੂੰ ਪਰਮਾਤਮਾ ਦਾ ਬੋਧ ਹੋ ਜਾਏ। ਫਿਰ ਇਸ ਤਰ੍ਹਾਂ ਦਾ ਮਨੁੱਖ ਇਸ ਰਾਜ਼ ਤੇ ਰਹੱਸ ਨੂੰ ਸਮਝ ਕੇ ਪਰਮ ਅਨੰਦ ਦੀ ਦੁਨੀਆ ਵਿਚ ਅੱਠੇ ਪਹਿਰ ਡੁੱਬਿਆ ਰਹਿੰਦਾ ਹੈ। ਸੋ ਸਤਿਗੁਰ ਕਹਿ ਰਹੇ ਹਨ, "ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ॥"

ਰੇਤ ਦੇ ਜ਼ੱਰੇ ਤੋਂ ਲੈ ਕੇ ਸੂਰਜ ਤਕ, ਕੀੜੀ ਤੋਂ ਲੈ ਕੇ ਹਾਥੀ ਤਕ, ਸਭ ਕੁਛ ਹੁਕਮ ਵਿਚ ਹੈ। ਸਭ ਕੁਛ ਪ੍ਰਭੂ ਦੇ ਹੁਕਮ ਵਿਚ ਹੈ। ਸਭ ਕੁਛ ਉਸਦੀ ਬਣਾਈ ਹੋਈ ਮਰਿਆਦਾ ਵਿਚ ਹੈ। ਹੁਣ ਸਤਿਗੁਰੂ ਦਾ ਫ਼ੁਰਮਾਨ ਹੈ—"ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥" ਸਤਿਗੁਰੂ ਜੀ ਕਹਿੰਦੇ ਹਨ—ਇਸ ਹੁਕਮ ਦੀ ਜੇ ਕਿਧਰੇ ਬੰਦੇ ਨੂੰ ਸਮਝ ਆ ਜਾਏ ਤਾਂ ਮਨੁੱਖ ਦਾ ਕਰਤਾ ਭਾਉ ਖ਼ਤਮ ਹੋ ਜਾਏਗਾ। ਫਿਰ ਉਹ ਇਹ ਨਹੀਂ ਆਖੇਗਾ ਕਿ ਮੈਂ ਵੀ ਕਰਦਾ ਹਾਂ, ਮੈਂ ਵੀ ਹਾਂ। "ਹਉਮੈ ਕਹੈ ਨ ਕੋਇ"—ਫਿਰ ਕਿਸੇ ਨੇ ਹੰਕਾਰ ਨਹੀਂ ਕਰਨਾ; ਮੈਂ ਵੀ ਹਾਂ; ਫਿਰ ਕਿਸੇ ਨੇ ਐਸਾ ਕੁਛ ਨਹੀਂ ਕਹਿਣਾ, ਫਿਰ ਤਾਂ ਹਰ ਕੋਈ ਕਹੇਗਾ, ਜੋ ਕੁਛ ਹੈ ਸਾਗਰ ਹੈ। ਸਾਗਰ ਸਾਡਾ ਜੀਵਨ ਹੈ। ਸਾਗਰ ਤੋਂ ਹੀ ਸਾਡਾ ਜਨਮ ਹੈ। ਸਾਗਰ ਵਿਚ ਹੀ ਸਾਡਾ ਮਰਨ ਹੈ। ਜੋ ਕੁਛ ਵੀ ਹੈ, ਸਾਗਰ ਹੀ ਹੈ। ਸਾਗਰ ਹੀ ਹੈ। ਪਰ ਜੇ ਇਸਦਾ ਬੋਧ ਨਾ ਹੋਵੇ, ਤਾਂ ਫਿਰ ਮਨੁੱਖ ਅਹੰ-ਭਾਵ ਵਿਚ ਜਿਊਂਦਾ ਹੈ, ਮੈਂ ਜੀ ਰਿਹਾਂ ਆਪਣੇ ਪਰਿਵਾਰ ਵਿਚ, ਮੈਂ ਸ਼ੁਭ ਕਰਮ ਕਰ ਰਿਹਾਂ, ਮੈਂ ਦਾਨ ਕਰ ਰਿਹਾਂ, ਮੈਂ ਪੁੰਨ ਕਰ ਰਿਹਾਂ, ਮੈਂ ਸ਼ੁਭ ਕਰ ਰਿਹਾਂ, ਮੈਂ ਅਸ਼ੁਭ ਕਰ ਰਿਹਾਂ। ਮੈਂ ਵਿਚ ਜੀਵਣਾ ਅਧਰਮ ਹੈ। ਤੂੰ ਵਿਚ ਜੀਵਣਾ ਧਰਮ ਹੈ। ਜਿਸਦਾ ਮੈਂ ਮਿਟ ਗਿਆ, ਉਹ ਧਰਮੀ ਹੈ। ਜਿਸ ਦੇ ਅੰਦਰੋਂ ਤੂੰ ਮਿਟ ਗਿਆ, ਉਹ ਅਧਰਮੀ ਹੈ। ਜਿਹੜਾ ਹਰ ਵਕਤ ਮੈਂ ਦੇ ਬੋਧ ਵਿਚ ਜਿਊਂਦਾ ਹੈ, ਉਹ ਸੰਸਾਰੀ ਹੈ। ਜਿਹੜਾ ਤੂੰ ਦੇ ਬੋਧ ਵਿਚ ਜਿਊਂਦਾ ਹੈ, ਬਸ ਉਹੀ ਭਗਤ ਹੈ। ਉਹੀ ਧਾਰਮਿਕ ਹੈ। ਤੂੰ ਹੈਂ, ਤੂੰ ਹੈਂ, ਤੂੰ ਹੈਂ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਰਸਨਾ ਤੋਂ ਜਦ ਵਾਕ ਨਿਕਲਿਆ, ਤੂੰ ਹੀ; ਭਾਈ ਮਨੀ ਸਿੰਘ ਲਿਖ ਰਹੇ ਸਨ, ਤਾਂ 'ਤੂੰ ਹੀ' 'ਤੂੰ ਹੀ' 'ਤੂੰ ਹੀ' ਇਹੀ ਬੋਲੀ ਗਏ। ਇਹੀ ਬੋਲੀ ਗਏ। ਜਿਵੇਂ ਗੁਰੂ ਨਾਨਕ ਦੇਵ ਜੀ ਦੀ ਰਸਨਾ ਤੋਂ ਤਕੜੀ ਤੋਲਦਿਆਂ ਹੋਇਆਂ ਤੇਰਾ ਤੇਰਾ ਤੇਰਾ ਨਿਕਲਿਆ ਸੀ। ਤੇਰੇ ਭਾਵ ਵਿਚ ਐਸੇ ਲੀਨ ਹੋਏ ਕਿ ਮੇਰਾ ਭਾਵ ਹੀ ਖੋ ਗਿਆ। ਮੈਂ ਹੀ ਮਿਟ ਗਿਆ। ਤੇ ਜਦ ਤੇਰਾ ਭਾਵ ਹੀ ਰਹਿ ਜਾਏ, ਮੇਰਾ ਮਿਟ ਜਾਏ, ਤਾਂ ਮਨੁੱਖ ਨੇ ਧਰਮ ਦੀ ਸਿਖਰਤਾ ਨੂੰ ਛੋਹ ਲਿਆ। ਜਿਤਨਾ 'ਮੇਰਾ', 'ਮੇਰਾ', 'ਮੇਰਾ' ਵਧਦਾ ਹੈ, ਉਤਨਾ ਦੁੱਖ ਵਧਦਾ ਹੈ। ਜਿਤਨਾ 'ਤੇਰਾ', 'ਤੇਰਾ' ਵਧਦਾ ਹੈ,

ਉਤਨੀਆਂ ਬਰਕਤਾਂ ਵਧਦੀਆਂ ਹਨ। ਉਤਨਾ ਸੁੱਖ ਵਧਦਾ ਹੈ। ਸਤਿਗੁਰੂ ਦਾ ਫ਼ੁਰਮਾਨ ਵੀ ਹੈ:

**ਜਬ ਲਗੁ ਮੇਰੀ ਮੇਰੀ ਕਰੈ॥ ਤਬ ਲਗੁ ਕਾਜੁ ਏਕੁ ਨਹੀ ਸਰੈ॥**
**ਜਬ ਮੇਰੀ ਮੇਰੀ ਮਿਟਿ ਜਾਇ॥ ਤਬ ਪ੍ਰਭ ਕਾਜੁ ਸਵਾਰਹਿ ਆਇ॥** *(ਪੰਨਾ 1160)*

ਜਿੱਥੇ 'ਮੈਂ' ਮਿਟ ਜਾਂਦੀ ਹੈ, ਉੱਥੇ ਫਿਰ 'ਤੂੰ' ਦਾ ਜਨਮ ਹੁੰਦਾ ਹੈ। ਭਗਤ ਕਬੀਰ ਕਹਿੰਦੇ ਨੇ:

**ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ॥**
**ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ॥** *(ਪੰਨਾ 1375)*

ਕਿਸੇ ਉਰਦੂ ਦੇ ਸ਼ਾਇਰ ਨੇ ਇਸ ਸੰਬੰਧ ਵਿਚ ਇਕ ਬੜੀ ਸੁੰਦਰ ਕਾਲਪਨਿਕ ਗੱਲ ਆਪਣੇ ਸ਼ੇਅਰ ਵਿਚ ਕਥਨ ਕੀਤੀ ਹੈ। ਬੱਕਰੀ ਦੀ ਬੋਲੀ ਹੈ—'ਮੈਂ ਮੈਂ ਮੈਂ'। ਬੱਕਰਾ ਵੀ 'ਮੈਂ-ਮੈਂ' ਵਿਚ ਹੀ ਜਿਊਂਦਾ ਹੈ। ਸੰਸਾਰ ਵਿਚ ਜਿਤਨਾ ਬੱਕਰਾ ਜ਼ਿਬ੍ਹਾ ਕੀਤਾ ਜਾਂਦਾ ਹੈ, ਸ਼ਾਇਦ ਹੀ ਕੋਈ ਜਾਨਵਰ ਕੀਤਾ ਜਾਂਦਾ ਹੋਵੇ। ਕਿਉਂਕਿ 'ਮੈਂ' ਨੂੰ ਤਾਂ ਜ਼ਿਬ੍ਹਾ ਕਰਨਾ ਹੀ ਪਏਗਾ। 'ਮੈਂ' ਨੂੰ ਕੁਦਰਤ ਪ੍ਰਵਾਨ ਨਹੀਂ ਕਰਦਾ। 'ਮੈਂ' ਨੂੰ ਨਹੀਂ ਕਬੂਲ ਕਰਦੀ। ਤੇ ਸ਼ਾਇਰ ਕਹਿੰਦੈ,

*ਫ਼ਖ਼ਰ ਬਕਰੇ ਨੇ ਕੀਆ, ਬਸ ਮੇਰੇ ਸਿਵਾ ਕੋਈ ਨਹੀਂ।*
*ਮੈਂ ਹੀ ਮੈਂ ਹੂੰ ਬਸ ਜਹਾਂ ਮੇਂ ਦੂਸਰਾ ਕੋਈ ਨਹੀਂ।*
*ਜਬ ਨਾ ਮੈਂ ਮੈਂ ਤਰਕ ਕੀ ਬੇਜ਼ਰਬ ਬੇਬਾਕ ਨੇ।*
*ਫੇਰ ਦੀ ਤਬ ਜਲ ਕੇ ਗਰਦਨ ਪਰ ਛੁਰੀ ਕਸਾਬ ਨੇ।*
*ਗੋਸ਼ਤ ਥਾ ਹੱਡੀ ਜੋ ਚਮੜਾ ਜੋ ਥਾ ਜਿਸਮੇਂ ਜਾਰ ਮੇਂ।*
*ਕੁਛ ਲੁਟਾ ਕੁਛ ਘਿਸ ਗਿਆ ਕੁਛ ਬਿਕ ਗਿਆ ਬਾਜ਼ਾਰ ਮੇਂ।*
*ਰਹਿ ਗਈ ਤਾਂ ਤੇ ਫ਼ਿਕਤ ਮੈਂ ਮੈਂ ਮਨਾਨੇ ਕੇ ਲੀਏ।*
*ਲੇ ਗਿਆ ਨਦਾਖ ਉਸੇ ਧੁਨਕੀ ਬਨਾਨੇ ਕੇ ਲੀਏ।*
*ਜ਼ਰਬ ਕੀ ਸੋਠੋਂ ਕਿ ਜਿਸ ਦਮ ਤਾਂਤ ਘਬਰਾਨੇ ਲਗੀ।*
*ਮੈਂ ਕੇ ਬਦਲੇ ਤੂੰ ਹੀ ਤੂੰ ਕੀ ਬਸ ਸਦਾਅ ਆਨੇ ਲਗੀ।*

ਜਿਸ ਦਿਨ 'ਮੈਂ' ਮਿਟਦਾ ਹੈ, ਉਸੇ ਦਿਨ ਹੀ 'ਤੂੰ' ਦਾ ਜਨਮ ਹੁੰਦਾ ਹੈ। 'ਤੂੰ' ਪੂਜਿਆ ਜਾਂਦਾ ਹੈ। 'ਤੂੰ' ਸਦੀਵੀ ਹੈ, 'ਤੂੰ' ਅਮਰ ਹੈ, 'ਤੂੰ' ਸੱਚ ਹੈ, 'ਤੂੰ' ਸੁੰਦਰ ਹੈ। 'ਮੈਂ' ਤੇ ਕਾਲ ਵਿਚ ਹਾਂ। 'ਮੈਂ' ਕਰੂਪ ਹਾਂ, 'ਮੈਂ' ਤੇ ਦੁਖ ਹਾਂ, 'ਮੈਂ' ਤੇ ਅਗਿਆਨੀ ਹਾਂ। 'ਮੈਂ'-'ਮੈਂ' ਕਰਨ ਵਾਲਾ ਅਗਿਆਨਤਾ ਵਿਚ ਜਿਊਂਦਾ ਹੈ। 'ਮੈਂ'-'ਮੈਂ' ਕਰਨ ਵਾਲਾ ਦੁੱਖ ਵਿਚ ਜਿਊਂਦਾ ਹੈ। 'ਮੈਂ' 'ਮੈਂ' ਕਰਨ ਵਾਲਾ ਚਿੰਤਾ ਵਿਚ ਜਿਊਂਦਾ ਹੈ। 'ਤੂੰ' 'ਤੂੰ' ਕਰਨ ਵਾਲਾ, ਅਤੇ 'ਤੂੰ' ਹੋ ਜਾਣ ਵਾਲਾ ਪਰਮ-ਅਨੰਦ ਦਾ ਰੂਪ ਬਣ ਜਾਂਦਾ ਹੈ। ਸਾਹਿਬ ਕਹਿੰਦੇ ਹਨ, "ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥" ਜਿਸ ਨੂੰ ਹੁਕਮ ਦੀ ਸਮਝ ਪੈ ਜਾਏ ਫਿਰ ਉੱਥੇ ਅਹੰ, ਭਾਵ, 'ਮੈਂ ਹਾਂ' ਵਾਲਾ ਭਾਵ ਮਿਟ ਜਾਂਦਾ ਹੈ। ਸਾਡਾ ਜਨਮ ਹੋ ਗਿਆ ਹੈ, ਸਭ ਕੁਛ ਹੋ ਰਿਹਾ ਹੈ। ਸਾਡੀ ਚਾਹਤ ਨਹੀਂ ਸੀ। ਅਸੀਂ ਆਪਣੀ ਚਾਹਤ ਦੇ ਮੁਤਾਬਕ ਮਾਂ ਬਾਪ ਨਹੀਂ ਚੁਣੇ। ਬਸ, ਹੋ ਗਿਐ ਜਨਮ। ਆਪਣੀ ਚਾਹਤ ਦੇ ਮੁਤਾਬਕ ਆਪਣਾ ਰੰਗ ਰੂਪ ਨਹੀਂ ਚੁਣਿਆ। ਆਪਣੀ ਚਾਹਤ ਦੇ ਮੁਤਾਬਕ ਨਕਸ਼ੋ-ਨਿਗਾਰ ਨਹੀਂ ਚੁਣੇ। ਕਿਸੇ ਨੇ ਦੇ ਦਿੱਤੇ। ਸੋ ਸਭ ਕੁਛ ਹੋ ਰਿਹਾ ਹੈ। ਜਿਸ ਨੇ ਜੋ ਕੁਛ ਦੇ ਦਿਤੈ, ਇਸਨੂੰ ਕਬੂਲ ਕਰਨਾ

ਹੈ, ਇਸਨੂੰ ਪ੍ਰਵਾਨ ਕਰਨਾ ਹੈ। ਜਿਹੜਾ ਆਖੇ ਕਿ ਇਹ ਮਾਂ ਮੈਨੂੰ ਕਬੂਲ ਨਹੀਂ, ਇਹ ਪਿਉ ਮੈਨੂੰ ਕਬੂਲ ਨਹੀਂ ਪਰ ਇਸਨੂੰ ਕੌਣ ਦੱਸੇ ਕਿ ਮਾਂ-ਬਾਪ ਨੂੰ ਤੂੰ ਕਬੂਲ ਕਰ ਸਕੇਂ, ਤੂੰ ਪ੍ਰਵਾਨ ਕਰ ਸਕੇਂ, ਤੂੰ ਚੁਣ ਸਕੇਂ, ਇਸ ਤਰ੍ਹਾਂ ਦਾ ਹੱਕ ਤਾਂ ਤੈਨੂੰ ਦਿੱਤਾ ਹੀ ਨਹੀਂ ਗਿਆ। ਸਭ ਕੁਛ ਉਸ ਪਰੀਪੂਰਨ ਪਰਮਾਤਮਾ ਤੋਂ ਹੀ ਹੋ ਰਿਹਾ ਹੈ। ਇਸ ਗੱਲ ਦੀ ਸਮਝ ਆਉਂਦਿਆਂ ਹੀ ਅਹੰ ਭਾਵ ਮਿਟ ਜਾਂਦਾ ਹੈ। ਬਈ ਜਿਸ ਤਰ੍ਹਾਂ ਮੈਨੂੰ ਮਾਂ-ਬਾਪ ਮਿਲੇ ਨੇ, ਜਿਸ ਤਰ੍ਹਾਂ ਮੈਨੂੰ ਤਨ ਮਿਲਿਐ, ਇਸੇ ਤਰ੍ਹਾਂ ਜਗਤ ਵਿਚ ਸਭ ਕੁਛ ਹੋ ਰਿਹਾ ਹੈ। ਕੀਤਾ ਨਹੀਂ ਜਾ ਰਿਹਾ। ਸਮਝ ਆਉਂਦਿਆਂ ਹੀ ਮਨੁੱਖ ਪਰਮ ਵਿਸ਼ਰਾਮ ਵਿਚ ਚਲਾ ਜਾਂਦਾ ਹੈ। ਸਮਝ ਆਉਂਦਿਆਂ ਹੀ ਜਨਮ ਤੇ ਮਰਨ ਦੇ ਚੱਕਰ ਵਿਚੋਂ ਨਿਕਲ ਜਾਂਦਾ ਹੈ। ਜਿਸ ਦਿਨ ਇਹ ਪੂਰਨ ਤੌਰ 'ਤੇ ਬੋਧ ਹੋ ਜਾਏ। ਅਸੀਂ ਮਕਾਨ ਬਣਾਉਣਾ ਹੋਵੇ, ਮਕਾਨ ਤੋਂ ਪੁੱਛਦੇ ਨਹੀਂ। ਤੂੰ ਬਣਨਾ ਵੀ ਚਾਹੁੰਦਾ ਹੈਂ ਕਿ ਨਹੀਂ। ਅਸੀਂ ਮਕਾਨ ਢਾਹੁਣਾ ਹੋਵੇ, ਤੇ ਮਕਾਨ ਤੋਂ ਨਹੀਂ ਪੁੱਛਦੇ, ਤੂੰ ਢਹਿਣਾ ਵੀ ਚਾਹੁੰਦਾ ਏਂ ਕਿ ਨਹੀਂ। ਰੱਬ ਸਾਥੋਂ ਨਹੀਂ ਪੁੱਛਦਾ ਕਿ ਤੂੰ ਜੰਮਣਾ ਵੀ ਚਾਹੁੰਦਾ ਏਂ ਕਿ ਨਹੀਂ। ਰੱਬ ਸਾਥੋਂ ਨਹੀਂ ਪੁੱਛਦਾ, ਤੂੰ ਮਰਨਾ ਵੀ ਚਾਹੁੰਦਾ ਏਂ ਕਿ ਨਹੀਂ। ਇਹ ਤਾਂ "ਜੋਰੁ ਨ ਜੀਵਣਿ ਮਰਣਿ ਨਹ ਜੋਰੁ॥" ਜਨਮ ਮਰਨ ਸਾਡੇ ਵਸ ਵਿਚ ਨਹੀਂ। ਸੰਸਾਰ ਵਿਚ ਸਭ ਤੋਂ ਵੱਡੀਆਂ ਦੋ ਘਟਨਾਵਾਂ ਹਨ—ਜਨਮ ਤੇ ਮਰਨ। ਐ ਬੰਦੇ! ਇਹ ਤੇਰੇ ਹੱਥ ਵਿਚ ਨਹੀਂ। ਅਗਰ ਜਨਮ ਮਨੁੱਖ ਦੇ ਆਪਣੇ ਹੱਥ ਵਿਚ ਹੁੰਦਾ, ਤਾਂ ਫਿਰ ਇਸ ਨੇ ਆਪਣੀ ਮਰਜ਼ੀ ਦੀ ਚੋਣ ਕਰਨੀ ਸੀ। ਇਸਨੇ ਫਿਰ ਦੁਖੀ ਨਹੀਂ ਹੋਣਾ ਸੀ। ਇਹ ਮਾਂ ਮੈਨੂੰ ਨਹੀਂ ਚਾਹੀਦੀ। ਇਹ ਪਿਉ ਮੈਨੂੰ ਨਹੀਂ ਚਾਹੀਦਾ। ਇਹ ਭਰਾ ਮੈਨੂੰ ਨਹੀਂ ਚਾਹੀਦੇ। ਇਹ ਘਰ ਮੈਨੂੰ ਨਹੀਂ ਚਾਹੀਦਾ। ਇਸ ਤਰ੍ਹਾਂ ਦੇ ਨਕਸ਼ੋ-ਨਿਗਾਰ ਮੈਨੂੰ ਨਹੀਂ ਚਾਹੀਦੇ। ਜੇ ਕਿਧਰੇ ਮੌਤ ਮਨੁੱਖ ਦੇ ਆਪਣੇ ਹੱਥ ਵਿਚ ਹੁੰਦੀ, ਸ਼ਾਇਦ ਮਨੁੱਖ ਨੇ ਮਰਨਾ ਹੀ ਨਹੀਂ ਸੀ। ਇਹ ਜਨਮ ਤੇ ਮਰਨ ਮਨੁੱਖ ਦੇ ਹੱਥ ਵਿਚ ਨਹੀਂ। ਜਦ ਤੇਰੇ ਨਾਲ ਸੰਬੰਧਿਤ ਇਤਨੀ ਵੱਡੀ ਘਟਨਾ ਤੇਰੇ ਹੱਥ ਵਿਚ ਨਹੀਂ, ਤਾਂ ਇਥੋਂ ਹੀ ਕਬੂਲ ਕਰ ਲੈ ਕਿ ਮੇਰੇ ਹੱਥ ਵਿਚ ਕੁਝ ਹੈ ਹੀ ਨਹੀਂ, ਸਭ ਕੁਛ ਤੇਰੇ ਹੱਥਾਂ ਵਿਚ ਹੈ। ਇਸ ਗੱਲ ਦੀ ਸਮਝ ਆਉਂਦਿਆਂ ਹੀ ਸਤਿਗੁਰੂ ਕਹਿੰਦੇ ਹਨ—ਮਨੁੱਖ ਦਾ ਅਹੰ ਭਾਵ ਮਿਟ ਜਾਂਦਾ ਹੈ:

**ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥**

'ਤੂੰ' ਸੱਚ ਹੈਂ, 'ਮੈਂ' ਝੂਠ ਹਾਂ। 'ਮੈਂ' ਦੇ ਮਿਟਦਿਆਂ ਝੂਠ ਮਿਟ ਜਾਂਦਾ ਹੈ। 'ਮੈਂ' ਦੇ ਮਿਟਦਿਆਂ ਹੀ ਮਨੁੱਖ ਸੱਚ ਦੀ ਮੂਰਤੀ ਹੋ ਜਾਂਦਾ ਹੈ। "ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥" ਸਚਿਆਰ ਕਿਵੇਂ ਬਣੀਏ ਤੇ ਕੂੜ ਦੀ ਕੰਧ ਕਿਵੇਂ ਟੁੱਟੇ। ਸਚਿਆਰ ਹੋਣਾ 'ਤੂੰ' ਵਿਚ ਲੀਨ ਹੋਣਾ ਹੈ। ਇਹ 'ਮੈਂ' ਦੀ ਕੰਧ ਕਿਵੇਂ ਟੁੱਟੇ? ਇਹ ਝੂਠ ਦੀ ਕੰਧ ਕਿਵੇਂ ਟੁੱਟੇ? ਇਸ ਗੱਲ ਨੂੰ ਸਮਝਣਾ ਹੈ ਕਿ ਸਭ ਕੁਛ ਹੋ ਰਿਹਾ ਹੈ, ਕੀਤਾ ਨਹੀਂ ਜਾ ਰਿਹਾ। ਬਸ ਇਸ ਗੱਲ ਦੀ ਸਮਝ ਆਉਂਦਿਆਂ ਹੀ ਉਸਦੀ ਰਸਨਾ ਤੋਂ ਇਹ ਪੰਕਤੀ ਨਿਕਲੇਗੀ:

**ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ॥**
**ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥**

•

3



# ਕਥਨਾ ਕਥੀ ਨ ਆਵੈ ਤੋਟਿ

ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ ॥ ਗਾਵੈ ਕੋ ਦਾਤਿ ਜਾਣੈ ਨੀਸਾਣੁ ॥
ਗਾਵੈ ਕੋ ਗੁਣ ਵਡਿਆਈਆ ਚਾਰ ॥ ਗਾਵੈ ਕੋ ਵਿਦਿਆ ਵਿਖਮੁ ਵੀਚਾਰੁ ॥
ਗਾਵੈ ਕੋ ਸਾਜਿ ਕਰੇ ਤਨੁ ਖੇਹ ॥ ਗਾਵੈ ਕੋ ਜੀਅ ਲੈ ਫਿਰਿ ਦੇਹ ॥
ਗਾਵੈ ਕੋ ਜਾਪੈ ਦਿਸੈ ਦੂਰਿ ॥ ਗਾਵੈ ਕੋ ਵੇਖੈ ਹਾਦਰਾ ਹਦੂਰਿ ॥
ਕਥਨਾ ਕਥੀ ਨ ਆਵੈ ਤੋਟਿ ॥ ਕਥਿ ਕਥਿ ਕਥੀ ਕੋਟੀ ਕੋਟਿ ਕੋਟਿ ॥
ਦੇਦਾ ਦੇ ਲੈਦੇ ਥਕਿ ਪਾਹਿ ॥ ਜੁਗਾ ਜੁਗੰਤਰਿ ਖਾਹੀ ਖਾਹਿ ॥
ਹੁਕਮੀ ਹੁਕਮੁ ਚਲਾਏ ਰਾਹੁ ॥ ਨਾਨਕ ਵਿਗਸੈ ਵੇਪਰਵਾਹੁ ॥੩॥

**'ਜਪੁਜੀ ਸਾਹਿਬ'** ਦੀ ਇਸ ਤੀਸਰੀ ਪਉੜੀ ਵਿਚ ਗੁਰੂ ਬਾਬਾ ਜੀ ਉਸ ਬੇਪਰਵਾਹ ਹੁਕਮੀ ਦੇ ਹੁਕਮ ਦਾ ਵਿਸਥਾਰ ਸਹਿਤ ਵਰਣਨ ਕਰਦੇ ਹਨ। ਸਤਿਗੁਰੂ ਜੀ ਨੇ ਦੂਸਰੀ ਪਉੜੀ ਵਿਚ ਇਹ ਗੱਲ ਸਪੱਸ਼ਟ ਕੀਤੀ ਸੀ ਕਿ ਸਭ ਕੁਝ ਹੋ ਰਿਹਾ ਹੈ, ਕੀਤਾ ਨਹੀਂ ਜਾ ਰਿਹਾ। ਜਿਸ ਤੋਂ ਹੋ ਰਿਹਾ ਹੈ, ਉਹੀ ਕਰਤਾ ਹੈ। ਮਨੁੱਖ ਕਰਤਾ ਨਹੀਂ ਹੈ। ਉਸ ਦੇ ਹੁਕਮ ਵਿਚ ਹੀ ਉਸਦੀ ਬਣਾਈ ਹੋਈ ਮਰਯਾਦਾ ਅਨੁਸਾਰ ਭਾਂਤ ਭਾਂਤ ਦੇ ਆਕਾਰ, ਤਰ੍ਹਾਂ ਤਰ੍ਹਾਂ ਦੇ ਛੋਟੇ ਵੱਡੇ ਜੀਵ ਜੰਤੂ, ਜੋਨੀਆਂ ਦੇ ਚੱਕਰ ਵਿਚ ਆਉਂਦੇ ਹਨ। ਕਿਸੇ 'ਤੇ ਬਖ਼ਸ਼ਿਸ਼ ਹੋ ਜਾਂਦੀ ਹੈ, ਮੋਕਸ਼ ਪਦ ਦੀ ਪ੍ਰਾਪਤੀ ਹੋ ਜਾਂਦੀ ਹੈ। ਸਭ ਕੁਛ ਉਸਦੇ ਹੁਕਮ ਵਿਚ ਹੈ। ਉਸਦੇ ਹੁਕਮ ਤੋਂ ਬਾਹਰ ਕੁਛ ਵੀ ਨਹੀਂ। ਸਭ ਕੁਛ ਮੱਛੀ ਜਲ ਦੇ ਵਿਚ ਹੀ ਕਲੋਲ ਕਰਦੀ ਹੈ, ਬਾਹਰ ਨਹੀਂ।

ਉਸ ਹੁਕਮੀ ਦਾ ਜੋ ਅਸੀਮ ਹੁਕਮ ਚਾਰੇ ਪਾਸੇ ਵਰਤ ਰਿਹਾ ਹੈ ਅਤੇ ਜਿਵੇਂ ਜਿਵੇਂ ਮਨੁੱਖ ਨੂੰ ਇਸ ਬਾਰੇ ਸੂਝ ਪੈਂਦੀ ਹੈ, ਸਮਝ ਪੈਂਦੀ ਹੈ, ਉਹ ਪ੍ਰਭੂ ਦੀ ਵਡਿਆਈ ਤੋਂ ਵਾਕਫ਼ ਹੁੰਦਾ ਜਾਂਦਾ ਹੈ, ਵੈਸੇ ਵੈਸੇ ਅਭਿਆਸੀ ਉਸਦੇ ਗੁਣਾਂ ਦਾ ਜ਼ਿਕਰ ਕਰਦਾ ਹੈ। ਪ੍ਰਭੂ ਦਾ ਕੋਈ ਇਕ ਅੱਧਾ-ਸਾ ਗੁਣ ਹੀ ਮਨੁੱਖ ਦੇ ਸਾਹਮਣੇ ਪ੍ਰਗਟ ਹੋ ਸਕਦਾ ਹੈ। ਇਸ ਵਾਸਤੇ ਆਦਿ ਕਾਲ ਤੋਂ ਹੀ ਰਿਸ਼ੀਆਂ ਮੁਨੀਆਂ ਨੇ ਪ੍ਰਭੂ ਦੇ ਕਿਸੇ ਇਕ ਅੱਧ ਗੁਣ ਦੀ ਹੀ ਵਿਸ਼ੇਸ਼ ਅਤੇ ਵਿਸਤਰਿਤ ਚਰਚਾ ਕੀਤੀ ਹੈ। ਜੇ ਕੋਈ ਚਾਹਵੇ ਕਿ ਸਾਰੇ ਦਾ ਸਾਰਾ ਸੂਰਜ ਮੇਰੇ ਘਰ ਅੰਦਰ ਆ ਜਾਵੇ ਤਾਂ ਇਹ ਮੁਸ਼ਕਲ ਹੈ। ਉਹਦੀ ਕਿਰਨ ਆ ਸਕਦੀ ਹੈ, ਸੂਰਜ ਦਾ ਨੂਰ ਕਮਰੇ ਵਿਚ ਆ ਸਕਦਾ ਹੈ, ਪਰ ਸਾਰੇ ਦਾ ਸਾਰਾ ਸੂਰਜ ਕਮਰੇ ਵਿਚ ਨਹੀਂ ਆ ਸਕਦਾ। ਅਗਰ ਕੋਈ ਆਖੇ ਕਿ ਸਾਰੇ ਦਾ ਸਾਰਾ ਸਾਗਰ ਮੇਰੇ ਘਰ ਵਿਚ ਆ ਜਾਵੇ; ਨਹੀਂ ਆ ਸਕਦਾ। ਛੋਟੇ ਜਿਹੇ ਘਰ ਅੰਦਰ ਇਤਨਾ ਵੱਡਾ ਸਾਗਰ ਕਿਸ ਤਰ੍ਹਾਂ ਸਮਾਵੇਗਾ ? ਹਾਂ, ਬੱਦਲਾਂ ਦੇ ਰੂਪ ਵਿਚ ਵਰਖਾ ਹੋ ਸਕਦੀ ਹੈ। ਵਰ੍ਹਦੇ ਬੱਦਲਾਂ ਦੀਆਂ ਬੂੰਦਾਂ ਘਰ ਵਿਚ ਪੈ ਸਕਦੀਆਂ ਹਨ, ਕਣੀਆਂ ਪੈ ਸਕਦੀਆਂ ਹਨ। ਸਾਗਰ ਬੂੰਦਾਂ ਦੇ ਰੂਪ ਵਿਚ ਤਾਂ ਆ ਸਕਦਾ ਹੈ ਪਰ ਸਾਗਰ, ਸਾਗਰ ਦੇ ਰੂਪ ਵਿਚ ਨਹੀਂ ਆ ਸਕਦਾ। ਪਰਮਾਤਮਾ ਨਾਮ ਦੇ ਰੂਪ ਵਿਚ ਪ੍ਰਗਟ ਹੋ ਸਕਦਾ ਹੈ, ਗਿਆਨ ਦੇ ਰੂਪ ਵਿਚ ਪ੍ਰਗਟ ਹੋ ਸਕਦਾ ਹੈ, ਗੁਣਾਂ ਦੇ ਰੂਪ ਵਿਚ ਪ੍ਰਗਟ ਹੋ ਸਕਦਾ ਹੈ, ਪਰ ਸਾਰੇ ਦਾ ਸਾਰਾ ਪਰਮਾਤਮਾ ਮਨੁੱਖ ਦੀ ਛੋਟੀ ਜਿਹੀ ਬੁੱਧ ਵਿਚ ਪ੍ਰਗਟ ਨਹੀਂ ਹੋ ਸਕਦਾ। ਸੋ ਜਿਹੜੀ ਜਿਹੜੀ ਬੂੰਦ ਜਿਸ ਜਿਸ ਘਰ 'ਤੇ ਪਈ, ਉਨ੍ਹਾਂ ਉਨ੍ਹਾਂ ਬੂੰਦਾਂ ਦਾ ਹੀ ਭਗਤ-ਜਨਾਂ ਨੇ ਜ਼ਿਕਰ ਕੀਤਾ ਹੈ। ਆਪਣੀ ਆਪਣੀ ਉਹ ਬੂੰਦ ਜੋ ਉਹਨਾਂ ਦੇ ਘਰ ਵਿਚ ਪਈ, ਉਸਦਾ ਉਹ ਜ਼ਿਕਰ ਕਰਦੇ ਹਨ। ਉਸ ਕਿਰਨ ਦਾ ਭਗਤਾਂ ਨੇ ਜ਼ਿਕਰ ਕੀਤਾ ਹੈ ਜਿਸ ਕਿਰਨ ਦੇ ਨਾਲ ਉਹਨਾਂ ਦੇ ਘਰ ਵਿਚ ਰੋਸ਼ਨੀ ਹੋਈ, ਉਹਨਾਂ ਦੇ ਘਰ ਵਿਚ ਉਜਾਲਾ ਹੋਇਆ।

ਭਾਰਤ ਵਿਚ ਧਰਮ ਦੀਆਂ ਖ਼ਾਸ ਕਰਕੇ ਤਿੰਨ ਦ੍ਰਿਸ਼ਟੀਆਂ ਬਹੁਤ ਪ੍ਰਵਾਨ ਤੇ ਪ੍ਰਧਾਨ ਮੰਨੀਆਂ ਗਈਆਂ ਹਨ। ਇਕ ਦ੍ਰਿਸ਼ਟੀ ਬ੍ਰਹਮਾ ਦੀ ਹੈ, ਦੂਜੀ ਦ੍ਰਿਸ਼ਟੀ ਵਿਸ਼ਨੂੰ ਦੀ ਅਤੇ ਤੀਜੀ ਦ੍ਰਿਸ਼ਟੀ

ਸ਼ੰਕਰ ਦੀ ਹੈ। ਸ਼ੰਕਰ ਨੇ ਸੰਸਾਰ 'ਤੇ ਪਰਮਾਤਮਾ ਨੂੰ ਆਪਣੇ ਢੰਗ ਨਾਲ, ਆਪਣੇ ਸੁਭਾਉ ਨਾਲ ਵੇਖਿਆ ਹੈ। ਵਿਸ਼ਨੂੰ ਨੇ ਜਗਤ ਨੂੰ ਆਪਣੇ ਸੁਭਾਉ ਤੇ ਆਪਣੇ ਵਿਚਾਰ ਦੇ ਮੁਤਾਬਕ ਪਰਮਾਤਮਾ ਨੂੰ ਵੇਖਿਆ ਹੈ। ਇਸੇ ਤਰ੍ਹਾਂ ਬ੍ਰਹਮਾ ਹੈ। ਉਸਦੀ ਸੋਚਣੀ, ਉਸਦੀ ਵਿਚਾਰ ਕਿਰਿਆ ਆਪਣੀ ਹੈ। ਉਸ ਨੇ ਪਰਮਾਤਮਾ ਦਾ ਆਪਣੇ ਢੰਗ ਨਾਲ ਬਾਕਾਇਦਾ ਤਸੱਵੁਰ ਕੀਤਾ ਹੈ। ਇਸ ਵਾਸਤੇ ਇਸ ਤੀਸਰੀ ਪਉੜੀ ਵਿਚ ਸਾਹਿਬ ਕਹਿੰਦੇ ਹਨ, "ਕਥਨਾ ਕਥੀ ਨ ਆਵੈ ਤੋਟਿ॥" ਕਥਨ ਕਰਨ ਵਾਲਿਆਂ ਦੀ ਤੇ ਕਥਨੀਆਂ ਦੀ ਤਾਂ ਕੋਈ ਘਾਟ ਨਹੀਂ ਹੈ। ਉਸ ਪਰਮਾਤਮਾ ਦੀਆਂ ਬੇਸ਼ੁਮਾਰ ਕਥਨੀਆਂ ਹੋ ਚੁੱਕੀਆਂ ਹਨ। ਪਰਮਾਤਮਾ ਬਾਰੇ ਤਰ੍ਹਾਂ ਤਰ੍ਹਾਂ ਦੇ ਵਿਚਾਰ ਜਗਤ ਵਿਚ ਪ੍ਰਗਟ ਕੀਤੇ ਜਾ ਚੁੱਕੇ ਹਨ। ਸਾਹਿਬ ਕਹਿੰਦੇ ਹਨ, "ਕਥਨਾ ਕਥੀ ਨ ਆਵੈ ਤੋਟਿ॥ ਕਥਿ ਕਥਿ ਕਥੀ ਕੋਟੀ ਕੋਟਿ ਕੋਟਿ॥" ਕਰੋੜਾਂ ਕਥਾਕਾਰਾਂ ਨੇ ਕਰੋੜਾਂ ਤਰ੍ਹਾਂ ਦੀਆਂ ਕਥਨੀਆਂ ਕਰੋੜਾਂ ਵਾਰ ਕੀਤੀਆਂ ਨੇ, ਪਰ ਗੱਲ ਅਜੇ ਮੁੱਕੀ ਨਹੀਂ। ਤੋਟ ਨਹੀਂ ਆਈ। ਕਿਸੇ ਬੰਦੇ ਦੀ ਕਥਾ ਆਰੰਭ ਕਰੀਏ, ਤਾਂ ਮੇਰੇ ਖ਼ਿਆਲ ਵਿਚ ਪੰਜ ਸਤ ਮਿੰਟਾਂ ਵਿਚ ਹੀ ਉੱਚੇ ਤੋਂ ਉੱਚੇ ਮਨੁੱਖ ਦੀ ਕਥਾ ਵੀ ਮੁੱਕ ਜਾਂਦੀ ਹੈ। ਬਈ ਇਹ ਖ਼ੁਸ਼ਪੋਸ਼ ਹੈ, ਖ਼ੁਸ਼ਮਿਜ਼ਾਜ ਹੈ, ਆਹਲਾ ਤਾਲੀਮ ਯਾਫ਼ਤਾ ਹੈ, ਦਾਨੀ ਹੈ, ਗਿਆਨੀ ਹੈ, ਕਿਰਦਾਰ ਦਾ ਉੱਚਾ ਹੈ, ਇਸਦੀ ਕੁਲ ਬੜੀ ਮਹਾਨ ਹੈ ਅਤੇ ਇਸਦੇ ਮਾਂ ਬਾਪ ਬੜੇ ਅੱਛੇ ਨੇ ਆਦਿ ਪੰਜ ਸਤ ਗੱਲਾਂ ਹੋਰ ਕਰੋ, ਉਸ ਮਨੁੱਖ ਦੀ ਗੱਲ ਮੁੱਕ ਗਈ। ਮਨੁੱਖ ਦੀ ਕਥਾ ਖ਼ਤਮ ਹੋ ਗਈ। ਕਿਸੇ ਮੁਲਕ ਦੀ ਮਹਿਮਾ ਬਿਆਨ ਕਰੀਏ ਕਿ ਜਨ-ਸੰਖਿਆ ਇਤਨੀ ਹੈ, ਜ਼ਮੀਨ ਬੜੀ ਉਪਜਾਊ ਹੈ, ਉੱਥੇ ਇਤਨੇ ਦਰਿਆ ਹਨ, ਇਤਨੇ ਪਹਾੜ ਅਤੇ ਉੱਥੋਂ ਦੇ ਬੰਦਿਆਂ ਦੀ ਇਹ ਭਾਸ਼ਾ ਹੈ, ਇਹ ਬੋਲੀ ਹੈ। ਪੰਜ ਦਸ ਗੱਲਾਂ ਹੋਰ ਆਖਦਿਆਂ ਇਕ ਮੁਲਕ ਦੀ ਕਥਾ ਵੀ ਮੁੱਕ ਜਾਂਦੀ ਹੈ। ਪਰ ਜੇ ਪਰਮਾਤਮਾ ਦੀ ਕਥਾ ਕਰਨ ਲੱਗੀਏ, ਤਾਂ ਕਥਾ ਕਰਨ ਵਾਲਾ ਤਾਂ ਮੁੱਕ ਜਾਂਦਾ ਹੈ, ਉਸਦੀ ਕਥਾ ਨਹੀਂ ਮੁੱਕਦੀ। ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨ ਲੱਗੀਏ, ਉਹਦੀ ਚਰਚਾ ਕਰਨ ਲੱਗੀਏ ਤਾਂ ਚਰਚਾ ਕਰਨ ਵਾਲੇ ਦਾ ਤਾਂ ਅੰਤ ਹੋ ਜਾਂਦਾ ਹੈ, ਪਰ ਉਹਦੀ ਚਰਚਾ ਦਾ ਅੰਤ ਨਹੀਂ ਹੁੰਦਾ, ਕਿਉਂਕਿ ਉਹ ਬੇਅੰਤ ਹੈ, ਬੇਅੰਤ ਹੈ। ਨਿੱਕੀ ਜਿਹੀ ਰਸਨਾ, ਛੋਟੀ ਜਿਹੀ ਬੁੱਧ, ਉਸ ਪਰੀਪੂਰਨ ਪਰਮਾਤਮਾ ਦਾ ਪੂਰਨ ਤੌਰ 'ਤੇ ਜ਼ਿਕਰ ਨਹੀਂ ਕਰ ਸਕਦੀ।

ਹਿਰਦੇ ਰੂਪੀ ਘਰ ਵਿਚ ਜਿਹੜੀਆਂ ਜਿਹੜੀਆਂ ਬੂੰਦਾਂ ਪਈਆਂ, ਅਭਿਆਸੀ ਜਨਾਂ ਨੇ ਉਹਨਾਂ ਬੂੰਦਾਂ ਦੀ ਕਥਾ ਕੀਤੀ ਹੈ। ਹਿਰਦੇ ਰੂਪੀ ਘਰ ਵਿਚ ਜਿਸ ਜਿਸ ਕਿਰਨ ਨੇ ਪ੍ਰਵੇਸ਼ ਕੀਤਾ, ਅਭਿਆਸੀ ਜਨਾਂ ਨੇ ਉਸ ਤੋਂ ਉਪਜੀ ਰੋਸ਼ਨੀ ਦਾ ਜ਼ਿਕਰ ਕੀਤਾ ਹੈ। ਉਹ ਹੁਕਮੀ ਦੇ ਹੁਕਮ ਵਿਚ ਜੋ ਕੁਛ ਹੋ ਰਿਹਾ ਹੈ, ਉਹਨੂੰ ਵੇਖ ਵੇਖ ਕੇ ਹੁਕਮੀ ਵਿਗਸਦਾ ਹੈ। ਕਥਨਕਾਰਾਂ ਨੇ ਇਸ ਢੰਗ ਦੀਆਂ ਕਥਨੀਆਂ ਕੀਤੀਆਂ ਹਨ। ਗੁਰੂ ਬਾਬਾ ਜੀ ਫ਼ੁਰਮਾਨ ਕਰਦੇ ਹਨ:

**ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ॥**

ਕਥਨ ਕਰਨ ਦਾ ਵੀ ਤਾਣ ਚਾਹੀਦਾ ਹੈ। ਤਾਣ ਤੋਂ ਬਿਨਾਂ ਕਥਨੀ ਨਹੀਂ ਹੋ ਸਕਦੀ, ਤਾਣ ਤੋਂ ਬਿਨਾਂ ਸਮਝਿਆ ਨਹੀਂ ਜਾ ਸਕਦਾ। ਮਨੁੱਖ ਦੇ ਕੋਲ ਕੁਝ ਤਾਣ ਹੋਵੇ ਤਾਂ ਹੀ ਉਹ ਕੁਝ ਕਰ ਸਕਦਾ ਹੈ। ਸਰੀਰ ਦਾ ਤਾਣ, ਬੁੱਧੀ ਦਾ ਤਾਣ, ਕਥਨੀ ਦਾ ਤਾਣ, ਆਦਿ ਸਭ ਕੁਝ ਚਾਹੀਦਾ ਹੈ। ਜਿਵੇਂ

ਕਹਿੰਦੇ ਨੇ ਕਿਸੇ ਵੀ ਵਿਸ਼ੇ ਨੂੰ ਕਥਨ ਕਰਨ ਲੱਗਿਆਂ ਤਿੰਨ ਗੱਲਾਂ ਦਾ ਹੋਣਾ ਬੜਾ ਲਾਜ਼ਮੀ ਹੈ। ਪਹਿਲਾ—ਸ਼ਬਦ ਪ੍ਰਮਾਣ ਦਾ ਹੋਣਾ ਬੜਾ ਲਾਜ਼ਮੀ ਹੈ। ਦੂਸਰਾ—ਯੁਕਤੀ ਦਾ ਹੋਣਾ ਲਾਜ਼ਮੀ ਹੈ। ਤੀਸਰਾ—ਅਨੁਭਵ ਦਾ ਹੋਣਾ ਬੜਾ ਲਾਜ਼ਮੀ ਹੈ। ਜੇ ਅਨੁਭਵ ਹੈ, ਸ਼ਬਦ ਪ੍ਰਮਾਣ ਨਹੀਂ ਹੈ, ਸ਼ਬਦ ਪ੍ਰਮਾਣ ਹੈ, ਪ੍ਰਮਾਣ ਦੇ ਵਰਤਣ ਦੀ ਯੁਕਤੀ ਨਹੀਂ, ਗੱਲ ਨਹੀਂ ਬਣੇਗੀ। ਅਨੁਭਵ ਵੀ ਹੋਵੇ, ਸ਼ਬਦ ਪ੍ਰਮਾਣ ਵੀ ਹੋਵੇ ਅਤੇ ਕਥਨ ਕਥਨ ਦੀ ਯੁਕਤੀ ਵੀ ਹੋਵੇ, ਤਾਂ ਵੀ ਸਾਹਿਬ ਕਹਿੰਦੇ ਹਨ—ਉਸ ਪਰਮਾਤਮਾ ਦੀ ਗੱਲ ਕਥਨ ਨਹੀਂ ਹੋ ਸਕਦੀ, ਬਿਆਨ ਨਹੀਂ ਹੋ ਸਕਦੀ। ਜਿਤਨੇ ਵੀ ਸ਼ਬਦ ਪ੍ਰਮਾਣ ਦਿਆਂਗੇ, ਅਧੂਰੇ ਹੋਣਗੇ। ਜਿਤਨੀਆਂ ਯੁਕਤੀਆਂ ਵਰਤਾਂਗੇ, ਸਭ ਅਧੂਰੀਆਂ ਹੋਣਗੀਆਂ। ਸੋ ਸਾਹਿਬ ਕਹਿੰਦੇ ਹਨ—ਕਿਸੇ ਕੋਲ ਕਥਨ ਦਾ ਤਾਣ ਹੈ, ਕਿਸੇ ਕੋਲ ਲਿਖਣ ਦਾ ਤਾਣ ਹੁੰਦਾ ਹੈ, ਕਿਸੇ ਕੋਲ ਕਥਨ ਦਾ ਤਾਣ ਹੁੰਦਾ ਹੈ, ਕਿਸੇ ਕੋਲ ਸਰੀਰ ਦਾ ਇਤਨਾ ਜ਼ਿਆਦਾ ਬਲ ਹੈ ਕਿ ਉਹ ਇਕੱਲਾ ਹੀ ਆਪਣੇ ਜਿਸਮ ਵਿਚ ਦਸ ਬੰਦਿਆਂ ਦੀ ਤਾਕਤ ਰੱਖਦਾ ਹੈ। ਇਹ ਵੱਖ ਵੱਖ ਤਾਣ ਹਨ। ਕਿਸੇ ਪਾਸ ਮਾਨਸਿਕ ਤਾਣ ਹੁੰਦਾ ਹੈ। ਜਿਵੇਂ ਕਿਸੇ ਨੇ ਮੰਤਰ ਦੀ ਸਾਧਨਾ ਕੀਤੀ ਹੈ, ਕਿਸੇ ਪਾਸ ਰੂਹਾਨੀ ਤਾਣ ਹੁੰਦਾ ਹੈ। ਦਰਅਸਲ ਹਰ ਮਨੁੱਖ ਕੋਈ ਨਾ ਕੋਈ ਤਾਣ ਲੈ ਕੇ ਆਉਂਦਾ ਹੈ ਅਤੇ ਮਨੁੱਖ ਆਪਣੀ ਆਪਣੀ ਸਾਧਨਾ ਨਾਲ ਤਰ੍ਹਾਂ ਤਰ੍ਹਾਂ ਦੇ ਤਾਣ ਵਧਾ ਲੈਂਦੇ ਹਨ। ਇਥੇ ਸਾਹਿਬ ਕਹਿੰਦੇ ਹਨ—ਕਿਸੇ ਕੋਲ ਜੇ ਕਥਨ ਕਰਨ ਦਾ ਤਾਣ ਹੋਵੇ, ਬਿਆਨ ਕਰਨ ਦਾ ਤਾਣ ਹੋਵੇ, "ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ॥" ਤਾਂ ਹੀ ਉਹ ਵਰਣਨ ਕਰਦਾ ਹੈ। ਪਰਮਾਤਮਾ ਤਾਂ ਇਕ ਸ਼ਕਤੀ ਹੈ। "ਗਾਵੈ ਕੋ ਤਾਣੁ"—ਉਹ ਗਾ ਰਿਹਾ ਹੈ; ਕਿ ਪਰਮਾਤਮਾ ਇਕ ਤਾਣ ਹੈ, ਪਰਮਾਤਮਾ ਇਕ ਸ਼ਕਤੀ ਹੈ। ਕਿਸੇ ਹੱਦ ਤਕ ਉਸ ਦੀ ਗੱਲ ਹੈ ਵੀ ਸਹੀ। ਵਾਕਿਆ ਹੀ ਪਰਮਾਤਮਾ ਇਕ ਸ਼ਕਤੀ ਹੈ, ਇਕ ਤਾਣ ਹੈ, ਇਕ ਤਾਕਤ ਹੈ। ਜੇ ਪਰਮਾਤਮਾ ਵਿਚੋਂ ਸ਼ਕਤੀ ਕੱਢ ਦੇਈਏ ਤਾਂ ਪਰਮਾਤਮਾ ਪੂਜਣ ਯੋਗ ਹੀ ਨਹੀਂ ਰਹਿੰਦਾ। ਸ਼ਕਤੀ ਚਾਹੀਦੀ ਹੈ, ਅਤੇ ਸ਼ਕਤੀ ਸਿਰਫ਼ ਚਾਹੀਦੀ ਹੀ ਨਹੀਂ, ਸ਼ਕਤੀ ਹੀ ਪਰਮਾਤਮਾ ਹੈ। "ਪ੍ਰਿਥਮ ਭਗੌਤੀ ਸਿਮਰਿ ਕੈ ਗੁਰੁ ਨਾਨਕ ਲਈਂ ਧਿਆਇ॥" ਸਾਹਿਬ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਉਚਾਰਨ ਕੀਤੀ 'ਭਗਉਤੀ ਕੀ ਵਾਰ' ਪ੍ਰਿਥਮ ਭਗਉਤੀ, ਪ੍ਰਥਮ ਉਸ ਅਕਾਲ ਪੁਰਖ ਨੂੰ, ਭਾਵ ਸ਼ਕਤੀ ਨੂੰ "ਸਿਮਰਿ ਕੈ"...। ਜਿਵੇਂ ਸੇਕ ਅੱਗ ਨਾਲੋਂ ਵੱਖ ਨਹੀਂ ਹੈ, ਸ਼ਕਤੀ ਪਰਮਾਤਮਾ ਨਾਲੋਂ ਵੱਖ ਨਹੀਂ ਹੈ। ਸੇਕ ਹੀ ਅੱਗ ਹੈ, ਅੱਗ ਹੀ ਸੇਕ ਹੈ। ਤਪਸ਼ ਕੱਢ ਦਿਉ ਤਾਂ ਅੱਗ, ਅੱਗ ਹੀ ਨਹੀਂ ਰਹਿੰਦੀ। ਸ਼ਕਤੀ ਕੱਢ ਦਿਉ ਤਾਂ ਪਰਮਾਤਮਾ, ਪਰਮਾਤਮਾ ਹੀ ਨਹੀਂ ਹੈ। ਪਰਮਾਤਮਾ ਸ਼ਕਤੀ ਹੈ, ਸ਼ਕਤੀ ਪਰਮਾਤਮਾ ਹੈ। ਸੋਜ਼ ਅੱਗ ਹੈ ਤੇ ਅੱਗ ਸੋਜ਼ ਹੈ। ਕੋਈ ਕਥਨ ਕਰ ਰਿਹਾ ਹੈ ਕਿ ਪਰਮਾਤਮਾ ਇਕ ਤਾਣ ਹੈ ਅਤੇ ਉਸਦੇ ਤਾਣ ਦਾ ਜ਼ਿਕਰ ਕਰ ਰਿਹਾ ਹੈ। ਉਹ ਵੇਖ ਰਿਹਾ ਏ, ਦਰਿਆਵਾਂ ਵਿਚ ਕਿਤਨਾ ਤਾਣ ਹੈ, ਸੂਰਜ ਦੀਆਂ ਕਿਰਨਾਂ ਵਿਚ ਕਿਤਨੀ ਕੁ ਸ਼ਕਤੀ ਹੈ, ਪਸ਼ੂ ਪੰਛੀਆਂ ਵਿਚ ਕਿਤਨਾ ਤਾਣ ਹੈ, ਪਉਣ ਵਿਚ ਕਿਤਨੀ ਸ਼ਕਤੀ ਹੈ। ਉਹ ਚਾਰੋਂ ਪਾਸੇ ਜਿਥੋਂ ਤਕ ਨਜ਼ਰ ਮਾਰਦਾ ਹੈ, ਉਹਦੀ ਦ੍ਰਿਸ਼ਟੀ ਵਿਚ ਹਰ ਪਾਸੇ ਇਹ ਤਾਣ ਹੀ ਦਿਖਾਈ ਦਿੰਦਾ ਹੈ।

ਸਾਹਿਬ 'ਜਪੁਜੀ ਸਾਹਿਬ' ਦੀ ਇਕ ਪੰਕਤੀ ਵਿਚ ਇਸ ਤਰ੍ਹਾਂ ਵੀ ਫ਼ੁਰਮਾਨ ਕਰਦੇ ਹਨ—

"ਕੇਤਾ ਤਾਣੁ ਸੁਆਲਿਹੁ ਰੂਪੁ॥ ਕੇਤੀ ਦਾਤਿ ਜਾਣੈ ਕੌਣੁ ਕੂਤੁ॥" ਕਿਤਨਾ ਕੁ ਤਾਣ ਹੈ ਜਗਤ ਵਿਚ। ਕਿਤਨਾ ਸਰੂਪ ਹੈ ਅਤੇ ਕਿਤਨੀ ਦਾਤ ਉਸ ਦਾਤੇ ਨੇ ਜਗਤ ਨੂੰ ਵੰਡੀ ਹੋਈ ਹੈ। ਸਾਹਿਬ ਕਹਿੰਦੇ ਹਨ–"ਕੇਤੀ ਦਾਤਿ ਜਾਣੈ ਕੌਣੁ ਕੂਤੁ॥" ਕਿਸ ਕੋਲ ਕੂਵਤ (ਤਾਕਤ) ਹੈ, ਕੌਣ ਅੰਦਾਜ਼ਾ ਲਾ ਕੇ ਬਿਆਨ ਕਰ ਸਕਦਾ ਹੈ ਕਿ ਕਿੰਨਾ ਕੁ ਤਾਣ ਹੈ, ਕਿੰਨੀ ਕੁ ਸ਼ਕਤੀ ਪਸਰੀ ਹੋਈ ਹੈ, ਕਿਤਨੀ ਜਗਤ ਵਿਚ ਸੁੰਦਰਤਾ ਹੈ ਅਤੇ ਜਗਤ ਦੇ ਵਿਚ ਕਿਤਨੀਆਂ ਦਾਤਾਂ ਪਸਰੀਆਂ ਹੋਈਆਂ ਹਨ। ਸਾਹਿਬ ਕਹਿੰਦੇ ਹਨ–ਇਹ ਅੰਦਾਜ਼ਾ ਕੋਈ ਨਹੀਂ ਲਾ ਸਕਦਾ। ਇਤਨੀ ਸ਼ਕਤੀ ਕਿਸੇ ਕੋਲ ਹੈ ਹੀ ਨਹੀਂ। ਲੇਕਿਨ ਇਤਨੀ ਗੱਲ ਸਪੱਸ਼ਟ ਹੈ ਕਿ ਪ੍ਰਭੂ ਇਕ ਸ਼ਕਤੀ ਹੈ।

ਆਮ ਧਾਰਮਿਕ ਪੱਧਰ 'ਤੇ ਉਸ ਪਰਮਾਤਮਾ ਨੂੰ ਵਿਅਕਤੀ ਮੰਨ ਲਿਆ ਜਾਂਦਾ ਹੈ, ਤੇ ਵਿਅਕਤੀ ਮੰਨਦਿਆਂ ਵਿਅਕਤੀ ਦੇ ਸਾਰੇ ਦੋਸ਼ ਪਰਮਾਤਮਾ ਵਿਚ ਨਿਰੂਪਣ ਕਰ ਦਿੱਤੇ ਜਾਂਦੇ ਹਨ। ਫਿਰ ਤਾਂ ਭਗਵਾਨ ਦਾ ਵੀ ਜਨਮ ਹੁੰਦਾ ਹੈ। ਜਿਸਦਾ ਜਨਮ ਹੈ, ਉਸਦਾ ਮਰਨ ਵੀ ਜ਼ਰੂਰ ਹੁੰਦਾ ਹੈ। ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਵਾਕ "ਸੋ ਮੁਖੁ ਜਲਉ ਜਿਤੁ ਕਹਹਿ ਠਾਕੁਰੁ ਜੋਨੀ॥" ਉਹਦੀ ਰਸਨਾ ਜਲ ਜਾਣੀ ਚਾਹੀਦੀ ਹੈ ਜੋ ਕਹਿੰਦਾ ਹੈ ਕਿ ਭਗਵਾਨ ਦਾ ਜਨਮ ਹੋ ਗਿਆ ਹੈ, ਠਾਕੁਰ ਦਾ ਜਨਮ ਹੋ ਗਿਆ ਹੈ। ਜੇ ਪਰਮਾਤਮਾ ਨੂੰ ਵਿਅਕਤੀ ਮੰਨੀਏ ਤਾਂ ਫਿਰ ਜਨਮ ਵੀ ਮੰਨਣਾ ਪੈਂਦਾ ਹੈ। ਜਨਮ ਦੇ ਮੰਨਦਿਆਂ ਹੀ ਮਰਨ ਵੀ ਮੰਨਣਾ ਪੈਂਦਾ ਹੈ। ਤਾਤ-ਮਾਤ ਵੀ ਮੰਨਣੇ ਪੈਂਦੇ ਹਨ ਜਾਤ ਪਾਤ ਵੀ ਮੰਨਣੀ ਪੈਂਦੀ ਹੈ। ਇਹ ਵੀ ਮੰਨਣਾ ਪਵੇਗਾ ਕਿ ਉਹ ਇਸਤਰੀ ਹੈ ਕਿ ਪੁਰਸ਼। ਕਿਉਂਕਿ ਵਿਅਕਤੀ ਦੇ ਇਹ ਦੋ ਰੂਪ ਹਨ। ਵਿਅਕਤੀ ਸਰਬ ਠੌਰ ਵੀ ਨਹੀਂ ਹੈ, ਵਿਅਕਤੀ ਸਰਬ ਕਾਲ ਵੀ ਨਹੀਂ ਹੈ। ਸੋ ਵਿਅਕਤੀ ਦੀਆਂ ਇਹ ਸਾਰੀਆਂ ਕਮਜ਼ੋਰੀਆਂ ਪਰਮਾਤਮਾ ਨਾਲ ਜੋੜਨੀਆਂ ਪੈਣਗੀਆਂ। ਅਗਰ ਪਰਮਾਤਮਾ ਨੂੰ ਵਿਅਕਤੀ ਮੰਨ ਲਈਏ ਪਰ ਵਿਅਕਤੀ ਸਰਬ-ਵਿਆਪਕ ਨਹੀਂ ਹੈ। ਸਤਿਗੁਰੂ ਕਹਿੰਦੇ ਹਨ–ਉਹ ਤਾਂ ਇਕ ਭਗਉਤੀ ਹੈ, ਤਾਕਤ ਹੈ, ਸ਼ਕਤੀ ਹੈ। ਪਸਰੀ ਹੋਈ ਹੈ। ਐਸੀ ਤਾਕਤ ਜੋ ਸਤਿ ਹੈ, ਸਦੀਵੀ ਹੈ। ਐਸੀ ਤਾਕਤ ਜੋ ਅਤਿਅੰਤ ਸੁੰਦਰ ਹੈ। ਐਸੀ ਤਾਕਤ ਜੋ ਪਰਮ-ਪ੍ਰਕਾਸ਼ ਹੈ, ਭਾਵ ਉਸ ਨੂੰ ਪਤਾ ਵੀ ਹੈ ਕਿ ਮੈਂ ਹਾਂ। ਉਹ ਜੜ੍ਹ ਨਹੀਂ ਹੈ, ਉਹ ਠੋਸ ਨਹੀਂ ਹੈ। ਉਹ ਕੋਮਲ ਤੇ ਆਪਣੀ ਹੋਂਦ ਦਾ ਗਿਆਨ ਰੱਖਣ ਵਾਲੀ ਹੈ। ਸਾਹਿਬ ਕਹਿੰਦੇ ਹਨ ਜੇ ਕਿਸੇ ਕੋਲ ਕਥਨ ਕਰਨ ਦੀ ਸ਼ਕਤੀ ਹੈ, ਕਿਸੇ ਕੋਲ ਸੋਚਣ ਦੀ ਸ਼ਕਤੀ ਹੈ, ਤੇ ਵੇਖਣ ਦੀ ਸ਼ਕਤੀ ਵੀ ਹੋਵੇ, ਤਾਂ ਉਹ ਕਹਿ ਰਿਹਾ ਹੈ ਕਿ ਪਰਮਾਤਮਾ ਇਕ ਸ਼ਕਤੀ ਹੈ। ਉਹਨੂੰ ਹਰ ਪਾਸੇ ਪਸਰੀ ਹੋਈ ਸ਼ਕਤੀ ਦਿਖਾਈ ਦਿੰਦੀ ਹੈ। ਬੱਦਲਾਂ ਦੀ ਗਰਜਣ ਵਿਚ, ਸਾਗਰ ਦੀਆਂ ਲਹਿਰਾਂ ਵਿਚ, ਪਹਾੜਾਂ ਵਿਚ, ਦਰਿਆਵਾਂ ਵਿਚ, ਮਨੁੱਖ ਅੰਦਰ, ਪਸ਼ੂ ਪੰਖੀਆਂ ਅੰਦਰ, ਵਗਦੀ ਪਵਣ ਅੰਦਰ, ਚਾਰੇ ਪਾਸੇ ਉਹ ਜਿੱਥੇ ਤਕ ਦ੍ਰਿਸ਼ਟੀ ਮਾਰਦਾ ਹੈ, ਸ਼ਕਤੀ ਹੀ ਸ਼ਕਤੀ ਦਿਖਾਈ ਦਿੰਦੀ ਹੈ।

ਸੋ ਸਾਹਿਬ ਕਹਿੰਦੇ ਹਨ–ਕੋਈ ਤਾਂ ਇਸ ਢੰਗ ਨਾਲ ਕਥਨ ਕਰ ਰਿਹਾ ਹੈ–"ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ॥" ਪਰ ਮਨੁੱਖ ਦੀ ਜਿਤਨੀ ਦ੍ਰਿਸ਼ਟੀ ਹੁੰਦੀ ਹੈ, ਉਸ ਲਈ ਸ੍ਰਿਸ਼ਟੀ ਵੀ ਉਤਨੀ ਹੀ ਹੁੰਦੀ ਹੈ। ਅਤੇ ਜੈਸੀ ਦ੍ਰਿਸ਼ਟੀ ਹੋਵੇ, ਵੈਸੀ ਹੀ ਸ੍ਰਿਸ਼ਟੀ ਹੁੰਦੀ ਹੈ। ਇਹ ਲਾਜ਼ਮੀ ਨਹੀਂ ਕਿ ਗੁਲਾਬ ਦਾ ਫੁੱਲ ਜੋ ਬੱਕਰੀ ਨੂੰ ਦਿਖਾਈ ਦੇ ਰਿਹਾ ਹੈ, ਉਸੇ ਰੂਪ ਵਿਚ ਹੀ ਉਹ ਸੂਰ ਨੂੰ ਵੀ ਦਿਖਾਈ

ਦੇ ਰਿਹਾ ਹੋਵੇ। ਉਸ ਫੁੱਲ ਨੂੰ ਸੂਰ ਆਪਣੀ ਦ੍ਰਿਸ਼ਟੀ ਨਾਲ ਵੇਖਦਾ ਹੈ, ਉਸ ਫੁੱਲ ਨੂੰ ਕੁੱਤਾ ਆਪਣੀ ਦ੍ਰਿਸ਼ਟੀ ਨਾਲ ਵੇਖਦਾ ਹੈ, ਉਸ ਫੁੱਲ ਨੂੰ ਬਿੱਲੀ ਆਪਣੀ ਦ੍ਰਿ.ਸ਼ਟੀ ਨਾਲ ਵੇਖਦੀ ਹੈ। ਫੁੱਲ ਚਾਹੇ ਇਕ ਹੈ, ਪਰ ਵੱਖ ਵੱਖ ਦ੍ਰਿਸ਼ਟੀਆਂ ਹੋਣ ਕਰਕੇ ਫੁੱਲ ਦੇ ਰੂਪ ਕਈ ਬਣ ਜਾਂਦੇ ਹਨ। ਅਨੇਕਾਂ ਰੂਪ ਬਣ ਜਾਂਦੇ ਹਨ। ਉਸ ਫੁੱਲ ਨੂੰ ਜਦ ਇਕ ਸੂਰ ਦੇਖਦਾ ਹੈ, ਤਾਂ ਆਪਣੀ ਦ੍ਰਿਸ਼ਟੀ ਦੇ ਮੁਤਾਬਕ ਦੇਖਦਾ ਹੈ। ਸ਼ਾਇਦ ਉਸਨੂੰ ਮੈਲਾ ਹੀ ਦਿਖਾਈ ਦਿੰਦਾ ਹੋਵੇ। ਗੰਦਗੀ ਹੀ ਦਿਖਾਈ ਦਿੰਦੀ ਹੋਵੇ। ਜਦ ਬੱਕਰੀ ਵੇਖਦੀ ਹੈ, ਉਹਨੂੰ ਘਾਹ ਦਿਖਾਈ ਦਿੰਦਾ ਹੈ, ਕਿਉਂਕਿ ਉਸਨੇ ਖਾ ਜਾਣਾ ਹੈ, ਉਸਦੇ ਵਾਸਤੇ ਘਾਹ ਹੈ। ਉਸ ਖਿੜੇ ਹੋਏ ਗੁਲਾਬ ਦੇ ਫੁੱਲ ਨੂੰ ਇਕ ਸੱਪ ਵੇਖੇ ਤਾਂ ਉਹਦੀ ਆਪਣੀ ਤੱਕਣੀ ਹੈ। ਇਕ ਨਿਉਲਾ ਵੇਖੇ, ਉਸਦੀ ਆਪਣੀ ਤੱਕਣੀ ਹੈ। ਉਸੇ ਖਿੜੇ ਹੋਵੇ ਫੁੱਲ ਨੂੰ ਇਕ ਬੁਲਬੁਲ ਵੇਖੇ, ਉਸਦੀ ਆਪਣੀ ਤੱਕਣੀ ਹੈ। ਉਸਨੇ ਜਿਵੇਂ ਹੀ ਵੇਖਣਾ ਹੈ ਨਗ਼ਮੇ ਅਲਾਪਣੇ ਸ਼ੁਰੂ ਕਰ ਦੇਣੇ ਹਨ। ਕਹਿੰਦੇ ਨੇ—ਫੁੱਲ ਦੇ ਪਿਆਰ ਵਿਚ ਬੁਲਬੁਲ ਨਗ਼ਮੇ ਅਲਾਪਦੀ ਹੈ। ਇਹ ਵੀ ਕਹਿੰਦੇ ਨੇ—ਪਿਆਰ ਅਮਰ ਹੁੰਦਾ ਹੈ, ਸਦੀਵੀ ਹੁੰਦਾ ਹੈ। ਇਸਦਾ ਆਕਾਰ ਨਾਲ ਤਅੱਲਕ ਨਹੀਂ। ਜਿਸ ਪਿਆਰ ਦਾ ਆਕਾਰ ਨਾਲ ਤਅੱਲਕ ਹੋਵੇ, ਆਕਾਰ ਮਿਥਿਆ ਹੁੰਦਾ ਹੈ। ਉਹ ਪਿਆਰ ਵੀ ਮਿਥਿਆ ਹੋ ਜਾਂਦਾ ਹੈ। ਮੌਸਮੇ ਖ਼ਿਜ਼ਾਂ ਸੀ, ਗੁਲਾਬ ਦੇ ਫੁੱਲ ਝੜ ਚੁੱਕੇ ਸਨ ਅਤੇ ਬੂਟੇ 'ਤੇ ਸਿਵਾਏ ਕੰਢਿਆਂ ਦੇ ਹੋਰ ਕੁਛ ਨਹੀਂ ਸੀ। ਪਰ ਐਸੀ ਹਾਲਤ ਵਿਚ ਬੈਠੀ ਇਕ ਬੁਲਬੁਲ ਉਸੇ ਢੰਗ ਨਾਲ ਨਗ਼ਮੇ ਅਲਾਪ ਰਹੀ ਸੀ। ਔਰੰਗਜ਼ੇਬ ਦੀ ਚਹੇਤੀ ਲੜਕੀ ਜ਼ੇਬੁਲ ਨਿਸਾ ਇਹ ਦ੍ਰਿਸ਼ ਦੇਖ ਕੇ ਦੰਗ ਰਹਿ ਗਈ ਤੇ ਸੋਚਣ ਲੱਗੀ ਕਿ ਸੁਣਿਆ ਸੀ ਫੁੱਲਾਂ ਦੇ ਪਿਆਰ ਵਿਚ ਫੁੱਲਾਂ ਨੂੰ ਵੇਖ ਕੇ ਬੁਲਬੁਲਾਂ ਗੀਤ ਅਲਾਪਦੀਆਂ ਨੇ, ਸੰਗੀਤ ਅਲਾਪਦੀਆਂ ਨੇ ਪਰ ਫੁੱਲ ਤਾਂ ਹੈ ਹੀ ਨਹੀਂ, ਕੰਢੇ ਹੀ ਕੰਢੇ ਰਹਿ ਗਏ ਹਨ, ਤੇ ਇਹ ਬੈਠੀ ਨਗ਼ਮੇ ਅਲਾਪ ਰਹੀ ਹੈ। 'ਸ਼ਉਕੇ ਬੁਲਬੁਲ ਕਮ ਨ ਗਰਨਦ ਗਰ ਰਵਦ ਗੁਲ ਅਜ਼ ਚਮਨ' ਭਾਵੇਂ ਗੁਲ ਚਮਨ ਤੋਂ ਰੁਖ਼ਸਤ ਹੋ ਚੁੱਕੇ ਨੇ, ਭਾਵੇਂ ਬਗ਼ੀਚੇ ਵਿਚ ਫੁੱਲ ਨਹੀਂ ਰਹੇ, ਪਰ ਬੁਲਬੁਲ ਦੀ ਮੌਜੂਦਗੀ ਹੈ, ਬੁਲਬੁਲ ਦਾ ਸੰਗੀਤ ਮੌਜੂਦ ਹੈ। ਪੁੱਛਿਆ—ਜਦ ਫੁੱਲ ਹੀ ਨਹੀਂ, ਤੇਰਾ ਸੰਗੀਤ ਕਿਸ ਵਾਸਤੇ, ਜਦ ਫੁੱਲ ਹੀ ਨਹੀਂ ਤਾਂ ਤੇਰਾ ਚਹਿਚਹਾਣਾਂ ਕਿਸ ਵਾਸਤੇ ? ਬੁਲਬੁਲ ਬੋਲੀ—'ਸ਼ਉਕੇ ਬੁਲਬੁਲ ਕਮ ਨ ਗਰਨਦ ਗਰ ਰਵਦ ਗੁਲ ਅਜ਼ ਚਮਨ। ਹੁਸਨ ਬੇਬੁਨਿਆਦ ਅਸਤ ਇਸ਼ਕ ਬੇ ਬੁਨਿਆਦ ਨੇਸਤ।' ਰੂਪ ਨਾਸਵੰਤ ਹੈ, ਪਿਆਰ ਨਾਸਵੰਤ ਨਹੀਂ। ਖ਼ੂਬਸੂਰਤੀ ਨਾਸਵੰਤ ਹੈ, ਇਸ਼ਕ ਨਾਸਵੰਤ ਨਹੀਂ। ਜੋ ਇਸ਼ਕ ਨਾਸਵੰਤ ਹੈ ਉਹ ਇਸ਼ਕ ਸਿਰਫ਼ ਰੂਪ 'ਤੇ ਹੀ ਟਿਕਿਆ ਹੋਵੇਗਾ। ਉਹ ਅਰੂਪ ਤਕ ਨਹੀਂ ਪਹੁੰਚਿਆ ਹੋਵੇਗਾ ਜਿਸ ਤੋਂ ਰੂਪ ਪ੍ਰਗਟ ਹੁੰਦਾ ਹੈ। ਸਤਿਗੁਰੂ ਕਹਿੰਦੇ ਨੇ—"ਰੂਪਵੰਤੁ ਹੋਇ ਨਾਹੀ ਮੋਹੈ॥ ਪ੍ਰਭ ਕੀ ਜੋਤਿ ਸਗਲ ਘਟ ਸੋਹੈ॥" ਰੂਪ ਵਿਚ ਅਰੂਪ ਵੇਖਣ ਦੀ ਕੋਸ਼ਿਸ਼ ਕਰ ਤੇ ਰੂਪ ਵਿਚ ਦੇਖਦਿਆਂ ਵੇਖਦਿਆਂ ਜੋ ਅਰੂਪ ਤਕ ਪਹੁੰਚ ਜਾਂਦਾ ਹੈ ਉਸਦਾ ਇਸ਼ਕ ਸਦੀਵੀ ਹੈ, ਉਸਦਾ ਪਿਆਰ ਸਦੀਵੀ ਹੈ, ਉਸੇ ਪਿਆਰ ਨੂੰ ਨਿਰੰਕਾਰ ਕਹਿੰਦੇ ਨੇ, ਉਸੇ ਪਿਆਰ ਨੂੰ ਪਰਮਾਤਮਾ ਕਹਿੰਦੇ ਹਨ। ਸੋ ਜੈਸੀ ਜੈਸੀ ਕਿਸੇ ਦੀ ਦ੍ਰਿਸ਼ਟੀ ਹੈ, ਵੈਸਾ ਹੀ ਉਸ ਲਈ ਸ੍ਰਿਸ਼ਟੀ ਦਾ ਰੂਪ ਹੰਦਾ ਹੈ।

ਇਕ ਚੋਰ ਕਿਸੇ ਦੀ ਦੁਕਾਨ ਨੂੰ ਕਿਸੇ ਦੀ ਧਨ ਸੰਪਤੀ ਨੂੰ ਆਪਣੇ ਢੰਗ ਨਾਲ ਤੱਕਦਾ ਹੈ।

ਇਕ ਸੰਤ ਜਿਸ ਵਾਸਤੇ ਸੰਸਾਰ ਮਿਥਿਆ ਹੋ ਚੁੱਕਿਆ ਹੈ, ਉਹ ਆਪਣੇ ਢੰਗ ਨਾਲ ਤੱਕਦਾ ਹੈ। ਉਸੇ ਹੀ ਧਨ ਸੰਪਤੀ ਨੂੰ ਇਕ ਕਾਮੀ ਕਿਸੇ ਰੂਪ ਨੂੰ ਆਪਣੇ ਢੰਗ ਨਾਲ ਤੱਕਦਾ ਹੈ, ਪਰ ਇਕ ਵਿਸ਼ਰਾਮੀ, ਸਦਾਚਾਰੀ ਆਪਣੇ ਢੰਗ ਨਾਲ ਤੱਕਦਾ ਹੈ, ਜੈਸੀ ਜੈਸੀ ਤੱਕਣੀ ਹੈ, ਵੈਸਾ ਵੈਸਾ ਹੀ ਉਸ ਲਈ ਸੰਸਾਰ ਬਣ ਜਾਂਦਾ ਹੈ।

ਜਦ ਸੰਸਾਰ ਵੱਖ ਵੱਖ ਦ੍ਰਿਸ਼ਟੀ ਕਰਕੇ ਅਨੇਕਾਂ ਰੂਪ ਧਾਰਨ ਕਰ ਲੈਂਦਾ ਹੈ ਤਾਂ ਪਰਮਾਤਮਾ ਬਾਰੇ ਵੀ ਜਗਤ ਵਿਚ ਵੱਖ ਵੱਖ ਦ੍ਰਿਸ਼ਟੀਆਂ ਹਨ। ਇੰਜ ਕਹਿ ਲਉ ਕਿ ਇਕ ਦ੍ਰਿਸ਼ਟੀ ਮੁਹੰਮਦ ਸਾਹਿਬ ਦੀ ਹੈ, ਇਕ ਦ੍ਰਿਸ਼ਟੀ ਮਹਾਤਮਾ ਬੁੱਧ ਦੀ ਹੈ। ਇਕ ਦ੍ਰਿਸ਼ਟੀ ਸੁਆਮੀ ਮਹਾਵੀਰ ਦੀ ਹੈ ਤੇ ਇਕ ਦ੍ਰਿਸ਼ਟੀ ਸ਼੍ਰੀ ਕ੍ਰਿਸ਼ਨ ਦੀ ਹੈ। ਇਕ ਦ੍ਰਿਸ਼ਟੀ ਰਾਮ ਦੀ ਹੈ ਅਤੇ ਇਕ ਦ੍ਰਿਸ਼ਟੀ ਗੁਰੂ ਨਾਨਕ—ਗੁਰੂ ਗੋਬਿੰਦ ਸਿੰਘ ਜੀ ਦੀ ਹੈ। ਰਾਮ ਦੀ ਦ੍ਰਿਸ਼ਟੀ, ਜਗਤ ਮਰਿਆਦਾ ਹੈ, ਪ੍ਰਭੂ ਮਰਿਆਦਾ ਹੈ, ਪ੍ਰਕਿਰਤੀ ਮਰਿਆਦਾ ਹੈ, ਕੁਦਰਤ ਮਰਿਆਦਾ ਹੈ, ਕਾਦਰ ਮਰਿਆਦਾ ਹੈ। ਉਸ ਪਰੀਪੂਰਨ ਪਰਮਾਤਮਾ ਤਕ ਪਹੁੰਚਣ ਵਾਸਤੇ ਮਰਿਆਦਾ ਵਿਚ ਜੀਵਨ ਨੂੰ ਢਾਲਣਾ ਬਹੁਤ ਲਾਜ਼ਮੀ ਹੈ; ਬਹੁਤ ਲਾਜ਼ਮੀ ਹੈ। ਇਸ ਵਾਸਤੇ ਉਸ ਅਵਤਾਰੀ ਪੁਰਸ਼ ਦਾ ਨਾਂ ਹੀ ਪੈ ਗਿਆ—'ਮਰਿਆਦਾ ਪੁਰਸ਼ੋਤਮ'। ਸ੍ਰਿਸ਼ਟੀ ਦਾ ਸਭ ਕੁਝ ਮਰਿਆਦਾ ਵਿਚ ਹੈ। ਸਾਗਰ ਮਰਿਆਦਾ ਵਿਚ, ਧਰਤੀ ਮਰਿਆਦਾ ਵਿਚ ਟਿਕੀ ਹੋਈ ਹੈ। ਦਰਿਆ ਮਰਿਆਦਾ ਵਿਚ ਵਹਿ ਰਹੇ ਹਨ, ਪਵਣ ਮਰਿਆਦਾ ਵਿਚ ਚਲ ਰਹੀ ਹੈ। ਜੀਵਨ, ਜਨਮ, ਮਰਨ ਸਭ ਮਰਿਆਦਾ ਵਿਚ ਬੰਨ੍ਹੇ ਹੋਏ ਹਨ। ਰਾਤ, ਥਿਤ, ਰੁੱਤਾਂ, ਮੌਸਮ ਸਭ ਮਰਿਆਦਾ ਵਿਚ ਘਟ ਰਹੇ ਹਨ। ਇਸ ਵਾਸਤੇ ਪ੍ਰਭੂ ਜੋ ਹੈ, ਉਹ ਮਰਿਆਦਾ ਹੈ। ਪਰਮਾਤਮਾ ਜੋ ਹੈ, ਮਰਿਆਦਾ ਹੈ। ਮਰਿਆਦਾ ਦੀ ਇਤਨੀ ਵੱਡੀ ਚਰਚਾ ਕੀਤੀ, ਮਰਿਆਦਾ ਦਾ ਇਤਨਾ ਪ੍ਰਚਾਰ ਕੀਤਾ ਕਿ ਆਪ ਦਾ ਨਾਂ ਹੀ ਪੈ ਗਿਆ—'ਮਰਿਆਦਾ ਪੁਰਸ਼ੋਤਮ'। ਉਹ ਪੁਰਸ਼ ਉੱਤਮ ਹੈ ਜਿਸਦੀ ਜ਼ਿੰਦਗੀ ਵਿਚ ਮਰਿਆਦਾ ਪ੍ਰਧਾਨ ਹੈ; ਮਰਿਆਦਾ ਸਿਰਮੌਰ ਹੈ। ਲੇਕਿਨ ਕ੍ਰਿਸ਼ਨ ਦੀ ਦ੍ਰਿਸ਼ਟੀ ਆਪਣੀ ਹੈ, ਰਾਮ ਤੋਂ ਬਿਲਕੁਲ ਉਲਟ। ਇਸ ਵਾਸਤੇ ਆਪ ਨੂੰ 'ਮਰਿਆਦਾ ਪੁਰਸ਼ੋਤਮ' ਨਹੀਂ ਆਖਿਆ ਗਿਆ। ਆਪ ਨੂੰ ਲੀਲਾ ਪੁਰਸ਼ੋਤਮ ਆਖਿਆ ਗਿਆ ਹੈ। ਧੋਬੀ ਨੇ ਲਾਛਣ ਲਾਇਆ, ਸੀਤਾ 'ਤੇ ਇਲਜ਼ਾਮ ਲਾਇਆ ਕਿ ਇਹ ਅਪਵਿੱਤਰ ਹੈ। ਪਰ ਮਰਿਆਦਾ ਬਣ ਚੁੱਕੀ ਸੀ। ਪਰਜਾ ਦੂਸ਼ਣ ਲਾਏਗੀ, ਰਾਜੇ ਨੂੰ ਗੱਲ ਮੰਨਣੀ ਪਵੇਗੀ, ਰਾਜੇ ਨੂੰ ਝੁਕਣਾ ਪਵੇਗਾ। ਸੋ ਝੁਕਣਾ ਪਿਆ, ਰਾਮ ਨੂੰ ਸਤਵੰਤੀ ਸੀਤਾ ਨੂੰ ਘਰੋਂ ਕੱਢਣਾ ਪਿਆ। ਦਾਰਸ਼ਨਿਕ ਫ਼ਿਲਾਸਫ਼ਰ ਤੇ ਲੀਲਾ ਦੀ ਦੁਨੀਆ ਵਿਚ ਰਹਿਣ ਵਾਲੇ ਪੁਰਸ਼ਾਂ ਨੂੰ ਇਹ ਮਰਿਆਦਾ ਨਾਕਾਬਲੇ ਕਬੂਲ ਹੋ ਗਈ; ਐਸੀ ਮਰਿਆਦਾ ਕਿ ਸੱਚ ਨੂੰ ਵੀ ਘਰੋਂ ਕੱਢਣਾ ਪਵੇ। ਭਾਰਤ ਵਿਚ ਜਦ ਵੀ ਕਿਸੇ ਸਤਵੰਤੀ ਨਾਰੀ ਦਾ ਜ਼ਿਕਰ ਕੀਤਾ ਜਾਵੇ ਤਾਂ ਸੀਤਾ ਨੂੰ ਸਿਰਮੌਰ ਰੱਖਣਾ ਪੈਂਦਾ ਹੈ। ਸੀਤਾ ਨੂੰ ਸਭ ਤੋਂ ਅੱਗੇ ਰੱਖਣਾ ਪੈਂਦਾ ਹੈ। ਪਰ ਸੀਤਾ ਵਾਸਤੇ ਵੀ ਰਾਮ ਦੇ ਘਰ ਕੋਈ ਜਗ੍ਹਾ ਨਹੀਂ। ਸੀਤਾ ਵਾਸਤੇ ਵੀ ਮਹਿਲਾਂ ਵਿਚ ਕੋਈ ਥਾਂ ਨਹੀਂ। ਸਤਵੰਤੀ ਸੀਤਾ ਵਾਸਤੇ ਵੀ ਘਰ ਵਿਚ ਕੋਈ ਥਾਂ ਨਹੀਂ।

ਜੇ ਘਰ ਵਿਚ ਸੱਚ ਵਾਸਤੇ ਵੀ ਥਾਂ ਨਹੀਂ; ਮਰਿਆਦਾ ਸੱਚ ਨੂੰ ਵੀ ਘਰੋਂ ਕੱਢਣ ਲਈ ਮਜਬੂਰ ਕਰ ਦੇਵੇ ਤਾਂ ਦੁਆਪਰ ਯੁਗ ਦੇ ਅਵਤਾਰੀ ਪੁਰਸ਼ ਕ੍ਰਿਸ਼ਨ ਇਸ ਤਰ੍ਹਾਂ ਦੀ ਮਰਿਆਦਾ ਦੀ ਪਾਲਣਾ

ਕਰਨ ਤੋਂ ਇਨਕਾਰੀ ਹੋ ਗਏ। ਇਸ ਵਾਸਤੇ ਉਹਨਾਂ ਦੀ ਜ਼ਿੰਦਗੀ ਮਰਿਆਦਾ ਵਿਚ ਢਲੀ ਹੋਈ ਨਹੀਂ ਦਿਖਾਈ ਦਿੰਦੀ। ਰਾਮ ਪੂਰਨ ਤੌਰ 'ਤੇ ਮਰਿਆਦਾ ਵਿਚ ਹਨ। ਉਹ ਮਰਿਆਦਾ ਦੀ ਖ਼ਾਤਿਰ ਵਿਅਕਤੀ ਨੂੰ ਕੁਰਬਾਨ ਕਰ ਸਕਦੇ ਹਨ, ਵਿਅਕਤੀ ਦੀ ਖ਼ਾਤਿਰ ਮਰਿਆਦਾ ਭੰਗ ਨਹੀਂ ਕਰ ਸਕਦੇ। ਦਰਅਸਲ ਮਰਿਆਦਾ ਰੂਪੀ ਵਾੜ ਖੇਤੀ ਦੀ ਰੱਖਿਆ ਵਾਸਤੇ ਸੀ। ਇਹ ਨਹੀਂ ਚਾਹੀਦਾ ਸੀ ਕਿ ਖੇਤੀ ਨੂੰ ਹੀ ਵਾੜ 'ਤੇ ਕੁਰਬਾਨ ਕੀਤਾ ਜਾਏ। ਸੱਚ ਦੀ ਹਿਫ਼ਾਜ਼ਤ ਵਾਸਤੇ ਸੀ ਮਰਿਆਦਾ। ਪਰ ਸੱਚ ਮਰਿਆਦਾ 'ਤੇ ਕੁਰਬਾਨ ਹੋ ਜਾਏ, ਤਾਂ ਫਿਰ ਸੱਚ ਨੀਵਾਂ ਹੋ ਗਿਆ, ਸੱਚ ਤੁੱਛ ਹੋ ਗਿਆ। ਮਰਿਆਦਾ ਪ੍ਰਧਾਨ ਹੋ ਗਈ। ਖੇਤੀ ਕੁਛ ਵੀ ਨਾ ਹੋਈ। ਫਿਰ ਤਾਂ ਵਾੜ ਹੀ ਪ੍ਰਧਾਨ ਹੋ ਗਈ। ਦੁਆਪਰ ਯੁਗ ਦੇ ਅਵਤਾਰੀ ਪੁਰਸ਼ ਨੂੰ ਇਹ ਸਿਲਸਿਲਾ ਪ੍ਰਵਾਨ ਨਾ ਹੋਇਆ। ਇਸ ਵਾਸਤੇ ਸ੍ਰੀ ਕ੍ਰਿਸ਼ਨ ਦੀ ਜ਼ਿੰਦਗੀ ਕਿਧਰੇ ਵੀ ਮਰਿਆਦਾ ਵਿਚ ਢਲੀ ਹੋਈ ਨਹੀਂ ਦਿਖਾਈ ਦਿੰਦੀ। ਉਹ ਕਿਧਰੇ ਸੁਭੱਦਰਾ ਹਰਨ ਵਿਚ ਸਹਾਇਕ ਹੋ ਰਹੇ ਹਨ, ਕਿਧਰੇ "ਜੁਜ ਮਹਿ ਜੋਰਿ ਛਲੀ ਚੰਦ੍ਰਾਵਲਿ ਕਾਨ੍ ਕ੍ਰਿਸਨੁ ਜਾਦਮੁ ਭਇਆ॥ ਪਾਰਜਾਤੁ ਗੋਪੀ ਲੈ ਆਇਆ ਬਿੰਦ੍ਰਾਬਨ ਮਹਿ ਰੰਗੁ ਕੀਆ॥" ਕਿਧਰੇ ਛਲ ਨਾਲ, ਧੋਖੇ ਨਾਲ, ਚੰਦ੍ਰਾਵਲਿ ਨੂੰ ਲੈ ਆਉਂਦਾ ਹੈ। ਧੋਖਾ, ਛਲ ਤਾਂ ਰਾਮ ਦੀ ਮਰਿਆਦਾ ਵਿਚ ਐਸਾ ਹੋ ਹੀ ਨਹੀਂ ਸਕਦਾ।

ਇਤਨੀ ਗੱਲ ਸਪੱਸ਼ਟ ਹੈ ਕਿ ਸ੍ਰੀ ਕ੍ਰਿਸ਼ਨ ਦੇ ਸਾਹਮਣੇ ਰਾਮ ਬਿਲਕੁਲ ਰੁੱਖੇ ਪ੍ਰਤੀਤ ਹੁੰਦੇ ਹਨ। ਕੋਰੀ ਮਰਿਆਦਾ ਤਾਂ ਰੁੱਖੀ ਹੁੰਦੀ ਹੈ। ਮਰਿਆਦਾ ਤਾਂ ਉਦਾਸੀ ਦੀ ਹੁੰਦੀ ਹੈ। ਇਸ ਵਾਸਤੇ ਰਾਮ ਦੀ ਜ਼ਿੰਦਗੀ ਵਿਚ ਗੀਤ-ਸੰਗੀਤ ਨਹੀਂ ਹੈ। ਮੁਰਲੀ ਦੀ ਤਾਣ ਸ੍ਰੀ ਕ੍ਰਿਸ਼ਨ ਦੀ ਜ਼ਿੰਦਗੀ ਵਿਚ ਹੈ, ਗੀਤ ਕ੍ਰਿਸ਼ਨ ਦੀ ਜ਼ਿੰਦਗੀ ਵਿਚ ਦਿਖਾਈ ਦਿੰਦੇ ਹਨ, ਨ੍ਰਿਤ ਕ੍ਰਿਸ਼ਨ ਦੀ ਜ਼ਿੰਦਗੀ ਵਿਚ ਦਿਖਾਈ ਦਿੰਦਾ ਹੈ। ਰਾਮ ਦੀ ਜ਼ਿੰਦਗੀ 'ਚ ਤਾਂ ਸਿਵਾਏ ਰੋਣੇ ਤੋਂ ਹੋਰ ਕੁਛ ਵੀ ਨਹੀਂ ਦਿਖਾਈ ਦਿੰਦਾ। ਰਾਮ ਦੀ ਜ਼ਿੰਦਗੀ ਵਿਚ ਸਿਵਾਏ ਉਦਾਸੀ ਤੋਂ ਹੋਰ ਕੁਛ ਨਹੀਂ ਦਿਖਾਈ ਦਿੰਦਾ। ਇਸ ਵਾਸਤੇ ਭਾਰਤ ਦੇ ਸਿਆਣੇ ਮਹਾਂਪੁਰਸ਼ਾਂ ਨੇ ਰਾਮ ਨੂੰ ਅੰਸ਼ਾ ਅਵਤਾਰ ਮੰਨਿਆ ਹੈ—ਅੰਸ਼ ਮਾਤਰ। ਸ੍ਰੀ ਕ੍ਰਿਸ਼ਨ ਨੂੰ ਪੂਰਨ ਅਵਤਾਰ ਮੰਨਿਆ ਹੈ ਅਤੇ ਇਹ ਬਿਲਕੁਲ ਸਚਾਈ ਹੈ ਕਿ ਜਿਸ ਦੀ ਜ਼ਿੰਦਗੀ ਵਿਚ ਹੀ ਰੋਣਾ ਹੋਵੇ; ਕਿਧਰੇ ਭਰਾ ਦੇ ਵਿਛੋੜੇ ਵਿਚ ਰੋ ਰਿਹਾ ਹੋਵੇ, ਕਿਧਰੇ ਪਤਨੀ ਦੇ ਵਿਛੋੜੇ ਵਿਚ ਰੋ ਰਿਹਾ ਹੋਵੇ, ਕਿਧਰੇ ਆਪਣੇ ਘਰ ਦੇ ਵਿਛੋੜੇ ਵਿਚ ਰੋ ਰਿਹਾ ਹੋਵੇ, ਕਿਧਰੇ ਆਪਣੇ ਮਾਂ ਬਾਪ ਦੇ ਵਿਛੋੜੇ ਵਿਚ ਰੋ ਰਿਹਾ ਹੋਵੇ, ਇਹ ਸੰਸਾਰਕ ਗੱਲਾਂ ਤੋਂ ਕੋਈ ਉੱਚੀ ਗੱਲ ਨਹੀਂ। ਇਸ ਵਾਸਤੇ ਅੰਸ਼ ਮਾਤਰ ਅਵਤਾਰ ਮੰਨਿਆ ਹੈ, ਪੂਰਨ ਨਹੀਂ ਮੰਨਿਆ। ਜਿੱਥੇ ਜੀਵਨ ਨੂੰ ਬਚਾਣਾ ਹੈ, ਜਿੱਥੇ ਸੱਚ ਨੂੰ ਬਚਾਣਾ ਹੈ, ਉੱਥੇ ਸ੍ਰੀ ਕ੍ਰਿਸ਼ਨ ਨੇ ਮਰਿਆਦਾ ਵੀ ਕੁਰਬਾਨ ਕਰ ਦਿੱਤੀ ਹੈ। ਮਰਿਆਦਾ ਤਾਂ ਇਹ ਹੈ ਕਿ ਜੀਵਨ ਵਿਚ ਸੱਚ ਹੀ ਬੋਲਣਾ ਹੈ, ਪਰ ਜਿੱਥੇ ਮਰਿਆਦਾ ਲਈ ਸੱਚ ਕੁਰਬਾਨ ਹੁੰਦਾ ਦਿਖਾਈ ਦੇਵੇ, ਉੱਥੇ ਸ੍ਰੀ ਕ੍ਰਿਸ਼ਨ ਦੀ ਆਤਮਾ ਕਹਿ ਦਿੰਦੀ ਹੈ—ਐ ਯੁਧਿਸ਼ਟਰ! ਤੂੰ ਇਹ ਝੂਠ ਵੀ ਬੋਲ ਦੇ ਕਿ ਅਸ਼੍ਵਥਾਮਾ ਮਰ ਗਿਆ ਹੈ, ਕਿਉਂਕਿ ਸਚਾਈ ਨੂੰ ਬਚਾਣਾ ਹੈ, ਮਜ਼ਲੂਮ ਨੂੰ ਬਚਾਣਾ ਹੈ, ਜ਼ਾਲਮ ਨੂੰ ਖ਼ਤਮ ਕਰਨਾ ਹੈ, ਦੁਸ਼ਟ ਨੂੰ ਖ਼ਤਮ ਕਰਨਾ ਹੈ। ਪਰ ਮਰਿਆਦਾ ਪੁਰਸ਼ੋਤਮ ਪੁਰਸ਼ ਐਸਾ ਨਹੀਂ ਕਰ ਸਕਦਾ। ਉਹ ਜੰਗ ਵਿਚ ਚਾਹੇ ਹਾਰ ਜਾਵੇ, ਦੁਸ਼ਟਾਂ ਹੱਥੋਂ ਚਾਹੇ ਹਾਰ ਜਾਵੇ,

ਪਰ ਮਰਿਆਦਾ ਦੇ ਉਲਟ ਉਹ ਨਹੀਂ ਚੱਲੇਗਾ। ਪਰ ਇਕ ਲੀਲਾ ਪੁਰਸ਼ੋਤਮ ਜੋ ਅਵਤਾਰ ਹੋਵੇਗਾ ਉਸਨੇ ਇਸ ਢੰਗ ਨਾਲ ਸੋਚਣਾ, ਦੁਸ਼ਟ ਨੂੰ ਖ਼ਤਮ ਕਰਨ ਦੇ ਢੰਗ ਨਾਲ ਹੀ ਸੋਚਣਾ ਹੈ, ਚਾਹੇ ਮਰਿਆਦਾ ਹੀ ਭੰਗ ਕਿਉਂ ਨਾ ਹੁੰਦੀ ਹੋਵੇ। ਹੋਣ ਦਿਉ ਕਿਉਂਕਿ ਸੱਚ ਨੂੰ ਬਚਾਣਾ ਹੈ। ਇਕ ਅਬਲਾ ਅਗਰ ਕਿਸੇ ਸ਼ਰੀਫ਼ ਦੇ ਘਰ ਵਿਚ ਆ ਕੇ ਪਨਾਹ ਲਵੇ, ਉਸ ਪਿੱਛੇ ਦਸ ਗੁੰਡੇ, ਬਦਮਾਸ਼ ਲੱਗੇ ਹੋਣ ਅਤੇ ਉਹ ਬਦਮਾਸ਼ ਲੋਗ ਦੁਆਰ 'ਤੇ ਦਸਤਕ ਦੇ ਕੇ ਪੁੱਛਣ—ਕੀ ਇਥੇ ਕੋਈ ਯੁਵਤੀ ਆਈ ਹੈ ? ਅਗਰ ਕਹਿ ਦਿੱਤਾ ਜਾਵੇ, 'ਨਹੀਂ ਆਈ', ਤਾਂ ਇਹ ਵੀ ਸੱਚ ਹੈ। ਇਸ ਝੂਠ ਵਿਚ ਵੀ ਸੱਚ ਹੈ। ਠੀਕ ਹੈ, ਇਸ ਤਰ੍ਹਾਂ ਦਾ ਝੂਠ ਬੋਲਣਾ ਗੰਦੇ ਕੱਪੜੇ ਹਨ। ਪਰ ਇਨ੍ਹਾਂ ਗੰਦੇ ਕੱਪੜਿਆਂ ਵਿਚ ਸੱਚਾਈ ਹੈ, ਹਮਦਰਦੀ ਹੈ, ਭਾਉ ਹੈ। ਕਸਾਈ ਤੋਂ ਭੱਜਦੀ ਹੋਈ ਕੋਈ ਗਾਂ ਘਰ ਵਿਚ ਪਨਾਹ ਲੈ ਲਵੇ ਅਤੇ ਕਸਾਈ ਦੁਆਰ 'ਤੇ ਆ ਜਾਵੇ ਅਤੇ ਪੁੱਛੇ ਕਿ ਕੀ ਇੱਥੇ ਕੋਈ ਗਾਂ ਆਈ ਹੈ ? ਅਗਰ ਝੂਠ ਵੀ ਬੋਲ ਦਿੱਤਾ ਜਾਵੇ ਕਿ ਨਹੀਂ ਆਈ, ਤਾਂ ਇਸ ਝੂਠ ਵਿਚ ਵੀ ਸੱਚ ਹੈ। ਕਈਆਂ ਦੇ ਸੱਚ ਵਿਚ ਵੀ ਝੂਠ ਹੁੰਦਾ ਹੈ। ਕਈਆਂ ਦੇ ਰੇਸ਼ਮੀ ਕੱਪੜਿਆਂ ਵਿਚ ਵੀ ਬਿਸ਼ਟਾ ਲਿਪਟੀ ਹੋਈ ਹੁੰਦੀ ਹੈ। ਤੇ ਕਈਆਂ ਦੇ ਚੀਥੜਿਆਂ ਵਿਚ ਵੀ ਹੀਰੇ ਲਿਪਟੇ ਹੋਏ ਹੁੰਦੇ ਹਨ, ਕਈਆਂ ਦੇ ਝੂਠ ਬੋਲਣ ਵਿਚ ਵੀ ਸੱਚ ਹੁੰਦਾ ਹੈ।

ਕਈਆਂ ਦੇ ਸੱਚ ਬੋਲਣ ਵਿਚ ਵੀ ਝੂਠ ਹੁੰਦਾ ਹੈ। ਕਈਆਂ ਦਾ ਦਿੱਤਾ ਹੋਇਆ ਸਨਮਾਨ ਵੀ ਅਪਮਾਨ ਹੁੰਦਾ ਹੈ। ਪਰ ਕਈਆਂ ਦੇ ਅਪਮਾਨ ਵਿਚ ਵੀ ਸਨਮਾਨ ਦੀ ਝਲਕ ਹੁੰਦੀ ਹੈ। ਕਈਆਂ ਦੇ ਮਿੱਠੇ ਬੋਲ ਵੀ ਜ਼ਹਿਰ ਹੁੰਦੇ ਨੇ ਤੇ ਕਈਆਂ ਦੇ ਕੌੜੇ ਬੋਲਾਂ ਵਿਚ ਵੀ ਮਿਠਾਸ ਛੁਪੀ ਪਈ ਹੁੰਦੀ ਹੈ। ਇਕ ਅਨੰਦ ਛੁਪਿਆ ਹੋਇਆ ਹੁੰਦਾ ਹੈ। ਗੱਲ ਤਾਂ ਸਾਰੀ ਆਂਤਰਿਕ ਹੈ। ਖ਼ੈਰ ਕ੍ਰਿਸ਼ਨ ਦੀ ਆਪਣੀ ਦ੍ਰਿਸ਼ਟੀ ਹੈ, ਰਾਮ ਦੀ ਆਪਣੀ ਦ੍ਰਿਸ਼ਟੀ ਹੈ। ਜੀਵਨ ਇਕ ਲੀਲ੍ਹਾ ਹੈ, ਸ਼੍ਰੀ ਕ੍ਰਿਸ਼ਨ ਦੀ ਦ੍ਰਿਸ਼ਟੀ ਹੈ। ਜੀਵਨ ਇਕ ਮਰਿਆਦਾ ਹੈ, ਰਾਮ ਦੀ ਦ੍ਰਿਸ਼ਟੀ ਹੈ। ਆਏ ਕਲਜੁਗ ਦੇ ਅਵਤਾਰੀ ਪੁਰਸ਼ ਗੁਰੂ ਨਾਨਕ—ਗੁਰੂ ਗੋਬਿੰਦ ਸਿੰਘ ਜੀ। ਉਨ੍ਹਾਂ ਨੇ ਇਕ ਗੱਲ ਨਹੀਂ ਕੀਤੀ। ਜੀਵਨ ਮਰਿਆਦਾ ਹੈ, ਕੇਵਲ ਐਸਾ ਨਹੀਂ ਆਖਿਆ। ਜੀਵਨ ਲੀਲ੍ਹਾ ਹੈ, ਕੇਵਲ ਐਸਾ ਵੀ ਨਹੀਂ ਆਖਿਆ, ਬਲਕਿ ਆਖਿਆ—ਜ਼ਿੰਦਗੀ ਮਰਿਆਦਾ ਹੈ, ਜ਼ਿੰਦਗੀ ਲੀਲ੍ਹਾ ਹੈ, ਲੀਲ੍ਹਾ ਨੂੰ ਮਰਿਆਦਾ ਦੇ ਦਿਉ ਪਰ ਮਰਿਆਦਾ ਵਿਚ ਲੀਲ੍ਹਾ ਖ਼ਤਮ ਨਹੀਂ ਹੋਣੀ ਚਾਹੀਦੀ। ਜ਼ਿੰਦਗੀ ਇਕ ਲੀਲ੍ਹਾ ਹੈ, ਖੇਲ ਹੈ। ਖੇਲ ਦੀ ਵੀ ਤਾਂ ਆਪਣੀ ਮਰਿਆਦਾ ਹੁੰਦੀ ਹੈ, ਚਾਹੇ ਕ੍ਰਿਕਟ ਦਾ ਖੇਲ ਹੋਵੇ, ਹਾਕੀ ਦਾ ਖੇਲ ਹੋਵੇ, ਫੁੱਟਬਾਲ ਖੇਡਿਆ ਜਾ ਰਿਹਾ ਹੋਵੇ, ਕਬੱਡੀ ਖੇਡੀ ਜਾ ਰਹੀ ਹੋਵੇ, ਕੁਸ਼ਤੀਆਂ ਹੋ ਰਹੀਆਂ ਹਨ, ਜਾਂ ਦੰਗਲ ਹੋ ਰਿਹਾ ਹੋਵੇ। ਹਰ ਖੇਲ ਦੀ ਵੀ ਤਾਂ ਆਪਣੀ ਮਰਿਆਦਾ ਹੈ। ਇਹ ਠੀਕ ਹੈ ਕਿ ਖੇਲ ਉੱਥੇ ਵਾਸਤਵਿਕ ਕੁਝ ਵੀ ਨਹੀਂ ਹੈ। ਇਹ ਗੱਲ ਵੱਖਰੀ ਹੈ ਕਿ ਕਈ ਦਫ਼ਾ ਬੰਦਾ ਖੇਲ ਨੂੰ ਵੀ ਵਾਸਤਵਿਕ ਰੂਪ ਦੇ ਦਿੰਦਾ ਹੈ ਅਤੇ ਖੇਲ ਦਾ ਸਾਰਾ ਮਜ਼ਾ ਗਵਾ ਦਿੰਦਾ ਹੈ। ਜੇ ਦੋ ਦੇਸ਼ ਆਪਸ ਵਿਚ ਕ੍ਰਿਕਟ ਜਾਂ ਹਾਕੀ ਖੇਡਦੇ ਪਏ ਹੋਣ ਤਾਂ ਕਹਿ ਦਿੱਤਾ ਜਾਂਦਾ, ਫਲਾਣਾ ਮੁਲਕ ਹਾਰ ਗਿਆ ਹੈ, ਤੇ ਫਲਾਣਾ ਮੁਲਕ ਜਿੱਤ ਗਿਆ ਹੈ। ਤਾਂ ਖੇਲ ਵੀ ਮੁਲਕਾਂ ਦੀ ਹਾਰ ਬਣ ਗਈ, ਖੇਲ ਵੀ ਮੁਲਕਾਂ ਦੀ ਜਿੱਤ ਬਣ ਗਈ, ਇਹ ਖੇਲ ਨਹੀਂ ਇਹ ਖੇਲ ਵੀ ਜੰਗ ਬਣ ਗਈ, ਇਹ ਖੇਲ ਵੀ

ਲੜਾਈ ਬਣ ਗਈ। ਫਲਾਣਾ ਮੁਲਕ ਹਾਰ ਗਿਆ, ਫਲਾਣਾ ਜਿੱਤ ਗਿਆ, ਫਲਾਣੀ ਕੌਮ ਹਾਰ ਗਈ, ਫਲਾਣੀ ਜਿੱਤ ਗਈ। ਮਹਾਂਪੁਰਸ਼ ਦਾ ਜੀਵਨ ਐਸਾ ਹੁੰਦਾ ਹੈ ਕਿ ਉਹ ਜੰਗ ਨੂੰ ਵੀ ਖੇਲ ਬਣਾ ਛੱਡਦੇ ਹਨ। ਮੈਦਾਨੇ-ਜੰਗ ਵਿਚ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਸਿੰਘ ਸੂਰਮੇ ਦੁਸ਼ਟਾਂ ਨੂੰ ਮਾਰ ਮਾਰ ਕੇ ਗਿਰਾ ਰਹੇ ਨੇ। ਲੇਕਿਨ ਇਕ ਪਾਣੀ ਪਿਲਾ ਕੇ ਫਿਰ ਖੜਾ ਕਰ ਰਿਹਾ ਹੈ। ਪਕੜ ਕੇ ਗੁਰੂ ਗੋਬਿੰਦ ਸਿੰਘ ਜੀ ਦੇ ਹਜ਼ੂਰ ਪੇਸ਼ ਕੀਤਾ ਗਿਆ। ਮਹਾਰਾਜ ਇਤਨੀ ਮਿਹਨਤ ਨਾਲ ਵੈਰੀ ਨੂੰ ਮਾਰ ਗਿਰਾਂਦੇ ਹਾਂ ਅਸੀਂ, ਪਰ ਇਹ ਦੁਸ਼ਟ ਬਾਗ਼ੀ ਪੈਦਾ ਹੋ ਗਿਆ ਹੈ ਸਾਡੇ ਵਿਚ ਜੋ ਪਾਣੀ ਪਿਆ ਕੇ ਉਨ੍ਹਾਂ ਨੂੰ ਫਿਰ ਖੜਾ ਕਰ ਦਿੰਦਾ ਹੈ। ਸਤਿਗੁਰੂ ਨੇ ਉਸ ਸੇਵਕ ਨੂੰ ਗਲਵਕੜੀ ਵਿਚ ਲੈ ਲਿਆ ਤੇ ਆਖਣ ਲੱਗੇ, "ਨਿਰਾ ਪਾਣੀ ਨਾ ਪਿਲਾਇਆ ਕਰ, ਇਹ ਮਲ੍ਹਮ ਪੱਟੀ ਵੀ ਕਰ ਦਿਆ ਕਰ।" ਇਹ ਜੰਗ ਤਾਂ ਖੇਲ ਹੋ ਗਈ। ਜਿਸਨੂੰ ਮਾਰਨਾ ਹੈ, ਉਸਨੂੰ ਜੀਵਾਲਣਾ ਹੈ। ਜਿਸਨੂੰ ਖ਼ਤਮ ਕਰਨਾ ਹੈ, ਉਸੇ ਨਾਲ ਹੀ ਹਮਦਰਦੀ। ਦਰਅਸਲ ਜ਼ਖ਼ਮ ਨੂੰ ਕੱਟਣਾ ਹੈ, ਜ਼ਖ਼ਮੀ ਨੂੰ ਨਹੀਂ ਕੱਟਣਾ। ਫੋੜੇ ਨੂੰ ਕੱਟਣਾ ਹੈ, ਮਰੀਜ਼ ਨੂੰ ਨਹੀਂ ਕੱਟਣਾ। ਬੁਰਾਈ ਨੂੰ ਕੱਟਣਾ ਹੈ, ਬੁਰੇ ਨੂੰ ਨਹੀਂ ਕੱਟਣਾ। ਇਹ ਤਾਂ ਇਕ ਖੇਲ ਹੋ ਗਿਆ। ਲੜਨਾ ਵੀ ਹੈ ਪਰ ਅੰਦਰ ਲੜਨ ਦੀ ਕੋਈ ਬਿਰਤੀ ਵੀ ਨਹੀਂ। ਜੰਗ ਵੀ ਕਰਨੀ ਹੈ, ਪਰ ਜੰਗ ਕਰਨ ਦਾ ਕੋਈ ਸ਼ੌਕ ਵੀ ਨਹੀਂ। ਜੰਗ ਤਾਂ ਖੇਲ ਹੋ ਗਈ। ਪਰ ਲੋਕੀ ਤਾਂ ਖੇਲ ਖੇਲਦਿਆਂ ਵੀ ਲੜ ਪੈਂਦੇ ਹਨ। ਲੋਕੀ ਖੇਲ ਵਿਚ ਵੀ ਕਹਿ ਦਿੰਦੇ ਨੇ—ਫਲਾਣਾ ਮੁਲਕ ਹਾਰ ਗਿਆ, ਫਲਾਣਾ ਮੁਲਕ ਜਿੱਤ ਗਿਆ। ਆਪਣੀ ਆਪਣੀ ਦ੍ਰਿਸ਼ਟੀ ਹੈ। ਸਾਹਿਬ ਗੁਰੂ ਨਾਨਕ—ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਕਹਿ ਦਿੱਤਾ—ਜ਼ਿੰਦਗੀ ਇਕ ਮਰਿਆਦਾ ਹੈ, ਜ਼ਿੰਦਗੀ ਇਕ ਲੀਲ੍ਹਾ ਹੈ, ਜਿਵੇਂ ਸੰਸਾਰ ਨੂੰ ਵੇਖਣ ਦੀ ਵੱਖ ਵੱਖ ਦ੍ਰਿਸ਼ਟੀ ਹੈ, ਉਸੇ ਤਰ੍ਹਾਂ ਨਿਰੰਕਾਰ ਨੂੰ ਵੇਖਣ ਦੀ ਵੱਖ ਵੱਖ ਦ੍ਰਿਸ਼ਟੀ ਹੈ। ਇਸ ਪਉੜੀ ਵਿਚ ਵੱਖ ਵੱਖ ਦ੍ਰਿਸ਼ਟੀਆਂ ਦਾ ਹੀ ਜ਼ਿਕਰ ਹੈ।

ਸਭ ਕੁਝ ਹੋ ਰਿਹਾ ਹੈ; ਕੀਤਾ ਨਹੀਂ ਜਾ ਰਿਹਾ। ਕਰਤੇਪਣ ਦਾ ਭਾਵ, ਕਰਤੇਪਣ ਦੀ ਹੋਂਦ ਨੂੰ ਤਸਲੀਮ ਕਰਨਾ ਹੀ ਮਨੁੱਖ ਦੀ ਮਿਥਿਆ ਵਿਚਾਰ ਹੈ। ਸਭ ਕੁਝ ਹੋ ਰਿਹਾ ਹੈ। ਦਿਨ ਉਦੈ ਹੋ ਰਿਹਾ ਹੈ, ਅਸਤ ਹੋ ਰਿਹਾ ਹੈ। ਰੁੱਤਾਂ ਆ ਰਹੀਆਂ ਹਨ ਤੇ ਜਾ ਰਹੀਆਂ ਹਨ। ਜਨਮ ਹੋ ਰਿਹੈ, ਮਰਨ ਹੋ ਰਿਹੈ, ਨਸਾਂ ਵਿਚ ਖ਼ੂਨ ਦੌੜ ਰਿਹਾ ਹੈ, ਦਿਲ ਧੜਕ ਰਿਹੈ, ਸਵਾਸ ਚੱਲ ਰਹੇ ਹਨ। ਇਸ ਸਭ ਕੁਝ ਦੇ ਅਸੀਂ ਕਰਤਾ ਨਹੀਂ ਹਾਂ। ਇਹ ਹੋ ਰਿਹਾ ਹੈ। ਸਵਾਸ ਆਪਣੇ ਆਪ ਹੀ ਚੱਲ ਰਹੇ ਹਨ। ਦਿਲ ਆਪਣੇ ਆਪ ਹੀ ਧੜਕ ਰਿਹਾ ਹੈ। ਨਬਜ਼ ਆਪਣੇ ਆਪ ਹੀ ਚੱਲ ਰਹੀ ਹੈ। ਜ਼ਿੰਦਗੀ ਵਿਚ ਇਹ ਤਿੰਨ ਕਰਮ ਇਤਨੇ ਮਹਾਨ, ਇਤਨੇ ਜ਼ਰੂਰੀ ਨੇ ਕਿ ਕੁਝ ਪਲ ਵਾਸਤੇ ਵੀ ਦਿਲ ਦਾ ਧੜਕਣਾ ਬੰਦ ਹੋ ਜਾਵੇ ਤਾਂ ਪ੍ਰਾਣੀ ਮਰ ਗਿਆ। ਇਕ ਸੈਕਿੰਡ ਵਾਸਤੇ ਵੀ ਸਵਾਸਾਂ ਦੀ ਗਤੀ ਰੁਕ ਜਾਵੇ ਤਾਂ ਸਰੀਰ ਦਾ ਅੰਤ ਸਮਝੋ। ਇਕ ਛਿਣ ਵਾਸਤੇ ਵੀ ਨਬਜ਼ ਚੱਲਣੀ ਬੰਦ, ਮਨੁੱਖ ਦੀ ਹੋਂਦ ਦਾ ਅੰਤ। ਜਦੋਂ ਇਤਨਾ ਕੀਮਤੀ ਕਰਮ ਸਾਡੇ ਹੱਥ ਵਿਚ ਨਹੀਂ ਹੈ, ਫਿਰ ਅਸੀਂ ਕਿਸ ਤਰ੍ਹਾਂ ਕਹਿ ਸਕਦੇ ਹਾਂ ਕਿ ਸਰੀਰ ਮੇਰਾ ਹੈ, ਏਹ ਸਰੀਰ ਮੇਰਾ ਹੈ! ਨਹੀਂ, ਇਹ ਕਿਸੇ ਦਾ ਹੈ, ਕਿਸੇ ਦਾ ਦਿੱਤਾ ਹੋਇਆ। ਸੋ ਸਭ ਕੁਝ ਹੋ ਰਿਹਾ ਹੈ, ਕੀਤਾ ਨਹੀਂ ਜਾ ਰਿਹਾ।

ਕਰਤੇਪਣ ਦਾ ਭਾਵ ਹੀ ਝੂਠ ਹੈ ਅਤੇ ਇਹੀ ਝੂਠ ਦੀ ਕੰਧ ਉਸਰ ਕੇ ਇਤਨੀ ਵੱਡੀ ਹੋ ਜਾਂਦੀ ਹੈ ਕਿ ਸੱਚ ਤਕ ਪਹੁੰਚਣਾ ਕਠਿਨ ਹੋ ਜਾਂਦਾ ਹੈ। ਕਿਸ ਤਰ੍ਹਾਂ ਇਸ ਝੂਠ ਦੀ ਪਾਲ ਨੂੰ ਤੋੜੀਏ ਤੇ ਸੱਚ ਤਕ ਪਹੁੰਚੀਏ ? ਸਾਹਿਬਾਂ ਨੇ ਫ਼ੁਰਮਾਨ ਜੋ ਕੀਤਾ ਹੈ—ਉਸ ਹੁਕਮ ਨੂੰ ਸਮਝਣਾ ਹੈ ਜੋ ਹਰ ਪ੍ਰਾਣੀ ਦੇ ਨਾਲ ਲਿਖਿਆ ਹੋਇਆ ਹੈ। ਉਸ ਹੁਕਮ ਨੂੰ ਜਾਣਨਾ ਹੈ, ਜੋ ਸਾਡੇ ਰੋਮ ਰੋਮ ਵਿਚ ਚੱਲ ਰਿਹਾ ਹੈ। ਇਹ ਸਮਝ ਦੇ ਆਉਂਦਿਆਂ ਹੀ ਝੂਠ ਦੀ ਕੰਧ ਟੁੱਟ ਜਾਂਦੀ ਹੈ, ਅਤੇ ਸੱਚ ਤਕ ਮਨੁੱਖ ਅਪੜ ਜਾਂਦਾ ਹੈ। ਹੁਕਮ ਵਿਚ ਅਨੰਤ ਪਸਾਰਾ ਹੋ ਰਿਹਾ ਹੈ। ਜਿਤਨਾ ਵੱਡਾ ਹੁਕਮੀ ਹੈ, ਉਤਨਾ ਹੀ ਵੱਡਾ ਉਸਦਾ ਹੁਕਮ ਹੈ। ਕਥਨ ਤੋਂ ਪਰੇ ਹੈ, ਬਿਆਨ ਤੋਂ ਪਰੇ ਹੈ, ਫਿਰ ਵੀ ਕਥਨਕਾਰਾਂ ਨੇ ਉਸ ਹੁਕਮ ਦੀਆਂ ਕੁਝ ਨਾ ਕੁਝ ਕਥਨੀਆਂ ਕੀਤੀਆਂ ਹਨ। ਜਿਵੇਂ ਸਤਿਗੁਰੂ ਜੀ ਦੀ ਇਹ ਪੰਗਤੀ ਹੈ—"ਕਥਨਾ ਕਥੀ ਨ ਆਵੈ ਤੋਟਿ ॥ ਕਥਿ ਕਥਿ ਕਥੀ ਕੋਟੀ ਕੋਟਿ ਕੋਟਿ ॥" ਅਨੇਕਾਂ ਤਰ੍ਹਾਂ ਦੇ ਕਥਾਕਾਰਾਂ ਨੇ ਅਨੇਕਾਂ ਤਰ੍ਹਾਂ ਦੀਆਂ ਕਥਨੀਆਂ ਅਣਗਿਣਤ ਵਾਰ ਕੀਤੀਆਂ ਲੇਕਿਨ ਕਥਾ ਮੁੱਕੀ ਨਹੀਂ। ਕਥਾ ਦੀ ਤੋਟ ਨਹੀਂ ਆਈ। ਉਹਨਾਂ ਅਨੇਕਾਂ ਕਥਨੀਆਂ ਵਿਚੋਂ ਜੋ ਕੁਝ ਵਿਸ਼ੇਸ਼ ਕਥਨੀਆਂ ਹਨ, ਸਤਿਗੁਰੂ ਉਸ ਦਾ ਜ਼ਿਕਰ ਕਰਦੇ ਹਨ:

**ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ ॥**

ਕੋਈ ਇਸ ਢੰਗ ਨਾਲ ਕਥਨ ਕਰ ਰਿਹਾ ਹੈ ਕਿ ਪ੍ਰਭੂ ਇਕ ਸ਼ਕਤੀ ਹੈ, ਅਕਾਲ ਪੁਰਖ ਇਕ ਸ਼ਕਤੀ ਹੈ, ਵਿਆਪਕ ਹੈ। ਇਸ ਤਰ੍ਹਾਂ ਦਾ ਮਨੁੱਖ ਜਦ ਸੂਰਜ ਨੂੰ ਵੇਖੇਗਾ ਤਾਂ ਉਸ ਨੂੰ ਸੂਰਜ ਦੀ ਸ਼ਕਤੀ ਦਿਖਾਈ ਦੇਵੇਗੀ, ਬਨਸਪਤੀ ਦੀ ਸ਼ਕਤੀ ਦਿਖਾਈ ਦੇਵੇਗੀ, ਬੱਦਲਾਂ ਦੇ ਗਰਜਣ ਵਿਚ ਸ਼ਕਤੀ ਦਿਖਾਈ ਦੇਵੇਗੀ, ਸਾਗਰ ਦੀਆਂ ਲਹਿਰਾਂ ਵਿਚ ਸ਼ਕਤੀ ਦਿਖਾਈ ਦੇਵੇਗੀ। ਜੇ ਉਹ ਮਨੁੱਖ ਨੂੰ ਵੇਖੇਗਾ, ਤਾਂ ਮਨੁੱਖ ਦੇ ਅੰਦਰ ਝਾਤ ਮਾਰ ਕੇ ਕੇਵਲ ਸ਼ਕਤੀ ਨੂੰ ਹੀ ਦੇਖੇਗਾ। ਪਰਿੰਦਿਆਂ ਦੇ ਅੰਦਰ, ਦਰਿੰਦਿਆਂ ਅੰਦਰ, ਹਵਾ ਅੰਦਰ, ਅਗਨੀ ਅੰਦਰ, ਉਹ ਅੱਠੇ ਪਹਿਰ ਹਰ ਪਾਸੇ ਸ਼ਕਤੀ ਦੇ ਹੀ ਦਰਸ਼ਨ ਕਰੇਗਾ। ਜੋ ਮਨੁੱਖ ਇਸ ਤਰ੍ਹਾਂ ਦੀ ਬਿਰਤੀ ਰੱਖਣ ਵਾਲਾ ਹੈ, ਉਹਦੇ ਸਾਹਮਣੇ ਪਰਮਾਤਮਾ ਇਕ ਸ਼ਕਤੀ ਹੈ, ਅਤੇ ਵਿਆਪਕ ਸ਼ਕਤੀ ਹੈ। ਪਰ ਇਸ਼ ਸ਼ਕਤੀ ਨੂੰ ਕਥਨ ਕਰਨ ਦੀ ਵੀ ਤੇ ਸਮਝਣ ਦੀ ਵੀ ਸ਼ਕਤੀ ਹੋਵੇ, ਤਾਂ ਹੀ ਉਹ ਕਥਨ ਕਰ ਸਕੇਗਾ। "ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ ॥" ਇਸ ਸ਼ਕਤੀ ਨੂੰ ਸਮਝਣ ਦੀ ਸ਼ਕਤੀ ਹੋਵੇ, ਇਸ ਸ਼ਕਤੀ ਨੂੰ ਕਥਨ ਕਰਨ ਦੀ ਸ਼ਕਤੀ ਹੋਵੇ, ਫਿਰ ਹੀ ਉਹ ਕਥਨ ਕਰ ਸਕੇਗਾ।

ਸਤਿਗੁਰੂ ਕਹਿੰਦੇ ਹਨ—ਕੋਈ ਤਾਂ ਐਸਾ ਹੈ ਜੋ ਕਹਿ ਰਿਹਾ ਹੈ ਕਿ ਪ੍ਰਭੂ ਇਕ ਸ਼ਕਤੀ ਹੈ, ਉਹ ਇਕ ਤਾਣ ਹੈ। ਸੋ ਉਸ ਪਾਸ ਇਸ ਢੰਗ ਦਾ ਕਥਨ ਕਰਨ ਦਾ ਤਾਣ ਹੈ। "ਗਾਵੈ ਕੋ ਦਾਤਿ ਜਾਣੈ ਨੀਸਾਣੁ ॥" ਕਿਸੇ ਦੀ ਗਾਵਣੀ, ਕਿਸੇ ਦੀ ਕਥਨੀ ਇਸ ਪ੍ਰਕਾਰ ਹੈ ਕਿ ਪ੍ਰਭੂ ਇਕ ਦਾਤਾ ਹੈ। ਜੋ ਕੁਝ ਵੀ ਸਾਡੇ ਕੋਲ ਹੈ, ਇਹ ਸਭ ਕੁਝ ਸਾਨੂੰ ਦਾਨ ਵਿਚ ਮਿਲਿਐ। ਮਨੁੱਖ ਨੇ ਜੋ ਖ਼ੁਦ ਬਣਾਇਆ ਹੋਵੇ, ਜੋ ਖ਼ੁਦ ਖ਼ਰੀਦਿਆ ਹੋਵੇ, ਉਹ ਤਾਂ ਮਨੁੱਖ ਦਾ ਆਪਣਾ ਹੈ। ਪਰ ਜੋ ਖ਼ਰੀਦਿਆ ਵੀ ਨਹੀਂ, ਬਣਾਇਆ ਵੀ ਨਹੀਂ, ਉਹ ਤਾਂ ਸਭ ਕੁਛ ਦਾਨ ਹੈ। ਇਹ ਜੀਵਨ ਅਸੀਂ ਨਾ ਬਣਾਇਆ ਹੈ, ਨਾ ਖ਼ਰੀਦਿਆ ਹੈ। ਸਾਨੂੰ ਦਾਨ ਵਿਚ ਮਿਲਿਆ ਹੈ। ਮਾਂ ਬਾਪ ਸਾਨੂੰ ਦਾਨ ਵਿਚ ਮਿਲਦੇ ਹਨ।

ਵਗਦੀ ਹੋਈ ਪਵਣ ਸਾਨੂੰ ਦਾਨ ਵਿਚ ਮਿਲੀ ਹੈ। ਸੂਰਜ ਦੀ ਰੌਸ਼ਨੀ ਸਾਨੂੰ ਦਾਨ ਵਿਚ ਮਿਲੀ ਹੈ। ਪਾਣੀ ਸਾਨੂੰ ਦਾਨ ਵਿਚ ਮਿਲਿਆ ਹੈ। ਹੱਥ ਸਾਨੂੰ ਦਾਨ ਵਿਚ ਮਿਲੇ ਹਨ। ਪੈਰ ਸਾਨੂੰ ਦਾਨ ਵਿਚ ਮਿਲੇ ਹਨ। ਦਿਲ, ਦਿਮਾਗ਼, ਅੱਖਾਂ ਸਾਨੂੰ ਦਾਨ ਵਿਚ ਮਿਲੀਆਂ ਹਨ। ਬਾਜ਼ਾਰ ਵਿਚ ਪੱਥਰ ਦੀ ਅੱਖ ਤਾਂ ਮਿਲ ਸਕਦੀ ਹੈ, ਪਰ ਇਹ ਅੱਖ ਨਹੀਂ। ਪਲਾਸਟਿਕ ਜਾਂ ਰਬੜ ਦੇ ਹੱਥ ਪੈਰ ਤਾਂ ਮਿਲ ਸਕਦੇ ਹਨ, ਪਰ ਇਹੋ ਜਿਹੇ ਹੱਥ ਪੈਰ ਨਹੀਂ ਮਿਲਦੇ। ਪੈਸਿਆਂ ਨਾਲ ਪੱਥਰ ਤੇ ਪਲਾਸਟਿਕ ਦੇ ਦੰਦ ਤਾਂ ਜ਼ਰੂਰ ਮਿਲ ਜਾਣਗੇ ਪਰ ਜੋ ਅਜੀਬੋ ਗ਼ਰੀਬ ਅਤੇ ਕੀਮਤੀ ਇਹ ਦੰਦ ਪ੍ਰਭੂ ਨੇ ਰਸਨਾ ਦੇ ਉਪਰ ਬਖ਼ਸ਼ਿਸ਼ ਕੀਤੇ ਹਨ ਇਹ ਤਾਂ ਇਕ ਦਾਨ ਦੇ ਰੂਪ ਵਿਚ ਹੀ ਸਾਨੂੰ ਸੌਗਾਤ ਮਿਲੀ ਹੈ। ਸੋ ਕਿਸੇ ਦੀ ਦ੍ਰਿਸ਼ਟੀ ਇਸ ਤਰ੍ਹਾਂ ਦੀ ਹੈ ਕਿ ਪ੍ਰਭੂ ਦਾਤਾ ਹੈ; ਜੋ ਕੁਝ ਵੀ ਸਾਡੇ ਕੋਲ ਹੈ ਇਹ ਸਭ ਕੁਝ ਉਸ ਦਾ ਦਿੱਤਾ ਦਾਨ ਹੈ, ਜੋ ਉਸਨੇ ਸਾਨੂੰ ਅਣਮੰਗਿਆ ਹੀ ਦਿੱਤਾ ਹੈ:

**ਅਣਮੰਗਿਆ ਦਾਨੁ ਦੇਵਣਾ ਕਹੁ ਨਾਨਕ ਸਚੁ ਸਮਾਲਿ ਜੀਉ॥** *(ਪੰਨਾ 73)*

ਅਸੀਂ ਮੰਗ ਵੀ ਨਹੀਂ ਕੀਤੀ ਫਿਰ ਵੀ ਸਾਨੂੰ ਇਸ ਤਰ੍ਹਾਂ ਦਾ ਜੀਵਨ, ਪਵਨ, ਪਾਣੀ ਦਾਨ ਦੇ ਰੂਪ ਵਿਚ ਦੇ ਦਿੱਤਾ। ਉਸ ਦਾਤੇ ਨੂੰ ਚੇਤੇ ਕਰ। ਕੋਈ ਇਸ ਢੰਗ ਨਾਲ ਗਾ ਰਿਹਾ ਹੈ ਕਿ ਹਰ ਦਾਤ ਉਸ ਦਾਤੇ ਦੀ ਦਿੱਤੀ ਹੋਈ ਨਿਸ਼ਾਨੀ ਹੈ। ਜਿਸ ਨੇ ਜੋ ਨਿਸ਼ਾਨੀ ਦਿੱਤੀ ਹੋਵੇ, ਉਹ ਨਿਸ਼ਾਨੀ ਦੇਖ ਕੇ ਦੇਣ ਵਾਲਾ ਚੇਤੇ ਆ ਜਾਂਦਾ ਹੈ। ਇਕ ਦ੍ਰਿਸ਼ਟੀ ਇਹ ਵੀ ਸੀ ਕਿ ਤਨ ਨੂੰ ਦੇਖੋ, ਦਾਤੇ ਪਰਮਾਤਮਾ ਨੂੰ ਚੇਤੇ ਕਰੋ। ਇਕ ਇਕ ਅੰਗ ਨੂੰ ਦੇਖੋ ਤੇ ਪ੍ਰਭੂ ਦਾ ਧੰਨਵਾਦ ਕਰੋ। ਮਾਂ ਬਾਪ ਨੂੰ ਵੇਖੋ ਤੇ ਸੋਚੋ ਪ੍ਰਭੂ ਹੀ ਮਾਂ ਦੇ ਰੂਪ ਵਿਚ ਮਿਲਿਆ ਹੈ, ਪ੍ਰਭੂ ਹੀ ਪਿਉ ਦੇ ਰੂਪ ਵਿਚ ਮਿਲਿਆ ਹੈ, ਪ੍ਰਭੂ ਹੀ ਧੀਆਂ ਪੁੱਤਰਾਂ ਦੇ ਰੂਪ ਵਿਚ ਮਿਲਿਆ ਹੈ, ਅਕਾਲ ਪੁਰਖ ਹੀ ਭਰਾਵਾਂ ਦੇ ਰੂਪ ਵਿਚ ਮਿਲਿਆ ਹੈ, ਪਤਨੀ ਦੇ ਰੂਪ ਵਿਚ ਮਿਲਿਆ ਹੈ, ਪਤੀ ਦੇ ਰੂਪ ਵਿਚ ਮਿਲਿਆ ਹੈ, ਸੂਰਜ ਦੇ ਰੂਪ ਵਿਚ ਮਿਲਿਆ ਹੈ, ਚੰਦਰਮਾ ਦੇ ਰੂਪ ਵਿਚ ਮਿਲਿਆ ਹੈ, ਜ਼ਮੀਨ ਦੇ ਰੂਪ ਵਿਚ ਮਿਲਿਆ ਹੈ, ਆਸਮਾਨ ਦੇ ਰੂਪ ਵਿਚ ਮਿਲਿਆ ਹੈ। ਸਭ ਕੁਝ ਨੂੰ ਉਸ ਦਾਤੇ ਦੀ ਨਿਸ਼ਾਨੀ ਸਮਝ ਕੇ ਸਾਡੇ ਦੇਸ਼ ਦੇ ਸਿਰਮੌਰ ਸੰਤ ਦੇਵਤਾ ਵਿਸ਼ਨੂੰ ਨੇ ਇਸ ਤਰ੍ਹਾਂ ਦੀ ਦ੍ਰਿਸ਼ਟੀ ਨੂੰ ਜਨਮ ਦਿੱਤਾ। ਇਸ ਵਾਸਤੇ ਆਪ ਨੂੰ ਆਖਿਆ ਗਿਆ—'ਭੰਡਾਰੀ'। ਭੰਡਾਰਾ ਵੰਡਣ ਵਾਲਾ, ਸਾਰੇ ਸੰਸਾਰ ਨੂੰ ਦਾਨ ਦੇਣ ਵਾਲਾ। ਇਹ ਖ਼ਿਆਲ ਭਾਰਤ ਵਿਚ ਬਣ ਗਿਆ, ਜਦ ਕਿ ਹਕੀਕਤ ਇਹ ਹੈ ਕਿ ਜਿਥੋਂ ਸਭ ਕੁਝ ਦਾਨ ਆ ਰਿਹਾ ਹੈ, ਉਸ ਦਾਤੇ ਦਾ ਗਿਆਨ ਕਰਾਉਣ ਵਾਲੇ ਨੇ—ਵਿਸ਼ਨੂੰ। ਭੰਡਾਰੀ ਦੀ ਸੂਝ ਬੂਝ ਦੇਣ ਵਾਲੇ ਹਨ—ਵਿਸ਼ਨੂੰ; ਭੰਡਾਰੀ ਨਾਲ ਜੋੜਨ ਵਾਲੇ ਹਨ—ਵਿਸ਼ਨੂੰ। ਲੰਬੀ ਚੌੜੀ ਸਾਧਨਾ, ਜਪ ਤਪ ਦੀ ਲੋੜ ਨਹੀਂ। ਐ ਮਨੁੱਖ! ਜੋ ਕੁਝ ਵੀ ਤੇਰੇ ਕੋਲ ਹੈ, ਉਸ ਦਾਤੇ ਦਾ ਦਿੱਤਾ ਹੋਇਆ ਦਾਨ ਹੈ। ਇਸ ਦਾਨ ਨੂੰ ਵੇਖ; ਤੇ ਦਾਤੇ ਦਾ ਧੰਨਵਾਦ ਕਰ, ਦਾਤੇ ਨਾਲ ਜੁੜਿਆ ਰਹੋ। ਜੋ ਕੁਝ ਤੇਰੇ ਪਾਸ ਹੈ, ਇਸਦਾ ਸ਼ੁਕਰਾਨਾ ਕਰੀ ਜਾ ਅਤੇ ਆਪਣੀ ਯੋਗਤਾ ਵਧਾਈ ਜਾ। ਉਹ ਤੇਰੀਆਂ ਝੋਲੀਆਂ ਨੂੰ ਹੋਰ ਵੀ ਅਨੰਤ ਭੰਡਾਰ ਨਾਲ ਭਰ ਦੇਵੇਗਾ। ਸਾਡੇ ਦੇਸ਼ ਵਿਚ ਇਹ ਇਕ ਦ੍ਰਿਸ਼ਟੀ ਪ੍ਰਧਾਨ ਰਹੀ।

ਦੂਸਰੀ ਦ੍ਰਿਸ਼ਟੀ ਇਨ੍ਹਾਂ ਦ੍ਰਿਸ਼ਟੀਆਂ ਤੋਂ ਬਿਲਕੁਲ ਭਿੰਨ ਸੀ। ਇਹ ਗੱਲ ਸਪੱਸ਼ਟ ਹੈ ਕਿ ਜਿਹੋ ਜਿਹੀ ਦ੍ਰਿਸ਼ਟੀ ਹੋਵੇਗੀ, ਵੈਸੀ ਹੀ ਸ੍ਰਿਸ਼ਟੀ ਬਣ ਜਾਂਦੀ ਹੈ। ਇਸ ਵਕਤ ਧਰਤੀ 'ਤੇ ਪ੍ਰਾਣੀਆਂ

ਦੀ ਸੰਖਿਆ ਤਕਰੀਬਨ ਛੇ ਅਰਬ ਹੈ। ਬਸ, ਇੰਜ ਸਮਝ ਲਉ ਛੇ ਅਰਬ ਦੇ ਕਰੀਬ ਸੰਸਾਰ ਹੈ। ਹਰ ਮਨੁੱਖ ਦਾ ਆਪਣਾ ਵੱਖ ਵੱਖ ਸੰਸਾਰ ਹੈ। ਹਰ ਮਨੁੱਖ ਦੀ ਆਪਣੀ ਵੱਖ ਵੱਖ ਦ੍ਰਿਸ਼ਟੀ ਹੈ। ਹਰ ਮਨੁੱਖ ਦਾ ਜੀਉਣ ਢੰਗ ਵੀ ਵੱਖ ਵੱਖ ਹੈ। ਸੋ ਜੈਸੀ ਦ੍ਰਿਸ਼ਟੀ ਹੋ ਜਾਂਦੀ ਹੈ, ਵੈਸੀ ਹੀ ਸ੍ਰਿਸ਼ਟੀ ਹੋ ਜਾਂਦੀ ਹੈ। ਇਹ ਨਿਯਮ ਹੂਬਹੂ ਪਰਮਾਤਮਾ 'ਤੇ ਵੀ ਲਾਗੂ ਹੈ। ਮਨੁੱਖ ਨੇ ਆਪਣੇ ਰੰਗ ਵਿਚ, ਆਪਣੇ ਸੁਭਾਅ ਵਿਚ ਹੀ ਪਰਮਾਤਮਾ ਨੂੰ ਵੇਖਿਆ ਹੈ। ਮਨੁੱਖ ਨੇ ਆਪਣੀ ਦ੍ਰਿਸ਼ਟੀ ਰਾਹੀਂ ਪਰਮਾਤਮਾ ਨੂੰ ਵੇਖਿਆ ਹੈ।

ਸਾਡੇ ਦੇਸ਼ ਵਿਚ ਇਕ ਹੋਰ ਦ੍ਰਿਸ਼ਟੀ ਦਾ ਜਨਮ ਹੋਇਆ। ਉਹ ਸਨ ਬ੍ਰਹਮਾ ਜੀ। ਵਿਚਾਰਕ ਸਨ, ਦਾਰਸ਼ਨਿਕ ਸਨ, ਸੂਖਸ਼ਮ ਬਿਰਤੀਆਂ ਦੇ ਮਾਲਕ ਸਨ, ਉਹਨਾਂ ਨੂੰ ਵਿਸ਼ਨੂੰ ਦੀ ਇਹ ਮੋਟੀ ਗੱਲ ਕੋਈ ਚੰਗੀ ਨਾ ਲੱਗੀ ਤੇ ਵਿਸ਼ਨੂੰ ਦੀ ਵਿਚਾਰਧਾਰਾ ਨਾਲ ਤਾਲਮੇਲ ਨਾ ਬਿਠਾ ਸਕੇ। ਦਾਰਸ਼ਨਿਕ ਦੀ ਆਪਣੀ ਖੋਜ ਹੁੰਦੀ ਹੈ, ਅਤੇ ਆਮ ਪੱਧਰ ਦੇ ਮਨੁੱਖ ਦੀ ਆਪਣੀ ਖੋਜ ਹੁੰਦੀ ਹੈ। ਕਹਿੰਦੇ ਨੇ—ਬ੍ਰਹਮਾ ਰਜੋ ਗੁਣੀ ਹੈ, ਸੰਸਾਰ ਦਾ ਪਸਾਰਾ ਕਰਨ ਵਾਲਾ ਹੈ, ਸੰਸਾਰੀ ਨਹੀਂ, ਸੰਸਾਰ ਦਾ ਗਿਆਨ ਦੇਣ ਵਾਲਾ ਹੈ। ਸੰਸਾਰ ਦੀ ਸੂਝ ਬੂਝ ਦੇਣ ਵਾਲਾ ਹੈ। ਉਸਦੀ ਮਨੋ-ਇੱਛਾ ਸੀ ਕਿ ਮੈਂ ਵੇਖਣਾ ਚਾਹੁੰਦਾ ਹਾਂ, ਸੰਸਾਰ ਦੀ ਉਤਪਤੀ ਕਦੋਂ ਹੋਈ, ਕਿਵੇਂ ਹੋਈ, ਅਤੇ ਜਗਤ ਦਾ ਮੂਲ ਕੀ ਹੈ। ਇਸੇ ਖੋਜ ਵਿਚ ਉਸ ਨੇ ਜ਼ਿੰਦਗੀ ਦਾ ਕੋਈ ਤਿੰਨ ਭਾਗ ਬਤੀਤ ਕਰ ਦਿੱਤਾ। ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਵੀ ਜ਼ਿਕਰ ਕਰਦੇ ਹਨ :

**ਨਾਲਿ ਕੁਟੰਬੁ ਸਾਥਿ ਵਰਦਾਤਾ ਬ੍ਰਹਮਾ ਭਾਲਣ ਸ੍ਰਿਸਟਿ ਗਇਆ॥**
**ਆਗੈ ਅੰਤੁ ਨ ਪਾਇਓ ਤਾ ਕਾ ਕੰਸੁ ਛੇਦਿ ਕਿਆ ਵਡਾ ਭਇਆ॥** *(ਪੰਨਾ 350)*

ਸ੍ਰਿਸ਼ਟੀ ਨੂੰ ਟੋਲਣ ਗਿਆ, ਸ੍ਰਿਸ਼ਟੀ ਦੀ ਭਾਲ ਵਿਚ ਗਿਆ। ਉਸਨੇ ਬਨਸਪਤੀ ਵਿਚ ਝਾਤ ਮਾਰੀ, ਉਸਨੇ ਕੀੜੇ ਮਕੌੜਿਆਂ ਦਾ ਤਲ ਵੇਖਿਆ, ਉਸਨੇ ਪਸ਼ੂਆਂ ਅੰਦਰ ਝਾਤ ਮਾਰ ਕੇ ਵੀ ਵੇਖਿਆ ਕਿ ਦੁਨੀਆ ਕੀ ਹੈ। ਉਸਨੇ ਮਨੁੱਖ ਦਾ ਤਨ ਵੇਖਿਆ, ਮਨੁੱਖ ਦਾ ਮਨ ਵੇਖਿਆ। ਉਸਨੇ ਦ੍ਰਿਸ਼ਟੀ ਉਪਰ ਕੀਤੀ ਅਤੇ ਗ੍ਰਹਿ ਵਿਗਿਆਨ ਵਿਚ ਵੀ ਝਾਤ ਮਾਰ ਕੇ ਜੋਤਿਸ਼ ਵਿਦਿਆ ਨੂੰ ਜਨਮ ਦਿੱਤਾ। ਉਸਨੇ ਬਨਸਪਤੀ ਉੱਤੇ ਝਾਤ ਮਾਰ ਕੇ ਜੜ੍ਹੀ ਬੂਟੀਆਂ ਦੇ ਗਿਆਨ ਨੂੰ ਜਨਮ ਦਿੱਤਾ। ਉਸਨੇ ਮਨੁੱਖ ਦੇ ਤਨ ਅੰਦਰ ਝਾਤ ਮਾਰ ਕੇ ਆਯੁਰਵੈਦਿਕ ਪ੍ਰਣਾਲੀ ਨੂੰ ਜਨਮ ਦਿੱਤਾ। ਉਸ ਨੇ ਮਨੁੱਖ ਦੇ ਮਨ ਅੰਦਰ ਝਾਤ ਮਾਰ ਕੇ ਮਨੋਵਿਗਿਆਨ ਨੂੰ ਜਨਮ ਦਿੱਤਾ। ਉਸਨੇ ਆਵਾਜ਼ ਨੂੰ ਵੀ ਸਮਝਣ ਦੀ ਕੋਸ਼ਿਸ਼ ਕੀਤੀ ਅਤੇ ਕਹਿ ਦਿੱਤਾ ਕਿ ਆਵਾਜ਼ਾਂ ਸਤ ਤਰ੍ਹਾਂ ਦੀਆਂ ਹਨ। ਸੋ ਸੰਗੀਤ ਦਾ ਜਨਮਦਾਤਾ ਵੀ ਬ੍ਰਹਮਾ ਹੈ। ਉਹਨੇ ਦੇਖਿਆ ਕਿ ਜੋ ਰਸ ਜ਼ਬਾਨ ਮਾਣਦੀ ਹੈ, ਉਹ ਕੁੱਲ ਛੇ ਹਨ। ਇਸ ਤਰ੍ਹਾਂ ਦੀ ਵਿਆਖਿਆ ਵੀ ਬ੍ਰਹਮਾ ਨੇ ਕਰ ਦਿੱਤੀ। ਰੰਗ ਕੁੱਲ ਨੌਂ ਹਨ। ਉਸਨੇ ਰੰਗਾਂ ਦੀ ਬਾਰੀਕੀ ਨੂੰ ਵੀ ਵੇਖਿਆ। ਹਾਂ, ਦੋ ਰੰਗਾਂ ਨੂੰ ਮਿਲਾ ਕੇ ਕਿਸੇ ਤੀਸਰੇ ਰੰਗ ਦਾ ਜਨਮ ਦਿੱਤਾ ਜਾ ਸਕਦਾ ਹੈ, ਤਿੰਨ ਰੰਗਾਂ ਨੂੰ ਇਕੱਠਾ ਕਰ ਕੇ ਕੋਈ ਹੋਰ ਰੰਗ ਉਪਜੇਗਾ। ਮੂਲ ਰੂਪ ਵਿਚ ਰੰਗ ਸਿਰਫ਼ ਨੌਂ ਹਨ। ਉਸ ਨੇ ਸੂਖਸ਼ਮ ਅਸਥੂਲ ਜੜ੍ਹ ਚੇਤਨ ਦੀ ਹਰ ਪਾਸੇ ਖੋਜ ਕੀਤੀ। ਅੰਤ ਲੱਭਣਾ ਚਾਹੁੰਦਾ ਸੀ, ਲੇਕਿਨ ਉਸਦੀ ਆਪਣੀ ਹੀ ਕਾਇਆ ਦਾ ਅੰਤ ਹੋਣ ਲੱਗਾ। ਬੁੱਢਾ ਹੋ ਗਿਆ, ਬਿਰਧ ਹੋ

ਗਿਆ। ਉਸਨੂੰ ਐਸਾ ਮਹਿਸੂਸ ਹੋਇਆ ਕਿ ਜਿਹੜਾ ਮੇਰੇ ਕੋਲ ਗਿਆਨ ਹੈ, ਇਹ ਤਾਂ ਬਸ ਇਤਨਾ ਹੀ ਹੈ ਜਿਵੇਂ ਸਾਗਰ ਵਿਚੋਂ ਜਲ ਦੀ ਇਕ ਚਮਚ ਪ੍ਰਾਪਤ ਕੀਤੀ ਗਈ ਹੋਵੇ। ਖੋਜ ਵਿਚ ਸਾਰੀ ਜ਼ਿੰਦਗੀ ਲੱਗ ਗਈ ਲੇਕਿਨ ਵਿਸ਼ਵ ਦੇ ਇਕ ਜ਼ੱਰੇ ਦੀ ਵੀ ਪੂਰਨ ਤੌਰ 'ਤੇ ਖੋਜ ਨਾ ਹੋ ਸਕੀ। ਖੋਜ ਨੂੰ ਪਰੇ ਸੁੱਟ ਕੇ ਉਸਦੀ ਰਸਨਾ ਤੋਂ ਇਹ ਵਾਕ ਨਿਕਲੇ—ਨੇਤਿ, ਨੇਤਿ, ਨੇਤਿ। ਇਹ ਨਹੀਂ, ਇਹ ਨਹੀਂ ਹੈ, ਇਹ ਵੀ ਨਹੀਂ ਹੈ। ਜੋ ਕੁਝ ਮੈਂ ਖੋਜਿਐ, ਉਸ ਤੋਂ ਹੋਰ ਵੀ ਹੈ, ਪਰੇ ਵੀ ਹੈ, ਪਰੇ ਵੀ ਹੈ। ਇਹ ਨਹੀਂ ਹੈ, ਇਹ ਨਹੀਂ। ਐਸਾ ਕਹਿੰਦਿਆਂ ਕਹਿੰਦਿਆਂ ਬਿਸਮਾਦ ਅਵਸਥਾ ਵਿਚ ਚਲਾ ਗਿਆ। ਐਸਾ ਕਹਿੰਦਾ ਕਹਿੰਦਾ ਅਨੰਤ ਵਿਚ ਚਲਾ ਗਿਆ। ਐਸਾ ਕਹਿੰਦਿਆਂ ਕਹਿੰਦਿਆਂ ਬੇਅੰਤ ਵਿਚ ਚਲਾ ਗਿਆ। ਆਪ ਦੇ ਨਾਲ ਲਕਬ ਜੁੜਿਆ—'ਸੰਸਾਰੀ'; ਕਿਉਂਕਿ ਇਸ ਨੇ ਸੰਸਾਰ ਦੀ ਬਹੁਤ ਵਡਮੁੱਲੀ ਖੋਜ ਜਗਤ ਦੇ ਸਾਹਮਣੇ ਰੱਖੀ ਹੈ। ਸ਼ਾਸਤਰੀ ਸੀ, ਵਿਗਿਆਨਕ ਸੀ, ਦਾਰਸ਼ਨਿਕ ਸੀ, ਕਵੀ ਸੀ, ਸੰਗੀਤਕਾਰ ਸੀ। ਇਸ ਵਾਸਤੇ ਕਲਾ ਗਿਆਨ ਵਿਗਿਆਨ ਦੀਆਂ ਸਾਰੀਆਂ ਗੱਲਾਂ ਉਸ ਨੇ ਲਿਖਤੀ ਰੂਪ ਵਿਚ ਜਗਤ ਦੇ ਸਾਹਮਣੇ ਰੱਖੀਆਂ, ਅਤੇ ਲਿਖ ਲਿਖ ਕੇ ਕਹਿ ਦਿੱਤਾ, ਮੈਂ ਨਹੀਂ ਲਿਖ ਸਕਦਾ, ਮੈਂ ਨਹੀਂ ਕਹਿ ਸਕਦਾ, ਮੈਂ ਪੂਰਨ ਨੂੰ ਨਹੀਂ ਬਿਆਨ ਕਰ ਸਕਦਾ, ਹਾਂ—ਨਹੀਂ ਬਿਆਨ ਕਰ ਸਕਦਾ। ਇਸ ਭਾਵ ਨੇ ਬ੍ਰਹਮਾ ਨੂੰ ਸਮਾਧੀ ਦੀ ਗੋਦ ਵਿਚ ਬਿਠਾ ਦਿੱਤਾ। ਬਿਸਮਾਦ ਰਸ ਵਿਚ ਬਿਠਾ ਦਿੱਤਾ। ਸਤਿਗੁਰੂ ਕਹਿੰਦੇ ਹਨ ਕਿ ਇਕ ਇਹ ਦ੍ਰਿਸ਼ਟੀ ਹੈ, "ਗਾਵੈ ਕੋ ਗੁਣ ਵਡਿਆਈਆ ਚਾਰ ॥" ਕੋਈ ਗਾ ਰਿਹਾ ਹੈ ਉਸ ਵੱਡੇ ਦੀਆਂ ਸੁੰਦਰ ਵਡਿਆਈਆਂ ਦਾ ਜ਼ਿਕਰ ਕਰ ਕੇ, ਉਚਾਰਨ ਕਰ ਕੇ, ਉਸਦੇ ਗੁਣਾਂ ਦਾ ਉਚਾਰਨ ਕਰ ਕੇ। ਕੋਈ ਇਸ ਢੰਗ ਨਾਲ ਸਿਫ਼ਤਿ-ਸਾਲਾਹ ਕਰ ਰਿਹੈ—ਹੇ ਪ੍ਰਭੂ! ਤੂੰ ਗੁਣਵਾਨ ਹੈਂ, ਤੂੰ ਮਹਾਨ ਹੈਂ, ਤੂੰ ਸਰਬ ਕਲਾ ਦਾ ਗਿਆਨੀ ਹੈਂ। ਇਸ ਤਰੀਕੇ ਦੇ ਸੁੰਦਰ ਸੁੰਦਰ ਗੁਣਾਂ ਨੂੰ ਲੈ ਕੇ ਉਹਦੀਆਂ ਸੁੰਦਰ ਵਡਿਆਈਆਂ ਦਾ ਉਚਾਰਨ ਕਰ ਰਿਹੈਂ। "ਗਾਵੈ ਕੋ ਵਿਦਿਆ ਵਿਖਮੁ ਵੀਚਾਰੁ ॥" ਇਤਨੀ ਬਿਖੜੀ ਵਿਦਿਆ ਕਿ ਆਮ ਬੰਦੇ ਦੀ ਕਲਪਨਾ ਦੀ ਉੱਥੇ ਤਕ ਪਹੁੰਚ ਵੀ ਨਹੀਂ। ਇਸ ਢੰਗ ਦੀ ਬਾਰੀਕ ਵਿਦਿਆ ਜਿਸਨੂੰ ਸਾਹਮਣੇ ਰੱਖ ਕੇ ਪ੍ਰਭੂ ਦੇ ਗੀਤ ਗਾ ਰਿਹਾ ਹੈ, ਕਈਆਂ ਮਹਾਂਪੁਰਸ਼ਾਂ ਦੇ ਬੋਲਾਂ ਨੂੰ ਪੜ੍ਹਨਾ ਹੀ ਬੜਾ ਔਖਾ ਹੁੰਦਾ ਹੈ, ਸਮਝਣਾ ਤੇ ਜਾਣਨਾ ਤਾਂ ਇਕ ਪਾਸੇ ਰਿਹਾ। ਜਿਸਨੂੰ ਸਮਝਿਆ ਹੀ ਨਹੀਂ ਗਿਆ, ਜਿਸ ਨੂੰ ਢੰਗ ਨਾਲ ਬੋਲਣ ਵਿਚ ਵੀ ਕੁਝ ਦਿੱਕਤ ਮਹਿਸੂਸ ਹੋਵੇ, ਉਸਨੂੰ ਹਿਰਦੇ ਵਿਚ ਥਾਂ ਦੇਣੀ ਬੜੀ ਔਖੀ ਗੱਲ ਹੈ।

ਮੈਂ ਐਸਾ ਦੇਖਦਾ ਹਾਂ ਕਿ ਬ੍ਰਹਮਾ ਨੂੰ ਇਸ ਦੇਸ਼ ਵਿਚ ਕੋਈ ਬਹੁਤੀ ਥਾਂ ਨਹੀਂ ਮਿਲ ਸਕੀ। ਸਮੁੱਚੇ ਦੇਸ਼ ਵਿਚ ਜਿਤਨੇ ਵਿਸ਼ਨੂੰ ਦੇ ਮੰਦਰ ਹਨ, ਜਿਤਨੇ ਸ਼ਿਵਜੀ ਦੇ ਮੰਦਰ ਹਨ, ਉਤਨੇ ਬ੍ਰਹਮਾ ਦੇ ਮੰਦਰ ਨਹੀਂ ਹਨ। ਬਸ, ਇਕ ਦੋ ਹੀ ਮੰਦਰ ਹਨ। ਕਾਰਨ ? ਦਾਰਸ਼ਨਿਕ ਸੀ, ਫ਼ਿਲਾਸਫ਼ਰ ਸੀ। ਇਸਦੀ ਪਹੁੰਚ ਹਰ ਦਿਮਾਗ਼ ਤਕ ਨਾ ਹੋ ਸਕੀ। ਹਰ ਦਿਮਾਗ਼ ਬ੍ਰਹਮਾ ਤਕ ਨਾ ਪਹੁੰਚ ਸਕਿਆ। ਪਰ ਹਰ ਦਿਮਾਗ਼ ਵਿਸ਼ਨੂੰ ਤਕ ਪਹੁੰਚ ਗਿਆ। ਸਮਝ ਆ ਗਈ ਕਿ ਜੋ ਕੁਝ ਵੀ ਤੇਰੇ ਕੋਲ ਹੈ, ਦਾਤ ਹੈ, ਤੇ ਇਸ ਦਾਤ ਨੂੰ ਦਾਤੇ ਦੀ ਨਿਸ਼ਾਨੀ ਜਾਣ ਕੇ ਉਹਦਾ ਧੰਨਵਾਦ ਕਰਨਾ ਹੈ। ਇਕ ਆਮ ਗੱਲ ਸੀ, ਮੋਟੀ ਗੱਲ ਸੀ। ਸਮਝ ਵਿਚ ਆ ਗਈ। ਲੋਕੀ ਜੁੜ ਗਏ। ਲੇਕਿਨ ਬ੍ਰਹਮਾ ਦੀ

ਗੱਲ "ਵਿਦਿਆ ਵਿਖਮੁ ਵੀਚਾਰ"—ਬੜੀ ਬਿਖੜੀ ਵਿਦਿਆ, ਅਤਿਅੰਤ ਬਿਖਮ, ਅਤਿਅੰਤ ਸੂਖਸ਼ਮ ਵਿਚਾਰਾਂ ਜਿੱਥੇ ਦਿਮਾਗ਼ ਦੇ ਤੰਤੂ ਢਿੱਲੇ ਪੈ ਜਾਣ। ਜਦ ਬ੍ਰਹਮਾ ਨੇ ਇਸ ਢੰਗ ਦੀਆਂ ਬਾਰੀਕ ਬੀਨੀਆਂ ਦਾ ਜ਼ਿਕਰ ਕੀਤਾ ਤਾਂ ਥੋੜੇ ਮਨੁੱਖ ਜੋ ਦਿਮਾਗ਼ੀ ਤਲ 'ਤੇ ਜੀਵਣ ਵਾਲੇ ਸਨ, ਜੋ ਅਕਲ ਦੇ ਤਲ 'ਤੇ ਜੀਵਣ ਵਾਲੇ ਸਨ, ਜੋ ਦਾਰਸ਼ਨਿਕ ਸਨ, ਫ਼ਿਲਾਸਫ਼ਰ ਸਨ, ਕਵੀ ਸਨ, ਸਾਹਿਤਕਾਰ ਸਨ, ਉਹਨਾਂ ਨੂੰ ਬ੍ਰਹਮਾ ਦੀ ਗੱਲ ਪਿਆਰੀ ਲੱਗੀ, ਚੰਗੀ ਲੱਗੀ। ਉਹ ਬ੍ਰਹਮਾ ਦੇ ਸਾਥੀ ਬਣੇ ਤੇ ਬਾਕੀ ਜੋ ਇਕੱਠ ਸੀ, ਉਹ ਵਿਸ਼ਨੂੰ ਦੇ ਆਲੇ-ਦੁਆਲੇ ਇਕੱਠਾ ਹੋ ਗਿਆ।

ਜੋ ਸੰਸਾਰ ਵਿਚ ਵਿਆਪਕ ਸੀ, ਸੰਸਾਰ ਵਿਚ ਲੀਨ ਸੀ, ਵਿਸ਼ਨੂੰ ਦੀ ਗੱਲ ਉਹਨਾਂ ਨੂੰ ਬੜੀ ਮਨ ਭਾਈ ਕਿ ਠੀਕ ਹੈ, ਸਭ ਕੁਝ ਸਾਡੇ ਕੋਲ ਹੈ, ਇਹਨੂੰ ਦਾਤੇ ਦੀ ਨਿਸ਼ਾਨੀ ਜਾਣ ਕੇ ਉਹਦੀ ਸਿਫ਼ਤਿ-ਸਾਲਾਹ ਕਰਦੇ ਹਾਂ। ਪਰ ਬ੍ਰਹਮਾ ਦੀ ਦ੍ਰਿਸ਼ਟੀ ਇਹ ਸੀ, ਕਿ "ਗਾਵੈ ਕੋ ਗੁਣ ਵਡਿਆਈਆ ਚਾਰ॥ ਗਾਵੈ ਕੋ ਵਿਦਿਆ ਵਿਖਮੁ ਵੀਚਾਰੁ॥" ਕੋਈ ਗਾ ਰਿਹੈ, ਉਹਦੀਆਂ ਸੁੰਦਰ ਸੁੰਦਰ ਵਡਿਆਈਆਂ, ਗੁਣਾਂ ਨੂੰ ਲੈ ਕੇ ਅਤੇ ਅਤਿਅੰਤ ਬਿਖੜੀ ਵਿਦਿਆ ਨੂੰ, ਸੂਖਸ਼ਮ ਵਿਦਿਆ ਨੂੰ ਸਾਹਮਣੇ ਰੱਖ ਕੇ ਉਹਦੀ ਸਿਫ਼ਤਿ-ਸਾਲਾਹ ਕਰ ਰਿਹਾ ਹੈ, ਉਹਦੀ ਵਿਚਾਰ ਕਰ ਰਿਹਾ ਹੈ। ਇਸ ਤੋਂ ਇਲਾਵਾ ਇਕ ਹੋਰ ਦ੍ਰਿਸ਼ਟੀ ਦਾ ਜਨਮ ਹੋਇਆ। ਉਹ ਸੀ:

**ਗਾਵੈ ਕੋ ਸਾਜਿ ਕਰੇ ਤਨੁ ਖੇਹ॥ ਗਾਵੈ ਕੋ ਜੀਅ ਲੈ ਫਿਰਿ ਦੇਹ॥**

ਇਸ ਦ੍ਰਿਸ਼ਟੀ ਦੇ ਜਨਮ ਦਾਤਾ ਹਨ—ਸ਼ੰਕਰ, ਸ਼ਿਵ ਜੀ। ਉਹਨਾਂ ਨੂੰ ਹਰ ਪਾਸੇ ਮੁਰਝਾਏ ਹੋਏ ਫੁੱਲ ਹੀ ਦਿਖਾਈ ਦਿੰਦੇ ਸਨ। ਉਹ ਹੌਕਾ ਭਰ ਕੇ ਕਹਿੰਦੇ ਸਨ। ਦੋ ਹਨੇਰੀਆਂ ਰਾਤਾਂ ਵਿਚਕਾਰ ਆਖ਼ਰ ਇਕ ਹੀ ਤਾਂ ਦਿਨ ਹੈ। ਪਰ ਵਿਸ਼ਨੂੰ ਦੇ ਦੇਖਣ ਦਾ ਢੰਗ ਇਹ ਸੀ ਕਿ ਦੋ ਖ਼ੂਬਸੂਰਤ ਚਮਕਦੇ ਹੋਏ ਦਿਨਾਂ ਵਿਚਕਾਰ ਆਖ਼ਿਰ ਇਕੋ ਹੀ ਤਾਂ ਰਾਤ ਹੈ। ਦੋਨਾਂ ਦਾ ਕਹਿਣਾ ਆਪਣੀ ਆਪਣੀ ਥਾਂ 'ਤੇ ਠੀਕ ਹੈ। ਇਕ ਰਾਤ ਵੇਖ ਰਿਹੈ ਤੇ ਇਕ ਦਿਨ ਵੇਖ ਰਿਹੈ। ਇਕ ਫੁੱਲ ਦਾ ਖਿੜਨਾ ਵੇਖ ਰਿਹੈ, ਇਕ ਫੁੱਲ ਦਾ ਮੁਰਝਾਣਾ ਵੇਖ ਰਿਹੈ, ਇਕ ਬੱਚੇ ਦਾ ਜੰਮਣਾ ਵੇਖ ਰਿਹੈ, ਇਕ ਮਨੁੱਖ ਦਾ ਮਰਨਾ ਵੇਖ ਰਿਹੈ, ਇਕ ਉਦੈ ਹੁੰਦਾ ਸੂਰਜ ਵੇਖ ਰਿਹੈ, ਇਕ ਅਸਤ ਹੁੰਦਾ ਹੋਇਆ ਸੂਰਜ ਵੇਖ ਰਿਹੈ। ਪਰ ਦੋਵੇਂ ਜੋ ਕੁਝ ਵੇਖ ਰਹੇ ਹਨ; ਵਾਸਤਵਿਕ ਸੂਰਜ ਉਦੈ ਵੀ ਹੋ ਰਿਹਾ ਹੈ ਤੇ ਅਸਤ ਵੀ ਹੋ ਰਿਹਾ ਹੈ; ਜਨਮ ਵੀ ਹੋ ਰਿਹਾ ਹੈ ਤੇ ਮਰਨ ਵੀ। ਜੋ ਸੰਸਾਰ ਵਿਚ ਮਰਨ ਹੋ ਰਿਹਾ ਸੀ ਉਸ 'ਤੇ ਸ਼ੰਕਰ ਦੀ ਦ੍ਰਿਸ਼ਟੀ ਪਈ; ਅਤੇ ਉਸਨੂੰ ਹਰ ਪਾਸੇ ਮੁਰਝਾਏ ਹੋਏ ਫੁੱਲ, ਮੁਰਝਾਏ ਹੋਏ ਮਨੁੱਖ, ਕੁਮਲਾਏ ਹੋਏ ਮਨੁੱਖ ਹੀ ਦਿਖਾਈ ਦਿਤੇ। ਇਹ ਹਕੀਕਤ ਹੈ, ਕਿ ਜਦ ਸਾਰਾ ਸੰਸਾਰ ਕੁਮਲਾਇਆ ਹੋਇਆ ਦਿਖਾਈ ਦੇਵੇ, ਮਨੁੱਖ ਉਪਰਾਮ ਹੋ ਜਾਂਦਾ ਹੈ, ਉਦਾਸ ਹੋ ਜਾਂਦਾ ਹੈ। ਉਸ ਦੀ ਫਿਰ ਇਸ ਸੰਸਾਰ ਵਿਚ ਰਹਿਣ ਦੀ ਤਮੰਨਾ ਨਹੀਂ ਰਹਿੰਦੀ। ਫਿਰ ਉਹ ਕਿਸੇ ਐਸੇ ਜਗਤ ਦੀ ਭਾਲ ਕਰਦਾ ਹੈ, ਜਿੱਥੇ ਫੁੱਲ ਖਿੜਨ-ਮੁਰਝਾਵਣ ਨਾ, ਜਿੱਥੇ ਕੋਈ ਮੌਤ ਨਾ ਹੋਵੇ, ਜਿੱਥੇ ਕੋਈ ਬੁਢੇਪਾ ਨਾ ਹੋਵੇ, ਜਿੱਥੇ ਕੋਈ ਉਦਾਸੀ ਨਾ ਹੋਵੇ। ਇਕ ਐਸੀ ਦੁਨੀਆ ਜਿਸ ਦਾ ਜ਼ਿਕਰ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਕੀਤਾ ਹੈ:

**ਨਾਨਕ ਬਧਾ ਘਰੁ ਤਹਾਂ ਜਿਥੈ ਮਿਰਤੁ ਨ ਜਨਮੁ ਜਰਾ॥** *(ਪੰਨਾ 44)*

ਇਸ ਤਰ੍ਹਾਂ ਦੀ ਦ੍ਰਿਸ਼ਟੀ ਰੱਖਣ ਵਾਲਿਆਂ ਵਿਚੋਂ ਮਹਾਤਮਾ ਬੁੱਧ ਵੀ ਕਿਸੇ ਹੱਦ ਤਕ ਪੇਸ਼ ਪੇਸ਼ ਹਨ। ਬਗ਼ੀਚੇ ਦਾ ਮੁਰਝਾਇਆ ਹੋਇਆ ਫੁੱਲ ਵੇਖ ਕੇ ਉਹਨਾਂ ਦਾ ਮਨ ਮੁਰਝਾ ਗਿਆ। ਮਾਲੀ ਨੂੰ ਪੁੱਛਿਆ—ਕੀ ਸਾਰੇ ਹੀ ਫੁੱਲ ਮੁਰਝਾ ਜਾਂਦੇ ਹਨ ? ਹਾਂ, ਸਾਰੇ ਹੀ ਮੁਰਝਾ ਜਾਂਦੇ ਹਨ। ਟਹਿਲਦੇ ਬਾਗ਼ ਵਿਚੋਂ ਬਾਹਰ ਆਏ ਤਾਂ ਆਪ ਨੂੰ ਇਕ ਬੁੱਢਾ ਦਿਖਾਈ ਦਿੱਤਾ। ਬੁੱਢਾ ਬਿਲਕੁਲ ਇੰਜ ਪ੍ਰਤੀਤ ਹੋਵੇ ਜਿਵੇਂ ਮੁਰਝਾਇਆ ਹੋਇਆ ਫੁੱਲ। ਇਹ ਹਕੀਕਤ ਹੈ, ਕਿ ਖਿੜਿਆਂ ਦੇ ਅੰਦਰ ਹੀ ਮੁਰਝਾਣਾ ਛੁਪਿਆ ਪਿਆ ਹੈ :

*ਫੂਲ ਖਿਲਤਾ ਹੈ ਮੁਰਝਾਣੇ ਕਾ ਤਖ਼ਈਅਲ ਲੇ ਕਰ,*
*ਜਿਸੇ ਹਸਤਾ ਹੂਆ ਪਾਉਗੇ ਵੋਹ ਪ੍ਰੇਸ਼ਾਨ ਹੋਗਾ।*

ਬੁੱਢੇ ਨੂੰ ਵੇਖ ਕੇ ਸਾਰਥੀ ਨੂੰ ਪੁੱਛਦੇ ਹਨ—ਇਹ ਕੌਣ ਹੈ। ਮਨੁੱਖ ਹੈ। ਪਰ ਐਸਾ ਕਿਉਂ ਲੰਙੜਾ ਕੇ ਲਾਠੀ ਦੇ ਆਸਰੇ ਅਤੇ ਰੁਕ ਰੁਕ ਕੇ ਚੱਲ ਰਿਹਾ ਹੈ ? "ਬਿਰਧ ਹੋ ਗਿਆ ਹੈ, ਜ਼ਿੰਦਗੀ ਕੁਮਲਾ ਗਈ ਏ, ਚੋਲਾ ਪੁਰਾਣਾ ਹੋ ਗਿਆ ਹੈ।" ਇਕ ਅਰਥੀ ਵੇਖੀ, ਮੁਰਦਾ ਵੇਖਿਆ, ਚਾਰ ਮਨੁੱਖ ਲੈ ਕੇ ਜਾ ਰਹੇ ਸਨ। ਪੁੱਛਿਆ—ਕਿਸਨੂੰ ਚਾਰ ਬੰਦੇ ਚੁੱਕ ਕੇ ਲੈ ਜਾ ਰਹੇ ਹਨ। ਸਾਰਥੀ ਨੇ ਆਖਿਆ—ਇਹ ਬੰਦੇ ਨੂੰ ਹੀ ਬੰਦੇ ਚੁੱਕ ਕੇ ਲੈ ਜਾ ਰਹੇ ਹਨ। "ਕਿਉਂ ?" "ਮਰ ਗਿਆ ਏ।" ਸਿਧਾਰਥ ਕਹਿਣ ਲੱਗੇ—ਕਿਆ ਮੈਂ ਵੀ ਮਰ ਜਾਵਾਂਗਾ ? ਮਜਬੂਰ ਹੋ ਕੇ ਸਾਰਥੀ ਨੇ ਕਿਹਾ, "ਜੋ ਜੰਮਦਾ ਹੈ ਉਹ ਮਰਦਾ ਵੀ ਹੈ।" ਸਿਧਾਰਥ ਦੇ ਬੋਲ ਨਿਕਲੇ—ਫਿਰ ਮੈਂ ਮਰ ਗਿਆ, ਜਿਸ ਢੰਗ ਦਾ ਜੀਵਨ ਮੈਂ ਜੀਅ ਰਿਹਾ ਸੀ, ਮੈਂ ਮਰ ਗਿਆ, ਜਿਸ ਤਰ੍ਹਾਂ ਦੀ ਜ਼ਿੰਦਗੀ ਮੈਂ ਬਤੀਤ ਕਰ ਰਿਹਾ ਸੀ, ਉਸ ਤੋਂ ਮੈਂ ਮਰ ਗਿਆ। ਇਹ ਠੀਕ ਹੈ, ਕਿ ਨਵੀਂ ਜ਼ਿੰਦਗੀ ਦੀ ਮੈਨੂੰ ਅਜੇ ਪ੍ਰਾਪਤੀ ਨਹੀਂ ਹੋਈ ਪਰ ਇਸ ਜ਼ਿੰਦਗੀ ਨੂੰ ਮੈਂ ਤਿਲਾਂਜਲੀ ਦੇ ਦਿੱਤੀ ਹੈ। ਇਹ ਜੀਵਨ ਮੈਨੂੰ ਨਹੀਂ ਚਾਹੀਦਾ, ਜਿਸ ਵਿਚ ਮੁਰਝਾਣਾ ਹੈ। ਇਹ ਜੀਵਨ ਮੈਨੂੰ ਨਹੀਂ ਚਾਹੀਦਾ, ਜਿਸ ਵਿਚ ਬੁਢੇਪਾ ਹੈ। ਇਹ ਜੀਵਨ ਮੈਨੂੰ ਨਹੀਂ ਚਾਹੀਦਾ, ਜਿਸ ਵਿਚ ਮੌਤ ਹੈ। ਮਨੁੱਖ ਸਾਹਮਣੇ ਤਿੰਨ ਹੀ ਦੁਖ ਹਨ—ਬੁਢੇਪਾ, ਜਨਮ ਤੇ ਮਰਨ। ਤਾਂ ਹੀ ਸਤਿਗੁਰੂ ਕਹਿੰਦੇ ਹਨ ਕਿ ਇਕ ਐਸੀ ਦੁਨੀਆ ਹੈ, ਜਿੱਥੇ ਤਿੰਨੇ ਦੁਖ ਨਹੀਂ ਹਨ :

**ਨਾਨਕ ਬਧਾ ਘਰੁ ਤਹਾਂ ਜਿਥੈ ਮਿਰਤੁ ਨ ਜਨਮੁ ਜਰਾ॥** *(ਪੰਨਾ 44)*

ਸ਼ਿਵ ਜੀ ਨੇ ਇਸ ਗੱਲ 'ਤੇ ਜ਼ੋਰ ਦਿੱਤਾ ਕਿ ਐ ਬੰਦੇ ! ਆਪਣਾ ਅੰਤ ਵੇਖ, ਤਾਂ ਹੀ ਬੇਅੰਤ ਤਕ ਪਹੁੰਚ ਸਕੇਂਗਾ। ਆਪਣੀ ਮੌਤ ਵੇਖ, ਤਾਂ ਹੀ ਮੌਤ ਤੋਂ ਪਰੇ ਜਾ ਸਕੇਂਗਾ। ਆਪਣਾ ਅੰਤ ਦਿਖਾਈ ਦੇਵੇ ਤਾਂ ਕੁਛ ਨਾ ਕੁਛ ਦ੍ਰਿਸ਼ ਸਾਹਮਣੇ ਰੱਖਣੇ ਹੀ ਪੈਣਗੇ। ਮੁਰਦਿਆਂ ਦੀ ਖੋਪਰੀ ਦੀ ਮਾਲਾ ਬਣਾ ਕੇ ਸ਼ਿਵ ਜੀ ਗਲ ਵਿਚ ਪਹਿਨਦਾ ਸੀ ਤਾਂਕਿ ਪਤਾ ਚੱਲੇ ਕਿ ਖੋਪਰੀ ਜਿਸ ਵਿਚ ਇਤਨਾ ਫ਼ਤੂਰ ਹੈ, ਅੰਜਾਮ ਉਸਦਾ ਇਹੀ ਹੈ। ਉਹ ਜ਼ਿਆਦਾਤਰ ਵਾਸਾ ਸ਼ਮਸ਼ਾਨਘਾਟ ਵਿਚ ਕਰਦਾ ਸੀ, ਤਾਂਕਿ ਜਲਦੇ ਹੋਏ ਮਨੁੱਖਾਂ ਨੂੰ ਵੇਖ ਕੇ, ਚਿਤਾਵਾਂ ਨੂੰ ਵੇਖ ਕੇ ਜ਼ਿੰਦਗੀ ਦਾ ਅੰਤ ਹਰ ਵਕਤ ਯਾਦ ਰਹੇ।

ਕਬੀਰ ਜੀ ਅਕਸਰ ਬਨਾਰਸ ਵਿਚ ਸ਼ਮਸ਼ਾਨਘਾਟ ਚਲੇ ਜਾਇਆ ਕਰਦੇ ਸਨ। ਇਕ ਦਿਨ ਮਾਤਾ ਨੇ ਬੜੇ ਪੁਰਜ਼ੋਰ ਢੰਗ ਨਾਲ ਰੋਕਿਆ, "ਪੁੱਤਰ ! ਕਿਸੇ ਦਾ ਕੋਈ ਰਿਸ਼ਤੇਦਾਰ ਸੰਬੰਧੀ ਚਲਾਣਾ

ਕਰ ਜਾਂਦੈ ਤਾਂ ਸ਼ਮਸ਼ਾਨਘਾਟ ਜਾਂਦੇ ਹਨ, ਤੂੰ ਤਾਂ ਰੋਜ਼ ਪਹੁੰਚ ਜਾਂਦਾ ਏਂ।" ਕਬੀਰ ਕਹਿਣ ਲੱਗੇ, "ਮਾਂ ਉੱਥੇ ਬੜੇ ਰਤਨ ਬਿਖਰੇ ਪਏ ਹੁੰਦੇ ਨੇ, ਲੋਕੀ ਮੋਹ ਦੇ ਮਾਰੇ, ਅਗਿਆਨਤਾ ਦੇ ਮਾਰੇ ਉਹਨਾਂ ਰਤਨਾਂ ਨੂੰ ਉੱਥੇ ਛੱਡ ਕੇ ਜਾਂਦੇ ਹਨ ਤੇ ਮੈਂ ਰੋਜ਼ ਝੋਲੀਆਂ ਭਰ ਕੇ ਲਿਆਉਂਦਾ ਹਾਂ।" ਮਾਂ ਹੱਸ ਪਈ ਤੇ ਕਹਿਣ ਲੱਗੀ, "ਪੁੱਤਰ ! ਤੂੰ ਸ਼ੁਦਾਈ ਹੈਂ।" ਅਤੇ ਇਹ ਹਕੀਕਤ ਹੈ ਕਿ ਮਹਾਂਪੁਰਸ਼ਾਂ ਤੋਂ ਮਾਂ ਬਾਪ ਨੇ ਕਦੀ ਲਾਭ ਨਹੀਂ ਉਠਾਇਆ, ਮਹਾਂਪੁਰਸ਼ਾਂ ਤੋਂ ਜਿਗਰੀ ਦੋਸਤਾਂ ਨੇ ਵੀ ਕਦੀ ਲਾਭ ਨਹੀਂ ਉਠਾਇਆ, ਮਹਾਂਪੁਰਸ਼ਾਂ ਤੋਂ ਸ਼ਰੀਕਾਂ ਨੇ ਵੀ ਕਦੀ ਲਾਭ ਨਹੀਂ ਉਠਾਇਆ। ਮਾਂ ਸੀ, ਮਮਤਾ ਦੀ ਮਾਰੀ ਕਹਿਣ ਲੱਗੀ, "ਤੂੰ ਸ਼ੁਦਾਈਆਂ ਵਾਲੀ ਗੱਲ ਕਰਦਾ ਏਂ, ਘਰ ਵਿਚ ਖਾਣ ਨੂੰ ਨਹੀਂ ਤੇ ਤੂੰ ਰਤਨਾਂ ਦੀ ਪੰਡ ਉਥੋਂ ਬੰਨ੍ਹ ਕੇ ਲਿਆਉਂਦਾ ਏਂ।" ਪਰ ਜਿਸ ਰਹੱਸ ਦੀ ਗੱਲ ਕਬੀਰ ਕਰ ਰਿਹਾ ਹੈ, ਉਸਨੂੰ ਸਮਝਣ ਵਾਸਤੇ ਕਬੀਰ ਵਰਗਾ ਹਿਰਦਾ ਹੀ ਚਾਹੀਦਾ ਹੈ। ਤਾਂ ਹੀ ਕਬੀਰ ਦੀ ਗੱਲ ਨੂੰ ਸਮਝਿਆ ਜਾ ਸਕਦਾ ਹੈ। ਮਿੱਤਰਤਾ ਉੱਥੇ ਹੀ ਹੁੰਦੀ ਹੈ ਜਿੱਥੇ ਸਮਤਲ ਹੋਵੇ। ਸੰਬੰਧ ਉੱਥੇ ਹੀ ਜੁੜਦੇ ਨੇ ਜਿੱਥੇ ਸਮਤਲ ਹੋਵੇ। ਇਕ ਦਿਨ ਮਾਂ ਨੇ ਪਿੱਛਾ ਕੀਤਾ। ਕੀ ਦੇਖਦੀ ਹੈ ਕਿ ਕਬੀਰ ਸਤਿਨਾਮ ਦੀ ਧੁਨਿ ਵਿਚ ਮਸਤ ਹੈ ਅਤੇ ਅਨੇਕਾਂ ਹੀ ਮੁਰਦੇ ਗਨਿਕਾ ਘਾਟ 'ਤੇ ਜਲ ਰਹੇ ਹਨ। ਮਾਂ ਨੇ ਡਾਂਟਦਿਆਂ ਹੋਇਆਂ ਕਿਹਾ, "ਪੁੱਤਰ ! ਤੂੰ ਤਾਂ ਕਹਿੰਦਾ ਸੀ ਮੈਂ ਰਤਨ ਚੁਣਨ ਆਉਂਦਾ ਹਾਂ ਇੱਥੇ ? ਕੀ ਮੋਤੀਆਂ ਦੀ ਚਾਰੋਂ ਪਾਸੇ ਖਾਣ ਹੈ ਇੱਥੇ ? ਜੋ ਤੂੰ ਕੱਢ ਕੇ ਲਿਆਂਦਾ ਹੈਂ ਰੋਜ਼। ਕਿੱਥੇ ਨੇ ਮੋਤੀ, ਕਿੱਥੇ ਨੇ ਰਤਨ।" "ਮਾਂ ! ਜੋ ਮੇਰੀ ਰਸਨਾ ਸਤਿਨਾਮ, ਸਤਿਨਾਮ ਜਪਦੀ ਪਈ ਏ, ਹਿਰਦੇ ਦੀ ਖਾਣ ਵਿਚੋਂ ਜੋ ਰਤਨ ਤੇ ਮੋਤੀ ਮੈਂ ਕੱਢ ਰਿਹਾ ਹਾਂ, ਇਹ ਤੈਨੂੰ ਨਹੀਂ ਦਿਖਾਈ ਦਿੰਦੇ ?" ਮਾਂ ਆਖ਼ਿਰ ਮਾਂ ਸੀ, ਕਹਿਣ ਲੱਗੀ, "ਇਹ ਤਾਂ ਤੂੰ ਘਰ ਵੀ ਕਰ ਸਕਦਾ ਏਂ।" ਕਬੀਰ ਕਹਿੰਦੇ ਹਨ, "ਨਹੀਂ, ਘਰ ਵਿਚ ਮਨ ਨਹੀਂ ਮੰਨਦਾ। ਕਿਉਂਕਿ ਘਰ ਵਿਚ ਜ਼ਿੰਦਗੀ ਯਾਦ ਆਉਂਦੀ ਹੈ ਅਤੇ ਇੱਥੇ ਮੌਤ ਯਾਦ ਆਉਂਦੀ ਹੈ। ਘਰ ਵਿਚ ਸੰਸਾਰ ਯਾਦ ਆਉਂਦਾ ਹੈ, ਪਰ ਇੱਥੇ ਨਿਰੰਕਾਰ ਯਾਦ ਆਉਂਦਾ ਹੈ।" "ਇੱਥੇ ਨਿਰੰਕਾਰ ਕਿਉਂ ਯਾਦ ਆਉਂਦਾ ਹੈ।" "ਮਾਂ ! ਐ ਵੇਖ ਰਹੀ ਏਂ ਜਲਦੇ ਹੋਏ ਮੁਰਦੇ; ਜਦ ਮੈਂ ਇਨ੍ਹਾਂ ਨੂੰ ਵੇਖਦਾ ਹਾਂ, ਤੇ ਇਨ੍ਹਾਂ ਨੂੰ ਵੇਖ ਕੇ ਆਪਣੇ ਮਨ ਨੂੰ ਸਮਝਾਉਂਦਾ ਹਾਂ :

**ਕਹਤ ਕਬੀਰ ਸੁਨਹੁ ਮਨ ਮੇਰੇ ॥ ਇਹੀ ਹਵਾਲ ਹੋਹਿਗੇ ਤੇਰੇ ॥** *(ਪੰਨਾ 330)*

ਜਦ ਮੈਨੂੰ ਆਪਣਾ ਹਾਲ ਦਿਖਦਾ ਹੈ, ਤਾਂ ਇਕ ਦਮ ਸਤਿਨਾਮ ਵਿਚ ਜੁੜ ਜਾਂਦਾ ਹਾਂ, ਮੈਂ ਇਕ ਦਮ ਬੇਅੰਤ ਦੀ ਤਲਾਸ਼ ਕਰਦਾ ਹਾਂ, ਆਪਣਾ ਅੰਤ ਦਿਖਾਈ ਦਿੰਦਿਆਂ ਹੀ ਸੁਰਤ ਬੇਅੰਤ ਵਿਚ ਚਲੀ ਜਾਂਦੀ ਹੈ।"

ਸੋ ਇਸ ਤਰ੍ਹਾਂ ਦੇ ਜਨਮਦਾਤਾ ਸਾਡੇ ਦੇਸ਼ ਵਿਚੋਂ, ਪੁਰਾਣੇ ਯੋਗੀਆਂ ਵਿਚੋਂ ਸ਼ੰਕਰ ਜੀ ਹਨ, ਜਿਹਨਾਂ ਨੇ ਕਹਿ ਦਿੱਤਾ ਕਿ ਜ਼ਿੰਦਗੀ ਇਕ ਮੌਤ ਹੈ, ਜੀਵਨ ਇਕ ਅੰਤ ਹੈ। ਐ ਬੰਦੇ ! ਬੇਅੰਤ ਤਕ ਲੀਨ ਹੋਣ ਵਾਸਤੇ ਆਪਣਾ ਅੰਤ ਦੇਖਣਾ ਬੜਾ ਲਾਜ਼ਮੀ ਹੈ। ਇਸ ਤਰ੍ਹਾਂ ਦੀ ਕਥਨੀ ਕਰਨ ਵਾਲੇ ਸਾਡੇ ਦੇਸ਼ ਵਿਚ ਅਨੇਕਾਂ ਪੈਦਾ ਹੋਏ ਜੋ ਕਹਿੰਦੇ ਰਹੇ—"ਗਾਵੈ ਕੋ ਸਾਜਿ ਕਰੇ ਤਨੁ ਖੇਹ॥ ਗਾਵੈ ਕੋ ਜੀਅ ਲੈ ਫਿਰਿ ਦੇਹ॥" ਉਹ ਤਨ ਨੂੰ ਸਾਜ ਕੇ ਖੇਹ ਕਰ ਛੱਡਦਾ ਹੈ, ਅਤੇ ਜੀਵਨ ਦੇ ਕੇ ਫਿਰ ਵਾਪਸ ਲੈ ਲੈਂਦਾ ਹੈ। ਕੋਈ ਇਸ ਤਰ੍ਹਾਂ ਦੀ ਉਸਦੀ ਸਿਫ਼ਤਿ-ਸਾਲਾਹ ਕਰ ਰਿਹਾ ਹੈ,

ਕੋਈ ਇਸ ਢੰਗ ਨਾਲ ਉਸ ਨੂੰ ਗਾ ਰਿਹਾ ਹੈ। ਕਿਸੇ ਦਾ ਇਸ ਢੰਗ ਨਾਲ ਗਾਉਣਾ ਹੈ ਕਿ— "ਗਾਵੈ ਕੋ ਜਾਪੈ ਦਿਸੈ ਦੂਰਿ ॥" ਬੈਕੁੰਠ ਵਿਚ ਬੈਠਾ ਹੈ, ਕਿਧਰੇ ਸਤਵੇਂ ਅਸਮਾਨ ਵਿਚ ਬੈਠਾ ਹੈ, ਕਿਧਰੇ ਚੌਧਵੇਂ ਤਖ਼ਤ 'ਤੇ ਬੈਠਾ ਹੈ, ਕਿਧਰੇ ਸਤਵੇਂ ਪਾਤਾਲ ਵਿਚ ਬੈਠਾ ਹੈ। ਬਹੁਤ ਦੂਰ ਹੈ, ਬਹੁਤ ਦੂਰ ਹੈ, ਅਤੇ ਉਸ ਦੂਰ ਤਕ ਪਹੁੰਚਣ ਵਾਸਤੇ ਬਹੁਤ ਪੈਂਡਾ ਤਹਿ ਕਰਨਾ ਪੈਂਦਾ ਹੈ। ਕੋਈ ਇਸ ਢੰਗ ਨਾਲ ਗਾ ਰਿਹਾ ਹੈ।

ਕਿਸੇ ਦੇ ਗਾਉਣ ਦਾ ਢੰਗ ਇਹ ਹੈ—"ਗਾਵੈ ਕੋ ਵੇਖੈ ਹਾਦਰਾ ਹਦੂਰਿ ॥" ਉਹ ਤਾਂ ਹਾਜ਼ਰ ਨਾਜ਼ਰ ਹੈ, ਉਹ ਤਾਂ ਬਿਲਕੁਲ ਕੋਲ ਹੈ, ਜ਼ਾਹਰ ਜ਼ਹੂਰ ਹੈ, ਕਿ ਹਾਜ਼ਰ ਹਜ਼ੂਰ ਹੈ। "ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ ॥" ਕੋਈ ਇਸ ਢੰਗ ਨਾਲ ਗਾ ਰਿਹੈ ਕਿ ਉਹ ਤਾਂ ਬਿਲਕੁਲ ਨੇੜੇ ਹੈ। ਸਾਹਿਬ ਕਹਿੰਦੇ ਹਨ—"ਕਥਨਾ ਕਥੀ ਨ ਆਵੈ ਤੋਟਿ ॥" ਇਸ ਤਰ੍ਹਾਂ ਦੀਆਂ ਕਥਨੀਆਂ ਦੇ ਕਥਨ ਕਰਨ ਦੀ ਤੋਟਿ ਨਹੀਂ ਆ ਰਹੀ। ਨਵੀਆਂ ਤੋਂ ਨਵੀਆਂ ਕਥਨੀਆਂ ਦਾ ਜਨਮ ਹੋ ਰਿਹਾ ਹੈ। ਜੈਸੀ ਜੈਸੀ ਝਲਕ ਕਿਸੇ ਮਹਾਂਪੁਰਸ਼ ਨੂੰ ਮਿਲਦੀ ਹੈ, ਵੈਸਾ ਵੈਸਾ ਹੀ ਪਰਮਾਤਮਾ ਦਾ ਰੂਪ ਬਿਆਨ ਕਰਨ ਲੱਗ ਪੈਂਦੇ ਹਨ। ਪਰ ਹਰ ਕੋਈ ਆਪਣੀ ਦ੍ਰਿਸ਼ਟੀ ਪੱਖੋਂ ਬਿਆਨ ਕਰਦਾ ਹੈ। ਸੰਸਾਰ ਤਾਂ ਅਨੇਕਾਂ ਰੂਪਾਂ ਦਾ ਹੈ। ਮਨੁੱਖ ਦੀ ਜੈਸੀ ਦ੍ਰਿਸ਼ਟੀ ਹੁੰਦੀ ਹੈ ਵੈਸੀ ਉਹ ਸੰਸਾਰ ਦੀ ਰੂਪ-ਰੇਖਾ ਬਿਆਨ ਕਰਨ ਲੱਗ ਪੈਂਦਾ ਹੈ। ਇਹੀ ਗੱਲ ਹੂਬਹੂ ਪਰਮਾਤਮਾ 'ਤੇ ਪੂਰੀ ਉਤਰਦੀ ਹੈ—"ਕਥਿ ਕਥਿ ਕਥੀ ਕੋਟੀ ਕੋਟਿ ਕੋਟਿ ॥" ਕਰੋੜਾਂ ਕਥਾਕਾਰਾਂ ਨੇ ਕਰੋੜਾਂ ਤਰ੍ਹਾਂ ਦੀਆਂ ਕਥਨੀਆਂ, ਕਰੋੜਾਂ ਵਾਰ ਕੀਤੀਆਂ, ਪਰ ਤੋਟਿ ਨਹੀਂ ਆਈ, ਖ਼ਤਮ ਨਹੀਂ ਹੋਈ ਗੱਲ ਪਰੀਪੂਰਨ ਦੀ। "ਦੇਦਾ ਦੇ ਲੈਦੇ ਥਕਿ ਪਾਹਿ ॥" ਕੋਈ ਇਸ ਢੰਗ ਨਾਲ ਗਾ ਰਿਹਾ ਹੈ ਕਿ ਪਰਮਾਤਮਾ ਦੇਈ ਜਾ ਰਿਹੈ, ਦੇਈ ਜਾ ਰਿਹੈ, ਲੈਣ ਵਾਲੇ ਥੱਕ ਜਾਂਦੇ ਹਨ। ਦੰਦ ਘਿਸਦੇ ਘਿਸਦੇ ਗਿਰ ਗਏ, ਅੱਖਾਂ ਵੇਖਦੀਆਂ ਵੇਖਦੀਆਂ ਰਹਿ ਗਈਆਂ, ਕੰਨ ਬੋਲੇ ਹੋ ਗਏ, ਪਰ ਜਗਤ ਵਿਚ ਨਾਦ ਤਾਂ ਨਹੀਂ ਖ਼ਤਮ ਹੋਏ। ਜਗਤ ਵਿਚ ਪਦਾਰਥ ਤਾਂ ਨਹੀਂ ਖ਼ਤਮ ਹੋਏ। ਜਗਤ ਦੇ ਵਿਚ ਰੂਪ ਤਾਂ ਨਹੀਂ ਖ਼ਤਮ ਹੋਇਆ। ਅੱਖਾਂ ਥੱਕ ਗਈਆਂ, ਦੰਦ ਘਸ ਗਏ, ਕੰਨ ਅੱਕ ਗਏ, ਸੰਸਾਰ ਦੇ ਦ੍ਰਿਸ਼ ਤੇ ਨਜ਼ਾਰੇ ਤਾਂ ਨਹੀਂ ਖ਼ਤਮ ਹੋਏ। ਲੱਤਾਂ ਹੀ ਰਹਿ ਗਈਆਂ। ਜਗਤ ਵਿਚ ਹੋਰ ਵਸਤੂਆਂ ਤੇ ਰੰਗੀਨ ਪਦਾਰਥ, ਮਹਿਫ਼ਲਾਂ ਤਾਂ ਨਹੀਂ ਖ਼ਤਮ ਹੋਈਆਂ; ਪਰ ਹੱਥਾਂ ਵਿਚ ਹੁਣ ਪਕੜਨ ਦੀ ਸਮਰੱਥਾ ਹੀ ਨਹੀਂ ਰਹੀ। ਹੱਥ ਹੀ ਥੱਕ ਗਏ। "ਦੇਦਾ ਦੇ ਲੈਦੇ ਥਕਿ ਪਾਹਿ ॥ ਜੁਗਾ ਜੁਗੰਤਰਿ ਖਾਹੀ ਖਾਹਿ ॥" ਕੋਈ ਇਸ ਢੰਗ ਨਾਲ ਗਾ ਰਿਹੈ। ਜੁਗਾਂ ਜੁਗਾਂਤਰਾਂ ਤੋਂ ਜੀਵ ਖਾ ਰਹੇ ਹਨ, ਖਾ ਰਹੇ ਹਨ, ਦਾਤਾ ਦੇਈ ਜਾ ਰਿਹੈ, ਦੇਈ ਜਾ ਰਿਹੈ। ਲੈਣ ਵਾਲੇ ਥੱਕ ਜਾਂਦੇ ਹਨ, ਦੇਣ ਵਾਲਾ ਦੇਂਦਿਆਂ ਨਹੀਂ ਥਕਦਾ। "ਹੁਕਮੀ ਹੁਕਮੁ ਚਲਾਏ ਰਾਹੁ ॥ ਨਾਨਕ ਵਿਗਸੈ ਵੇਪਰਵਾਹੁ ॥" ਉਹ ਹੁਕਮੀ ਆਪਣੇ ਹੁਕਮ ਦੇ ਅੰਦਰ ਸਾਰੇ ਜੀਵਾਂ ਨੂੰ ਚਲਾਂਦਾ ਹੈ, ਤੇ ਸਾਰੇ ਜੀਵਾਂ ਨੂੰ ਚੱਲਦਿਆਂ ਹੋਇਆਂ ਵੇਖ ਕੇ ਉਹ ਵਿਗਸਦਾ ਹੈ। ਉਹ ਖਿੜਦਾ ਹੈ, ਉਹ ਖ਼ੁਸ਼ ਹੁੰਦਾ ਹੈ। "ਨਾਨਕ ਵਿਗਸੈ ਵੇਪਰਵਾਹੁ ॥" ਉਹ ਵੇਪਰਵਾਹ ਆਪਣੀ ਸਾਜੀ ਸ੍ਰਿਸ਼ਟੀ ਨੂੰ ਵੇਖ ਕੇ ਖਿੜਦਾ ਹੈ, ਖ਼ੁਸ਼ ਹੁੰਦਾ ਹੈ।

•

# 4



# ਅੰਮ੍ਰਿਤ ਵੇਲਾ ਸਚੁ ਨਾਉ

ਸਾਚਾ ਸਾਹਿਬੁ ਸਾਚੁ ਨਾਇ ਭਾਖਿਆ ਭਾਉ ਅਪਾਰੁ ॥
ਆਖਹਿ ਮੰਗਹਿ ਦੇਹਿ ਦੇਹਿ ਦਾਤਿ ਕਰੇ ਦਾਤਾਰੁ ॥
ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ ॥
ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ ॥
ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥
ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ ॥
ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ ॥੪॥

**ਉਹ** ਜੋ ਹੁਕਮੀ ਆਪਣੇ ਹੁਕਮ ਵਿਚ ਜਗਤ ਨੂੰ ਚਲਾ ਰਿਹਾ ਹੈ, ਤੇ ਚੱਲਦੇ ਹੋਏ ਜਗਤ ਨੂੰ ਆਪਣੇ ਹੁਕਮ ਵਿਚ ਵੇਖ ਕੇ ਵਿਗਸ ਰਿਹੈ, ਖੇੜੇ ਵਿਚ ਆ ਰਿਹੈ—"ਹੁਕਮੀ ਹੁਕਮੁ ਚਲਾਏ ਰਾਹੁ ॥ ਨਾਨਕ ਵਿਗਸੈ ਵੇਪਰਵਾਹੁ ॥" ਹੁਕਮ ਕਿਤਨਾ ਵੱਡਾ ਹੈ ਅਤੇ ਹੁਕਮੀ ਕਿਤਨਾ ਵੱਡਾ ਹੈ ? ਹੁਕਮੀ ਦੇ ਹੁਕਮ ਵਿਚ ਕੀ ਕੁਛ ਹੋ ਰਿਹਾ ਹੈ ? ਇਹ ਸਾਰਾ ਵਿਸਥਾਰ ਸਤਿਗੁਰੂ ਜੀ ਨੇ ਦੱਸਿਆ ਹੈ।

ਹੁਕਮੀ ਦੇ ਹੁਕਮ ਨੂੰ ਮੰਨ ਕੇ ਹੀ ਜੀਵਨ ਬਤੀਤ ਕਰਨਾ ਹੈ। ਇਸ ਨਾਲ ਝੂਠ ਦੀ ਪਾਲ ਟੁੱਟਦੀ ਹੈ। ਅਤੇ ਸਚਿਆਰ ਹੋ ਕੇ ਮਨੁੱਖ ਸੱਚ ਵਿਚ ਲੀਨ ਹੋ ਜਾਂਦਾ ਹੈ। ਉਹ ਜੋ ਹੁਕਮੀ ਹੈ, ਵਾਸਤਵਿਕ ਕੀ ਹੈ ? ਸਤਿਗੁਰੂ ਜੀ ਉਸਦੀ ਸਮਰੱਥਾ, ਉਸਦੀ ਮਹਾਨਤਾ, ਇਸ ਪਉੜੀ ਵਿਚ ਇਸ ਢੰਗ ਨਾਲ ਵਰਣਨ ਕਰਦੇ ਹਨ :

**ਸਾਚਾ ਸਾਹਿਬੁ ਸਾਚੁ ਨਾਇ ਭਾਖਿਆ ਭਾਉ ਅਪਾਰੁ ॥**

ਉਹ ਮਾਲਕ ਸੱਚਾ ਹੈ। "ਸਾਚਾ ਸਾਹਿਬੁ"—ਸਾਹਿਬ ਮਾਲਕ ਹੈ। ਦਰਅਸਲ ਅਸੀਂ ਕਹਿ ਤਾਂ ਦੇਂਦੇ ਹਾਂ ਕਿ ਇਹ ਆਦਮੀ ਮਕਾਨ ਦਾ ਮਾਲਕ ਹੈ, ਇਹ ਮਨੁੱਖ ਧਨ ਦਾ ਮਾਲਕ ਹੈ, ਇਹ ਪਰਿਵਾਰ ਦਾ ਸੁਆਮੀ ਹੈ, ਇਹ ਬੁੱਢਾ ਜ਼ਮੀਨ ਦਾ ਮਾਲਕ ਹੈ। ਪਰ ਜੇ ਬਾਰੀਕਬੀਨੀ ਨਾਲ ਵੇਖੀਏ ਅਤੇ ਵੀਚਾਰੀਏ ਤਾਂ ਮਕਾਨ ਹੀ ਉਸਦਾ ਮਾਲਕ ਹੈ। ਜ਼ਮੀਨ ਸਾਹਿਬ ਹੈ। ਕਿਉਂ ? ਕਿਉਂਕਿ ਮਾਲਕ ਮਰ ਜਾਏ, ਜ਼ਮੀਨ ਰੋਂਦੀ ਨਹੀਂ; ਮਾਲਕ ਮਰ ਜਾਏ, ਮਕਾਨ ਨਹੀਂ ਰੋਂਦਾ; ਮਕਾਨ ਨੂੰ ਰੋਣ ਦੀ ਲੋੜ ਹੀ ਨਹੀਂ। ਪਰ ਹਕੀਕਤ ਇਹ ਹੈ ਕਿ ਜੇ ਮਕਾਨ ਢਹਿ ਜਾਏ, ਤਾਂ ਜਿਸਨੂੰ ਮਾਲਕ ਕਹਿੰਦੇ ਹਨ, ਉਹ ਤਾਂ ਰੋਂਦਾ ਹੈ; ਉਹ ਜ਼ਾਰੋ ਜ਼ਾਰ ਪਿੱਟਦਾ। ਇਥੋਂ ਗੱਲ ਸਪੱਸ਼ਟ ਹੋ ਗਈ ਕਿ ਮਾਲਕ ਕੌਣ ਹੈ ? ਮਨੁੱਖ ਝੂਠਾ ਮਾਲਕ ਹੈ। ਇਸਨੇ ਤਾਂ ਮਾਲਕ ਹੋਣ ਦਾ ਲੇਬਲ ਲਾਇਆ ਹੋਇਆ ਹੈ। ਇਸਨੇ ਸਾਹਿਬ ਹੋਣ ਦਾ ਸਿਰਫ਼ ਢੰਡੋਰਾ ਪਿਟਿਆ ਹੈ। ਮਨੁੱਖ ਸਾਹਿਬ ਨਹੀਂ ਹੈ :

**ਖਸਮੁ ਮਰੈ ਤਉ ਨਾਰਿ ਨ ਰੋਵੈ ॥ ਉਸੁ ਰਖਵਾਰਾ ਅਉਰੋ ਹੋਵੈ ॥**
**ਰਖਵਾਰੇ ਕਾ ਹੋਇ ਬਿਨਾਸ ॥ ਆਗੈ ਨਰਕੁ ਈਹਾ ਭੋਗ ਬਿਲਾਸ ॥** *(ਪੰਨਾ 871)*

ਕਬੀਰ ਜੀ ਦਾ ਕਥਨ ਹੈ ਕਿ ਧਨ ਦਾ ਮਾਲਕ, ਭਾਵ ਮਾਇਆ ਦਾ ਖ਼ਸਮ ਜੇ ਮਰ ਜਾਵੇ ਤਾਂ ਇਹ ਮਾਇਆ ਰੋਂਦੀ ਨਹੀਂ। ਕਿਉਂਕਿ ਫ਼ੌਰਨ ਹੀ ਇਹਦਾ ਕੋਈ ਹੋਰ ਰਖਵਾਲਾ ਹੋ ਜਾਂਦਾ ਹੈ। ਜਦੋਂ ਇਸ ਦਾ ਪਹਿਲਾ ਰਖਵਾਲਾ ਮਰ ਗਿਆ, ਤਾਂ ਉਸਦਾ ਪੁੱਤਰ ਰਖਵਾਲਾ ਬਣ ਜਾਂਦਾ ਹੈ। ਪੁੱਤਰ ਮਰ ਗਿਆ ਤਾਂ ਪੋਤਰਾ ਰਖਵਾਲਾ ਬਣ ਜਾਂਦਾ ਹੈ, ਮਾਇਆ ਨੂੰ ਸਦਾ ਸੋਹਾਗਣ ਮੰਨਿਆ ਗਿਆ ਹੈ। ਇਹ ਰੰਡੀ ਨਹੀਂ ਹੁੰਦੀ। ਫਿਰ ਇਹ ਰੋਂਦੀ ਵੀ ਨਹੀਂ। ਸੋ ਹਕੀਕਤ ਸਪੱਸ਼ਟ ਹੋ ਗਈ। ਇਕ ਮਕਾਨ ਮਾਲਕ ਹੈ, ਜੇ ਮਕਾਨ ਗਿਰ ਜਾਏ ਤਾਂ ਮਾਲਕ ਰੋਂਦਾ ਹੈ ਪਰ ਮਾਲਕ ਮਰ ਜਾਏ

ਤਾਂ ਮਕਾਨ ਨਹੀਂ ਰੋਂਦਾ। ਜ਼ਮੀਨ ਕਿਸੇ ਨੇ ਖੋਹ ਲਈ ਹੈ, ਜ਼ਮੀਨ ਨਹੀਂ ਰੋਂਦੀ ਪਰ ਜਿਸਦੇ ਕੋਲੋਂ ਖੋਹ ਲਈ ਗਈ ਹੈ, ਉਹ ਰੋਂਦਾ ਹੈ। ਧਨ ਜਾਇਆ ਹੋ ਗਿਆ, ਚਲਾ ਗਿਆ, ਧਨ ਨਹੀਂ ਰੋਂਦਾ ਪਰ ਜਿਸਦੇ ਕੋਲੋਂ ਧਨ ਚਲਾ ਗਿਆ ਹੈ, ਉਹ ਵਿਅਕਤੀ ਜ਼ਰੂਰ ਰੋਂਦਾ ਹੈ। ਪਰੀਪੂਰਨ ਪਰਮਾਤਮਾ ਹੀ ਸਹੀ ਮਾਅਨਿਆਂ ਵਿਚ ਸੱਚਾ ਮਾਲਕ ਹੈ ਅਤੇ ਐਸੀ ਸਾਜ਼ੋ ਸਮੱਗਰੀ ਦਾ ਮਾਲਕ ਹੈ ਜੋ ਨਾ ਕੋਈ ਉਸ ਕੋਲੋਂ ਖੋਹ ਸਕਦਾ ਹੈ, ਅਤੇ ਨਾ ਹੀ ਉਸਦੀ ਮਲਕੀਅਤ ਕਦੀ ਖ਼ਤਰੇ ਵਿਚ ਪੈਂਦੀ ਹੈ। ਅਸਲੀ ਮਾਲਕ ਤਾਂ ਪਰੀਪੂਰਨ ਪਰਮਾਤਮਾ ਹੀ ਹੈ। ਮਨੁੱਖ ਜਿਹੜਾ ਮਾਲਕ ਹੋਣ ਦਾ ਦਾਅਵਾ ਵੀ ਕਰਦਾ ਹੈ, ਇਹ ਸਿਰਫ਼ ਦੂਸਰੇ-ਤੀਸਰੇ ਨੂੰ ਵੇਖ ਕੇ ਹੀ ਕਰਦਾ ਹੈ।

ਕਿਸੇ ਘਟਨਾ ਕਾਰਨ ਇਕ ਮਨੁੱਖ ਕਿਸੇ ਐਸੇ ਦੀਪ ਵਿਚ ਇਕੱਲਾ ਹੀ ਰਹਿ ਜਾਵੇ, ਅਤੇ ਉੱਥੇ ਹੋਰ ਕੋਈ ਵੀ ਨਾ ਹੋਵੇ, ਤੇ ਉਹ ਭਾਵੇਂ ਇਕੱਲਾ ਹੀ ਸਾਰੇ ਜਜ਼ੀਰੇ ਦਾ ਮਾਲਕ ਹੋਵੇ, ਉਸਨੂੰ ਆਪਣੀ ਮਾਲਕੀ ਦਰਸਾਉਣ ਹਿੱਤ ਨੇਮ ਪਲੇਟ ਲਾਉਣ ਦੀ ਲੋੜ ਨਹੀਂ ਪਵੇਗੀ। ਉਹ ਕਿਸਨੂੰ ਦੱਸਣਾ ਚਾਹੇਗਾ ਕਿ ਮੈਂ ਇਸ ਜ਼ਮੀਨ ਦਾ ਮਾਲਕ ਹਾਂ। ਕੌਣ ਪੜ੍ਹੇਗਾ ਉਸ ਨੇਮ ਪਲੇਟ ਨੂੰ ? ਉਸਦੀ ਮਲਕੀਅਤ ਨੂੰ ਤਸਲੀਮ ਕਰਨ ਦੀ ਕਿਸਨੂੰ ਲੋੜ ਹੈ ? ਸੱਚਮੁੱਚ ਹੀ ਇਸ ਜਜ਼ੀਰੇ ਦਾ ਮਾਲਕ, ਇਸ ਜ਼ਮੀਨ ਦਾ ਮਾਲਕ ਕੋਈ ਦੂਸਰਾ-ਤੀਸਰਾ ਵੀ ਚਾਹੀਦਾ ਹੈ। ਸੋ ਮਨੁੱਖ ਦੀ ਮਲਕੀਅਤ ਦੂਸਰਿਆਂ ਤੇ ਤੀਸਰਿਆਂ ਦੇ ਆਸਰੇ ਹੀ ਮੁਹਤਾਜ ਹੈ। ਪਰਮਾਤਮਾ ਦੀ ਮਲਕੀਅਤ ਪ੍ਰਗਟ ਹੋ ਸਕੇ; ਦੂਜੇ ਤੀਜੇ ਦੇ ਆਸਰੇ ਦੀ ਲੋੜ ਨਹੀਂ। ਉਹ ਆਪ ਹੀ ਮਾਲਕ ਹੈ। ਇਸ ਵਾਸਤੇ ਸਾਹਿਬ ਕਹਿੰਦੇ ਹਨ—ਹੇ ਪ੍ਰਭੂ ! ਤੂੰ ਸੱਚਾ ਮਾਲਕ ਹੈਂ, ਬਾਕੀ ਸਭ ਝੂਠੇ ਮਾਲਕ ਹਨ।

ਇਕ ਫ਼ਕੀਰ ਨੇ ਇਕ ਰਾਜ ਮਹਿਲ ਦੇ ਦੁਆਰ 'ਤੇ ਜਾ ਦਸਤਕ ਦਿੱਤੀ। ਦਰਬਾਨਾਂ ਨੇ ਬੂਹਾ ਖੋਲ੍ਹਿਆ। ਬਾਦਸ਼ਾਹ ਵੀ ਕੋਲ ਹੀ ਟਹਿਲ ਰਿਹਾ ਸੀ। ਫ਼ਕੀਰ ਕਹਿਣ ਲੱਗਾ, "ਮੈਂ ਇਸ ਸਰਾਂ ਦੇ ਵਿਚ ਰਾਤ ਕੱਟਣੀ ਹੈ।" ਇਹ ਲਫ਼ਜ਼ ਉਸ ਬਾਦਸ਼ਾਹ ਨੇ ਵੀ ਸੁਣੇ। ਬਾਦਸ਼ਾਹ ਕੋਲ ਆਇਆ ਤੇ ਕਹਿਣ ਲੱਗਾ, "ਫ਼ਕੀਰ ਸਾਈਂ ! ਇਹ ਸਰਾਂ ਨਹੀਂ, ਇਹ ਤਾਂ ਮੇਰਾ ਮਹਿਲ ਹੈ। ਇਹ ਮੇਰਾ ਘਰ ਹੈ।" ਤਾਂ ਫ਼ਕੀਰ ਕਹਿਣ ਲੱਗਾ, "ਅੱਜ ਤੋਂ ਕੁਝ ਸਾਲ ਪਹਿਲੇ ਵੀ ਮੈਂ ਇਥੇ ਆਇਆ ਸੀ, ਤਾਂ ਕੋਈ ਹੋਰ ਮਿਲਿਆ ਸੀ, ਜੋ ਕਹਿੰਦਾ ਸੀ ਕਿ ਮੈਂ ਇਸ ਮਹਿਲ ਦਾ ਮਾਲਕ ਹਾਂ।" ਬਾਦਸ਼ਾਹ ਨੇ ਜਵਾਬ ਦਿੱਤਾ, "ਹਾਂ, ਉਹ ਮੇਰੇ ਪਿਤਾ ਜੀ ਸਨ।" ਫ਼ਕੀਰ ਨੇ ਫਿਰ ਕਿਹਾ, "ਜਦ ਮੈਂ ਉਸ ਤੋਂ ਕੁਝ ਅਰਸਾ ਪਹਿਲੇ ਆਇਆ ਸੀ, ਤਾਂ ਉਦੋਂ ਵੀ ਕੋਈ ਹੋਰ ਸੀ।" "ਹਾਂ, ਹਾਂ, ਉਹ ਮੇਰੇ ਦਾਦਾ ਜੀ ਸਨ," ਬਾਦਸ਼ਾਹ ਨੇ ਉੱਤਰ ਦਿੱਤਾ। "ਜਿਥੇ ਮਾਲਕ ਬਦਲਦੇ ਰਹਿੰਦੇ ਹਨ ਤੇ ਮਹਿਲ ਆਪਣੀ ਥਾਂ 'ਤੇ ਅਟੱਲ ਖੜਾ ਰਹਿੰਦਾ ਹੈ ਤਾਂ ਮਹਿਲ ਮਾਲਕ ਹੈ ਕਿ ਤੁਸੀਂ ਮਾਲਕ ਹੋ ?" ਫ਼ਕੀਰ ਨੇ ਪੁੱਛਿਆ। "ਇਹ ਤਾਂ ਸਰਾਂ ਹੈ, ਜਿੱਥੇ ਮੁਸਾਫ਼ਰ ਬਦਲਦੇ ਰਹਿੰਦੇ ਹਨ। ਇਥੇ ਕੁਛ ਦਿਨ ਪਹਿਲੇ ਕੋਈ ਹੋਰ ਸੀ; ਉਸ ਤੋਂ ਕੁਛ ਚਿਰ ਪਹਿਲਾਂ ਕੋਈ ਹੋਰ। ਹੇ ਰਾਜਨ ! ਕੁਝ ਸਾਲਾਂ ਬਾਦ ਇੱਥੇ ਕੋਈ ਹੋਰ ਆਪਣੇ ਆਪ ਨੂੰ ਮਾਲਕ ਦੱਸੇਗਾ ਤੇ ਫਿਰ ਕੋਈ ਹੋਰ ਹੋਵੇਗਾ।" ਇਸ ਵਾਸਤੇ ਮਨੁੱਖ ਦੀ ਮਾਲਕੀ ਝੂਠੀ ਹੈ। ਮਨੁੱਖ ਦਾ ਸਾਹਿਬ ਹੋਣਾ ਜਾਂ ਆਪਣੇ ਆਪ ਨੂੰ ਸਾਹਿਬ ਪ੍ਰਗਟ ਕਰਨਾ ਨਿਰੋਲ ਝੂਠਾ ਹੰਕਾਰ ਹੈ।

ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਫ਼ੁਰਮਾਨ ਕਰਦੇ ਹਨ ਕਿ ਉਹ ਜਿਹੜਾ ਹੁਕਮੀ

ਹੈ, ਜਿਸਦੇ ਹੁਕਮ ਵਿਚ ਸਭ ਕੁਝ ਹੋ ਰਿਹਾ ਹੈ, ਸੱਚਾ ਸਾਹਿਬ ਹੈ, ਸੱਚਾ ਮਾਲਕ ਹੈ। "ਸਾਚੁ ਨਾਇ"— ਉਸਦੀ ਵਡਿਆਈ ਵੀ ਸੱਚੀ ਹੈ, ਉਹਦਾ ਨਾਮ ਵੀ ਸੱਚਾ ਹੈ। ਮਨੁੱਖਾਂ ਦੇ ਨਾਮ ਤਾਂ ਮਿਟ ਜਾਂਦੇ ਹਨ। ਮਨੁੱਖ ਦੀ ਇਹ ਚਾਹਤ ਕਿ ਉਸਦੀ ਵਡਿਆਈ ਹੋਵੇ, ਉਸਦੀ ਸ਼ੋਭਾ ਹੋਵੇ, ਤੇ ਉਸਦਾ ਨਾਮ ਸਦੀਵੀ ਹੋਵੇ, ਇਕ ਵੱਖਰੀ ਗੱਲ ਹੈ। ਇਸ ਵਾਸਤੇ ਮਨੁੱਖ ਨੂੰ ਕਿਧਰੇ ਤਾਂਬੇ ਦੇ ਪੱਤਰੇ, ਕਿਧਰੇ ਸੋਨੇ ਦੇ ਪੱਤਰੇ ਜਾਂ ਪੱਥਰ ਦੀਆਂ ਪਲੇਟਾਂ ਦਾ ਆਸਰਾ ਲੈ ਕੇ ਆਪਣਾ ਨਾਮ ਅਮਰ ਕਰਾਉਣ ਦੀ ਕੋਸ਼ਿਸ਼ ਕਰਨੀ ਪੈਂਦੀ ਹੈ। ਅਕਸਰ ਧਰਮ ਅਸਥਾਨਾਂ ਦੇ ਚਿੱਟੇ ਪੱਥਰ ਬੰਦਿਆਂ ਦੇ ਕਾਲੇ ਨਾਂ ਲਿਖ ਲਿਖ ਕੇ ਕਾਲੇ ਕੀਤੇ ਜਾ ਚੁੱਕੇ ਹਨ। ਖ਼ੂਬਸੂਰਤ ਸੰਗਮਰਮਰ ਦੇ ਚਿੱਟੇ ਫ਼ਰਸ਼ ਬੰਦਿਆਂ ਦੇ ਕਾਲੇ ਨਾਮਾਂ ਨਾਲ ਕਾਲੇ ਹੋਏ ਪਏ ਹਨ। ਮਨੁੱਖ ਦੇ ਅੰਦਰ ਦੀ ਹਉਮੈ, ਮਨੁੱਖ ਦੇ ਅੰਦਰ ਦੀ ਹੰਕਾਰ ਦੀ ਕਾਲਖ਼ ਨੇ ਧਰਮ ਅਸਥਾਨਾਂ ਨੂੰ ਦਾਗ਼ੀ ਕਰ ਦਿੱਤਾ ਹੈ। ਉਥੋਂ ਦੇ ਫ਼ਰਸ਼ਾਂ 'ਤੇ ਵੀ ਛਾ ਗਿਆ ਹੈ। ਮਨੁੱਖ ਜਾਣਦਾ ਹੈ ਕਿ ਮੈਂ ਤਾਂ ਮਿਟ ਜਾਵਾਂਗਾ, ਪਰ ਪੱਥਰਾਂ ਦੇ ਆਸਰੇ 'ਤੇ ਸ਼ਾਇਦ ਮੇਰਾ ਨਾਂ ਕੁਛ ਦਿਨ ਹੋਰ ਰਹਿ ਜਾਵੇ। ਉਨ੍ਹਾਂ ਦੇ ਆਸਰੇ ਅਮਰ ਹੋਣ ਦੀ ਭੁੱਖ ਮਨੁੱਖ ਦੇ ਅੰਦਰ ਚਮਕਦੀ ਰਹਿੰਦੀ ਹੈ। ਇਸੇ ਕਾਰਨ ਇਹ ਤਾਂਬੇ ਜਾਂ ਸੋਨੇ ਦੀ ਪਲੇਟ, ਜਾਂ ਪੱਥਰਾਂ ਦੀਆਂ ਤਖ਼ਤੀਆਂ ਦੇ ਉੱਤੇ ਆਪਣਾ ਨਾਮ ਉਕਰਵਾਉਂਦਾ ਹੈ। ਕੌਣ ਦੱਸੇ ਕਿ ਇਹ ਵੀ ਮਿਟ ਜਾਂਦੇ ਹਨ। ਪੱਥਰ ਦੀ ਵੀ ਉਮਰ ਹੈ, ਸੋ ਨਾਮ ਤਾਂ ਮਿਟ ਜਾਏਗਾ। ਜਦੋਂ ਤੇਰੀ ਹਸਤੀ ਹੀ ਮਿਟ ਗਈ ਤਾਂ ਫਿਰ ਨਾਮ ਕੀ ਮਾਅਨੇ ਰੱਖਦਾ ਹੈ? ਤੇਰੇ ਨਾਲ ਤੇਰੀ ਵਡਿਆਈ ਹੀ ਖੋਹ ਗਈ, ਤੇਰੇ ਗੁਣ ਹੀ ਗੁੰਮ ਗਏ ਤਾਂ ਫਿਰ ਤੇਰਾ ਨਾਮ ਕੀ ਮਾਅਨੇ ਰੱਖਦਾ ਹੈ? ਸਤਿਗੁਰੂ ਇੱਥੇ ਕਹਿ ਰਹੇ ਹਨ ਕਿ ਇਕ ਮਾਲਕ ਹੀ ਸੱਚਾ ਹੈ। ਉਸਦੀ ਵਡਿਆਈ ਵੀ ਸੱਚੀ ਹੈ। ਜੇ ਉਹਨੂੰ ਮਾਲਕ ਆਖੀਏ, ਤਾਂ ਉਸਨੂੰ ਮਾਲਕ ਆਖਣਾ ਸੱਚ ਹੈ। ਉਸਨੂੰ ਦਾਨੀ ਆਖਣਾ ਸੱਚ ਹੈ, ਉਸਨੂੰ ਗਿਆਨੀ ਆਖਣਾ ਸੱਚ ਹੈ। ਜੇ ਇਹੀ ਲਕਬ ਮਨੁੱਖ ਦੇ ਨਾਲ ਜੋੜੀਏ, ਤਾਂ ਥੋੜ੍ਹਾ ਸੰਕੋਚ ਵਸ ਹੋ ਕੇ ਕਹਿਣਾ ਪਵੇਗਾ; ਪਤਾ ਨਹੀਂ ਇਹ ਮਾਲਕ ਹੈ ਵੀ ਕਿ ਨਹੀਂ। ਇਹ ਦਾਨੀ ਹੈ ਵੀ ਕਿ ਨਹੀਂ। ਇਹ ਗਿਆਨੀ ਹੈ ਵੀ ਕਿ ਨਹੀਂ, ਐਵੇਂ ਮਾਲਕ ਹੋਣ ਦਾ ਝੂਠਾ ਦਾਅਵਾ ਨਾ ਕਰੀ ਜਾ ਰਿਹਾ ਹੋਵੇ; ਕਿ ਮੈਂ ਗਿਆਨ ਦਾ ਮਾਲਕ ਹਾਂ, ਮੈਂ ਭੂਮੀ ਦਾ ਮਾਲਕ ਹਾਂ, ਮੈਂ ਮਹਿਲ ਦਾ ਮਾਲਕ ਹਾਂ। ਸਾਡੇ ਦੇਖਣ ਵਿਚ ਆਇਆ ਹੈ ਕਿ ਵਸਤੂਆਂ ਬਣੀਆਂ ਰਹਿੰਦੀਆਂ ਹਨ ਪਰ ਮਾਲਕ ਰੁਖ਼ਸਤ ਹੋ ਜਾਂਦੇ ਹਨ। ਸੰਸਾਰ ਤੋਂ ਮਨੁੱਖ ਦੇ ਰੁਖ਼ਸਤ ਹੁੰਦਿਆਂ ਸੋਨਾ ਚਾਂਦੀ ਰੁਖ਼ਸਤ ਨਹੀਂ ਹੁੰਦੇ, ਰੂਪ ਰੰਗ ਰੁਖ਼ਸਤ ਨਹੀਂ ਹੁੰਦਾ। ਸਭ ਕੁਝ ਬਣਿਆ ਰਹਿੰਦਾ ਹੈ। ਮਾਲਿਕ ਮਿਟ ਜਾਂਦਾ, ਜੋ ਮਾਲਕ ਮਿਟ ਜਾਏ, ਉਹ ਮਾਲਕ ਹੈ ਹੀ ਨਹੀਂ।

ਸਤਿਗੁਰੂ ਕਹਿ ਰਹੇ ਹਨ, ਉਹ ਸੱਚਾ ਮਾਲਕ ਹੈ। ਉਸ ਦੀ ਵਡਿਆਈ ਵੀ ਸੱਚੀ ਹੈ। "ਭਾਖਿਆ ਭਾਉ ਅਪਾਰੁ"—ਹੁਣ ਉਸਦੀ ਭਾਖਿਆ ਕੀ ਹੈ, ਬੋਲੀ ਕੀ ਹੈ? ਅਰਬੀ ਲੋਕ ਕਹਿੰਦੇ ਹਨ—ਖ਼ੁਦਾ ਅਰਬੀ ਵਿਚ ਬੋਲਦਾ ਹੈ। ਕਿਉਂਕਿ ਮੁਹੰਮਦ ਸਾਹਿਬ ਦੇ ਉੱਤੇ ਜਿਹੜੀ ਕੁਰਾਨ ਨਾਜ਼ਲ ਹੋਈ, ਉਹ ਅਰਬੀ ਵਿਚ ਹੋਈ। ਸਾਡੇ ਦੇਸ਼ ਦਾ ਬ੍ਰਾਹਮਣ ਕਹਿੰਦਾ ਹੈ ਕਿ ਪਰਮਾਤਮਾ ਦੀ ਬੋਲੀ, ਦੇਵਤਿਆਂ ਦੀ ਬੋਲੀ, ਸੰਸਕ੍ਰਿਤ ਹੈ। ਇਹ ਦੇਵ ਬਾਣੀ ਹੈ। ਇਹ ਫ਼ਰਿਸ਼ਤਿਆਂ ਦੀ ਬਾਣੀ ਹੈ। ਇਹ ਪ੍ਰਭੂ ਦੀ ਬਾਣੀ ਹੈ। ਕਿਉਂਕਿ ਇਸੇ ਬੋਲੀ ਵਿਚ ਵੇਦ ਨਾਜ਼ਲ ਹੋਏ ਹਨ। ਇਸੇ ਤਰ੍ਹਾਂ ਬੋਧੀਆਂ

ਤੋਂ ਪੁੱਛੀਏ ਤਾਂ ਉਹ ਕਹਿੰਦੇ ਹਨ—ਪ੍ਰਭੂ ਦੀ ਬੋਲੀ ਪਾਲੀ ਹੈ। 'ਧਮਪਦ' ਮਹਾਤਮਾ ਬੁੱਧ 'ਤੇ ਜੋ ਨਾਜ਼ਲ ਹੋਇਆ, ਉਹ ਪਾਲੀ ਭਾਸ਼ਾ ਵਿਚ ਹੈ। ਸੂਫ਼ੀ ਕਹਿੰਦੇ ਹਨ—ਖ਼ੁਦਾ ਇੰਤਾਲਾ ਫ਼ਾਰਸੀ ਵਿਚ ਬੋਲਦੈ, ਫ਼ਾਰਸੀ ਬਹੁਤ ਮਿੱਠੀ ਜ਼ਬਾਨ ਹੈ; ਬਹੁਤ ਮਿੱਠੀ ਜ਼ਬਾਨ ਹੈ। ਐਸਾ ਉਹਨਾਂ ਦਾ ਕਹਿਣਾ ਹੈ। ਦਰਅਸਲ ਇਹ ਸਾਰੀਆਂ ਭਾਸ਼ਾਵਾਂ ਤਾਂ ਭਾਂਡੇ ਹਨ। ਜਿਵੇਂ ਭੋਜਨ ਨੂੰ ਪਰੋਸਣ ਲਈ, ਭੋਜਨ ਨੂੰ ਵਰਤਾਉਣ ਲਈ ਭਾਂਡੇ ਚਾਹੀਦੇ ਹਨ, ਇਸੇ ਤਰ੍ਹਾਂ ਸੰਸਕ੍ਰਿਤ, ਅਰਬੀ, ਫ਼ਾਰਸੀ, ਪੰਜਾਬੀ, ਹਿੰਦੀ, ਅੰਗਰੇਜ਼ੀ, ਫਰੈਂਚ ਸਭ ਭਾਂਡੇ ਹਨ। ਪਰਮਾਤਮਾ ਦਾ ਅਨੁਭਵ ਪ੍ਰਕਾਸ਼ ਦਾ ਗਿਆਨ ਇਨ੍ਹਾਂ ਭਾਂਡਿਆਂ ਵਿਚ ਪਾ ਕੇ ਜਗਤ ਦੇ ਸਾਹਮਣੇ ਰੱਖਣਾ ਪੈਂਦਾ ਹੈ। ਪਰ ਜੇ ਗਿਆਨ ਹੀ ਨਹੀਂ, ਵਿਚਾਰ ਹੀ ਨਹੀਂ, ਤਾਂ ਖ਼ਾਲੀ ਭਾਂਡਿਆਂ ਨਾਲ ਭੁੱਖ ਨਹੀਂ ਮਿਟਦੀ ਹੁੰਦੀ। ਚਾਰ ਦਿਨ ਦਾ ਕੋਈ ਭੁੱਖਾ ਹੋਵੇ ਤੇ ਸੋਨੇ ਦੇ ਖ਼ਾਲੀ ਭਾਂਡੇ ਉਸਦੇ ਅੱਗੇ ਰੱਖ ਦੇਈਏ, ਕਿਸ ਤਰ੍ਹਾਂ ਆਪਣੀ ਭੁੱਖ ਮਿਟਾਏਗਾ? ਸੋ ਭਾਸ਼ਾ ਇਕ ਭਾਂਡਾ ਹੈ। ਭਾਂਡੇ ਤੋਂ ਵੱਧ ਇਸਦੀ ਕੋਈ ਅਹਿਮੀਅਤ ਨਹੀਂ। ਦਰਅਸਲ ਮਨੁੱਖ ਵੀ ਇਕ ਭਾਂਡਾ ਹੀ ਹੈ। ਇਸਦੇ ਵਿਚ ਜਿਹੜਾ ਗਿਆਨ ਹੈ, ਉਹ ਗਿਆਨ ਈਸ਼ਵਰ ਦਾ ਹੀ ਹੈ, ਪਰਮਾਤਮਾ ਦਾ ਹੈ। ਬੋਲੀ ਮਨੁੱਖ ਦੀ ਹੋ ਸਕਦੀ ਹੈ, ਪਰ ਗਿਆਨ ਪਰਮਾਤਮਾ ਦਾ ਹੈ। ਭਾਂਡੇ ਮਨੁੱਖ ਦੇ ਰੂਪ ਵਿਚ ਹੋ ਸਕਦੇ ਨੇ, ਪਰ ਗਿਆਨ ਈਸ਼ਵਰ ਦਾ ਹੈ, ਇਸੇ ਲਈ ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਪ੍ਰਭੂ ਦਾ ਗਿਆਨ ਵੱਖ ਵੱਖ ਭਾਸ਼ਾਵਾਂ ਵਿਚ ਜਗਤ ਦੇ ਸਾਹਮਣੇ ਰੱਖਿਆ ਹੈ ਪਰ ਸਾਫ਼ ਕਹਿ ਦਿੱਤਾ; ਇਹ ਗਿਆਨ ਮੇਰਾ ਨਹੀਂ, ਇਹ ਤਾਂ:

**ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥** *(ਪੰਨਾ 722)*

ਹੁਣ ਸਵਾਲ ਇਹ ਪੈਦਾ ਹੁੰਦਾ ਹੈ ਕਿ ਪ੍ਰਭੂ ਜੋ ਸੱਚਾ ਮਾਲਕ ਹੈ; ਸੱਚਾ ਤੇ ਸਦੀਵੀ ਮਾਲਕ ਹੈ, ਜਿਸਦੀ ਵਡਿਆਈ ਸੱਚੀ ਹੈ, ਉਸਦੀ ਭਾਸ਼ਾ ਕੀ ਹੈ? ਕਿਸੇ ਨਾਲ ਸੰਬੰਧ ਜੋੜਨ ਵਾਸਤੇ, ਕਥਾ ਕਲਾਮੀ ਲਈ, ਗੁਫ਼ਤਗੂ ਤੋਰਨ ਵਾਸਤੇ, ਉਸਦੀ ਭਾਸ਼ਾ ਨੂੰ ਸਮਝਣਾ ਬੜਾ ਲਾਜ਼ਮੀ ਹੈ। ਬਹੁਤ ਲਾਜ਼ਮੀ ਹੈ। ਜੇ ਬੋਲੀ ਹੀ ਨਹੀਂ ਸਮਝ ਵਿਚ ਆ ਰਹੀ ਜਾਂ ਜਿਸ ਦੇ ਨਾਲ ਬੋਲ ਬੋਲੇ ਜਾ ਰਹੇ ਹਨ, ਉਹ ਹੀ ਸਾਡੀ ਬੋਲੀ ਨਹੀਂ ਸਮਝ ਰਿਹਾ, ਤਾਂ ਸੰਬੰਧ ਨਹੀਂ ਜੁੜਨਗੇ। ਇਸ ਲਈ ਦੋ ਐਸੇ ਬੰਦਿਆਂ ਵਿਚ ਜੋ ਇਕ ਦੂਜੇ ਦੀ ਬੋਲੀ ਨਾ ਸਮਝਦੇ ਹੋਣ, ਬਹੁਤੀ ਗੂੜ੍ਹੀ ਮਿੱਤਰਤਾ ਨਹੀਂ ਹੋ ਸਕਦੀ। ਇਸ਼ਾਰਿਆਂ ਦੇ ਆਸਰੇ ਤਾਂ ਕੁਝ ਥੋੜ੍ਹੀਆਂ ਹੀ ਗੱਲਾਂ ਨੂੰ ਸਮਝਿਆ-ਸਮਝਾਇਆ ਜਾ ਸਕਦਾ ਹੈ। ਹਾਂ ਕਹਿਣੀ ਹੈ ਸਿਰ ਹਿਲਾ ਦੇਣਾ। ਨਾਂਹ ਕਹਿਣੀ ਹੈ ਸਿਰ ਹਿਲਾ ਦੇਣਾ। ਭੁੱਖ ਲੱਗੀ ਹੋਵੇ ਤਾਂ ਰੋਟੀ ਖਾਣ ਦਾ ਇਸ਼ਾਰਾ ਕਰ ਦੇਣਾ, ਪਾਣੀ ਪੀਣ ਦਾ ਇਸ਼ਾਰਾ ਕਰ ਦੇਣਾ। ਇਸ ਤਰ੍ਹਾਂ ਪੰਜ ਸੱਤ ਹੋਰ ਗੱਲਾਂ ਦਾ ਇਸ਼ਾਰਾ ਨਿਯਤ ਕੀਤਾ ਜਾ ਸਕਦਾ ਹੈ, ਲੇਕਿਨ ਬਹੁਤ ਗਹਿਰੀ ਗੱਲ ਨਾ ਆਖੀ ਜਾ ਸਕਦੀ ਹੈ ਤੇ ਨਾ ਹੀ ਸਮਝਾਈ ਜਾ ਸਕਦੀ ਹੈ, ਜਦੋਂ ਦੋ ਮਨੁੱਖ ਇਕ ਦੂਜੇ ਦੀ ਬੋਲੀ ਨੂੰ ਨਾ ਸਮਝ ਸਕਦੇ ਹੋਣ। ਪ੍ਰਭੂ ਕਿਤਨਾ ਗਹਿਰਾ ਹੈ, ਇਹ ਸਮਝਣ ਲਈ ਪ੍ਰਭੂ ਦੀ ਬੋਲੀ ਸਮਝਣੀ ਬੜੀ ਲਾਜ਼ਮੀ ਹੈ। ਪ੍ਰਭੂ ਤਾਂ ਸਾਰਿਆਂ ਦੀ ਬੋਲੀ ਸਮਝਦਾ ਹੈ, ਪਰ ਪ੍ਰਭੂ ਦੀ ਬੋਲੀ ਕੋਈ ਕੋਈ ਹੀ ਸਮਝਦਾ ਹੈ। ਸਾਧਨਾ, ਜਪ, ਤਪ, ਸਤਿਸੰਗ ਆਦਿ ਅਡੰਬਰ ਇਸ ਵਾਸਤੇ ਹੁੰਦੇ ਹਨ

ਕਿ ਪਰਮਾਤਮਾ ਦੀ ਬੋਲੀ ਸਮਝ 'ਚ ਆ ਸਕੇ। ਅਸੀਂ ਕੀ ਬੋਲਦੇ ਹਾਂ, ਇਹ ਪਰਮਾਤਮਾ ਨੂੰ ਪਤਾ ਹੈ। ਪਰ ਪਰਮਾਤਮਾ ਕੀ ਬੋਲਦਾ ਹੈ, ਇਹ ਸਾਨੂੰ ਪਤਾ ਨਹੀਂ।

ਅਸੀਂ ਪਰਮਾਤਮਾ ਨੂੰ ਨਹੀਂ ਵੇਖ ਸਕਦੇ, ਪਰਮਾਤਮਾ ਸਾਰਿਆਂ ਨੂੰ ਵੇਖ ਰਿਹਾ ਹੈ। "ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ॥" ਉਹ ਸਾਰਿਆਂ ਨੂੰ ਸੁਣ ਰਿਹਾ ਹੈ, ਲੇਕਿਨ ਜਗਤ ਉਸਨੂੰ ਨਹੀਂ ਸੁਣਦਾ। ਨਾ ਸੁਣਨ ਦਾ ਇਕ ਇਹ ਕਾਰਨ ਹੈ ਕਿ ਮਨੁੱਖ ਪਾਸ ਉਸਦੀ ਬੋਲੀ ਦਾ ਗਿਆਨ ਹੀ ਨਹੀਂ ਹੈ। ਜੋ ਪ੍ਰਭੂ ਦੀ ਭਾਸ਼ਾ ਹੈ, ਜੋ ਈਸ਼ਵਰ ਦੀ ਭਾਸ਼ਾ ਹੈ, ਮਨੁੱਖ ਜਾਣਦਾ ਹੀ ਨਹੀਂ ਕਿ ਉਹ ਕੀ ਹੈ?

ਗੁਰੂ ਨਾਨਕ ਦੇਵ ਜੀ ਦੀ ਦ੍ਰਿਸ਼ਟੀ ਵਿਚ ਪਰਮਾਤਮਾ ਦੀ ਬੋਲੀ ਨਾ ਅਰਬੀ ਹੈ, ਨਾ ਫ਼ਾਰਸੀ ਹੈ, ਨਾ ਸੰਸਕ੍ਰਿਤ ਹੈ, ਨਾ ਪੰਜਾਬੀ ਹੈ। ਨਾ ਉਹ ਉਰਦੂ ਬੋਲਦਾ ਹੈ, ਨਾ ਪਸ਼ਤੋ ਬੋਲਦਾ ਹੈ, ਨਾ ਉਹ ਫਰੈਂਚ ਬੋਲਦਾ ਹੈ ਤੇ ਨਾ ਹੀ ਉਹ ਅੰਗਰੇਜ਼ੀ ਬੋਲਦਾ ਹੈ। ਫਿਰ ਪ੍ਰਭੂ ਦੀ ਭਾਸ਼ਾ ਕੀ ਹੋਈ? "ਭਾਖਿਆ ਭਾਉ"—ਉਸਦੀ ਬੋਲੀ ਹੈ—ਪਿਆਰ। ਉਸਦੀ ਬੋਲੀ ਹੈ—ਭਾਉ। ਜਿਸਦੇ ਅੰਦਰ ਭਾਉ ਪੈਦਾ ਹੋ ਗਿਆ, ਪਿਆਰ ਪੈਦਾ ਹੋ ਗਿਆ, ਬਸ ਉਸਨੂੰ ਉਹ ਸਮਝਦਾ ਹੈ। ਜਿਸਦੇ ਅੰਦਰ ਭਾਉ ਪੈਦਾ ਹੋ ਜਾਏ, ਉਹ ਪਰਮਾਤਮਾ ਦੀ ਬੋਲੀ ਨੂੰ ਸਮਝ ਜਾਏਗਾ। ਕਹਿੰਦੇ ਹਨ—ਜਿਵੇਂ ਜਿਵੇਂ ਮਨੁੱਖ ਦੇ ਹਿਰਦੇ ਅੰਦਰ ਪਿਆਰ ਪ੍ਰਫੁਲਤ ਹੁੰਦਾ ਹੈ, ਖ਼ਾਮੋਸ਼ੀ ਜਨਮ ਲੈਂਦੀ ਹੈ। ਫਿਰ ਪਿਆਰ ਖ਼ੁਦ ਆਪਣੇ ਆਪ ਬੋਲਦਾ ਹੈ। ਪਿਆਰ ਦੀ ਕੋਈ ਭਾਸ਼ਾ ਨਹੀਂ ਹੁੰਦੀ, ਪ੍ਰੇਮ ਦੀ ਕੋਈ ਭਾਸ਼ਾ ਨਹੀਂ, ਕਿਉਂਕਿ ਪ੍ਰੇਮ ਆਪ ਹੀ ਇਕ ਭਾਸ਼ਾ ਹੈ। ਸਵੈਮ ਪ੍ਰੇਮ ਇਕ ਬਹੁਤ ਸ਼ਕਤੀਸ਼ਾਲੀ ਭਾਸ਼ਾ ਹੈ ਜਿਸਦਾ ਅਸਰ ਅਤੇ ਪਹੁੰਚ ਬਹੁਤ ਵੱਡੀ ਹੈ।

ਪਰਮਾਤਮਾ ਸਭ ਪਾਸੇ ਪਿਆਰ ਰੂਪ ਹੋ ਕੇ ਛਾਇਆ ਹੋਇਆ ਹੈ। ਉਹਦੀ ਬੋਲੀ ਵੀ ਪਿਆਰ ਹੈ, ਤੇ ਉਹ ਸਮਝਦਾ ਵੀ ਪਿਆਰ ਦੀ ਬੋਲੀ ਨੂੰ ਹੀ ਹੈ। ਬਾਕੀ ਬੋਲੀਆਂ ਤਾਂ ਐਵੇਂ ਹਵਾ ਵਿਚ ਹੀ ਉੱਡ ਜਾਂਦੀਆਂ ਹਨ। ਜਿਸਦੇ ਅੰਦਰ ਪਿਆਰ ਪੈਦਾ ਹੋ ਜਾਂਦਾ ਹੈ, ਉਹ ਪਰਮਾਤਮਾ ਦੀ ਬੋਲੀ ਸਮਝਣ ਲੱਗ ਪੈਂਦਾ ਹੈ। ਉਹ ਪਰਮਾਤਮਾ ਨਾਲ ਆਪਣਾ ਸੰਬੰਧ ਵੀ ਜੋੜ ਲੈਂਦਾ ਹੈ। ਉਸ ਨੂੰ ਸਮਝ ਆ ਜਾਂਦੀ ਹੈ ਕਿ ਪਰਮਾਤਮਾ ਦੀ ਬੋਲੀ ਤਾਂ ਪਿਆਰ ਹੈ, ਸੰਸਕ੍ਰਿਤ ਨਹੀਂ ਤੇ ਅਰਬੀ ਵੀ ਨਹੀਂ ਹੈ। "ਭਾਖਿਆ ਭਾਉ ਅਪਾਰੁ"—ਉਹ ਸਮਝਦਾ ਹੀ ਪਿਆਰ ਦੀ ਬੋਲੀ ਨੂੰ ਹੈ ਕਿਉਂਕਿ ਇਹ ਉਹਦੀ ਆਪਣੀ ਬੋਲੀ ਹੈ।

ਜਿਸ ਨੂੰ ਰੋਜ਼ ਯਾਦ ਕਰੀਏ ਤਾਂ ਯਾਦ ਹੀ ਪਿਆਰ ਬਣ ਜਾਂਦੀ ਹੈ। ਜਿਸ ਤਰ੍ਹਾਂ ਖਾਧਾ ਹੋਇਆ ਭੋਜਨ ਥੋੜ੍ਹੀ ਦੇਰ ਤੋਂ ਬਾਦ ਖ਼ੂਨ ਬਣ ਜਾਂਦਾ ਹੈ, ਇਸੇ ਤਰ੍ਹਾਂ ਕੀਤਾ ਹੋਇਆ ਸਿਮਰਨ ਪਿਆਰ ਬਣ ਜਾਂਦਾ ਹੈ। ਕੀਤੀ ਹੋਈ ਯਾਦ ਪਿਆਰ ਬਣ ਜਾਂਦੀ ਹੈ। "ਭਾਖਿਆ ਭਾਉ ਅਪਾਰੁ"—ਲੇਕਿਨ ਮਨੁੱਖ ਕਿਧਰੇ ਵੀਚਾਰ ਨਾਲ ਸੰਬੰਧ ਜੋੜਨਾ ਚਾਹੁੰਦਾ ਹੈ, ਕਿਧਰੇ ਧੰਨ ਨਾਲ ਸੰਬੰਧ ਜੋੜਨਾ ਚਾਹੁੰਦਾ ਹੈ। ਕਿਧਰੇ ਗੁਣ ਨਾਲ, ਕਿਧਰੇ ਕਲਾ ਨਾਲ ਤੇ ਕਿਧਰੇ ਗਿਆਨ ਨਾਲ ਸੰਬੰਧ ਜੋੜਨਾ ਚਾਹੁੰਦਾ ਹੈ। ਕਿਧਰੇ ਵਿਗਿਆਨਕ ਪੱਖੋਂ ਉਸਦੀ ਖੋਜ ਕਰਨਾ ਚਾਹੁੰਦਾ ਹੈ। ਸੋ ਹੁੰਦਾ ਕੀ ਹੈ? ਕਲਾਕਾਰ ਵੀ ਉਸ ਤਕ ਪਹੁੰਚਣ ਵਿਚ ਅਸਮਰੱਥ ਹੋ ਜਾਂਦੇ ਹਨ। ਧੰਨਵਾਨ ਵੀ ਉਰਾਰ ਰਹਿ ਜਾਂਦੇ ਹਨ।

ਵਿਗਿਆਨਕ ਵੀ ਤੇ ਗਿਆਨੀ ਵੀ ਉਰਾਰ ਰਹਿ ਜਾਂਦੇ ਹਨ ਪਰ ਪ੍ਰੇਮੀ ਪਹੁੰਚ ਜਾਂਦਾ ਹੈ। ਪ੍ਰੇਮੀ ਦਾ ਸੰਬੰਧ ਜੁੜ ਜਾਂਦੈ ਕਿਉਂਕਿ ਉਹ ਪਰੀਪੂਰਨ ਪਰਮਾਤਮਾ ਨਾਲ ਪਿਆਰ ਦੀ ਬੋਲੀ ਵਿਚ ਹੀ ਗੱਲ ਕਰਦਾ ਹੈ। ਪ੍ਰੇਮੀ ਨੇ ਉਸਦੀ ਬੋਲੀ ਸਮਝ ਲਈ ਹੁੰਦੀ ਹੈ। "ਭਾਖਿਆ ਭਾਉ ਅਪਾਰੁ"— ਉਸ ਨਾਲ ਸੰਬੰਧ ਜੋੜਨ ਦਾ ਇਕੋ ਇਕ ਤਰੀਕਾ ਹੈ—ਪਿਆਰ। ਉਹ ਸਰਬਗ ਹੈ, ਵਿਆਪਕ ਹੈ, ਜ਼ੱਰੇ ਜ਼ੱਰੇ ਵਿਚ ਸਮਾਇਆ ਹੋਇਆ ਹੈ, ਸਮਗਰ ਰੂਪ ਵਿਚ। ਪਿਆਰ ਦੀ ਕੋਈ ਸੀਮਾ ਨਹੀਂ ਹੁੰਦੀ। ਜਿਸਦੀ ਸੀਮਾ ਹੈ ਉਹ ਤਾਂ ਮੋਹ ਹੈ। ਜੋ ਅਸੀਮ ਹੈ, ਉਹ ਪਿਆਰ ਹੈ। ਜੇ ਪਿਆਰ ਦੀ ਸੀਮਾ ਬਣ ਜਾਵੇ ਤਾਂ ਸਿਰਫ਼ ਪਰਿਵਾਰ ਤਕ ਰਹੇਗਾ, ਮਿੱਤਰਾਂ ਤਕ ਰਹੇਗਾ, ਸੋ ਉਹ ਮੋਹ ਹੈ। ਜਦੋਂ ਇਹ ਬੰਧਨ ਟੁੱਟਦੇ ਹਨ, ਇਹ ਦੀਵਾਰਾਂ ਟੁੱਟਦੀਆਂ ਹਨ, ਤਾਂ ਫਿਰ ਪ੍ਰੇਮ ਵਿਚ ਬਦਲਦਾ ਹੈ। ਪ੍ਰੇਮ ਤਾਂ ਸਮਗਰ ਹੈ ਕਿਉਂਕਿ ਪਰਮਾਤਮਾ ਸਮਗਰ ਰੂਪ ਵਿਚ ਵਿਆਪਕ ਹੈ। ਇਸ ਵਾਸਤੇ ਪਿਆਰ ਦੀ ਕੋਈ ਸੀਮਾ ਨਹੀਂ ਹੁੰਦੀ। ਜਿਸਨੂੰ ਅਸੀਂ ਪਿਆਰ ਸਮਝੀ ਬੈਠੇ ਹਾਂ ਜਾਂ ਕਹਿੰਦੇ ਹਾਂ, ਇਹ ਸਿਰਫ਼ ਮੋਹ ਹੈ। ਮੋਹ ਦੇ ਸੰਬੰਧ ਤਾਂ ਦੇਣ ਲੈਣ ਦੇ ਹੁੰਦੇ ਹਨ। ਦੇਣ ਦੇ ਨਾਲ ਲੈਣਾ ਨਾ ਹੋਵੇ ਜਾਂ ਲੈਣੇ ਨਾਲ ਦੇਣਾ ਨਾ ਹੋਵੇ ਤਾਂ ਸੰਬੰਧ ਟੁੱਟ ਜਾਂਦੇ ਹਨ। ਪ੍ਰੇਮ ਵਿਚ ਕੇਵਲ ਦੇਣਾ ਹੀ ਦੇਣਾ ਹੈ। ਪ੍ਰੇਮ ਵਿਚ ਕੇਵਲ ਕੁਰਬਾਨੀ ਹੈ। ਪ੍ਰੇਮ ਵਿਚ ਮਨੁੱਖ ਨਿਛਾਵਰ ਹੋ ਜਾਂਦਾ ਹੈ, ਕੁਰਬਾਨ ਹੋ ਜਾਂਦਾ ਹੈ। ਪਰਮਾਤਮਾ ਪ੍ਰੇਮ ਰੂਪ ਹੈ, ਉਹ ਸਿਰਫ਼ ਦੇਣਾ ਹੀ ਜਾਣਦਾ ਹੈ:

**ਵਡਾ ਦਾਤਾ ਤਿਲੁ ਨ ਤਮਾਇ ॥**

ਪਹਾੜ ਜਿਤਨੀ ਸੌਗਾਤ ਦੇ ਕੇ ਬਦਲੇ ਦੇ ਵਿਚ ਉਸਦੀ ਇਕ ਤਿਲ ਜਿਤਨੀ ਵੀ ਮੰਗ ਨਹੀਂ ਹੁੰਦੀ। ਪਹਾੜ ਜਿਤਨਾ ਸਾਜ਼ੋ-ਸਾਮਾਨ ਦੇ ਕੇ ਉਸਦੀ ਰੰਚਕ ਮਾਤਰ ਜਿਤਾਣ ਦੀ ਵੀ ਕੋਸ਼ਿਸ਼ ਨਹੀਂ ਹੁੰਦੀ। ਪਰ ਇਸ ਦੇ ਉਲਟ ਮਨੁੱਖ ਤਿਲ ਜਿਤਨਾ ਦੇ ਕੇ ਪਹਾੜ ਜਿਤਨੀ ਗੱਲ ਕਰਦਾ ਹੈ ਅਤੇ ਪਰਮਾਤਮਾ ਪਹਾੜ ਜਿਤਨਾ ਦੇ ਕੇ ਤਿਲ ਜਿਤਨੀ ਵੀ ਗੱਲ ਨਹੀਂ ਕਰਦਾ, ਕਿਉਂਕਿ ਉਹ ਪ੍ਰੇਮ ਰੂਪ ਵਿਚ ਵਿਆਪਕ ਹੈ। ਪਿਆਰ ਦੇਣਾ ਜਾਣਦਾ ਹੈ, ਮੋਹ ਲੈਣਾ ਜਾਣਦਾ ਹੈ। ਮੋਹ ਵਿਚ ਗੁਸੀ ਹੋਈ ਮਾਂ ਕਹਿ ਦੇਂਦੀ ਹੈ, "ਬੱਚੇ ਨੂੰ ਬੜਾ ਸੁੱਖ ਦਿੱਤਾ ਸੀ ਪਰ ਬੱਚੇ ਨੇ ਸਾਨੂੰ ਰਤਾ ਵੀ ਸੁੱਖ ਨਹੀਂ ਦਿੱਤਾ।" ਮੋਹ ਵਿਚ ਗੁਸਿਆ ਹੋਇਆ ਪਤੀ ਕਹਿ ਦਿੰਦਾ ਹੈ, "ਮੈਂ ਤਾਂ ਪਤਨੀ ਨੂੰ ਬਹੁਤ ਸੁੱਖ ਦਿੱਤਾ ਹੈ, ਪਰ ਇਸਨੇ ਮੇਰੇ ਸੁੱਖ ਵੱਲ ਜ਼ਰਾ ਵੀ ਧਿਆਨ ਨਹੀਂ ਦਿੱਤਾ।" ਮੈਂ ਤਾਂ ਮਿੱਤਰਾਂ ਨੂੰ ਬਹੁਤ ਸੁੱਖ ਦਿੱਤਾ ਪਰ ਮਿੱਤਰਾਂ ਨੇ ਮੇਰੀ ਕਦਰ ਨਹੀਂ ਕੀਤੀ। ਸੋ ਸੁੱਖ ਦੇਣਾ ਹੈ ਤਾਂ ਸੁੱਖ ਲੈਣਾ ਵੀ ਹੈ। ਦੇਣ-ਲੈਣ ਦਾ ਸੰਬੰਧ ਤਾਂ ਮੋਹ ਦਾ ਸੰਬੰਧ ਹੈ। ਇਹ ਸਭ ਮੋਹ ਹੈ, ਪ੍ਰੇਮ ਦੀ ਨਾ ਕੋਈ ਸੀਮਾ ਹੁੰਦੀ ਹੈ ਤੇ ਨਾ ਹੀ ਕੋਈ ਸ਼ਰਤ। ਪ੍ਰੇਮ ਤਾਂ ਨਿਛਾਵਰ ਹੋਣਾ ਹੈ, ਕੁਰਬਾਨ ਹੋਣਾ ਹੈ। ਦੇਣ ਦੀ ਵੀ ਇਕ ਕਲਾ ਹੈ ਜੋ ਕੇਵਲ ਪਰਮਾਤਮਾ ਕੋਲ ਹੈ ਜਾਂ ਉਹਨਾਂ ਕੋਲ ਹੈ ਜੋ ਪਰਮਾਤਮਾ ਨਾਲ ਜੁੜ ਜਾਂਦੇ ਹਨ।

ਇਸ ਦੇਸ਼ ਲਈ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਚਾਰ ਲਾਲ ਨਿਛਾਵਰ ਕਰ ਦਿੱਤੇ, ਆਪਣਾ ਪਿਤਾ ਕੁਰਬਾਨ ਕਰ ਦਿੱਤਾ, ਆਪ ਦਰ ਦਰ ਦੀਆਂ ਠੋਕਰਾਂ ਖਾਧੀਆਂ, ਪਰ ਬਦਲੇ ਵਿਚ ਦੇਸ਼ ਵਾਸੀਆਂ ਤੋਂ ਕੁਛ ਵੀ ਨਹੀਂ ਮੰਗਿਆ। ਗੁਰੂ ਨਾਨਕ ਨੇ ਨੌਂ ਖੰਡ ਤੇ ਪ੍ਰਿਥਵੀ ਦਾ ਭ੍ਰਮਣ

ਕੀਤਾ ਅਤੇ ਰੋਗੀਆਂ ਦੀ ਤਲਾਸ਼ ਕਰਦੇ ਰਹੇ। ਕੋਈ ਰੋਗੀ ਕਿੱਥੇ ਬੈਠਾ ਹੈ ? ਉਨ੍ਹਾਂ ਨੂੰ ਹਮੇਸ਼ਾ ਹੀ ਉਸਦੀ ਤਲਾਸ਼ ਰਹਿੰਦੀ। ਉਹ ਸੱਜਣ ਠੱਗ, ਉਹ ਵਲੀ ਕੰਧਾਰੀ ਪਹਾੜ ਦੀ ਟੀਸੀ 'ਤੇ ਬੈਠਾ ਇਕ ਮਹਾਨ ਰੋਗੀ; ਸੁਮੇਰ ਪਰਬਤ 'ਤੇ ਬੈਠੇ ਹੰਕਾਰ ਵਿਚ ਗ੍ਰਸੇ ਹੋਏ ਜੋਗੀ, ਰਿਧੀਆਂ ਸਿਧੀਆਂ ਵਿਚ ਫਸੇ ਹੋਏ। ਮੱਕੇ ਵਿਚ ਬਧੂ, ਗੁਰੂ ਨਾਨਕ ਇਕ ਐਸਾ ਵੈਦ ਸੀ, ਜੋ ਬਿਨਾਂ ਸੱਦਿਆਂ ਅਤੇ ਬਿਨਾਂ ਫ਼ੀਸ ਦੇ ਹੀ ਰੋਗੀਆਂ ਕੋਲ ਪਹੁੰਚ ਜਾਂਦਾ ਸੀ। ਇਹ ਮਾਨਵਤਾ ਨੂੰ ਪ੍ਰੇਮ ਦੀ ਬਹੁਤ ਵੱਡੀ ਸੌਗਾਤ ਹੈ। ਕਿਉਂਕਿ ਉਹ ਪ੍ਰੇਮ ਦੇਣਾ ਹੀ ਜਾਣਦਾ ਹੈ। ਸੱਜਣ ਠੱਗ ਨੂੰ ਇਤਨੀ ਵੱਡੀ ਸੌਗਾਤ ਦੇ ਕੇ, ਗੁਰੂ ਨਾਨਕ ਨੇ ਬਦਲੇ ਵਿਚ ਕੁਛ ਮੰਗਿਆ ਹੀ ਨਹੀਂ। ਸੱਜਣ ਨੂੰ ਸੱਜਣਤਾਈ ਦੇ ਦਿੱਤੀ। ਹਾਂ, ਗੁਰੂ ਨਾਨਕ ਨੇ ਉਸ ਦਾ ਠੱਗੀਪੁਣਾ ਜ਼ਰੂਰ ਲੈ ਲਿਆ, ਉਸਦੇ ਮਨ ਦੀ ਕਠੋਰਤਾ ਲੈ ਲਈ, ਪਰ ਦਇਆ ਦੇ ਦਿੱਤੀ। ਮੱਕੇ ਦੇ ਹਾਜੀਆਂ ਕੋਲੋਂ ਅਗਿਆਨਤਾ ਲੈ ਲਈ, ਪਰ ਗਿਆਨ ਦੇ ਦਿੱਤਾ। ਸੁਮੇਰ ਪਰਬਤ 'ਤੇ ਬੈਠੇ ਜੋਗੀਆਂ ਕੋਲੋਂ ਹੰਕਾਰ ਲੈ ਲਿਆ ਤੇ ਬਦਲੇ ਵਿਚ ਨਿਮਰਤਾ ਦੇ ਦਿੱਤੀ; ਹਲੀਮੀ ਦੇ ਦਿੱਤੀ। ਜਿਵੇਂ ਮਾਂ ਖ਼ੁਦ ਗਿੱਲੇ 'ਤੇ ਸੌਂ ਜਾਂਦੀ ਹੈ ਤਾਂ ਕਿ ਬੱਚਾ ਸੁੱਕੇ ਵਿਚ ਸੌਂਵੇ। ਉਹਦਾ ਮਲਮੂਤਰ ਸਾਫ਼ ਕਰ ਕੇ ਕਈ ਦਫ਼ਾ ਆਪ ਅਪਵਿੱਤਰ ਹੋ ਜਾਂਦੀ ਹੈ ਕਿ ਬੱਚਾ ਸਾਫ਼ ਰਹੇ। ਚਿੱਕੜ ਵਿਚ ਡਿੱਗੇ ਹੋਏ ਮਨੁੱਖ ਨੂੰ ਕੱਢਣ ਲਈ ਚਿੱਕੜ ਵਿਚ ਉਤਰਨਾ ਪੈਂਦਾ ਹੈ। ਚਿੱਕੜ ਨਾਲ ਲਿਬੜਨਾ ਪੈਂਦਾ ਹੈ, ਦਾਗ਼ ਲੱਗ ਜਾਂਦੇ ਹਨ। ਕਿਸੇ ਜਲਦੇ ਬਲਦੇ ਮਕਾਨ ਵਿਚੋਂ, ਕਿਸੇ ਨੂੰ ਕੱਢਣਾ ਹੋਵੇ ਤਾਂ ਸੇਕ ਤਾਂ ਲੱਗੇਗਾ ਹੀ। ਪਰ ਜਿਹੜਾ ਸੇਕ ਲੱਗਣ ਤੋਂ ਡਰਦਾ ਹੋਵੇ, ਉਹ ਕਿਸੇ ਲਈ ਕੀ ਕੁਰਬਾਨੀ ਕਰੇਗਾ ? ਕਿਸੇ ਨੂੰ ਬਲਦੀ ਹੋਈ ਅੱਗ ਵਿਚੋਂ ਕੱਢਣਾ ਹੈ ਤਾਂ ਬੜਾ ਔਖਾ।

ਸੋ ਪ੍ਰੇਮ ਕੁਰਬਾਨੀ ਹੈ, ਪ੍ਰੇਮ ਨਿਛਾਵਰ ਹੋਣਾ ਹੈ। ਪਰਮਾਤਮਾ ਦੀ ਬੋਲੀ ਹੈ—ਪ੍ਰੇਮ ਅਤੇ ਪ੍ਰੇਮ ਦੇ ਵਸ ਉਹ ਜਗਤ ਨੂੰ ਸਿਰਫ਼ ਦੇਣਾ ਹੀ ਜਾਣਦਾ ਹੈ। ਸਾਨੂੰ ਜੀਵਨ ਦਿੱਤਾ, ਇੰਦਰੇ ਦਿੱਤੇ, ਪਵਨ ਦਿੱਤੀ, ਸੂਰਜ, ਚੰਦ, ਤਾਰੇ ਦਿੱਤੇ। ਸਾਡੇ ਘਰ ਵਿਚ ਬਿਜਲੀ ਜਲਦੀ ਹੈ। ਮਹੀਨੇ ਬਾਅਦ ਬਿੱਲ ਦੇਣਾ ਪੈਂਦਾ ਹੈ। ਸਦੀਆਂ ਤੋਂ ਸੂਰਜ ਰੌਸ਼ਨੀ ਦੇ ਰਿਹਾ ਹੈ। ਅਸੀਂ ਕੋਈ ਬਿੱਲ ਨਹੀਂ ਦਿੰਦੇ। ਇਸਦਾ ਕੋਈ ਮੁਆਵਜ਼ਾ ਨਹੀਂ ਦਿੰਦੇ, ਸਭ ਕੁਝ ਦਾਨ ਵਿਚ ਮਿਲ ਰਿਹਾ ਹੈ ਕਿਉਂਕਿ ਇਹ ਸਭ ਕੁਝ ਦੇਣ ਵਾਲਾ ਪ੍ਰੇਮੀ ਹੈ। ਪਰਮਾਤਮਾ ਪਿਆਰ ਰੂਪ ਹੋ ਕੇ ਛਾਇਆ ਹੋਇਆ ਹੈ। ਉਹ ਦੇਣਾ ਹੀ ਜਾਣਦਾ ਹੈ, ਲੁਟਾਣਾ ਵੀ ਜਾਣਦਾ ਹੈ। ਸੋ ਸਤਿਗੁਰੂ ਕਹਿੰਦੇ ਹਨ—"ਭਾਖਿਆ ਭਾਉ ਅਪਾਰੁ"—ਭਾਵ ਪਰਮਾਤਮਾ ਦੀ ਬੋਲੀ ਪ੍ਰੇਮ ਹੈ। ਲੇਕਿਨ ਜਿਸ ਜਿਸ ਢੰਗ ਨਾਲ ਜਗਤ ਸੰਬੰਧ ਜੋੜਦਾ ਹੈ, ਸਤਿਗੁਰੂ ਉਸਦਾ ਇੰਜ ਜ਼ਿਕਰ ਕਰਦੇ ਹਨ:

**ਆਖਹਿ ਮੰਗਹਿ ਦੇਹਿ ਦੇਹਿ ਦਾਤਿ ਕਰੇ ਦਾਤਾਰੁ ॥**

ਉਹ ਦਾਤਾਰ ਹੈ। ਉਸ ਨਾਲ ਕਈ ਤਾਂ ਸੰਬੰਧ ਜੋੜਦੇ ਹਨ, ਉਸ ਦੀਆਂ ਦਾਤਾਂ ਕਰਕੇ। ਜਗਤ ਦੇ ਜੀਵ ਬੋਲਦੇ ਹਨ ? "ਆਖਹਿ ਮੰਗਹਿ"—ਉਨ੍ਹਾਂ ਦੇ ਆਖਣ ਵਿਚ ਮੰਗ ਹੈ। ਉਹਨਾਂ ਦੇ ਬੋਲਣ ਵਿਚ ਸਿਫ਼ਤਿ-ਸਾਲਾਹ ਨਹੀਂ। ਉਹਨਾਂ ਦੇ ਆਖਣ ਵਿਚ ਪ੍ਰੇਮ ਨਹੀਂ। ਉਹਨਾਂ ਦੇ ਆਖਣ ਵਿਚ ਭਗਤੀ ਨਹੀਂ, ਉਹਨਾਂ ਦੇ ਬੋਲਾਂ ਵਿਚ ਸਿਰਫ਼ ਮੰਗ ਹੀ ਹੈ। ਤੇ ਜਿੱਥੇ ਆਖਣ ਵਿਚ ਮੰਗ ਆ ਜਾਏ, ਜਿੱਥੇ ਬੋਲਾਂ ਵਿਚ ਮੰਗ ਆ ਜਾਏ, ਉਥੋਂ ਇਆਣਪ ਸ਼ੁਰੂ ਹੋ ਜਾਂਦੀ ਹੈ। ਸਿਆਣਪ ਨਹੀਂ।

"ਮਮਾ ਮਾਗਨਹਾਰ ਇਆਨਾ ॥ ਦੇਨਹਾਰ ਦੇ ਰਹਿਓ ਸੁਜਾਨਾ ॥" ਪਰਮਾਤਮਾ ਨੂੰ ਮੰਨਣਾ ਹੋਰ ਗੱਲ ਹੈ। ਪਰਮਾਤਮਾ ਕੋਲੋਂ ਮੰਗਣਾ ਹੋਰ ਗੱਲ ਹੈ। ਮੰਗ ਪੂਰੀ ਹੋ ਜਾਵੇ ਸੰਬੰਧ ਟੁੱਟ ਜਾਂਦੇ ਹਨ। ਮੰਗ ਪੂਰੀ ਨਾ ਹੋਵੇ, ਤਾਂ ਸੰਬੰਧ ਨਹੀਂ ਰਹਿੰਦੇ। ਉਂਝ ਵੀ ਨਹੀਂ ਰਹਿੰਦਾ, ਟੁੱਟ ਜਾਂਦੇ ਹਨ। ਜੇ ਮੰਗ ਕਰਕੇ ਹੀ ਪਰਮਾਤਮਾ ਨਾਲ ਸੰਬੰਧ ਜੋੜਿਐ, ਤਾਂ ਪਰਮਾਤਮਾ ਵੱਡਾ ਨਹੀਂ, ਮੰਗ ਹੀ ਵੱਡੀ ਹੈ। ਦਾਤਾ ਵੱਡਾ ਨਹੀਂ, ਦਾਤ ਵੱਡੀ ਹੈ, ਕਿਉਂਕਿ ਦਾਤ ਕਰਕੇ ਹੀ ਉਸ ਨਾਲ ਸੰਬੰਧ ਜੋੜਿਐ। ਦਾਤ ਮਿਲ ਜਾਂਦੀ ਹੈ, ਸੰਬੰਧ ਟੁੱਟ ਜਾਂਦੇ ਹਨ। ਦਾਤ ਨਾ ਮਿਲੀ ਤਾਂ ਵੀ ਸੰਬੰਧ ਟੁੱਟ ਜਾਂਦੇ ਹਨ:

**ਵਲੀ ਨਿਆਮਤਿ ਬਿਰਾਦਰਾ ਦਰਬਾਰ ਮਿਲਕ ਖਾਨਾਇ ॥** *(ਪੰਨਾ 723)*

ਸਾਹਿਬ ਕਹਿੰਦੇ ਹਨ—ਇਸ ਪਰੀਪੂਰਨ ਪਰਮਾਤਮਾ ਨੇ ਧਨ, ਸੰਪਤੀ, ਬਿਰਾਦਰ, ਮਾਨ, ਮਾਂ-ਬਾਪ, ਪੁੱਤਰ ਇਤਿਆਦਿਕ ਦਿੱਤੇ, ਪਰ ਬੰਦਾ ਐਸਾ ਹੈ ਕਿ:

**ਦਾਤਿ ਪਿਆਰੀ ਵਿਸਰਿਆ ਦਾਤਾਰਾ ॥ ਜਾਣੈ ਨਾਹੀ ਮਰਣੁ ਵਿਚਾਰਾ ॥** *(ਪੰਨਾ 676)*

ਦਾਤ ਨਾਲ ਹੀ ਪਿਆਰ ਪੈ ਗਿਆ। ਦਾਤਾ ਭੁੱਲ ਗਿਆ "ਆਖਹਿ ਮੰਗਹਿ"—ਤੂੰ ਸਾਨੂੰ ਐਹ ਦੇ ਤੇ ਔਹ ਦੇ। ਸਾਹਿਬ ਕਹਿੰਦੇ ਹਨ, "ਜਉ ਮਾਗਹਿ ਤਉ ਮਾਗਹਿ ਬੀਆ ॥ ਜਾ ਤੇ ਕੁਸਲ ਨ ਕਾਹੂ ਥੀਆ ॥" ਬੀਆ ਦਾ ਮਤਲਬ—ਪੁਰਾਣਾ, ਜੋ ਕਈ ਵਾਰੀ ਮੰਗਿਆ ਜਾ ਚੁੱਕਿਆ ਹੋਵੇ, ਜੋ ਜੀਵ ਸਦੀਆਂ ਤੋਂ ਮੰਗ ਰਹੇ ਹਨ। ਜੋ ਇਸਦੇ ਪਿਤਾ ਨੇ ਮੰਗਿਆ, ਜੋ ਉਸਦੇ ਦਾਦਾ ਨੇ ਮੰਗਿਆ, ਜੋ ਇਸਦੇ ਪੜਦਾਦਾ ਨੇ ਮੰਗਿਆ, ਪੀੜ੍ਹੀ ਦਰ ਪੀੜ੍ਹੀ ਜੋ ਮੰਗ ਚਲੀ ਆ ਰਹੀ ਹੈ। ਪੁਰਾਣੀ ਪੁਰਾਣੀ ਉਹੀ ਇਹ ਮੰਗ ਰਿਹਾ ਹੈ। ਧਨ ਦੇਹ, ਸੰਪਤਾ ਦੇਹ, ਜਸ ਦੇਹ, ਪੁੱਤਰ ਦੇਹ, ਔਲਾਦ ਦੇਹ, ਪ੍ਰਤਿਸ਼ਠਾ ਦੇਹ, ਕੋਈ ਅਹੁਦਾ ਦੇਹ। ਇਹ ਮੰਗ ਪੀੜ੍ਹੀ ਦਰ ਪੀੜ੍ਹੀ ਚਲੀ ਆ ਰਹੀ ਹੈ। ਇਹ ਮੰਗ ਪੁਰਾਣੀ ਹੈ। ਸਾਹਿਬ ਕਹਿੰਦੇ ਹਨ:

**ਜਉ ਮਾਗਹਿ ਤਉ ਮਾਗਹਿ ਬੀਆ ॥ ਜਾ ਤੇ ਕੁਸਲ ਨ ਕਾਹੂ ਥੀਆ ॥** *(ਪੰਨਾ 258)*

ਗੁਰੂ ਅਰਜਨ ਦੇਵ ਜੀ ਮਹਾਰਾਜ ਫ਼ੁਰਮਾਨ ਕਰਦੇ ਹਨ:

**ਵਿਣੁ ਤੁਧੁ ਹੋਰੁ ਜਿ ਮੰਗਣਾ ਸਿਰਿ ਦੁਖਾ ਕੈ ਦੁਖ ॥**
**ਦੇਹਿ ਨਾਮੁ ਸੰਤੋਖੀਆ ਉਤਰੈ ਮਨ ਕੀ ਭੁਖ ॥** *(ਪੰਨਾ 958)*

ਹੇ ਪ੍ਰਭੂ! ਜੇ ਦੇਣਾ ਹੈ ਤਾਂ ਆਪਣਾ ਨਾਮ ਦੇਹ। ਬਹੁਤ ਵੱਡੀ ਸਿਆਣਪ ਹੈ। ਨਾਮ ਆ ਗਿਆ, ਜਗਤ ਦੇ ਸਾਰੇ ਸੁਖ ਆਪਣੇ ਆਪ ਆ ਗਏ। ਨਾਮ ਆ ਗਿਆ, ਜਗਤ ਦਾ ਖੇੜਾ, ਖ਼ੁਸ਼ੀਆਂ ਆਪਣੇ ਆਪ ਆ ਗਈਆਂ। ਇਸ ਵਾਸਤੇ ਕਹਿੰਦੇ ਹਨ—ਧਾਰਮਿਕ ਬੰਦਾ ਬਹੁਤ ਸਿਆਣਾ ਹੈ, ਬਹੁਤ ਸਿਆਣਾ। ਸੰਸਾਰੀ ਤਾਂ ਮੂੜ੍ਹ ਹਨ। "ਸੰਤਹੁ ਮਾਖਨੁ ਖਾਇਆ ਛਾਛਿ ਪੀਐ ਸੰਸਾਰੁ ॥" ਭਗਤ ਕਬੀਰ ਕਹਿੰਦੇ ਹਨ—ਮੱਖਣ ਤਾਂ ਸੰਤ ਜਨ ਛਕਦੇ ਹਨ, ਬਾਕੀ ਜਗਤ ਤਾਂ ਲੱਸੀ ਪੀਂਦਾ ਹੈ। ਜਗਤ ਤਾਂ ਪਦਾਰਥਾਂ ਦੇ ਰਸ ਵਿਚ ਜਿਊਂਦਾ ਹੈ, ਨਾਮ ਦਾ ਰਸ ਤਾਂ ਸੰਤ ਮਾਣਦੇ ਹਨ। ਇਹ ਬਹੁਤ ਸਿਆਣੇ ਹੁੰਦੇ ਹਨ, ਬਹੁਤ ਮਹਾਨ ਹੁੰਦੇ ਹਨ:

**ਆਖਹਿ ਮੰਗਹਿ ਦੇਹਿ ਦੇਹਿ ਦਾਤਿ ਕਰੇ ਦਾਤਾਰੁ ॥**

ਸਤਿਗੁਰੂ ਬੜੀ ਕੀਮਤੀ ਗੱਲ ਕਹਿ ਰਹੇ ਹਨ। ਇਹ ਜੋ ਵਾਸ਼ਨਾ ਵਸ ਹੋ ਕੇ, ਕਾਮਨਾ ਵਸ ਹੋ ਕੇ ਜੀਅ ਪ੍ਰਾਰਥਨਾ ਕਰਦੇ ਹਨ, ਆਖਦੇ ਹਨ, ਮੰਗਦੇ ਹਨ, ਤਾਂ ਕੀ ਇਨ੍ਹਾਂ ਦੀਆਂ ਮੰਗਾਂ ਪੂਰੀਆਂ ਹੋ ਜਾਂਦੀਆਂ ਹਨ ? ਸਾਹਿਬ ਕਹਿੰਦੇ ਹਨ—"ਦਾਤਿ ਕਰੇ ਦਾਤਾਰੁ"—ਦਾਤਾਂ ਤਾਂ ਲਾਜ਼ਮੀ ਦੇਂਦਾ ਹੈ। ਕਈ ਦਫ਼ਾ ਮੰਗਾਂ ਬਹੁਤ ਜ਼ਿਆਦੀਆਂ ਹੁੰਦੀਆਂ ਹਨ। ਪਰ ਜੀਵਨ ਦੀ ਝੋਲੀ ਛੋਟੀ ਹੁੰਦੀ ਹੈ। ਸੋ ਮੰਗ ਦੀ ਪੂਰਤੀ ਵਾਸਤੇ ਫਿਰ ਅਗਲਾ ਜਨਮ ਚਾਹੀਦਾ ਹੈ, ਅਗਲਾ ਜਨਮ ਚਾਹੀਦਾ ਹੈ ਤੇ ਹੋਰ ਜਨਮ ਚਾਹੀਦਾ ਹੈ। ਮੰਗਾਂ ਤਾਂ ਰੋਜ਼ ਵਧਦੀਆਂ ਜਾ ਰਹੀਆਂ ਹਨ ਪਰ ਜੀਵਨ ਰੋਜ਼ ਛੋਟਾ ਹੁੰਦਾ ਜਾ ਰਿਹਾ ਹੈ। ਜੀਵਨ ਦੀ ਝੋਲੀ ਰੋਜ਼ ਛੋਟੀ ਹੁੰਦੀ ਜਾ ਰਹੀ ਹੈ। ਮੰਗ ਦੀ ਪੂਰਤੀ ਵਾਸਤੇ ਝੋਲੀ ਵੱਡੀ ਕਰਨੀ ਬੜੀ ਲਾਜ਼ਮੀ ਹੈ। ਫਿਰ ਹੋਰ ਜਨਮ ਹੋ ਜਾਂਦਾ ਹੈ। ਸੋ ਜੀਵਨ ਦੀ ਝੋਲੀ ਫਿਰ ਇਸ ਤਰੀਕੇ ਨਾਲ ਵੱਡੀ ਹੁੰਦੀ ਰਹਿੰਦੀ ਹੈ ਕਿ ਪਿਛਲੇ ਜਨਮ ਦੀ ਕਿਸੇ ਮੰਗ ਨੇ ਸਾਨੂੰ ਹੁਣ ਜਨਮ ਦਿੱਤਾ ਹੈ ਤੇ ਇਸ ਜਨਮ ਦੀਆਂ ਖ਼ਾਹਿਸ਼ਾਂ ਨੇ ਸਾਨੂੰ ਅੱਗੇ ਜਨਮ ਦੇਣਾ ਹੈ। ਸਤਿਗੁਰੂ ਕਹਿੰਦੇ ਹਨ—ਵਾਸ਼ਨਾ ਬਧਾ ਆਵੇ ਜਾਵੇ। ਜਦੋਂ ਤਕ ਖ਼ਾਹਿਸ਼ਾਂ ਦੀ ਡੋਰੀ ਨਹੀਂ ਟੁੱਟਦੀ, ਉਦੋਂ ਤਕ ਜਨਮ ਤੇ ਮਰਨ ਵੀ ਨਹੀਂ ਟੁੱਟਦੇ। ਜੋ ਕੁਝ ਅਸੀਂ ਦਿਲੋਂ ਅਤੇ ਬੜੀ ਤੜਪ ਨਾਲ ਮੰਗੀ ਜਾ ਰਹੇ ਹਾਂ ਉਸ ਮੰਗ ਨੇ ਜ਼ਰੂਰ ਪੂਰਨ ਹੋਣਾ ਹੈ। ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਇਹ ਵਿਚਾਰ ਹੈ ਕਿ ਐਸਾ ਭੁੱਲ ਕੇ ਵੀ ਨਾ ਸੋਚਣਾ ਕਿ ਜੋ ਅਸੀਂ ਮੰਗਦੇ ਹਾਂ ਨਹੀਂ ਮਿਲੇਗਾ। ਮਿਲੇਗਾ, ਜ਼ਰੂਰ ਮਿਲੇਗਾ। ਪਰ ਐਸਾ ਹੋ ਸਕਦਾ ਹੈ ਕਿ ਜੀਵਨ ਛੋਟਾ ਹੋਵੇ ਅਤੇ ਮੰਗ ਬਹੁਤ ਵੱਡੀ। ਅਸੀਂ ਇਹ ਰੋਜ਼ ਦੇਖਦੇ ਹਾਂ ਕਿ ਹਰ ਰੋਜ਼ ਜੋ ਨਵਾਂ ਸੂਰਜ ਚੜ੍ਹਦਾ ਹੈ, ਜਿਥੇ ਅਨੇਕਾਂ ਹੀ ਨਵੀਆਂ ਮੰਗਾਂ ਨੂੰ ਜਨਮ ਦਿੰਦਾ ਹੈ, ਉੱਥੇ ਜੀਵਨ ਦੀ ਝੋਲੀ ਨੂੰ ਵੀ ਛੋਟਾ ਕਰੀ ਜਾ ਰਿਹਾ ਹੈ। ਝੋਲੀ ਛੋਟੀ ਹੁੰਦੀ ਜਾ ਰਹੀ ਹੈ ਤੇ ਮੰਗਾਂ ਵਧਦੀਆਂ ਜਾ ਰਹੀਆਂ ਨੇ। ਇਸ ਦੀ ਪੂਰਤੀ ਲਈ ਅਗਲਾ ਜਨਮ ਲਾਜ਼ਮੀ ਹੈ। ਸੋ ਸਾਹਿਬ ਕਹਿੰਦੇ ਹਨ—ਉਹ ਜਿਹੜਾ ਦਾਤਾਰ ਹੈ ਉਹ ਤਾਂ ਦਾਤਾਂ ਦਿੰਦਾ ਹੈ ਲੇਕਿਨ ਉਨ੍ਹਾਂ ਦੀ ਪੂਰਤੀ ਦਾ ਫਲਸਰੂਪ ਇਹ ਹੁੰਦਾ ਹੈ :

**ਆਖਹਿ ਮੰਗਹਿ ਦੇਹਿ ਦੇਹਿ ਦਾਤਿ ਕਰੇ ਦਾਤਾਰੁ ॥**

ਪਰ ਹੁਣ ਏਥੇ ਇਹ ਆਖਣਾ ਪਵੇਗਾ ਕਿ ਮੁਕਤੀ ਦੁਆਰ ਕਿਵੇਂ ਪ੍ਰਾਪਤ ਹੋਵੇ ? ਕਿਉਂਕਿ—"ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ ॥" ਕਾਮਨਾ ਵਸ ਜੋ ਕਰਮ ਕੀਤੇ ਹਨ, ਮੰਗਾਂ ਨੂੰ ਮੁੱਖ ਰੱਖ ਕੇ ਜੋ ਕੁਝ ਕੀਤਾ ਹੈ, ਉਹਦੇ ਨਾਲ ਤਾਂ ਕੱਪੜਾ ਮਿਲੇਗਾ, ਭਾਵ, ਸਰੀਰ ਮਿਲੇਗਾ। "ਕਰਮੀ ਆਵੈ ਕਪੜਾ"—ਤੇ ਸਤਿਗੁਰ ਦੀ ਬਖ਼ਸ਼ਿਸ਼ ਨਾਲ ਮੋਖ ਦੁਆਰ ਮਿਲਦਾ ਹੈ। ਹੁਣ ਬਖ਼ਸ਼ਿਸ਼ ਕਿਵੇਂ ਹੋਵੇ ? ਤੇ ਮੋਕਸ਼ ਦੁਆਰ ਦੀ ਪ੍ਰਾਪਤੀ ਕਿਵੇਂ ਹੋਵੇ ? ਬਾਕੀ ਦੀਆਂ ਪੰਕਤੀਆਂ ਵਿਚ ਸਤਿਗੁਰੂ ਇਸ ਢੰਗ ਨਾਲ ਫ਼ੁਰਮਾਨ ਕਰਦੇ ਹਨ :

ਉਹ ਮਾਲਕ ਸੱਚਾ ਹੈ, ਉਹਦੀ ਮਲਕੀਅਤ ਸੱਚੀ ਹੈ ਅਤੇ ਉਸਦੀ ਹਸਤੀ ਵੀ ਸੱਚੀ ਹੈ। ਉਸਦੀ ਭਾਸ਼ਾ ਪ੍ਰੇਮ ਹੈ, ਅਪਾਰ ਪ੍ਰੇਮ।

**ਸਾਚਾ ਸਾਹਿਬੁ ਸਾਚੁ ਨਾਇ ਭਾਖਿਆ ਭਾਉ ਅਪਾਰੁ ॥**

ਅਗਰ ਪਿਆਰ ਕੇਵਲ ਪੁੱਤਰਾਂ 'ਤੇ ਹੀ ਰੁਕ ਗਿਐ ਤਾਂ ਮੋਹ ਹੈ। ਜੇ ਪਿਆਰ ਪਰਿਵਾਰ 'ਤੇ ਹੀ ਰੁਕ ਗਿਆ ਏ, ਤਾਂ ਮੋਹ ਹੈ, ਪਿਆਰ ਨਹੀਂ ਹੈ। ਪਿਆਰ ਸਿਰਫ਼ ਪਤਨੀ ਜਾਂ ਪਤੀ 'ਤੇ ਹੀ ਰੁਕ ਗਿਆ ਏ, ਤਾਂ ਮੋਹ ਹੈ। ਮੋਹ ਵਿਚ ਕੁਛ ਚਾਹਤ ਹੁੰਦੀ ਹੈ, ਕੁਛ ਮੰਗ ਹੁੰਦੀ ਹੈ। ਮੋਹ ਵਿਚ ਕੁਝ ਦੇਣਾ ਹੈ ਤੇ ਕੁਝ ਲੈਣਾ ਹੈ। ਪਿਆਰ ਸਿਰਫ਼ ਦੇਣਾ ਹੀ ਦੇਣਾ ਹੈ। ਪਿਆਰ ਕੁਰਬਾਨੀ ਹੈ। ਪਿਆਰ ਵਿਚ ਮੰਗ ਦਾ ਜਨਮ ਉਸਨੂੰ ਮੋਹ ਬਣਾ ਦਿੰਦਾ ਹੈ। ਮੰਗ ਤੋਂ ਰਹਿਤ ਮੋਹ ਪਿਆਰ ਬਣ ਜਾਂਦਾ ਹੈ ਅਤੇ ਮੰਗ ਵਾਲਾ ਪਿਆਰ ਮੋਹ ਬਣ ਜਾਂਦਾ ਹੈ। ਉਸ ਪਰੀਪੂਰਨ ਪਰਮਾਤਮਾ ਦਾ ਪਿਆਰ ਅਪਾਰ ਹੈ। ਸੀਮਾ ਵਿਚ ਨਹੀਂ। ਉਸਦਾ ਪਿਆਰ ਤਾਂ ਸਾਰਿਆਂ ਨਾਲ ਹੈ ਅਤੇ ਉਹ ਪਿਆਰ ਰੂਪ ਹੋ ਕੇ ਹੀ ਵਿਆਪਕ ਹੈ:

**ਜੱਤ੍ਰ ਤੱਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ ॥੮੦॥** *(ਜਾਪੁ ਸਾਹਿਬ)*

ਗੁਰੂ ਨਾਨਕ ਦੇਵ ਜੀ ਮਹਾਰਾਜ ਇਸ ਪਉੜੀ ਵਿਚ ਫ਼ੁਰਮਾਨ ਕਰਦੇ ਹਨ ਕਿ ਉਹ ਮਾਲਕ ਸੱਚਾ ਹੈ, ਉਸਦੀ ਮਲਕੀਅਤ ਸੱਚੀ ਹੈ ਅਤੇ ਉਸਦੀ ਹਸਤੀ ਵੀ ਸੱਚੀ ਹੈ। ਉਸਦੀ ਵਡਿਆਈ ਮਹਾਨ ਹੈ ਅਤੇ ਉਸਦੀ ਭਾਸ਼ਾ ਹੈ—ਪਿਆਰ। ਧਰਮ ਅਤੇ ਈਸ਼ਵਰ ਨੂੰ ਅੱਜ ਤਕ ਭਾਸ਼ਾ ਦੇ ਨਾਲ ਵੀ ਜੋੜਿਆ ਗਿਆ ਹੈ। ਇਹ ਧਰਮ ਦੀ ਭਾਸ਼ਾ ਹੈ, ਇਹ ਪਰਮਾਤਮਾ ਦੀ ਭਾਸ਼ਾ ਹੈ, ਇਹ ਦੇਵ ਬਾਣੀ ਹੈ, ਇਹ ਖ਼ੁਦਾ ਦਾ ਕਲਾਮ ਹੈ। ਪਰ ਖ਼ੁਦਾ ਦੀ ਭਾਸ਼ਾ, ਪਰਮਾਤਮਾ ਦੀ ਜੋ ਬਾਣੀ ਹੈ ਉਹ ਤਾਂ ਕੇਵਲ ਪਿਆਰ ਹੈ। ਇਸ ਵਾਸਤੇ ਸਤਿਗੁਰੂ ਕਹਿੰਦੇ ਹਨ ਕਿ ਪਰਮਾਤਮਾ ਪਿਆਰ ਦੀ ਹੀ ਭਾਸ਼ਾ ਬੋਲਦਾ ਹੈ ਅਤੇ ਪਿਆਰ ਦੀ ਭਾਸ਼ਾ ਹੀ ਸਮਝਦਾ ਹੈ। ਪਰਮਾਤਮਾ ਨੂੰ ਸਮਝਣ ਵਾਸਤੇ ਪਿਆਰ ਨੂੰ ਸਮਝਣਾ ਪਵੇਗਾ। ਪਰਮਾਤਮਾ ਨਾਲ ਜੁੜਨ ਵਾਸਤੇ ਪਿਆਰ ਨੂੰ ਜਨਮ ਦੇਣਾ ਪਵੇਗਾ। ਸਾਹਿਬ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਫ਼ੁਰਮਾਨ ਹੈ—"ਸਾਚੁ ਕਹੋਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ ॥" ਪਰਮਾਤਮਾ ਦੀ ਪ੍ਰਾਪਤੀ ਉਹਨਾਂ ਨੂੰ ਹੋਈ ਜਿਨ੍ਹਾਂ ਦੇ ਅੰਦਰੋਂ ਪ੍ਰੇਮ ਦਾ ਜਨਮ ਹੋਇਆ। ਇਹ ਦੇਖਣ ਵਿਚ ਆਇਆ ਹੈ ਕਿ ਗਿਆਨ ਦੇ ਹੁੰਦਿਆਂ ਹੋਇਆਂ ਵੀ ਹਿਰਦਾ ਮੈਲੇ ਦਾ ਮੈਲਾ ਰਹਿੰਦਾ ਹੈ।

ਪਰਉਪਕਾਰ ਅਤੇ ਦਾਨ ਕਰਦਿਆਂ ਵੀ ਹਿਰਦਾ ਸਵੱਛ ਨਹੀਂ ਹੁੰਦਾ। ਦਾਨੀ ਅਕਸਰ ਹੰਕਾਰੀ ਦੇਖੇ ਗਏ ਹਨ। ਪੰਡਤ, ਗਿਆਨੀ ਅਕਸਰ ਹੰਕਾਰੀ ਦੇਖੇ ਗਏ ਹਨ। ਬਹੁਤ ਵੱਡੀ ਸੇਵਾ ਕਰਨ ਵਾਲੇ ਸਮਾਜ ਸੁਧਾਰਕ ਵੀ ਹਿਰਦੇ ਦੇ ਸ਼ੁਧ ਨਹੀਂ ਦੇਖੇ ਗਏ। ਪ੍ਰੇਮ ਤੋਂ ਬਿਨਾਂ ਹਿਰਦਾ ਸ਼ੁਧ ਨਹੀਂ ਹੁੰਦਾ। ਜਿਸ ਨਾਲ ਪ੍ਰੇਮ ਹੋਵੇ, ਉਸ ਨੂੰ ਧੋਖਾ ਦੇਣਾ, ਉਸ ਨਾਲ ਛਲ ਕਰਨਾ, ਉਸਨੂੰ ਚੋਟ ਪਹੁੰਚਾਉਣੀ ਬੜੀ ਔਖੀ ਗੱਲ ਹੈ। ਸੋ ਸਾਹਿਬ ਕਹਿੰਦੇ ਹਨ—ਗੁਣਾਂ ਦੇ ਵਿਚੋਂ ਮਹਾਨ ਗੁਣ ਹੈ—ਪ੍ਰੇਮ। ਪਰ ਇਹ ਐਸਾ ਗੁਣ ਹੈ ਜੋ ਸਿੱਖਿਆ ਨਹੀਂ ਜਾ ਸਕਦਾ ਤੇ ਨਾ ਹੀ ਸਿਖਾਇਆ ਜਾ ਸਕਦਾ ਹੈ। ਇਸਨੂੰ ਆਪਣੇ ਅੰਦਰੋਂ ਜਨਮ ਦੇਣਾ ਪੈਂਦਾ ਹੈ। ਇਸ ਵਾਸਤੇ ਸਾਹਿਬ ਕਹਿੰਦੇ ਹਨ—ਮੈਂ ਸੱਚ ਕਹਿਨਾ:

**ਸਾਚੁ ਕਹੋਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ ॥**

*(ਤ੍ਵਪ੍ਰਸਾਦਿ ਸਵੱਯੇ, ਪਾਤਸ਼ਾਹੀ 10)*

ਪਰਮਾਤਮਾ ਦੀ ਬੋਲੀ ਪ੍ਰੇਮ ਹੈ—"ਭਾਖਿਆ ਭਾਉ ਅਪਾਰੁ"—ਲੇਕਿਨ ਉਹ ਅਪਾਰ ਪਿਆਰ

ਰੱਖਣ ਵਾਲਾ ਪਰਮਾਤਮਾ ਜਿਸਦੀ ਮਲਕੀਅਤ ਸੱਚੀ ਹੈ ਤੇ ਜੋ ਸੱਚਾ ਮਾਲਕ ਹੈ, ਅਨੇਕ ਪ੍ਰਾਣੀ ਉਸ ਦੇ ਅੱਗੇ ਤਰ੍ਹਾਂ ਤਰ੍ਹਾਂ ਦੀਆਂ ਜੋਦੜੀਆਂ ਲੈ ਕੇ ਖੜੇ ਹਨ ਅਤੇ ਕੁਛ ਆਖ ਰਹੇ ਹਨ, "ਆਖਹਿ"— ਕੀ ਆਖਦੇ ਹਨ ? "ਮੰਗਹਿ"—ਮੰਗ ਹੈ ਉਹਨਾਂ ਦੀ। ਕਿਸੇ ਮੰਗ ਨੂੰ ਮੁੱਖ ਰੱਖ ਕੇ ਪਰਮਾਤਮਾ ਨਾਲ ਸੰਬੰਧ ਜੋੜ ਰਹੇ ਹਨ। ਉਹ ਮੰਗ ਦੀ ਇਹ ਹਕੀਕਤ ਹੈ ਕਿ ਮੰਗ ਪੂਰੀ ਹੋ ਜਾਏ, ਸੰਬੰਧ ਛੀਣ ਹੋ ਜਾਂਦੇ ਹਨ। ਜੇ ਮੰਗ ਪੂਰੀ ਨਾ ਹੋਵੇ ਤਾਂ ਵੀ ਸੰਬੰਧ ਟੁੱਟ ਜਾਂਦੇ ਹਨ। ਸੋ ਮੰਗਦੇ ਹਨ ਕਿ ਇਹ ਦੇਹ ਤੇ ਔਹ ਦੇਹ। ਸਤਿਗੁਰੂ ਜੀ ਨੇ ਸ਼ਬਦ "ਦੇਹਿ ਦੇਹਿ" ਦੋ ਦਫ਼ਾ ਫ਼ੁਰਮਾਇਆ ਹੈ, ਮਹਿਜ਼ ਇਸ ਵਾਸਤੇ ਕਿ ਇਕ ਮੰਗ ਪੂਰੀ ਹੋਈ ਕਿ ਦੂਸਰੀ ਮੰਗ ਦਾ ਜਨਮ ਹੋ ਗਿਆ। ਦੂਸਰੀ ਮੰਗ ਪੂਰੀ ਹੋਈ, ਤੀਸਰੀ ਮੰਗ ਦਾ ਜਨਮ ਹੋ ਗਿਆ। ਇਸ ਤਰ੍ਹਾਂ ਮੰਗਾਂ ਵਧਦੀਆਂ ਜਾ ਰਹੀਆਂ ਹਨ। ਅਤੇ ਮੰਗਾਂ ਦੀ ਪੂਰਤੀ ਹੋ ਸਕੇ, ਜੀਵਨ ਛੋਟਾ ਹੁੰਦਾ ਜਾ ਰਿਹਾ ਹੈ, ਜ਼ਿੰਦਗੀ ਛੋਟੀ ਹੁੰਦੀ ਜਾ ਰਹੀ ਹੈ। ਫਿਰ ਮੰਗ ਤੇ ਜੀਵਨਕਾਲ ਦਾ ਤਾਲਮੇਲ ਬਿਠਾਉਣਾ ਬਹੁਤ ਔਖਾ ਹੋ ਜਾਂਦਾ ਹੈ। ਮੰਗਾਂ ਦੀ ਪੰਡ ਵਧਦੀ ਜਾਂਦੀ ਹੈ ਅਤੇ ਜੀਵਨ ਛੀਣ ਹੁੰਦਾ ਜਾਂਦਾ ਹੈ। ਜ਼ਿੰਦਗੀ ਕਮਜ਼ੋਰ ਹੁੰਦੀ ਜਾਂਦੀ ਹੈ। ਉਹਨਾਂ ਸਾਰੀਆਂ ਮੰਗਾਂ ਦੀ ਪੂਰਤੀ ਵਾਸਤੇ ਫਿਰ ਹੋਰ ਜੀਵਨ ਚਾਹੀਦੈ, ਤੇ ਫਿਰ ਹੋਰ ਜੀਵਨ ਚਾਹੀਦਾ ਹੈ। ਸਾਹਿਬ ਫ਼ੁਰਮਾਂਦੇ ਹਨ—ਜਦੋਂ ਕੋਈ ਮੰਗਦਾ ਹੈ ਤਾਂ "ਦਾਤਿ ਕਰੇ ਦਾਤਾਰੁ"—ਮੰਗ ਲਾਜ਼ਮੀ ਪੂਰੀ ਹੋਵੇਗੀ। ਪ੍ਰਭੂ ਨਿਰਾਸ਼ ਨਹੀਂ ਕਰਦਾ, ਹਰ ਮੰਗ ਲਾਜ਼ਮੀ ਪੂਰੀ ਕਰਦਾ ਹੈ। ਲੇਕਿਨ ਸਾਡੀਆਂ ਮੰਗਾਂ ਤਾਂ ਬਹੁਤ ਹਨ। ਪਰ ਸਾਰੀਆਂ ਮੰਗਾਂ ਦੀ ਪੂਰਤੀ ਲਈ ਜੀਵਨ ਛੋਟਾ ਹੈ। ਫਿਰ ਅਗਲਾ ਜੀਵਨ ਮੰਗਾਂ ਦੀ ਪੂਰਤੀ ਦੇ ਸਿਲਸਿਲੇ 'ਤੇ ਚੱਲ ਪੈਂਦਾ ਹੈ। ਲੇਕਿਨ ਅਗਲੇ ਜੀਵਨ ਵਿਚ ਹੋਰ ਨਵੀਆਂ ਮੰਗਾਂ ਦਾ ਜਨਮ ਹੋ ਜਾਂਦਾ ਹੈ। ਇਸ ਲਈ ਮੰਗਾਂ ਹੀ ਜਨਮ ਤੇ ਮਰਨ ਦਾ ਕਾਰਨ ਬਣਦੀਆਂ ਰਹਿੰਦੀਆਂ ਹਨ। ਸਤਿਗੁਰੂ ਇਥੇ ਭਰੋਸਾ ਦਿਵਾਉਂਦੇ ਹਨ ਕਿ ਉਹ ਅਕਾਲ ਪੁਰਖ ਦਾਤਾ ਲਾਜ਼ਮੀ ਦਿੰਦਾ ਹੈ। ਦਾਤਾ ਉਸ ਨੂੰ ਕਹਿੰਦੇ ਹਨ ਜੋ ਆਪ ਕੁਛ ਵੀ ਨਾ ਮੰਗੇ। ਦੇਣ ਨਾਲ ਅਗਰ ਕੁਛ ਮੰਗ ਵੀ ਹੈ, ਕੁਛ ਲੈਣ ਦੀ ਆਸ ਹੈ, ਤਾਂ ਉਹ ਵਪਾਰ ਹੈ। ਵਪਾਰ ਦੀ ਦੁਨੀਆ ਵਿਚ ਜੇ ਦੇਣਾ ਹੈ ਤਾਂ ਲੈਣਾ ਵੀ ਹੈ। ਇਕ ਸ਼ੂਮ ਦੀ ਦੁਨੀਆ ਹੈ, ਲੈਣਾ ਹੀ ਹੈ ਪਰ ਦੇਣਾ ਕੁਛ ਨਹੀਂ। ਵਪਾਰ ਦੀ ਦੁਨੀਆ ਵਿਚ ਦੇਣਾ ਅਤੇ ਲੈਣਾ ਹੈ। ਦਾਨ ਦੀ ਦੁਨੀਆ ਵਿਚ ਬਸ ਸਿਰਫ਼ ਦੇਣਾ ਹੀ ਦੇਣਾ ਹੈ, ਲੈਣਾ ਕੁਛ ਵੀ ਨਹੀਂ। ਜਗਤ ਵਿਚ ਤਿੰਨ ਤਰ੍ਹਾਂ ਦੇ ਜੀਵ ਮੌਜੂਦ ਹਨ। ਸ਼ੂਮ, ਵਪਾਰੀ ਅਤੇ ਦਾਤੇ। ਸ਼ੂਮ ਸਿਰਫ਼ ਲੈਣ ਦੀ ਭਾਸ਼ਾ ਹੀ ਜਾਣਦੇ ਹਨ, ਦੇਣ ਦੀ ਨਹੀਂ। ਦਾਨੀ ਸਿਰਫ਼ ਦੇਣ ਦੀ ਭਾਸ਼ਾ ਜਾਣਦੈ, ਲੈਣ ਦੀ ਨਹੀਂ। ਵਪਾਰੀ ਦੀ ਜ਼ਿੰਦਗੀ ਦੇਣ ਤੇ ਲੈਣ 'ਤੇ ਖੜੀ ਹੈ। ਕਿਉਂਕਿ ਇਕ ਪਾਸੇ ਵੀ ਸੰਬੰਧ ਟੁੱਟਦਿਆਂ ਜੀਵਨ ਵਪਾਰ ਦਾ ਖੜਾ ਕਰਨਾ ਬਹੁਤ ਔਖੀ ਗੱਲ ਹੈ। ਸੋ ਕੇਵਲ ਪ੍ਰਭੂ ਦਾਤਾਰ ਹੈ। ਬਾਕੀ ਸਮੁੱਚੇ ਜਗਤ ਵਿਚ ਕਿਧਰੇ ਸ਼ੂਮਪੁਣਾ ਹੈ, ਕਿਧਰੇ ਵਪਾਰ ਹੈ। ਦਾਤਾ ਤਾਂ ਇਕ ਕਰਤਾਰ ਹੀ ਹੈ।

ਪਰਮਾਤਮਾ ਹੀ ਕੇਵਲ ਦਾਤਾਰ ਹੈ। ਸਾਹਿਬ ਕਹਿੰਦੇ ਹਨ—ਜੀਵ ਮੰਗਦੇ ਹਨ, ਮੰਗਦੇ ਹਨ ਅਤੇ ਉਹ ਦਾਤਾਰ ਉਹਨਾਂ ਦੀ ਝੋਲੀ ਭਰਦਾ ਰਹਿੰਦਾ ਹੈ, ਭਰਦਾ ਰਹਿੰਦਾ ਹੈ। ਪਰ ਜਦੋਂ ਮੰਗਾਂ ਬਹੁਤ ਹੋ ਗਈਆਂ ਤਾਂ ਝੋਲੀ ਛੋਟੀ ਹੋ ਗਈ। ਸੋ ਜੀਵਨ ਦੀ ਝੋਲੀ ਫਿਰ ਮਿਲੇਗੀ। ਇਸ ਵਾਸਤੇ

ਸਾਹਿਬ ਕਹਿੰਦੇ ਹਨ—"ਕਰਮੀ ਆਵੈ ਕਪੜਾ"—ਕਾਮਨਾ ਵੱਸ ਕੀਤੇ ਕਰਮਾਂ ਕਰਕੇ ਤਾਂ ਜੀਵਨ ਵਿਚ ਸਰੀਰ ਰੂਪੀ ਕੱਪੜਾ ਹੀ ਮਿਲੇਗਾ। ਕਾਮਨਾ ਨਾਲ ਕੀਤੇ ਹੋਏ ਕੰਮ, ਮੰਗ ਨੂੰ ਮੁੱਖ ਰੱਖ ਕੇ ਕੀਤੀ ਹੋਈ ਬੰਦਗੀ ਨਾਲ ਜ਼ਿੰਦਗੀ ਦਾ ਚੋਲਾ ਮਿਲੇਗਾ, ਲਾਜ਼ਮੀ ਮਿਲੇਗਾ। ਪਿਛਲੀਆਂ ਅਪੂਰਤ ਮੰਗਾਂ ਨੇ ਸਾਨੂੰ ਇਹ ਜੀਵਨ ਦਿੱਤਾ ਹੈ ਤੇ ਹੁਣ ਇਸ ਜੀਵਨ ਵਿਚ ਜੋ ਅਧੂਰੀਆਂ ਮੰਗਾਂ ਰਹਿ ਜਾਣਗੀਆਂ, ਉਹ ਅਗਲੇ ਜਨਮ ਨੂੰ ਜਨਮ ਦੇਣਗੀਆਂ, ਅਗਲੀ ਜ਼ਿੰਦਗੀ ਨੂੰ ਪੈਦਾ ਕਰਨਗੀਆਂ। "ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ॥" ਮੋਕਸ਼ ਦੁਆਰ ਉਸਦੀ ਬਖ਼ਸ਼ਿਸ਼ ਨਾਲ ਮਿਲਦਾ ਹੈ, ਉਸਦੀ ਰਹਿਮਤ ਨਾਲ ਮਿਲਦਾ ਹੈ, ਉਸਦੀ ਨਦਰਿ ਨਾਲ ਮਿਲਦਾ ਹੈ। ਪਰ ਹੁਣ ਕਾਮਨਾ ਨਾਲ ਕੀਤੇ ਹੋਏ ਕਰਮ ਅੱਗੇ ਰੱਖੀਏ ਤਾਂ ਕੱਪੜਾ ਮਿਲਦਾ ਹੈ। ਜੀਵਨ ਦਾ ਮੋਕਸ਼ ਦੁਆਰ ਕਿਵੇਂ ਮਿਲੇਗਾ? ਇਕ ਪ੍ਰਸ਼ਨ ਹੈ—"ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ॥" ਕਾਮਨਾ ਨਾਲ ਭਰੇ ਹੋਏ ਕਰਮ ਕਰੀਏ ਤਾਂ ਫਿਰ ਕੱਪੜਾ ਮਿਲਦੈ, ਨਵੀਂ ਜ਼ਿੰਦਗੀ ਮਿਲਦੀ ਹੈ, ਜੰਮਣਾ ਤੇ ਮਰਨਾ ਪੈਂਦਾ ਹੈ। ਫਿਰ ਕੀ ਭੇਟ ਕਰੀਏ, ਉਸ ਦੇ ਅੱਗੇ ਕੀ ਰੱਖੀਏ, "ਜਿਤੁ ਦਿਸੈ ਦਰਬਾਰੁ"—ਜਿਸਦੇ ਨਾਲ ਮੁਕਤੀ ਦਾ ਦਰਬਾਰ ਦਿਸ ਪਵੇ, ਪਰਮਾਨੰਦ ਪ੍ਰਭੂ ਦਾ ਦਰਬਾਰ। ਫਿਰ ਮੂੰਹ ਤੋਂ ਕੀ ਕਹੀਏ, ਕੀ ਬੋਲੀਐ; ਜੇ ਮੰਗੀਏ ਹੀ ਕੁਛ ਨਾ ਤਾਂ ਫਿਰ ਕੀ ਬੋਲੀਏ? "ਆਖਹਿ ਮੰਗਹਿ ਦੇਹਿ ਦੇਹਿ"—ਜੇ ਮੰਗਣਾ ਛੱਡ ਦੇਈਏ ਕਿ ਅਹਿ ਦੇਹ ਤੇ ਔਹ ਦੇਹ, ਤਾਂ ਫਿਰ ਕੀ ਬੋਲੀਏ? "ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ॥" ਜਿਨ੍ਹਾਂ ਨੂੰ ਪ੍ਰਭੂ ਪਿਆਰ ਨਾਲ ਸੁਣੇ? ਜਿਨ੍ਹਾਂ ਨੂੰ ਸੁਣ ਕੇ ਪ੍ਰਭੂ ਖ਼ੁਸ਼ ਹੋਵੇ। ਜੇ ਮੰਗ ਨੂੰ ਸਾਹਮਣੇ ਰੱਖੀਏ ਤਾਂ ਪਰਮਾਤਮਾ ਖ਼ੁਸ਼ ਨਹੀਂ ਹੋ ਸਕਦਾ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫ਼ੁਰਮਾਨ "ਮਾਗਤ ਮਾਨੁ ਨ ਪਾਇਆ॥" ਅਸੀਂ ਆਪ ਰੋਜ਼ਮਰ੍ਹਾ ਜ਼ਿੰਦਗੀ ਵਿਚ ਵੀ ਦੇਖਦੇ ਹਾਂ ਕਿ ਮੰਗ ਮਨੁੱਖ ਨੂੰ ਹੌਲਾ ਕਰ ਦਿੰਦੀ ਹੈ। ਮੰਗ ਸੰਬੰਧ ਛੀਣ ਕਰ ਦਿੰਦੀ ਹੈ, ਅਤੇ ਜੇ ਮੰਗ ਵਧਦੀ ਜਾਵੇ ਤਾਂ ਸੰਬੰਧ ਟੁੱਟ ਵੀ ਜਾਂਦੇ ਹਨ। ਰਿਸ਼ਤੇ ਟੁੱਟ ਵੀ ਜਾਂਦੇ ਹਨ ਜੇ ਮੰਗਾਂ ਬਹੁਤ ਵਧ ਜਾਣ। ਹੂਬਹੂ ਇਹੀ ਨਿਯਮ ਪਰਮਾਤਮਾ 'ਤੇ ਵੀ ਲਾਗੂ ਹੁੰਦਾ ਹੈ। ਜੇ ਮੰਗ ਕਰਕੇ ਸੰਬੰਧ ਜੋੜੀਏ ਤਾਂ ਸੰਬੰਧ ਅਸਲੀ ਮੰਗ ਨਾਲ ਹੀ ਜੁੜਿਆ ਰਹਿੰਦਾ ਹੈ, ਪਰਮਾਤਮਾ ਨਾਲ ਨਹੀਂ। "ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ॥ ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ॥" ਕੀ ਮੂੰਹੋਂ ਬੋਲੀਏ ਜਿਸਨੂੰ ਸੁਣ ਕੇ ਪਰਮਾਤਮਾ ਪਿਆਰ ਵਿਚ ਆਵੇ? ਪ੍ਰਸੰਨ ਹੋਵੇ। ਭੇਟ ਕੀ ਕਰਨਾ ਹੈ ਅਤੇ ਬੋਲਣਾ ਕੀ ਹੈ? ਇਸਨੂੰ ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਇੰਜ ਖੋਜਿਐ: "ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ॥" ਭੇਟ ਕਰਨਾ ਹੈ ਉਹਦੇ ਅੱਗੇ ਅੰਮ੍ਰਿਤ ਵੇਲਾ। ਇਹ ਆਪਣੇ ਕੋਲ ਨਾ ਰੱਖ। ਐ ਬੰਦੇ! ਤੂੰ ਦਿਨ ਆਪਣੇ ਕੋਲ ਰੱਖ, ਰਾਤ ਆਪਣੇ ਕੋਲ ਰੱਖ, ਦਿਨ ਵੀ ਤੇਰਾ ਰਾਤ ਵੀ ਤੇਰੀ; ਪਰ ਜਿਸ ਵਕਤ ਦਿਨ ਦਿਨ ਨਾ ਹੋਵੇ, ਰਾਤ ਰਾਤ ਨਾ ਹੋਵੇ, ਉਹ ਅੰਮ੍ਰਿਤ ਵੇਲਾ ਪ੍ਰਭੂ ਦਾ ਹੈ। ਉਹ ਈਸ਼ਵਰ ਦਾ ਹੈ। ਉਹ ਤੇਰਾ ਨਹੀਂ। ਜਿਸ ਵਕਤ ਪਹੁ ਫੁੱਟਦੀ ਏ, ਰਾਤ ਦੀ ਤਾਰੀਕੀ ਥੋੜ੍ਹੀ ਥੋੜ੍ਹੀ ਵਿਦਾ ਹੋ ਰਹੀ ਹੋਵੇ, ਥੋੜ੍ਹਾ ਥੋੜ੍ਹਾ ਉਜਾਲਾ ਵੀ ਪ੍ਰਗਟ ਹੋ ਰਿਹਾ ਹੋਵੇ, ਉਸ ਸਮੇਂ ਨੂੰ ਅਲਫ਼ ਸੁਬਾ ਆਖਿਆ ਗਿਆ ਹੈ, ਬ੍ਰਹਮ-ਮੂਰਤ ਆਖਿਆ ਗਿਆ ਹੈ। ਗੁਰਮਤਿ ਵਿਚ ਉਸਨੂੰ ਅੰਮ੍ਰਿਤ ਵੇਲਾ ਕਹਿੰਦੇ ਹਨ, ਕਿਉਂਕਿ ਉਸ ਵਕਤ ਅੰਮ੍ਰਿਤ ਦੀ ਬਰਖਾ ਹੁੰਦੀ ਹੈ। ਦਿਨ

ਆਪਣਾ ਗ਼ਲਬਾ ਪਾਉਣ ਦੇ ਅਸਮਰੱਥ ਹੁੰਦਾ ਹੈ ਤੇ ਰਾਤ ਆਪਣਾ ਗ਼ਲਬਾ ਪਾਈ ਰੱਖਣ ਦੇ ਅਸਮਰੱਥ ਹੁੰਦੀ ਹੈ। ਉਸ ਸਮੇਂ ਦਿਨ ਦੇ ਧੰਦੇ ਬੇਚੈਨ ਨਹੀਂ ਕਰਦੇ। ਉਸ ਸਮੇਂ ਰਾਤ ਦੀ ਕਾਮਨਾ ਬੇਚੈਨ ਨਹੀਂ ਕਰਦੀ। ਉਸ ਸਮੇਂ ਨੂੰ ਗੁਰੂ ਨਾਨਕ ਦੇਵ ਜੀ ਮਹਾਰਾਜ ਅੰਮ੍ਰਿਤ ਵੇਲਾ ਕਹਿੰਦੇ ਹਨ। ਸਾਹਿਬ ਕਹਿੰਦੇ ਹਨ—ਦਿਨ ਤੂੰ ਆਪਣੇ ਕੋਲ ਰੱਖ, ਰਾਤ ਤੂੰ ਆਪਣੇ ਕੋਲ ਰੱਖ, ਪਰ ਅੰਮ੍ਰਿਤ ਵੇਲਾ ਆਪਣੇ ਕੋਲ ਨਾ ਰੱਖ। ਅਗਰ ਸੁੱਤਾ ਹੀ ਰਹਿ ਗਇਓਂ ਤਾਂ ਇਹ ਵੇਲਾ ਤੂੰ ਆਪਣੇ ਕੋਲ ਰੱਖ ਲਿਆ। ਨਹੀਂ ਇਹ ਪ੍ਰਭੂ ਨੂੰ ਭੇਟ ਕਰ, ਇਹ ਈਸ਼ਵਰ ਨੂੰ ਭੇਟ ਕਰ। ਭਾਈ ਸਾਹਿਬ ਭਾਈ ਨੰਦ ਲਾਲ ਜੀ ਦਾ ਫ਼ੁਰਮਾਨ—"ਬਿਦਾਰੀ ਅਸਤ ਜ਼ਿੰਦਗੀ ਐ ਸਾਹਿਬਾਂ ਏ ਸ਼ੌਕ ਗੋਇਆ ਹਰਾਮ ਕਰਦਨ ਆਇੰਦਾ ਖ਼੍ਵਾਬੇ ਸੁਬਾ।" ਜਿਸ ਮਨੁੱਖ ਦੇ ਅੰਦਰ ਜ਼ਿੰਦਗੀ ਪ੍ਰਤੀ ਰੰਚਕ ਮਾਤਰ ਬੇਦਾਰੀ ਪੈਦਾ ਹੋਈ ਹੈ, ਉਸ ਮਨੁੱਖ ਨੇ ਆਇੰਦਾ ਵਾਸਤੇ ਅੰਮ੍ਰਿਤ ਵੇਲੇ ਦਾ ਸੌਣਾ ਹਰਾਮ ਕਰ ਛੱਡਿਆ ਹੈ। ਉਹ ਉਸ ਵਕਤ ਦੇ ਸੌਣ ਨੂੰ ਹਰਾਮ ਸਮਝਦਾ ਹੈ। ਜਿਸ ਨੇ ਅੰਮ੍ਰਿਤ ਵੇਲਾ ਭੇਟ ਕਰ ਦਿੱਤਾ, ਪ੍ਰਭੂ ਦੇ ਚਰਨਾਂ ਵਿਚ ਰੱਖ ਦਿੱਤਾ, ਉਸ ਵਕਤ ਬੈਠ ਕੇ ਬੰਦਗੀ ਕਰ ਰਿਹਾ ਹੈ, ਉਸਦੀ ਮਹਿਮਾ ਭਾਈ ਗੁਰਦਾਸ ਜੀ ਇਸ ਢੰਗ ਨਾਲ ਗਾਇਨ ਕਰਦੇ ਹਨ—"ਨਖ ਸਿਖ ਲਉ ਸਗਲ ਅੰਗ ਰੋਮ ਰੋਮ ਕਰਿ ਕਾਟਿ ਕਾਟਿ ਸਿਖਨ ਕੇ ਚਰਨ ਪਰ ਵਾਰੀਐ॥" ਭਾਈ ਸਾਹਿਬ ਕਹਿੰਦੇ ਹਨ—ਮੇਰੇ ਸਿਰ ਦੇ ਵਾਲਾਂ ਤੋਂ ਲੈ ਕੇ ਪੈਰਾਂ ਦੇ ਨਾਖੁਨਾਂ ਤਕ ਟੁਕੜੇ ਟੁਕੜੇ ਕਰ ਦਿਉ, ਰੇਜ਼ਾ ਰੇਜ਼ਾ ਕਰ ਦਿਉ, ਪੁਰਜ਼ਾ ਪੁਰਜ਼ਾ ਕਰ ਦਿਉ। ਸਰੀਰ ਦੇ ਪੁਰਜ਼ੇ ਪੁਰਜ਼ੇ ਕਰਕੇ ਕੀ ਕਰੀਏ? ਭਾਈ ਜੀ ਕਹਿੰਦੇ ਹਨ, "ਕਾਟਿ ਕਾਟਿ ਸਿਖਨ ਕੇ ਚਰਨ ਪਰ ਵਾਰੀਐ"—ਮੇਰੇ ਮਾਸ ਦੇ ਟੁਕੜਿਆਂ ਨੂੰ ਸਿੱਖਾਂ ਦੇ ਕਦਮਾਂ ਤੋਂ ਨਿਛਾਵਰ ਕਰੋ। ਫਿਰ ਵੀ ਜੋ ਟੁਕੜੇ ਬਚਣਗੇ, ਉਨ੍ਹਾਂ ਦਾ ਕੀ ਕਰੀਏ? ਕਹਿੰਦੇ ਹਨ, "ਅਗਨਿ ਜਲਾਇ ਫੁਨਿ ਪੀਸਨ ਪਸਾਇ ਤਾਂਹਿ, ਲੈ ਉਡੈ ਪਵਨ ਹੁਇ ਅਨਿਕ ਪ੍ਰਕਾਰੀਐ॥" ਫਿਰ ਜਲਾ ਦੇਣਾ ਮੇਰੇ ਮਾਸ ਦੇ ਟੁਕੜਿਆਂ ਨੂੰ ਅਤੇ ਜੋ ਹੱਡੀਆਂ ਬਚ ਜਾਣ, ਨਾ ਜਲਣ, ਪੀਸ ਦੇਣਾ। ਫਿਰ ਹੱਡੀਆਂ ਦੇ ਚੂਰੇ ਨੂੰ ਕੀ ਕਰੀਏ? ਮਾਸ ਦੀ ਭਸਮ ਨੂੰ ਕੀ ਕਰੀਏ? ਤਾਂ ਭਾਈ ਸਾਹਿਬ ਫ਼ੁਰਮਾਨ ਕਰਦੇ ਹਨ—"ਜਤ ਕਤ ਸਿਖ ਪਗ ਧਰੈ ਗੁਰ ਪੰਥ ਪ੍ਰਾਤ, ਤਾਹੂ ਤਾਹੂ ਮਾਰਗ ਮੈ ਭਸਮ ਕੋ ਡਾਰੀਐ॥ ਤਿਹ ਪਦ ਪਾਦਕ ਚਰਨ ਲਿਵ ਲਾਗੀ ਰਹੈ ਦਇਆ ਕੈ ਦਇਆਲ ਮੋਹਿ ਪਤਿਤ ਉਧਾਰੀਐ॥" ਭਾਈ ਸਾਹਿਬ ਕਹਿੰਦੇ ਹਨ ਕਿ ਪਵਨ ਰਾਣੀ ਦੇ ਚਰਨਾਂ ਵਿਚ ਬਿਨੈ ਕਰਨਾ ਕਿ ਮੇਰੀਆਂ ਹੱਡੀਆਂ ਦੇ ਚੂਰੇ ਨੂੰ, ਮੇਰੀ ਮਾਸ ਦੀ ਭਸਮ ਨੂੰ ਉਡਾ ਕੇ ਲੈ ਜਾਵੇ। ਕਿੱਥੇ ਉਡਾ ਕੇ ਲੈ ਜਾਵੇ? "ਜਤ ਕਤ ਸਿਖ ਪਗ ਧਰੈ ਗੁਰ ਪੰਥ ਪ੍ਰਾਤ"—ਅੰਮ੍ਰਿਤ ਵੇਲੇ ਜਦ ਗੁਰੂ ਦੇ ਮਾਰਗ 'ਤੇ ਚੱਲਦਿਆਂ ਹੋਇਆਂ ਕੋਈ ਸਿਖ ਕਦਮ ਰੱਖੇ, ਐ ਪਵਨ! ਉਸਦੇ ਕਦਮਾਂ ਦੇ ਥੱਲੇ ਮੇਰੇ ਮਾਸ ਦੀ ਭਸਮ ਪਾ ਦੇਵੀਂ, ਉਹਦੇ ਕਦਮਾਂ ਦੇ ਥੱਲੇ ਮੇਰੀਆਂ ਹੱਡੀਆਂ ਦੇ ਚੂਰੇ ਨੂੰ ਪਾ ਦੇਵੀਂ। ਉਹ ਇਤਨਾ ਪਾਵਨ ਹੈ ਕਿ ਉਸਦੀ ਛੋਹ ਨਾਲ ਮੈਂ ਪਾਵਨ ਹੋ ਜਾਵਾਂਗਾ, ਮੇਰੀ ਖ਼ਾਕ ਪਾਵਨ ਹੋ ਜਾਵੇਗੀ, ਮੇਰੀਆਂ ਹੱਡੀਆਂ ਪਾਵਨ ਹੋ ਜਾਣਗੀਆਂ। "ਤਿਹ ਪਦ ਪਾਦਕ ਚਰਨ ਲਿਵ ਲਾਗੀ ਰਹੈ ਦਇਆ ਕੈ ਦਇਆਲ ਮੋਹਿ ਪਤਿਤ ਉਧਾਰੀਐ॥" ਆਦਿ ਕਾਲ ਤੋਂ ਰੱਬੀ ਰਸਿਕ ਜੀਵੜੇ ਅੰਮ੍ਰਿਤ ਵੇਲੇ ਦੀ ਮਹਿਮਾ ਗਾਇਨ ਕਰਦੇ ਆਏ ਹਨ, ਪਰ ਬਦਕਿਸਮਤੀ ਇਹ ਹੈ ਕਿ ਮਨੁੱਖ ਦਿਨ ਵੀ ਆਪਣੇ ਕੋਲ ਰੱਖ ਲੈਂਦੈ ਤੇ ਰਾਤ

ਵੀ ਆਪਣੇ ਕੋਲ ਰੱਖ ਲੈਂਦੈ। ਅੰਮ੍ਰਿਤ ਵੇਲਾ ਵੀ ਆਪਣੇ ਕੋਲ ਰੱਖ ਲੈਂਦਾ ਏ। ਇਹ ਇਤਨਾ ਸ਼ੂਮ ਏ। ਭਾਈ! ਅੰਮ੍ਰਿਤ ਵੇਲਾ ਤੂੰ ਕਿਉਂ ਆਪਣੇ ਕੋਲ ਰੱਖਿਐ? ਇਹ ਤਾਂ ਪ੍ਰਭੂ ਨੂੰ ਭੇਟ ਕਰ। ਸਾਹਿਬ ਕਹਿੰਦੇ ਹਨ—ਜੇ ਤੈਨੂੰ ਮੋਖਸ਼ ਦੁਆਰ ਚਾਹੀਦਾ ਹੈ, ਤਾਂ "ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ॥" ਅਭਿਆਸੀ ਮਨੁੱਖਾਂ ਨੇ ਤਜਰਬਾ ਕਰ ਕੇ ਵੇਖ ਲਿਆ ਹੈ। ਜਦ ਦਿਨ ਨੂੰ ਭਜਨ ਕਰਨ ਬੈਠੀਏ, ਤਾਂ ਭਜਨ ਨਹੀਂ ਹੁੰਦਾ। ਧੰਦੇ ਹੀ ਹੁੰਦੇ ਹਨ। ਧੰਦੇ ਚੇਤੇ ਆਉਂਦੇ ਹਨ। ਜਦ ਰਾਤ ਨੂੰ ਭਜਨ ਕਰਨ ਬੈਠੀਏ ਤਾਂ ਨਿੰਦ੍ਰਾ, ਤੰਦ੍ਰਾ, ਕਾਮਨਾਵਾਂ ਹੀ ਚਾਰੋਂ ਪਾਸੇ ਆ ਘੇਰਦੀਆਂ ਹਨ। ਪਰ ਜੇ ਅੰਮ੍ਰਿਤ ਵੇਲੇ ਜੁੜ ਕੇ ਬੈਠੀਏ, ਤਾਂ ਸਹੀ ਢੰਗ ਨਾਲ ਪ੍ਰਭੂ ਚੇਤੇ ਆਉਂਦਾ ਹੈ। ਅਕਾਲ ਪੁਰਖ ਚੇਤੇ ਆਉਂਦਾ ਹੈ। "ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ॥" ਅੰਮ੍ਰਿਤ ਵੇਲੇ ਉੱਠ ਕੇ ਸੱਚੇ ਨਾਮ ਦਾ ਜਾਪ ਕਰ, ਵਡਿਆਈਆਂ ਵੀਚਾਰ ਕਰ, ਪ੍ਰਭੂ ਦੀਆਂ ਵਡਿਆਈਆਂ ਦੀ ਵੀਚਾਰ ਕਰ। ਵਡਿਆਈਆਂ ਦੀ ਵੀਚਾਰ ਇਸ ਵਾਸਤੇ ਨਹੀਂ ਕਰਨੀ ਕਿ ਪਰਮਾਤਮਾ ਨੂੰ ਵਡਿਆਈਆਂ ਦੀ ਵਿਚਾਰ ਕਰਨ ਦੀ ਲੋੜ ਹੈ। ਨਹੀਂ, ਸਾਡੇ ਵੱਡਾ ਵੱਡਾ ਆਖਣ ਨਾਲ ਉਹ ਵੱਡਾ ਨਹੀਂ ਹੋ ਜਾਂਦਾ। ਜੇ ਅਸੀਂ ਨਾ ਆਖੀਏ, ਤਾਂ ਉਹ ਕੋਈ ਛੋਟਾ ਵੀ ਨਹੀਂ ਹੋ ਜਾਂਦਾ। "ਜੇ ਸਭਿ ਮਿਲਿ ਕੈ ਆਖਣ ਪਾਹਿ॥ ਵਡਾ ਨ ਹੋਵੈ ਘਾਟਿ ਨ ਜਾਇ॥" ਪਰ ਹਾਂ, ਜੋ ਉਸ ਨੂੰ ਵੱਡਾ ਆਖਦਾ ਹੈ, ਉਹ ਆਪ ਵੱਡਾ ਹੋ ਜਾਂਦਾ ਹੈ। ਜੋ ਉਸ ਨੂੰ ਦਿਆਲੂ ਆਖਦਾ ਹੈ, ਉਹ ਆਪ ਦਿਆਲੂ ਹੋ ਜਾਂਦਾ ਹੈ। ਜੋ ਉਸ ਨੂੰ ਗਿਆਨੀ ਆਖਦੈ, ਉਹ ਆਪ ਗਿਆਨੀ ਹੋ ਜਾਂਦਾ ਹੈ। ਉਹ ਜਿਹੜਾ ਪਰਮਾਤਮਾ ਨੂੰ ਦਾਤਾਰ ਆਖਦਾ ਹੈ, ਉਹ ਖ਼ੁਦ ਵੀ ਦਾਤਾਰ ਹੋ ਜਾਂਦਾ ਹੈ। "ਓਇ ਦਾਤੇ ਦੁਖ ਕਾਟਨਹਾਰ॥" ਉਹ ਖ਼ੁਦ ਵੀ ਦਾਤੇ ਬਣ ਜਾਂਦੇ ਹਨ, ਦੁੱਖਾਂ ਦੇ ਕੱਟਣ ਵਾਲੇ ਬਣ ਜਾਂਦੇ ਹਨ। ਇਸ ਵਾਸਤੇ ਸਾਹਿਬ ਕਹਿੰਦੇ ਹਨ ਕਿ ਅੰਮ੍ਰਿਤ ਵੇਲੇ ਉਠ ਕੇ ਤੂੰ ਸੱਚੇ ਨਾਮ ਦਾ ਜਾਪ ਕਰ, ਵਡਿਆਈਆਂ ਦੀ ਵੀਚਾਰ ਕਰ। ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੀ ਹਜ਼ੂਰੀ ਵਿਚ ਅੰਮ੍ਰਿਤ ਵੇਲੇ ਇਕ ਐਸਾ ਸਿਖ ਆਇਆ ਜਿਸ ਦੀਆਂ ਅੱਖਾਂ ਵਿਚ ਵਾਕਿਆ ਹੀ ਅੰਮ੍ਰਿਤ ਸੀ। ਜਿਵੇਂ ਸਤਿਗੁਰੂ ਫ਼ੁਰਮਾਂਦੇ ਹਨ, "ਹਰਿ ਅੰਮ੍ਰਿਤ ਭਿੰਨੇ ਲੋਇਣਾ ਮਨੁ ਪ੍ਰੇਮਿ ਰਤੰਨਾ ਰਾਮ ਰਾਜੇ॥" ਜਦੋਂ ਮਨ ਪ੍ਰਭੂ ਪ੍ਰੇਮ ਵਿਚ ਰੰਗਿਆ ਹੋਵੇ ਤਾਂ ਅੱਖਾਂ ਵਿਚ ਅੰਮ੍ਰਿਤ ਆ ਹੀ ਜਾਂਦਾ ਹੈ। ਉਸ ਨੂੰ ਅੰਮ੍ਰਿਤਮਈ ਦ੍ਰਿਸ਼ਟੀ ਕਹਿੰਦੇ ਹਨ। ਇਸ ਮਨੁੱਖ ਦੀ ਦ੍ਰਿਸ਼ਟੀ ਵਿਚ ਅੰਮ੍ਰਿਤ ਹੈ ਤੇ ਕਿਸ ਮਨੁੱਖ ਦੀ ਦ੍ਰਿਸ਼ਟੀ ਵਿਚ ਅੰਮ੍ਰਿਤ ਹੈ? ਜਿਸ ਮਨੁੱਖ ਦਾ ਮਨ ਪ੍ਰੇਮ ਦੇ ਰੰਗ ਵਿਚ ਰੰਗਿਆ ਹੋਵੇ, ਜਿਸ ਉੱਤੇ ਪਿਆਰ ਦਾ ਰੰਗ ਚੜ੍ਹਿਆ। ਐਸਾ ਸਿਖ ਆਇਆ, ਜਿਸਦੀ ਦ੍ਰਿਸ਼ਟੀ ਵਿਚ ਅੰਮ੍ਰਿਤ ਸੀ। ਸਤਿਗੁਰੂ ਦੇ ਕੋਲ ਆ ਬੈਠਾ। ਸਤਿਗੁਰੂ ਉਸਨੂੰ ਵੇਖ ਕੇ ਕਹਿਣ ਲੱਗੇ—"ਮੋਹ ਮਲਨ ਨੀਦ ਤੇ ਛੁਟਕੀ ਕਉਨੁ ਅਨੁਗ੍ਰਹੁ ਭਇਓ ਰੀ॥" ਦੱਸ ਤਾਂ ਸਹੀ ਤੇਰੇ 'ਤੇ ਕਿਹੜੀ ਬਖ਼ਸ਼ਿਸ਼ ਹੋ ਗਈ? ਨੀਂਦ ਨੂੰ ਤਿਆਗ ਕੇ, ਮੋਹ ਨੂੰ ਤਿਆਗ ਕੇ, ਤੂੰ ਉਠ ਬੈਠਾ ਏਂ, ਪ੍ਰਭੂ ਨਾਲ ਜੁੜਿਆ ਹੋਇਆ ਏਂ, ਦੱਸ ਤਾਂ ਸਹੀ ਤੇਰੇ 'ਤੇ ਕਿਹੜੀ ਬਖ਼ਸ਼ਿਸ਼ ਹੋ ਗਈ? "ਮਹਾ ਮੋਹਨੀ ਤੁਧੁ ਨ ਵਿਆਪੈ ਤੇਰਾ ਆਲਸੁ ਕਹਾ ਗਇਓ ਰੀ॥" ਮਹਾਂ ਮੋਹਨੀ ਮਾਇਆ ਤੈਨੂੰ ਨਹੀਂ ਵਿਆਪੀ। ਇਹ ਤਾਂ ਦੱਸ ਤੇਰਾ ਆਲਸ ਕਿੱਥੇ ਚਲਾ ਗਿਆ। ਜਿਸ ਆਲਸ ਨੇ ਅੰਮ੍ਰਿਤ ਵੇਲੇ ਸਾਰੇ ਜਗਤ ਨੂੰ ਆਪਣੀ ਲਪੇਟ ਵਿਚ ਲੈ ਲਿਆ, ਆਪਣੇ ਦਾਮਨ ਵਿਚ ਲੈ ਲਿਆ, ਤੂੰ

ਉਸ ਤੋਂ ਦਾਮਨ ਛੁਡਾ ਕੇ ਕਿਸ ਤਰ੍ਹਾਂ ਆ ਗਿਆ ਏਂ ? ਤੂੰ ਬਚ ਕੇ ਕਿਸ ਤਰ੍ਹਾਂ ਆ ਗਿਆ ਏ ? ਤੂੰ ਆਲਸ ਨੂੰ ਇਕ ਪਾਸੇ ਕਿਸ ਤਰ੍ਹਾਂ ਸੁੱਟ ਦਿੱਤਾ ? "ਤੇਰਾ ਆਲਸੁ ਕਹਾ ਗਇਓ ਰੀ"—"ਸੁਰਿ ਨਰ ਦੇਵ ਅਸੁਰ ਤ੍ਰੈ ਗੁਨੀਆ ਸਗਲੋ ਭਵਨੁ ਲੁਟਿਓ ਰੀ॥" ਆਮ ਮਨੁੱਖਾਂ ਦੀ ਤਾਂ ਗੱਲ ਇਕ ਪਾਸੇ, ਜਿਸ ਮਾਇਆ ਦੇ ਮੋਹ ਨੇ ਦੇਵਤਿਆਂ ਤਕ ਨੂੰ ਛਲ ਲਿਆ, ਜਿਸਦੇ ਸਾਹਮਣੇ ਦੇਵਤੇ ਵੀ ਆਪਣੇ ਦੈਵੀ ਸ਼ਕਤੀ ਬਚਾ ਕੇ ਨਹੀਂ ਰੱਖ ਸਕੇ, ਦੱਸ ਤਾਂ ਸਹੀ ਤੂੰ ਆਪਣੇ ਇਹ ਰੱਬੀ ਗੁਣ ਕਿਸ ਤਰ੍ਹਾਂ ਬਚਾ ਲਏ ? ਤੂੰ ਆਪਣੀ ਆਤਮਾ ਕਿਸ ਤਰ੍ਹਾਂ ਬਚਾ ਲਈ ? ਫਿਰ "ਦਾਵਾ ਅਗਨਿ ਬਹੁਤੁ ਤ੍ਰਿਣ ਜਾਲੇ ਕੋਈ ਹਰਿਆ ਬੂਟੁ ਰਹਿਓ ਰੀ॥" ਜਿਸ ਤ੍ਰਿਸ਼ਨਾ ਦੀ ਅੱਗ ਨੇ ਬਗ਼ੀਚਿਆਂ ਦੇ ਬਗੀਚੇ ਸਾੜ ਕੇ ਰਾਖ ਕਰ ਦਿੱਤੇ, ਚਮਨ ਉਜਾੜ ਕੇ ਸੁਆਹ ਕਰ ਦਿੱਤੇ, ਤੂੰ ਹਰਿਆ ਭਰਿਆ ਕਿਵੇਂ ਰਹਿ ਗਿਆ ਹੈਂ ? ਇਹ ਹਕੀਕਤ ਹੈ ਕਿ ਇਕ ਹਜ਼ਾਰ ਦਰੱਖ਼ਤਾਂ ਦਾ ਬਾਗ਼ ਹੋਵੇ, ਅੱਗ ਲੱਗੇ, ਤਾਂ ਨੌਂ ਸੌ ਨੜ੍ਹਿਨਵੇਂ ਜਲ ਕੇ ਰਾਖ ਹੋ ਜਾਣ ਤੇ ਸਿਰਫ਼ ਇਕ ਹੀ ਬਚ ਜਾਵੇ, ਕਰਾਮਾਤ ਹੈ। ਇਹ ਤਾਂ ਅਚੰਭਾ ਹੋਵੇਗਾ, ਹੈਰਾਨਗੀ ਹੋਵੇਗੀ। ਇਸ ਵਾਸਤੇ ਹੈਰਾਨਕੁੰਨ ਅਵਸਥਾ ਵਿਚ ਗੁਰੂ ਅਰਜਨ ਦੇਵ ਜੀ ਮਹਾਰਾਜ ਪੁੱਛਦੇ ਹਨ—"ਦਾਵਾ ਅਗਨਿ ਬਹੁਤੁ ਤ੍ਰਿਣ ਜਾਲੇ"—ਜਿਸ ਤ੍ਰਿਸਨਾ ਦੀ ਅਗਨ ਨੇ ਬੂਟਿਆਂ ਦੇ ਬੂਟੇ ਸਾੜ ਕੇ ਰਾਖ ਕਰ ਦਿੱਤੇ, ਦਰੱਖ਼ਤਾਂ ਦੇ ਦਰੱਖ਼ਤ ਜਲਾ ਕੇ ਢੇਰ ਕਰ ਦਿੱਤੇ, ਕੋਈ ਹਰਾ ਬੂਟਾ ਰਹਿ ਵੀ ਗਿਐ, ਜਿਸਨੂੰ ਗਿਆਨ ਦੇ ਫੁੱਲ ਲੱਗੇ ਹੋਏ ਹਨ ? ਜਿਸਨੂੰ ਨਾਮ ਦੇ ਫਲ ਲੱਗੇ ਹੋਏ ਹਨ, ਜਿਸਦੇ ਕੋਲ ਸ਼ਾਂਤੀ ਦੀ ਸੰਘਣੀ ਛਾਂ ਹੈ, ਜਿਸਦੇ 'ਤੇ ਮੌਸਮ-ਏ-ਬਹਾਰ ਬਣੀ ਹੋਈ ਹੋਵੇ। ਅੱਗ ਵਿਚ ਮੌਸਮ-ਏ-ਬਹਾਰ, ਅੱਗ ਵਿਚ ਇਤਨੀ ਹਰਿਆਵਲ ਦੱਸ ਤਾਂ ਸਹੀ ਤੇਰੇ 'ਤੇ ਬਖ਼ਸ਼ਿਸ਼ ਕਿਹੜੀ ਹੋ ਗਈ, ਰਹਿਮਤ ਕਿਹੜੀ ਹੋ ਗਈ ? ਉਹ ਬੇਨਤੀ ਇੰਜ ਕਰਦੇ ਹਨ :

**ਕਰਿ ਕਿਰਪਾ ਪ੍ਰਭ ਨਦਰਿ ਅਵਲੋਕਨ ਅਪੁਨੈ ਚਰਣਿ ਲਗਾਈ॥**
**ਪ੍ਰੇਮ ਭਗਤਿ ਨਾਨਕ ਸੁਖੁ ਪਾਇਆ ਸਾਧੂ ਸੰਗਿ ਸਮਾਈ॥** *(ਪੰਨਾ 384)*

ਸਾਧੂ ਦੀ ਸੰਗਤ ਪ੍ਰਾਪਤ ਹੋਈ ਤਾਂ ਉਸ ਸੰਗਤ ਨੇ ਮਨ ਵਿਚ ਪ੍ਰਭੂ ਦਾ ਪ੍ਰੇਮ ਪੈਦਾ ਕਰ ਦਿੱਤਾ। ਇਹ ਹਕੀਕਤ ਹੈ ਕਿ ਇਕ ਚੋਟੀ ਦੇ ਧਨਵਾਨ ਕੋਲ ਬੈਠੀਏ ਤਾਂ ਬਾਰ ਬਾਰ ਧਨ ਚੇਤੇ ਆਉਂਦਾ ਹੈ। ਇਕ ਚੋਟੀ ਦੇ ਕਲਾਕਾਰ ਕੋਲ ਬੈਠੀਏ, ਬਾਰ ਬਾਰ ਕਲਾ ਚੇਤੇ ਆਉਂਦੀ ਹੈ, ਸੰਗੀਤ ਚੇਤੇ ਆਉਂਦਾ ਹੈ। ਇਕ ਦਾਰਸ਼ਨਿਕ ਕੋਲ ਬੈਠੀਏ ਤਾਂ ਫ਼ਿਲਾਸਫ਼ਰ ਬਣਨ ਦੀ ਇੱਛਾ ਪੈਦਾ ਹੋ ਜਾਂਦੀ ਹੈ, ਦਾਰਸ਼ਨਿਕ ਬਣਨ ਦੀ ਇੱਛਾ ਪੈਦਾ ਹੋ ਜਾਂਦੀ ਹੈ। ਜੇ ਮਹਾਨ ਸ਼ਾਇਰ ਕੋਲ ਬੈਠੀਏ, ਤਾਂ ਕਵੀ ਬਣਨ ਦੀ ਰੁਚੀ ਪੈਦਾ ਹੋ ਜਾਂਦੀ ਹੈ। ਕਿਸੇ ਵੱਡੇ ਧਨਵਾਨ ਦੇ ਕੋਲ ਬੈਠੀਏ ਤਾਂ ਧਨਵਾਨ ਬਣਨ ਦਾ ਖ਼ਿਆਲ ਪੈਦਾ ਹੋ ਜਾਂਦਾ ਹੈ। ਤੇ ਜੇ ਕਿਤੇ ਰੱਬ ਨਾਲ ਜੁੜੀ ਹੋਈ ਆਤਮਾ ਕੋਲ ਬੈਠੀਏ ਤਾਂ ਪ੍ਰਭੂ ਨਾਲ ਜੁੜਨ ਦਾ ਖ਼ਿਆਲ ਪੈਦਾ ਹੋ ਜਾਂਦਾ ਹੈ। ਪਰਮਾਤਮਾ ਨਾਲ ਜੁੜਨ ਦੀ ਵਿਚਾਰ ਦਾ ਜਨਮ ਹੋ ਜਾਂਦਾ ਹੈ। ਇਸ ਵਾਸਤੇ ਸਤਿਗੁਰੂ ਕਹਿੰਦੇ ਹਨ—"ਸਾਧ ਕੈ ਸੰਗਿ ਨਹੀ ਕਛੁ ਘਾਲ॥ ਦਰਸਨੁ ਭੇਟਤ ਹੋਤ ਨਿਹਾਲ॥" ਜੋ ਸਾਧੂ ਪ੍ਰਭੂ ਨਾਲ ਜੁੜਿਆ ਹੋਇਆ ਹੈ, ਉਸਦੀ ਸੰਗਤ ਦੀ ਮਹਿਮਾ ਇਸ ਵਾਸਤੇ ਦੱਸੀ ਹੈ ਕਿਉਂਕਿ ਉਸਦੇ ਕੋਲ ਬੈਠ ਕੇ ਪਰਮਾਤਮਾ ਆਪਣੇ ਆਪ ਚੇਤੇ ਆਉਂਦਾ ਹੈ, ਈਸ਼ਵਰ ਆਪਣੇ ਆਪ ਚੇਤੇ ਆਉਂਦਾ ਹੈ। ਜਿਵੇਂ ਗੁਣਵਾਨ ਕੋਲ ਬੈਠੀਏ ਤਾਂ ਗੁਣ

ਚੇਤੇ ਆਉਂਦੇ ਹਨ। ਧਨਵਾਨ ਕੋਲ ਬੈਠੀਏ, ਧਨ ਚੇਤੇ ਆਉਂਦਾ ਹੈ। ਸਾਧੂ ਕੋਲ ਬੈਠੀਏ, ਰੱਬ ਚੇਤੇ ਆਉਂਦਾ ਹੈ, ਪਰਮਾਤਮਾ ਚੇਤੇ ਆਉਂਦਾ ਹੈ, ਈਸ਼ਵਰ ਚੇਤੇ ਆਉਂਦਾ ਹੈ। ਸੋ ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਇਸ ਪਾਵਨ ਪਵਿੱਤਰ ਪਉੜੀ ਵਿਚ ਫ਼ੁਰਮਾਨ ਕਰਦੇ ਹਨ ਕਿ ਤੂੰ ਅੰਮ੍ਰਿਤ ਵੇਲਾ ਪ੍ਰਭੂ ਨੂੰ ਭੇਟ ਕਰ, ਤੂੰ ਅੱਜ ਤਕ ਧਨ ਭੇਟ ਕੀਤਾ ਹੈ, ਅੰਨ ਭੇਟ ਕੀਤਾ ਹੈ, ਬਸਤਰ ਭੇਟ ਕੀਤੇ ਹਨ; ਗੱਲ ਬਣੀ ਨਹੀਂ। ਦੇਖਣ ਵਿਚ ਆਇਆ ਹੈ ਕਿ ਕਰੋੜਾਂ ਦਾ ਦਾਨ ਕਰਨ ਵਾਲੇ ਵੀ ਕਿਸੇ ਹੱਦ ਤਕ ਬੇਈਮਾਨ ਦਿਖਾਈ ਦੇ ਰਹੇ ਹਨ, ਦੁਖੀ ਵੀ ਦਿਖਾਈ ਦੇਂਦੇ ਹਨ, ਤੇ ਬੇਚੈਨ ਵੀ। ਦਾਨ ਦੇਣ ਨਾਲ ਹਿਰਦਾ ਪਵਿੱਤਰ ਨਹੀਂ ਹੁੰਦਾ, ਗਿਆਨ ਨਾਲ ਹਿਰਦਾ ਪਵਿੱਤਰ ਨਹੀਂ ਹੁੰਦਾ। ਹਿਰਦਾ ਪਵਿੱਤਰ ਹੁੰਦਾ ਹੈ ਕੇਵਲ ਪ੍ਰੇਮ ਨਾਲ। ਇਸ ਵਾਸਤੇ ਸਤਿਗੁਰੂ ਕਹਿੰਦੇ ਹਨ—ਪ੍ਰੇਮ ਪੈਦਾ ਹੋ ਸਕੇ, ਤੂੰ ਅੰਮ੍ਰਿਤ ਵੇਲਾ ਪ੍ਰਭੂ ਨੂੰ ਭੇਟ ਕਰ, ਉਹਦੇ ਕਦਮਾਂ ਵਿਚ ਨਿਛਾਵਰ ਕਰ; ਅੰਮ੍ਰਿਤ ਵੇਲੇ ਬੈਠ ਕੇ ਸੱਚ ਨਾਉਂ, ਸੱਚੇ ਨਾਮ ਦਾ ਰਟਨ ਕਰਨਾ ਆਰੰਭ ਕਰ ਦੇ। ਵਾਹਿਗੁਰੂ, ਵਾਹਿਗੁਰੂ ਦਾ ਜਾਪ ਆਰੰਭ ਕਰ ਦੇ। ਬਾਰ ਬਾਰ ਇਸ ਤਰ੍ਹਾਂ ਜਪ ਜਿਵੇਂ ਬਾਰ ਬਾਰ ਸਰੀਰ ਵਿਚ ਸਵਾਸ ਚੱਲਦੇ ਹਨ, ਬਾਰ ਬਾਰ ਨਬਜ਼ ਚੱਲ ਰਹੀ ਹੈ, ਬਾਰ ਬਾਰ ਦਿਲ ਧੜਕ ਰਿਹਾ ਹੈ। ਇਸੇ ਤਰ੍ਹਾਂ ਬਾਰ ਬਾਰ ਹੀ ਜਾਪ ਚੱਲੇ। ਇਹ ਪੁਨਰੁਕਤੀ ਹੀ ਜ਼ਿੰਦਗੀ ਹੈ। ਬਾਰ ਬਾਰ ਨਬਜ਼ ਦਾ ਚੱਲਣਾ ਹੀ ਜ਼ਿੰਦਗੀ ਹੈ। ਬਾਰ ਬਾਰ ਸਵਾਸ ਦਾ ਚੱਲਣਾ ਹੀ ਜੀਵਨ ਹੈ। ਬਾਰ ਬਾਰ ਦਿਲ ਦਾ ਧੜਕਣਾ ਹੀ ਜ਼ਿੰਦਗੀ ਹੈ। ਬਾਰ ਬਾਰ ਰਸਨਾ ਦਾ ਕੀਤਾ ਹੋਇਆ ਜਾਪ ਹੀ ਪ੍ਰਭੂ ਬੰਦਗੀ ਹੈ, ਅਧਿਆਤਮਕ ਜ਼ਿੰਦਗੀ ਹੈ। ਸਾਹਿਬ ਕਹਿੰਦੇ ਹਨ, "ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ॥" ਅਗਰ ਤੂੰ ਇਹ ਨਾ ਕੀਤਾ, ਅੰਮ੍ਰਿਤ ਵੇਲੇ ਵਡਿਆਈ ਦੀ ਵੀਚਾਰ ਨਾ ਕੀਤੀ, ਸੱਚੇ ਨਾਮ ਦਾ ਜਾਪ ਨਾ ਕੀਤਾ, ਅੰਮ੍ਰਿਤ ਵੇਲਾ ਪ੍ਰਭੂ ਨੂੰ ਅਰਪਣ ਨਾ ਕੀਤਾ ਤੇ ਸਿਰਫ਼ ਕਾਮਨਾ ਨਾਲ ਭਰੇ ਹੋਏ ਕਰਮ ਹੀ ਕਰਦਾ ਰਿਹਾ, ਕਾਮਨਾ ਨੂੰ ਮੁੱਖ ਰੱਖ ਕੇ ਤੂੰ ਵਕਤ-ਬੇਵਕਤ ਬੰਦਗੀ ਕਰਦਾ ਰਿਹਾ ਤਾਂ ਉਸ ਤਰ੍ਹਾਂ ਦੀ ਬੰਦਗੀ, ਉਸ ਤਰ੍ਹਾਂ ਦੇ ਕੀਤੇ ਹੋਏ ਦਾਨ ਪੁੰਨ ਨਾਲ ਕਰਮਾਂ ਕਰਕੇ ਕੱਪੜਾ ਭਾਵ ਸਰੀਰ ਮਿਲੇਗਾ, ਜ਼ਿੰਦਗੀ ਦਾ ਨਵਾਂ ਜੀਵਨ ਮਿਲੇਗਾ। "ਨਦਰੀ ਮੋਖੁ ਦੁਆਰੁ"—ਮੋਖ ਦੁਆਰ ਤਾਂ ਨਦਰਿ ਨਾਲ, ਬਖ਼ਸ਼ਿਸ਼ ਨਾਲ ਪ੍ਰਾਪਤ ਹੋਵੇਗਾ। ਬਖ਼ਸ਼ਿਸ਼ ਉਸ 'ਤੇ ਹੋਵੇਗੀ ਜੋ ਅੰਮ੍ਰਿਤ ਵੇਲਾ ਭੇਟ ਕਰੇਗਾ, ਸੱਚ ਨਾਮ ਦਾ ਜਾਪ ਕਰੇਗਾ, ਵਡਿਆਈ ਦੀ ਵਿਚਾਰ ਕਰੇਗਾ। ਜਿਸ ਨੇ ਇਸ ਢੰਗ ਨਾਲ ਕੀਤਾ, ਉਸਦੀ ਇਹ ਦ੍ਰਿਸ਼ਟੀ ਬਣ ਜਾਵੇਗੀ, "ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ॥" ਉਹ ਫਿਰ ਜਾਣ ਲੈਂਦਾ ਹੈ ਕਿ ਹਰ ਪਾਸੇ ਜੋ ਕੁਛ ਵੀ ਹੈ, ਉਹੀ ਸਚਿਆਰ ਹੈ, ਉਹੀ ਪਰਮਾਤਮਾ ਹੈ, ਉਹੀ ਈਸ਼ਵਰ ਹੈ। ਹਾਫ਼ਿਜ਼ ਕਹਿੰਦੇ ਹਨ, 'ਮਨ ਨਾ ਦਾਨਮ ਤੋਕੈ ਹਸਤੀ।' ਮੈਂ ਨਹੀਂ ਜਾਣਦਾ ਤੇਰੀ ਹਸਤੀ ਕੀ ਹੈ, ਮੈਂ ਨਹੀਂ ਜਾਣਦਾ ਤੂੰ ਕੌਣ ਹੈਂ, ਮੈਂ ਨਹੀਂ ਜਾਣਦਾ ਤੇਰੀ ਮਹਿਮਾ ਕੀ ਹੈ। 'ਮਨ ਨਾ ਦਾਨਮ ਤੋਕੈ ਹਸਤੀ' ਪਰ, ਹਰ ਚ ਹਸਤੀ ਤੌਂ ਅਸਤ।' ਜੋ ਕੁਛ ਭੀ ਹੈਂ ਉਹ ਤੂੰ ਹੀ ਹੈਂ, ਤੂੰ ਹੀ ਹੈਂ। ਸਾਹਿਬ ਕਹਿੰਦੇ ਹਨ—ਜੋ ਅੰਮ੍ਰਿਤ ਵੇਲੇ ਸੱਚ ਨਾਮ ਦਾ ਜਾਪ ਕਰੇਗਾ, ਵਡਿਆਈਆਂ ਦੀ ਵਿਚਾਰ ਕਰੇਗਾ, ਉਸ ਨੂੰ ਇਹ ਪ੍ਰਤੀਤ ਮਿਲੇਗੀ। "ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ॥" ਉਹ ਇਸ ਢੰਗ ਨਾਲ ਜਾਣ ਲਵੇਗਾ ਕਿ ਹਰ ਪਾਸੇ ਜੋ ਕੁਛ ਵੀ ਹੈ ਉਹੀ ਸਚਿਆਰ

ਹੈ, ਉਹੀ ਪ੍ਰਭੂ ਹੈ, ਉਹੀ ਈਸ਼ਵਰ ਹੈ, ਉਸ ਤੋਂ ਬਿਨਾਂ ਹੋਰ ਕੁਛ ਨਹੀਂ। ਇਸ ਢੰਗ ਨਾਲ ਉਸ ਨੂੰ ਇਕ ਦਿਬ-ਦ੍ਰਿਸ਼ਟੀ ਮਿਲ ਜਾਏਗੀ। ਉਸ ਨੂੰ ਇਸ ਢੰਗ ਦੀ ਤੱਕਣੀ ਮਿਲ ਜਾਏਗੀ। ਵਾਕਿਆ ਹੀ ਇਹ ਤੱਕਣੀ ਹੁੰਦੀ ਹੈ। ਜੈਸੀ ਤੱਕਣੀ ਹੁੰਦੀ ਹੈ, ਵੈਸਾ ਹੀ ਸੰਸਾਰ ਬਣ ਜਾਂਦਾ ਹੈ। ਇਹ ਮਹਾਨ ਅੰਮ੍ਰਿਤ ਮਈ ਤੱਕਣੀ ਉਦੋਂ ਮਿਲਦੀ ਹੈ, ਜਦ ਕੋਈ ਅੰਮ੍ਰਿਤ ਵੇਲੇ ਜਾਗ ਕੇ ਅੰਮ੍ਰਿਤਮਈ ਪ੍ਰੇਮ ਨੂੰ ਹਿਰਦੇ ਵਿਚ ਧਾਰਨ ਕਰ ਕੇ ਰਸਨਾ ਦੇ ਨਾਲ ਅੰਮ੍ਰਿਤਮਈ ਨਾਮ ਜਪਦਾ ਹੈ। ਉਸਨੂੰ ਇਹ ਅੰਮ੍ਰਿਤਮਈ ਦ੍ਰਿਸ਼ਟੀ ਮਿਲ ਜਾਂਦੀ ਹੈ, ਜਿਸਦੇ ਨਾਲ ਚਾਰੋਂ ਪਾਸੇ ਸੰਸਾਰ ਵਿਚ ਸਚਿਆਰ ਹੀ ਸਚਿਆਰ ਦਿਖਾਈ ਦਿੰਦਾ ਹੈ। ਚਾਰੋਂ ਤਰਫ਼ ਸੱਚ ਹੀ ਸੱਚ ਦੀ ਝਲਕ ਦਿਖਾਈ ਦਿੰਦੀ ਹੈ। ਇਸ ਢੰਗ ਨਾਲ ਉਹ ਮਨੁੱਖ ਸੱਚ ਨੂੰ ਵੇਖਦਾ ਹੈ, ਸੱਚ ਵਿਚ ਜਿਉਂਦਾ ਹੈ, ਸੱਚ ਵਿਚ ਲੀਨ ਰਹਿੰਦਾ ਹੈ।

•



# ਸੋ ਮੈ ਵਿਸਰਿ ਨ ਜਾਈ

ਥਾਪਿਆ ਨ ਜਾਇ ਕੀਤਾ ਨ ਹੋਇ ॥ ਆਪੇ ਆਪਿ ਨਿਰੰਜਨੁ ਸੋਇ ॥
ਜਿਨਿ ਸੇਵਿਆ ਤਿਨਿ ਪਾਇਆ ਮਾਨੁ ॥ ਨਾਨਕ ਗਾਵੀਐ ਗੁਣੀ ਨਿਧਾਨੁ ॥
ਗਾਵੀਐ ਸੁਣੀਐ ਮਨਿ ਰਖੀਐ ਭਾਉ ॥ ਦੁਖੁ ਪਰਹਰਿ ਸੁਖੁ ਘਰਿ ਲੈ ਜਾਇ ॥
ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ ॥
ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ ॥
ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ ॥
ਗੁਰਾ ਇਕ ਦੇਹਿ ਬੁਝਾਈ ॥
ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥੫॥

"**ਥਾਪਿਆ** ਨ ਜਾਇ ਕੀਤਾ ਨ ਹੋਇ॥" ਜਪੁਜੀ ਸਾਹਿਬ ਦੀ ਪੰਜਵੀਂ ਪਉੜੀ ਵਿਚ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ, ਪਰਮਾਤਮਾ ਦਾ ਸਰੂਪ, ਉਸ ਦੇ ਗੁਣ ਅਤੇ ਉਸਦੀ ਪ੍ਰਾਪਤੀ ਦੇ ਸਾਧਨ ਦੱਸਦੇ ਹਨ। ਇਤਨੀ ਗੱਲ ਤਾਂ ਸਪੱਸ਼ਟ ਹੋ ਗਈ ਹੈ ਕਿ ਪ੍ਰਭੂ ਸੱਚ ਹੈ। ਪ੍ਰਭੂ ਅਤੇ ਸਾਡੇ ਵਿਚਕਾਰ ਝੂਠ ਦੀ ਇਕ ਦੀਵਾਰ ਹੈ, ਝੂਠ ਦੀ ਇਕ ਪਾਲ ਹੈ, ਝੂਠ ਦੀ ਕੰਧ ਹੈ ਜਿਸ ਨੂੰ ਗਿਰਾਨਾ ਹੈ। ਉਹ ਗਿਰੇਗੀ ਸਿਰਫ਼ ਸੱਚ ਦੇ ਹੁਕਮ ਨੂੰ ਮੰਨ ਕੇ, ਸੱਚ ਦੀ ਰਜ਼ਾ ਉੱਤੇ ਚੱਲ ਕੇ। ਹੁਕਮੀ ਜਿਸਦਾ ਇਤਨਾ ਵੱਡਾ, ਬਹੁਤ ਵੱਡਾ ਅਤੇ ਅਸੀਮ ਪਾਸਾਰਾ ਹੈ, ਹੁਕਮ ਵਿਚ ਚੱਲਦੀ ਹੋਈ ਸ੍ਰਿਸ਼ਟੀ ਨੂੰ ਵੇਖ ਕੇ ਵਿਗਸਦਾ ਹੈ, ਖੇੜੇ ਵਿਚ ਆਉਂਦਾ ਹੈ। ਅਨੇਕਾਂ ਤਰ੍ਹਾਂ ਦੇ ਜੀਵ ਜੰਤੂ ਕਾਮਨਾ ਨਾਲ ਭਰੇ ਹੋਏ ਕਰਮ ਕਰ ਕੇ ਉਸ ਪ੍ਰਭੂ ਕੋਲੋਂ ਮੰਗਾਂ ਮੰਗਦੇ ਹਨ। ਪ੍ਰਭੂ ਦੇਈ ਜਾਂਦਾ ਹੈ ਅਤੇ ਇਸ ਤਰ੍ਹਾਂ ਜੀਵ ਦੀ ਮੰਗ ਵਧਦੀ ਜਾਂਦੀ ਹੈ। ਇਸ ਨਾਲ ਜਨਮ ਤੇ ਮਰਨ ਵੀ ਵਧਦਾ ਜਾਂਦਾ ਹੈ। ਕਦੀ ਕਦੀ ਕੋਈ ਅੰਮ੍ਰਿਤ ਵੇਲੇ ਉਠ ਕੇ ਪ੍ਰਭੂ ਜਾਪ ਦੁਆਰਾ ਪ੍ਰਭੂ ਦੀ ਕ੍ਰਿਪਾ ਦ੍ਰਿਸ਼ਟੀ ਦਾ ਪਾਤਰ ਬਣ ਕੇ ਮੋਕਸ਼ ਦੁਆਰ ਦੀ ਪ੍ਰਾਪਤੀ ਕਰ ਲੈਂਦਾ ਹੈ। ਉਹ ਮੋਕਸ਼ ਦੁਆਰ, ਉਹ ਪ੍ਰਭੂ ਦਾ ਦੁਆਰ, ਉਹ ਈਸ਼ਵਰ ਦਾ ਦਰ ਕਿਹੋ ਜਿਹਾ ਹੈ ? ਉਹ ਈਸ਼ਵਰ ਕੈਸਾ ਹੈ ? ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਫ਼ੁਰਮਾਨ ਕਰਦੇ ਹਨ :

**ਥਾਪਿਆ ਨ ਜਾਇ ਕੀਤਾ ਨ ਹੋਇ॥**

ਪਰਮਾਤਮਾ ਨੂੰ ਅਸਥਾਪਨ ਨਹੀਂ ਕੀਤਾ ਜਾ ਸਕਦਾ। ਕੋਈ ਚਿੱਤਰ ਤਾਂ ਅਸਥਾਪਨ ਕੀਤਾ ਜਾ ਸਕਦਾ ਹੈ, ਕੋਈ ਮੂਰਤੀ ਅਸਥਾਪਨ ਕੀਤੀ ਜਾ ਸਕਦੀ ਹੈ, ਕਿਸੇ ਵਿਅਕਤੀ ਨੂੰ ਕਿਸੇ ਥਾਂ 'ਤੇ ਬਿਠਾ ਕੇ ਟਿਕਾਇਆ ਜਾ ਸਕਦਾ ਹੈ, ਪਰ ਪ੍ਰਭੂ ਨੂੰ ਅਸਥਾਪਨ ਨਹੀਂ ਕੀਤਾ ਜਾ ਸਕਦਾ। ਪ੍ਰਭੂ ਨੂੰ ਟਿਕਾਇਆ ਨਹੀਂ ਜਾ ਸਕਦਾ। ਕਿਉਂ ? ਕਿਉਂਕਿ ਪ੍ਰਭੂ ਚੇਤੰਨ ਹੈ, ਪ੍ਰਭੂ ਵਿਆਪਕ ਹੈ, ਪ੍ਰਭੂ ਪ੍ਰਕਾਸ਼ ਹੈ, ਪ੍ਰਭੂ ਦੈਵੀ ਸ਼ਕਤੀ ਹੈ। ਪ੍ਰਭੂ ਕ੍ਰਿਤ ਨਹੀਂ, ਪ੍ਰਭੂ ਕਰਤਾ ਹੈ। ਇਸ ਵਾਸਤੇ ਭਾਰਤ ਦੀ ਚਲੀ ਆ ਰਹੀ ਪੁਰਾਣੀ ਪਰੰਪਰਾ ਤੋਂ ਵੱਖ ਹੋ ਕੇ ਸਤਿਗੁਰੂ ਕਹਿੰਦੇ ਹਨ ਕਿ "ਥਾਪਿਆ ਨ ਜਾਇ"—ਈਸ਼ਵਰ ਨੂੰ ਅਸਥਾਪਨ ਨਹੀਂ ਕੀਤਾ ਜਾ ਸਕਦਾ, ਕਿਉਂਕਿ ਈਸ਼ਵਰ ਕੋਈ ਕ੍ਰਿਤ ਨਹੀਂ, ਈਸ਼ਵਰ ਕੋਈ ਜੜ੍ਹ ਨਹੀਂ, ਈਸ਼ਵਰ ਕੋਈ ਚਿੱਤਰ ਨਹੀਂ, ਈਸ਼ਵਰ ਕੋਈ ਮੂਰਤੀ ਨਹੀਂ। ਈਸ਼ਵਰ ਕੋਈ ਵਿਅਕਤੀ ਵੀ ਨਹੀਂ। "ਕੀਤਾ ਨ ਹੋਇ"—ਜੋ ਅਸਥਾਪਨ ਨਹੀਂ ਕੀਤਾ ਜਾ ਸਕਦਾ, ਉਹ ਕੀਤਾ ਵੀ ਨਹੀਂ ਜਾ ਸਕਦਾ, ਭਾਵ ਉਸ ਨੂੰ ਬਣਾਇਆ ਵੀ ਨਹੀਂ ਜਾ ਸਕਦਾ। ਪ੍ਰਭੂ ਸਾਡੀ ਕ੍ਰਿਤ ਨਹੀਂ। ਅਸੀਂ ਪ੍ਰਭੂ ਦੀ ਕ੍ਰਿਤ ਹਾਂ। ਅਗਰ ਪਰਮਾਤਮਾ ਸਾਡੀ ਹੀ ਕ੍ਰਿਤ ਹੈ, ਤਾਂ ਫਿਰ ਪਰਮਾਤਮਾ ਦੇ ਪੂਜਣ ਦੀ ਕੋਈ ਲੋੜ ਹੀ ਨਹੀਂ ਰਹਿੰਦੀ। ਜਾਪ ਕਰਦਿਆਂ, ਸਿਮਰਨ ਕਰਦਿਆਂ, ਭਗਤੀ ਕਰਦਿਆਂ, ਪ੍ਰਭੂ ਦੀ ਜਦ ਵੀ ਕਿਸੇ ਨੂੰ ਝਲਕ ਪਈ ਹੈ, ਉਸਦੀ ਰਸਨਾ ਤੋਂ ਕਰਤਾ ਹੀ ਨਿਕਲਿਆ

ਹੈ। ਉਹ ਕ੍ਰਿਤ ਨਹੀਂ। ਕ੍ਰਿਤ ਮਿਟ ਜਾਂਦੀ। ਕ੍ਰਿਤ ਜੜ੍ਹ ਹੈ, ਕ੍ਰਿਤ ਨਿਹਚਲ ਨਹੀਂ। ਅੱਜ ਹੈ ਕੱਲ੍ਹ ਖ਼ਤਮ। ਲੇਕਿਨ ਕਰਤਾ ਸਦੀਵੀ ਹੈ, ਕਰਤਾ ਹਮੇਸ਼ਾ ਹੈ।

ਪਰਮਾਤਮਾ ਅਸਥਾਪਨ ਨਹੀਂ ਕੀਤਾ ਜਾ ਸਕਦਾ, ਬਣਾਇਆ ਨਹੀਂ ਜਾ ਸਕਦਾ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਇਸੇ ਗੱਲ 'ਤੇ ਇਤਨਾ ਜ਼ੋਰ ਦਿੰਦੇ ਹਨ ਕਿ "ਬਿਨ ਕਰਤਾਰ ਨ ਕਿਰਤਮ ਮਾਨੋ॥" ਹੇ ਅਭਿਆਸੀਓ, ਹੇ ਗੁਰਮੁਖ ਜਨੋਂ! ਬਿਨਾਂ ਕਰਤਾਰ ਤੋਂ ਕ੍ਰਿਤ ਨੂੰ ਕਰਤਾ ਨਾ ਮੰਨੋ, ਕ੍ਰਿਤ ਨੂੰ ਕਰਤਾ ਜਾਣ ਕੇ ਨਾ ਝੁਕੋ। ਹਾਂ, ਕਰਤਾ ਮਹਾਨ ਹੈ, ਉਹਦੀ ਕ੍ਰਿਤ ਵੀ ਮਹਾਨ ਹੈ। ਪਰ ਕ੍ਰਿਤ ਮਿਟ ਜਾਂਦੀ ਹੈ, ਕ੍ਰਿਤ ਨਾਸ ਹੋ ਜਾਂਦੀ ਹੈ, ਕ੍ਰਿਤ ਅੱਜ ਹੈ ਕੱਲ੍ਹ ਨਹੀਂ। ਸਮੂਹ ਖੰਡ ਬ੍ਰਹਿਮੰਡ ਸਾਰੇ ਪ੍ਰਭੂ ਦੀ ਕ੍ਰਿਤ ਹਨ। ਪ੍ਰਭੂ ਆਪ ਵੱਡਾ ਹੈ, ਉਹਦੀ ਕ੍ਰਿਤ ਵੱਡੀ ਹੈ। ਕ੍ਰਿਤ ਕਿਤਨੀ ਹੀ ਵੱਡੀ ਕਿਉਂ ਨਾ ਹੋਵੇ, ਆਖ਼ਿਰ ਮਿਟ ਜਾਂਦੀ ਹੈ, ਨਾਸ ਹੋ ਜਾਂਦੀ ਹੈ। ਸਾਹਿਬ ਕਹਿੰਦੇ ਹਨ—"ਥਾਪਿਆ ਨ ਜਾਇ ਕੀਤਾ ਨ ਹੋਇ॥" ਉਸ ਪਰਮਾਤਮਾ ਨੂੰ ਅਸਥਾਪਨ ਨਹੀਂ ਕੀਤਾ ਜਾ ਸਕਦਾ ਹੈ ਤੇ ਨਾ ਹੀ ਕੀਤਾ ਜਾ ਸਕਦਾ ਹੈ। ਜਦ ਉਸ ਨੂੰ ਬਣਾਇਆ ਹੀ ਨਹੀਂ ਜਾ ਸਕਦਾ ਅਤੇ ਨਾ ਹੀ ਉਸ ਨੂੰ ਅਸਥਾਪਨ ਕੀਤਾ ਜਾ ਸਕਦਾ ਹੈ, ਫਿਰ ਉਸਦੀ ਹੋਂਦ ਕਿਵੇਂ ਹੈ? ਉਹ ਕੈਸਾ ਹੈ? ਸਤਿਗੁਰੂ ਕਹਿੰਦੇ ਹਨ—"ਆਪੇ ਆਪਿ ਨਿਰੰਜਨੁ ਸੋਇ॥" ਉਹ ਆਪਣੇ ਆਪ ਹੀ ਸੁਭਾਇਮਾਨ ਹੈ ਅਤੇ ਨਿਰਲੇਪ ਹੈ। ਕ੍ਰਿਤ ਤੋਂ ਉੱਚਾ ਹੈ। ਨਿਰਲੇਪ ਹੈ। ਆਪਣੇ ਆਪ ਤੋਂ ਆਪ ਹੀ ਸੁਭਾਇਮਾਨ ਹੋਇਆ ਹੈ। "ਆਪੀਨੈ੍ ਆਪੁ ਸਾਜਿਓ ਆਪੀਨੈ੍ ਰਚਿਓ ਨਾਉ॥" ਨਿਰਲੇਪ ਐਸਾ ਹੈ ਜਿਵੇਂ ਮੁਸੱਵਰ ਨੇ ਚਿੱਤਰ ਬਣਾਇਆ ਤੇ ਆਪ ਚਿੱਤਰ ਤੋਂ ਇਕ ਪਾਸੇ ਹੋ ਗਿਆ। ਇਸ ਵਾਸਤੇ ਭਗਤ ਕਬੀਰ ਕਰਤੇ ਨੂੰ ਚਿਤੇਰਾ ਵੀ ਕਹਿੰਦੇ ਹਨ। "ਚਚਾ ਰਚਿਤ ਚਿਤ੍ਰ ਹੈ ਭਾਰੀ॥ ਤਜਿ ਚਿਤ੍ਰੈ ਚੇਤਹੁ ਚਿਤਕਾਰੀ॥" ਪ੍ਰਭੂ ਇਕ ਮਹਾਨ ਚਿੱਤਰਕਾਰ ਹੈ। ਐਸਾ ਚਿਤਰਕਾਰ ਜਿਸ ਨੇ ਦਰਿਆ, ਪਹਾੜ, ਸੂਰਜ, ਚੰਦ, ਤਾਰੇ ਚਿੱਤਰ ਦਿੱਤੇ ਹਨ।

**ਚਚਾ ਰਚਿਤ ਚਿਤ੍ਰ ਹੈ ਭਾਰੀ॥ ਤਜਿ ਚਿਤ੍ਰੈ ਚੇਤਹੁ ਚਿਤਕਾਰੀ॥** *(ਪੰਨਾ 340)*

ਕਬੀਰ ਜੀ ਐਸਾ ਕਹਿੰਦੇ ਹਨ, ਕਿ ਚਿੱਤਰ ਵੇਖੋ, ਚਿਤੇਰੇ ਨਾਲ ਜੁੜੋ। ਚਿੱਤਰ ਸਿਰਫ਼ ਵੇਖਣ ਵਾਸਤੇ ਹੈ, ਜੁੜਨ ਵਾਸਤੇ ਨਹੀਂ। ਚਿੱਤਰ ਵੇਖਣ ਤਕ ਹੀ ਚੰਗਾ ਹੈ, ਪਰ ਸ਼ੋਭਾ ਕਰੋ ਚਿਤੇਰੇ ਦੀ ਜਿਸ ਨੇ ਇਸ ਤਰ੍ਹਾਂ ਦਾ ਸੁੰਦਰ ਚਿੱਤਰ ਬਣਾਇਆ ਹੈ। ਸੰਗੀਤ ਦੀ ਧੁਨ ਆਪਣੀ ਥਾਂ 'ਤੇ ਮਹਾਨ ਹੋਵੇਗੀ, ਪਰ ਸੰਗੀਤਕਾਰ ਤੋਂ ਬਿਨਾਂ ਕੀ ਅਰਥ ਰੱਖਦੀ ਹੈ? ਕਵਿਤਾ ਬਹੁਤ ਅੱਛੀ ਭਾਵਪੂਰਤ ਹੋਵੇ, ਪਰ ਕਵੀ ਤੋਂ ਬਿਨਾਂ ਉਸਦੀ ਹੋਂਦ ਆਲਮੇ ਵਜੂਦ ਵਿਚ ਨਹੀਂ ਆ ਸਕਦੀ। ਤਸਵੀਰ ਮੁਸੱਵਰ ਦੀ ਕ੍ਰਿਤ ਹੈ। ਸਾਰਾ ਜਗਤ ਕਰਤੇ ਦੀ ਕ੍ਰਿਤ ਹੈ, ਪਰ ਕਿਉਂਕਿ ਕਰਤਾ ਬਹੁਤ ਵੱਡਾ ਹੈ, ਬਹੁਤ ਵੱਡਾ ਹੈ; ਉਸਦੀ ਕ੍ਰਿਤ ਹੀ ਬਹੁਤ ਵੱਡੀ ਹੈ, ਬਹੁਤ ਵੱਡੀ ਹੈ। ਗੁਰਬਾਣੀ ਇਸ ਸਾਰੇ ਜਗਤ ਨੂੰ ਚਿੱਤਰ ਕਹਿੰਦੀ ਹੈ। ਇਹ ਗੱਲ ਵੱਖਰੀ ਹੈ ਕਿ ਕੋਈ ਚਿੱਤਰਕਾਰ ਇਕ ਪਹਾੜ ਦਾ ਚਿੱਤਰ ਬਣਾਵੇ, ਅਸੀਂ ਚਿੱਤਰਕਾਰ ਨੂੰ ਦਾਦ ਦੇਂਦੇ ਨਹੀਂ ਥੱਕਦੇ। ਕਹਿੰਦੇ ਹਾਂ, 'ਪਹਾੜ ਦਾ ਐਸਾ ਸੁੰਦਰ ਚਿੱਤਰ ਬਣਾ ਕੇ ਤੂੰ ਕਮਾਲ ਕਰ ਦਿੱਤਾ ਹੈ।' ਪਰ ਜਿਸ ਨੇ ਇਤਨੇ ਉੱਚੇ ਉੱਚੇ ਪਹਾੜ ਬਣਾ ਦਿੱਤੇ, ਉਸ ਚਿੱਤਰਕਾਰ ਨੂੰ ਕਦੇ ਦਾਦ ਨਹੀਂ ਦਿੱਤੀ। ਉਸਦੀ ਕਦੀ ਉਪਮਾ ਨਹੀਂ ਕੀਤੀ। ਜੋ ਸਾਡੀ ਬਹੁਤ

ਸੋਹਣੀ ਤਸਵੀਰ ਬਣਾ ਦੇਵੇ, ਅਸੀਂ ਉਸ ਮੁਸੱਵਰ ਨੂੰ ਦਾਦ ਦਿੰਦੇ ਹਾਂ, ਉਸਦੀ ਮਹਿਮਾ ਗਾਇਨ ਕਰਦੇ ਹਾਂ ਪਰ ਕਦੀ ਉਸਦਾ ਧੰਨਵਾਦ ਨਹੀਂ ਕੀਤਾ ਜਿਸ ਨੇ ਸਾਨੂੰ ਵੀ ਬਣਾਇਆ, ਜਿਸ ਨੇ ਸਾਡੀ ਬਣਤਰ ਬਣਾਈ। ਕੋਈ ਫੁੱਲ ਦੀ ਤਸਵੀਰ ਬਣਾ ਦੇਵੇ, ਵਗਦੇ ਹੋਏ ਦਰਿਆ ਦੀ ਤਸਵੀਰ ਬਣਾ ਦੇਵੇ, ਕਿਸੇ ਪਸ਼ੂ ਦੀ ਤਸਵੀਰ ਬਣਾ ਦੇਵੇ, ਤਾਂ ਅਸੀਂ ਚਿੱਤਰਕਾਰ ਦੀ ਉਪਮਾ ਕਰਦੇ ਹਾਂ, ਪਰ ਜਿਸ ਨੇ ਵਗਦੇ ਹੋਏ ਦਰਿਆ ਬਣਾ ਦਿੱਤੇ, ਸੂਰਜ, ਚੰਦ, ਤਾਰੇ ਬਣਾ ਦਿੱਤੇ, ਐਸਾ ਮਹਾਨ ਚਿਤੇਰਾ ਕਦੀ ਸਾਡੇ ਖ਼ਿਆਲ ਵਿਚ ਵੀ ਨਹੀਂ ਆਇਆ। ਉਸਦਾ ਕਦੀ ਧੰਨਵਾਦ ਨਹੀਂ ਕੀਤਾ ਕਿ ਹੇ ਪ੍ਰਭੂ! ਤੂੰ ਮਹਾਨ ਚਿੱਤਰਕਾਰ ਹੈਂ। ਭਗਤ ਕਬੀਰ ਆਪਣੀ ਬਾਣੀ ਦੇ ਰਾਹੀਂ ਜਗਤ ਨੂੰ ਉਪਦੇਸ਼ ਕਰਦੇ ਹਨ ਕਿ :

**ਚਚਾ ਰਚਿਤ ਚਿਤ੍ਰ ਹੈ ਭਾਰੀ॥ ਤਜਿ ਚਿਤ੍ਰੈ ਚੇਤਹੁ ਚਿਤਕਾਰੀ॥**
**ਚਿਤ੍ਰ ਬਚਿਤ੍ਰ ਇਹੈ ਅਵਝੇਰਾ॥ ਤਜਿ ਚਿਤ੍ਰੈ ਚਿਤੁ ਰਾਖਿ ਚਿਤੇਰਾ॥** *(ਪੰਨਾ 340)*

ਐ ਬੰਦੇ! ਚਿੱਤਰ ਨੂੰ ਸਿਰਫ਼ ਵੇਖ ਪਰ ਚਿਤ ਚਿਤੇਰੇ ਵਿਚ ਰੱਖ। ਚਿੱਤਰ ਵੇਖਣ ਵਾਸਤੇ ਹੈ ਪਰ ਚਿਤ ਦੇ ਵਿਚ ਜਿਸ ਨੂੰ ਰੱਖਣਾ ਹੈ, ਉਹ ਚਿਤੇਰਾ ਹੈ, ਉਹ ਚਿੱਤਰਕਾਰ ਹੈ। ਅਕਸਰ ਇਸ ਤੋਂ ਉਲਟ ਹੋ ਜਾਂਦਾ ਹੈ, ਕਿ ਚਿੱਤਰਕਾਰ ਭੁੱਲ ਜਾਂਦਾ ਹੈ, ਚਿੱਤਰ ਹੀ ਚਿਤ ਵਿਚ ਰਹਿ ਜਾਂਦਾ ਹੈ। ਇਸੇ ਕਾਰਨ ਮਨੁੱਖ ਮਿਥਿਆ ਦੀ ਜ਼ਿੰਦਗੀ ਬਤੀਤ ਕਰ ਰਿਹਾ ਹੈ।

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਇਥੇ ਫ਼ੁਰਮਾਨ ਕਰਦੇ ਹਨ ਕਿ ਪ੍ਰਭੂ ਅਸਥਾਪਨ ਨਹੀਂ ਕੀਤਾ ਜਾ ਸਕਦਾ ਤੇ ਨਾ ਹੀ ਬਣਾਇਆ ਜਾ ਸਕਦਾ ਹੈ। ਈਸ਼ਵਰ ਸਾਡੀ ਕ੍ਰਿਤ ਨਹੀਂ, ਈਸ਼ਵਰ ਕਰਤਾ ਹੈ। ਈਸ਼ਵਰ ਜੜ੍ਹ ਨਹੀਂ ਕਿ ਉਸ ਨੂੰ ਟਿਕਾ ਦਿਉ, ਅਸਥਾਪਨ ਕਰ ਦਿਉ। ਉਹ ਇਕ ਚੇਤਨਾ ਹੈ, ਪਰਮ ਚੇਤਨਾ ਹੈ। ਇਹ ਠੀਕ ਹੈ ਕਿ ਇਕ ਬੱਚਾ ਤਸਵੀਰਾਂ ਦੀ ਭਾਸ਼ਾ ਨਾਲ ਜ਼ਿਆਦਾ ਸਮਝ ਸਕਦਾ ਹੈ। ਛੇਤੀ ਪੜ੍ਹ ਸਕਦਾ ਹੈ। ਜਿਵੇਂ ਪੰਜਾਬੀ ਦੇ ਬਾਲ ਉਪਦੇਸ਼ ਵਿਚ ਜਾਂ ਹੋਰ ਦੂਸਰੇ ਬਾਲ ਉਪਦੇਸ਼ਾਂ ਵਿਚ ਵੀ ਦੇਖਣ ਨੂੰ ਮਿਲਦਾ ਹੈ। ਉਨ੍ਹਾਂ ਵਿਚ ਲਿਖਿਆ ਹੈ, 'ਕ' ਕਲਮ, 'ਚ' ਚਾਕੂ, 'ਛ' ਛਤਰੀ, 'ਦ' ਦਵਾਤ, ਪੜ੍ਹਾਣਾ ਤਾਂ ਬੱਚੇ ਨੂੰ 'ਦ' ਹੈ ਪਰ ਨਾਲ ਦਵਾਤ ਬਣਾ ਦਿੱਤੀ ਗਈ ਹੈ। ਅੱਖਰ ਤਾਂ 'ਚ' ਹੀ ਪੜ੍ਹਾਣਾ ਹੈ, ਪਰ ਨਾਲ ਚਾਕੂ ਬਣਾਉਣ ਦੀ ਕੀ ਲੋੜ ਪੈ ਗਈ ? ਅੱਖਰ ਤੇ 'ਕ' ਹੀ ਪੜ੍ਹਾਣਾ ਸੀ, ਪਰ ਕਲਮ ਕਿਉਂ ਬਣਾ ਦਿੱਤੀ। 'ਛ' ਅੱਖਰ ਲਿਖ ਕੇ ਸਾਹਮਣੇ ਛਤਰੀ ਕਿਉਂ ਬਣਾ ਦਿੱਤੀ ? ਦਰਅਸਲ ਬੱਚਾ ਚਿੱਤਰ ਬਹੁਤ ਛੇਤੀ ਪਕੜਦਾ ਹੈ। ਜਿਵੇਂ ਹੀ ਛਤਰੀ ਨੂੰ ਵੇਖਦਾ ਹੈ, ਉਸ ਨੂੰ ਬੋਧ ਹੋ ਜਾਂਦਾ ਕਿ ਇਹ ਅੱਖਰ 'ਛ' ਹੈ। ਜਿਵੇਂ ਹੀ ਕਲਮ ਨੂੰ ਵੇਖਦਾ ਹੈ ਉਸ ਨੂੰ ਬੋਧ ਹੋ ਜਾਂਦਾ ਹੈ ਕਿ ਇਹ ਅੱਖਰ 'ਕ' ਹੋਵੇਗਾ। ਚਾਕੂ ਨੂੰ ਵੇਖਦਾ ਹੈ ਤਾਂ ਉਸਨੂੰ ਖ਼ਿਆਲ ਆ ਜਾਂਦਾ ਹੈ ਕਿ ਇਹ ਅੱਖਰ 'ਚ' ਹੋਵੇਗਾ। ਤਸਵੀਰਾਂ ਦੇ ਰਾਹੀਂ ਉਹ ਅੱਖਰਾਂ ਨੂੰ ਛੇਤੀ ਪਕੜ ਲੈਂਦਾ ਹੈ ਤੇ ਅੱਖਰਾਂ ਦਾ ਬੋਧ ਹਾਸਲ ਕਰ ਲੈਂਦਾ ਹੈ। ਇਹ ਸੰਸਕਾਰ ਹੂਬਹੂ ਮਰਦੇ ਦਮ ਤਕ ਬਣੇ ਰਹਿੰਦੇ ਹਨ। ਫਿਰ ਅੱਗੇ ਚੱਲ ਕੇ ਮਨੁੱਖ ਪਰਮਾਤਮਾ ਨੂੰ ਵੀ ਤਸਵੀਰਾਂ ਦੇ ਰਾਹੀਂ ਸਮਝਦਾ ਹੈ। ਸਵਰਗ ਦੀ ਵੀ ਤਸਵੀਰ ਚਾਹੀਦੀ ਹੈ, ਨਰਕ ਦੀ ਵੀ ਤਸਵੀਰ ਚਾਹੀਦੀ ਹੈ। ਬਾਜ਼ਾਰ ਵਿਚ ਨਰਕ ਦੀਆਂ ਤੇ ਸਵਰਗ ਦੀਆਂ ਤਸਵੀਰਾਂ ਬਕਾਇਦਾ ਵਿਕਦੀਆਂ ਹਨ। ਹਕੀਕਤ ਇਹ

ਹੈ ਕਿ ਇਹ ਤਸਵੀਰਾਂ ਉਹਨਾਂ ਲੋਕਾਂ ਨੇ ਬਣਾਈਆਂ ਹਨ ਜਿਨ੍ਹਾਂ ਨੂੰ ਆਪਣੇ ਘਰ ਦਾ ਨਕਸ਼ਾ ਨਹੀਂ ਬਣਾਉਣਾ ਆਉਂਦਾ। ਉਹਨਾਂ ਨੇ ਸਵਰਗ ਦੇ ਨਕਸ਼ੇ ਬਣਾਏ ਹਨ, ਉਨ੍ਹਾਂ ਨੇ ਨਰਕ ਦੇ ਨਕਸ਼ੇ ਬਣਾਏ ਹਨ, ਮਿਥੇ ਹਨ, ਕਲਪਨਾ ਮਾਤਰ ਹਨ।

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫ਼ੁਰਮਾਨ ਹੈ ਕਿ ਉਹ ਪਰੀਪੂਰਨ ਪਰਮਾਤਮਾ ਕਰਤਾ ਹੈ, ਕ੍ਰਿਤ ਨਹੀਂ ਹੈ। ਅਸਥਾਪਨ ਨਹੀਂ ਕੀਤਾ ਜਾ ਸਕਦਾ। ਆਪਣੇ ਆਪ ਤੋਂ ਆਪ ਹੀ ਸੁਭਾਇਮਾਨ ਹੈ, ਨਿਰੰਜਨ ਹੈ, ਨਿਰਲੇਪ ਹੈ। ਨਿਰਲੇਪ ਕਿਵੇਂ ਤੇ ਵਿਆਪਕ ਕੈਸੇ ਹੈ ? ਗੁਰੂ ਤੇਗ ਬਹਾਦਰ ਜੀ ਮਹਾਰਾਜ ਨੇ ਇਸਦੇ ਉੱਤੇ ਦੋ ਉਦਾਹਰਣ ਬੜੇ ਸੋਹਣੇ ਦਿੱਤੇ ਹਨ:

**ਕਾਹੇ ਰੇ ਬਨ ਖੋਜਨ ਜਾਈ॥**
**ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ॥** *(ਪੰਨਾ 684)*

ਜੋ ਸਰਬ-ਵਿਆਪਕ ਹੈ ਤੇ ਸਦਾ ਨਿਰਲੇਪ ਹੈ; ਤੇਰੇ ਨਾਲ ਹੈ। ਉਸਦੀ ਭਾਲ ਕਰ, ਉਸਦੀ ਖੋਜ ਕਰ। ਉਸਦੇ ਨਾਲ ਜੁੜ। ਹੁਣ ਇੱਥੇ ਸਵਾਲ ਪੈਦਾ ਹੁੰਦਾ ਹੈ ਕਿ ਜੋ ਸਰਬ-ਵਿਆਪਕ ਹੈ, ਉਹ ਸਦਾ ਨਿਰਲੇਪ ਕਿਸ ਤਰ੍ਹਾਂ ਹੋਇਆ ? ਵਿਆਪਕ ਨਿਰਲੇਪ ਕਿਸ ਤਰ੍ਹਾਂ ਹੋ ਸਕਦਾ ਹੈ ? ਜ਼ੱਰੇ ਜ਼ੱਰੇ ਵਿਚ ਵਿਆਪਕ ਕਿਸ ਤਰ੍ਹਾਂ ਨਿਰਲੇਪ ਹੋ ਸਕਦਾ ਹੈ ? ਉਹ ਵਿਆਪਕ ਕਿਵੇਂ ਤੇ ਨਿਰਲੇਪ ਕਿਵੇਂ ਹੈ ? ਇਸ ਦੇ ਦੋ ਉਦਾਹਰਣ ਦਿੱਤੇ ਹਨ। "ਪੁਹਪ ਮਧਿ ਜਿਉ ਬਾਸੁ ਬਸਤੁ ਹੈ"—ਵਿਆਪਕ ਤਾਂ ਉਹ ਐਸਾ ਹੈ ਜਿਵੇਂ ਫੁੱਲ ਦੀ ਪੱਤੀ ਪੱਤੀ ਵਿਚ ਮਹਿਕ ਹੈ। "ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ॥" ਨਿਰਲੇਪ ਉਹ ਐਸਾ ਹੈ ਜਿਵੇਂ ਸ਼ੀਸ਼ੇ ਵਿਚ ਪ੍ਰਛਾਈ ਹੁੰਦੀ ਹੈ। ਸ਼ੀਸ਼ੇ ਅੰਦਰ ਸਭ ਕੁਝ ਦਿਖਾਈ ਦੇ ਰਿਹਾ ਹੈ, ਪਰ ਫਿਰ ਵੀ ਸ਼ੀਸ਼ੇ ਵਿਚ ਨਹੀਂ ਹੈ। ਉਹ ਜਗਤ ਵਿਚ ਵਿਆਪਕ ਹੈ, ਫਿਰ ਵੀ ਜਗਤ ਦੀ ਪਕੜ ਵਿਚ ਨਹੀਂ। ਇਸ ਤਰ੍ਹਾਂ ਉਹ ਨਿਰਲੇਪ ਹੈ ਅਤੇ ਇਸ ਤਰ੍ਹਾਂ ਉਹ ਵਿਆਪਕ ਵੀ ਹੈ। ਮਹਾਤਮਾ ਟੈਗੋਰ ਨੂੰ ਪ੍ਰਭੂ ਦੇ ਨਿਰਲੇਪ ਹੋਣ ਦਾ ਬੋਧ ਉਸ ਵਕਤ ਮਿਲਿਆ ਜਦੋਂ ਉਹਨਾਂ ਨੇ ਵੇਖਿਆ ਕਿ ਗੰਦਗੀ ਦੇ ਢੇਰ ਉੱਤੇ ਸੂਰਜ ਦੀਆਂ ਕਿਰਨਾਂ ਪੈ ਰਹੀਆਂ ਸਨ। ਨੱਚ ਉੱਠੇ ਠਾਕੁਰ ਰਾਬਿੰਦਰ ਨਾਥ। ਸਾਥੀਆਂ ਨੇ ਪੁਛਿਆ ਕਿ ਐਸੀ ਕਿਹੜੀ ਦੈਵੀ ਸੰਪਤੀ ਲੱਭ ਪਈ ਹੈ। "ਬਹੁਤ ਕੁਛ ਲੱਭ ਪਿਆ ਹੈ, ਇਕ ਬੜਾ ਕੀਮਤੀ ਰਾਜ਼ ਲੱਭ ਪਿਆ ਹੈ, ਪਰਮਾਤਮਾ ਦੀ ਨਿਰਲੇਪਤਾ ਦਾ ਪਤਾ ਚੱਲ ਗਿਆ ਹੈ। ਜਿਵੇਂ ਸੂਰਜ ਦੀਆਂ ਕਿਰਨਾਂ ਗੰਦਗੀ ਦੇ ਢੇਰ 'ਤੇ ਪੈ ਰਹੀਆਂ ਹਨ ਪਰ ਗੰਦੀਆਂ ਨਹੀਂ ਹੋ ਰਹੀਆਂ, ਇਸੇ ਤਰ੍ਹਾਂ ਪ੍ਰਭੂ ਮੇਰੇ ਗੰਦੇ ਸਰੀਰ ਵਿਚ ਵਿਆਪਕ ਹੈ ਪਰ ਗੰਦਾ ਨਹੀਂ ਹੁੰਦਾ। ਨਿਰਲੇਪ ਹੈ, ਪਾਵਨ ਹੈ, ਪਵਿੱਤਰ ਹੈ।" ਇਸ ਵਾਸਤੇ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ—ਨਿਰਅੰਜਨ। ਅੰਜਨ ਤੋਂ ਰਹਿਤ ਹੈ। ਕਾਲਖ ਤੋਂ ਰਹਿਤ ਹੈ। ਨਿਰਲੇਪ ਹੈ। ਜੋ ਅਸਥਾਪਨ ਨਹੀਂ ਕੀਤਾ ਜਾ ਸਕਦਾ। ਬਣਾਇਆ ਨਹੀਂ ਜਾ ਸਕਦਾ। ਟਿਕਾਇਆ ਨਹੀਂ ਜਾ ਸਕਦਾ। ਜੋ ਆਪਣੇ ਆਪ ਤੋਂ ਆਪ ਸੁਭਾਇਮਾਨ ਹੈ ਅਤੇ ਨਿਰੰਜਨ ਹੈ।

ਸਾਹਿਬ ਫ਼ੁਰਮਾਨ ਕਰਦੇ ਹਨ—"ਜਿਨਿ ਸੇਵਿਆ ਤਿਨਿ ਪਾਇਆ ਮਾਨੁ॥" ਜਿਨ੍ਹਾਂ ਨੇ ਸੇਵਾ ਕੀਤੀ, ਉਹਨਾਂ ਨੇ ਮਾਣ ਪ੍ਰਾਪਤ ਕੀਤਾ। ਕੀ ਪ੍ਰਭੂ ਨੂੰ ਵੀ ਸਾਡੀ ਸੇਵਾ ਦੀ ਲੋੜ ਹੈ ? ਈਸ਼ਵਰ ਪਰੀਪੂਰਨ ਪਰਮਾਤਮਾ ਸਰਬੱਗ ਹੈ, ਸਮਰੱਥ ਹੈ। ਸੇਵਾ ਆਪਣੇ ਤੋਂ ਕਮਜ਼ੋਰ ਦੀ ਕਰੀਦੀ ਹੈ। ਜੋ

ਆਪਣੇ ਤੋਂ ਮਹਾਨ ਹੈ, ਉਸਦੀ ਕੀ ਸੇਵਾ ਕਰਾਂਗੇ ? ਉਸਦੀ ਪੂਜਾ ਹੋ ਸਕਦੀ ਹੈ। ਉਸਦੀ ਸੇਵਾ ਕਿਸ ਤਰ੍ਹਾਂ ਕਰਾਂਗੇ ? ਲੋੜ ਹੀ ਨਹੀਂ। ਫਿਰ ਕਿਸਦੀ ਸੇਵਾ ? ਆਪਣੇ ਤੋਂ ਵੱਡੇ ਦੀ ਪੂਜਾ ਹੁੰਦੀ ਹੈ, ਆਪਣੇ ਤੋਂ ਛੋਟੇ ਦੀ ਸੇਵਾ ਹੁੰਦੀ ਹੈ, ਪਰ ਇਥੇ ਸਤਿਗੁਰੂ ਕਹਿੰਦੇ ਹਨ—"ਜਿਨਿ ਸੇਵਿਆ ਤਿਨਿ ਪਾਇਆ ਮਾਨੁ ॥" ਗੁਰਬਾਣੀ ਦੀ ਵਿਆਖਿਆ ਗੁਰਬਾਣੀ ਆਪ ਹੀ ਕਰਦੀ ਹੈ। ਪਾਤਿਸ਼ਾਹ ਇਸ ਗੱਲ ਨੂੰ ਖੋਲ੍ਹਦੇ ਹਨ। "ਹਰਿ ਕੀ ਟਹਲ ਕਮਾਵਣੀ ਜਪੀਐ ਪ੍ਰਭ ਕਾ ਨਾਮੁ ॥" ਬਸ ਪ੍ਰਭੂ ਦਾ ਨਾਮ ਜਪਣਾ ਹੀ ਸੇਵਾ ਹੈ। ਹੋਰ ਕੁਝ ਨਹੀਂ। ਪ੍ਰਭੂ ਦਾ ਨਾਮ ਜਪਦਿਆਂ ਜਪਦਿਆਂ ਬਾਅਦ ਵਿਚ ਪਤਾ ਚੱਲਦਾ ਹੈ ਕਿ ਮੈਂ ਤਾਂ ਆਪਣੀ ਸੇਵਾ ਕਰਦਾ ਰਿਹਾ ਹਾਂ। ਮੈਂ ਆਪਣੀ ਐਸੀ ਸੇਵਾ ਕੀਤੀ ਕਿ ਮੈਂ ਕਮਜ਼ੋਰ ਸੀ, ਮੈਂ ਹੀ ਪ੍ਰਭੂ ਹੋ ਗਿਆ, ਮੈਂ ਪਰਮਾਤਮਾ ਵਰਗਾ ਹੋ ਗਿਆ, ਪ੍ਰਭੂ ਦੇ ਗੀਤ ਗਾ ਗਾ ਕੇ, ਈਸ਼ਵਰ ਦੇ ਗੀਤ ਗਾ ਗਾ ਕੇ। ਇਸ ਵਾਸਤੇ ਈਸ਼ਵਰ ਦੀ ਮਹਿਮਾ ਗਾਇਨ ਕਰਨੀ ਆਪਣੀ ਮਹਿਮਾ ਵਧਾਉਣੀ ਹੈ। ਈਸ਼ਵਰ ਦੇ ਗੁਣਾਂ ਦਾ ਜ਼ਿਕਰ ਕਰਨਾ ਸਵੈਮ ਨੂੰ ਗੁਣਵਾਨ ਬਣਾਉਣਾ ਹੈ। ਜੋ ਈਸ਼ਵਰ ਨੂੰ ਬਲਵਾਨ ਆਖਦਾ ਹੈ, ਉਹ ਆਪ ਬਲਵਾਨ ਹੋ ਜਾਂਦਾ ਹੈ। ਜੋ ਈਸ਼ਵਰ ਨੂੰ ਪਰਮ ਪ੍ਰਕਾਸ਼ ਆਖਦਾ ਹੈ, ਉਹ ਸਵੈਮ ਪ੍ਰਕਾਸ਼ ਦਾ ਸੋਮਾ ਬਣ ਜਾਂਦਾ ਹੈ। ਜੋ ਈਸ਼ਵਰ ਨੂੰ ਦਾਤਾ ਆਖਦਾ ਹੈ, ਉਹ ਖ਼ੁਦ ਦਾਤਾ ਬਣ ਜਾਂਦਾ ਹੈ। ਜੋ ਈਸ਼ਵਰ ਨੂੰ ਵਿਆਪਕ ਆਖਦਾ ਹੈ, ਉਹ ਸਵੈਮ ਵਿਸ਼ਾਲ ਬਣ ਜਾਂਦਾ ਹੈ। ਵਿਆਪਕ ਦ੍ਰਿਸ਼ਟੀ ਦਾ ਮਾਲਕ ਬਣ ਜਾਂਦਾ ਹੈ। ਇਸ ਤਰੀਕੇ ਨਾਲ ਪਰਮਾਤਮਾ ਨੂੰ ਵੱਡਾ ਵੱਡਾ ਕਰ ਕੇ ਆਖਣਾ, ਖ਼ੁਦ ਨੂੰ ਵੱਡਾ ਕਰਨਾ ਹੈ, ਨਾ ਕਿ ਪਰਮਾਤਮਾ ਨੂੰ ਵੱਡਾ ਕਰਨਾ ਹੈ।

ਪਰਮਾਤਮਾ ਨੂੰ ਵੱਡਾ ਵੱਡਾ ਅਸੀਂ ਆਖੀਏ ਇਸਦੀ ਲੋੜ ਨਹੀਂ। "ਜੇ ਸਭਿ ਮਿਲਿ ਕੈ ਆਖਣ ਪਾਹਿ ॥ ਵਡਾ ਨ ਹੋਵੈ ਘਾਟਿ ਨ ਜਾਇ ॥" ਜਿਵੇਂ ਅਸੀਂ ਕਹੀਏ ਕਿ ਸੂਰਜ ਵਿਚ ਬੜੀ ਰੋਸ਼ਨੀ ਹੈ, ਬੜੀ ਰੋਸ਼ਨੀ ਹੈ। ਸਾਡੇ ਕਹਿਣ ਨਾਲ ਰੋਸ਼ਨੀ ਨਹੀਂ ਵਧਦੀ। ਜੇ ਅਸੀਂ ਨਾ ਆਖੀਐ ਤਾਂ ਸੂਰਜ ਵਿਚ ਕੋਈ ਅੰਧਕਾਰ ਵੀ ਨਹੀਂ ਹੋ ਜਾਵੇਗਾ। ਉਹ ਪਰਮ ਪ੍ਰਕਾਸ਼ ਹੈ। ਜੇ ਅਸੀਂ ਪਰਮਾਤਮਾ ਦੇ ਗੁਣਾਂ ਦਾ ਜ਼ਿਕਰ ਕਰੀਏ, ਤਾਂ ਉਹ ਸਾਡੇ ਜ਼ਿਕਰ ਕਰਨ ਨਾਲ ਹੀ ਗੁਣਵਾਨ ਨਹੀਂ ਹੈ। ਉਹ ਸਦਾ ਗੁਣਵਾਨ ਹੈ। ਜੇ ਨਾ ਕਰੀਏ, ਤਾਂ ਉਸਦੇ ਗੁਣ ਕੋਈ ਘਟਦੇ ਵੀ ਨਹੀਂ। ਦਰਅਸਲ ਪ੍ਰਭੂ ਦੀ ਸੇਵਾ ਆਪਣੀ ਹੀ ਸੇਵਾ ਹੈ, ਆਪਣੀ ਹੀ ਮਹਾਨਤਾ ਵਧਾਉਣੀ ਹੈ, ਆਪਣੇ ਹੀ ਗੁਣਾਂ ਨੂੰ ਵਧਾਉਣਾ ਹੈ। "ਜਿਨਿ ਸੇਵਿਆ ਤਿਨਿ ਪਾਇਆ ਮਾਨੁ ॥" ਜਿਨ੍ਹਾਂ ਨੇ ਫਿਰ ਸਿਮਰਨ ਕੀਤਾ, ਜਿਨ੍ਹਾਂ ਨੇ ਫਿਰ ਇਸ ਢੰਗ ਦੀ ਸੇਵਾ ਕੀਤੀ, ਉਨ੍ਹਾਂ ਨੂੰ ਜਗਤ 'ਤੇ ਸਨਮਾਨ ਮਿਲਣਾ ਲਾਜ਼ਮੀ ਸੀ। ਜਿੱਥੇ ਤਾਣ ਹੋਵੇ, ਜਿੱਥੇ ਸ਼ਕਤੀ ਹੋਵੇ, ਉੱਥੇ ਮਾਣ ਮਿਲਦਾ ਹੈ। ਪ੍ਰਭੂ ਇਕ ਸ਼ਕਤੀ ਹੈ। ਸ਼ਕਤੀ ਨਾਲ ਜੁੜਦਿਆਂ, ਤਾਣ ਨਾਲ ਜੁੜਦਿਆਂ, ਸ਼ਕਤੀ ਦੇ ਪ੍ਰਾਪਤ ਕਰਦਿਆਂ ਕੁਦਰਤੀ ਗੱਲ ਹੈ ਜਗਤ ਵਿਚ ਮਾਣ ਵਧੇਗਾ।

ਹੁਣ ਉਸ ਪਰਮਾਤਮਾ ਦੀ ਸੇਵਾ ਕਰਨੀ ਹੈ। ਤੇ ਕਿਸ ਢੰਗ ਨਾਲ ਕਰਨੀ ਹੈ, ਇਸਨੂੰ ਗੁਰੂ ਨਾਨਕ ਦੇਵ ਜੀ ਮਹਾਰਾਜ ਅੱਗੇ ਚੱਲ ਕੇ ਖੋਲ੍ਹਦੇ ਹਨ :

**ਜਿਨਿ ਸੇਵਿਆ ਤਿਨਿ ਪਾਇਆ ਮਾਨੁ ॥ ਨਾਨਕ ਗਾਵੀਐ ਗੁਣੀ ਨਿਧਾਨੁ ॥**

ਉਹ ਜੋ ਗੁਣਾਂ ਦਾ ਨਿਧਾਨ ਹੈ, ਗੁਣਾਂ ਦਾ ਸਾਗਰ ਹੈ, ਗੁਣਾਂ ਦਾ ਖ਼ਜ਼ਾਨਾ ਹੈ। "ਗਾਵੀਐ"—ਕੀ ਗਾਉਣਾ ਹੈ ? ਕਿ ਤੂੰ ਗੁਣੀ ਨਿਧਾਨ ਹੈਂ, ਗੁਣਾਂ ਦਾ ਖ਼ਜ਼ਾਨਾ ਹੈਂ, ਗੁਣਾਂ ਦਾ ਭੰਡਾਰ ਹੈਂ। ਦਰਅਸਲ ਗੁਣ ਵਧਾਉਂਦੇ ਜਾਈਏ, ਗੁਣ ਇਕੱਠੇ ਕਰਦੇ ਜਾਈਏ, ਤਾਂ ਜ਼ਿੰਦਗੀ ਵਿਚ ਪ੍ਰਭੂ ਪ੍ਰਗਟ ਹੋਣਾ ਸ਼ੁਰੂ ਹੋ ਜਾਂਦਾ ਹੈ। ਔਗੁਣ ਵਧਦੇ ਜਾਣ, ਪ੍ਰਭੂ ਤੋਂ ਦੂਰੀ ਹੋ ਜਾਂਦੀ ਹੈ। ਗੁਣ ਵਧਦੇ ਜਾਣ, ਮਨੁੱਖ ਪਰਮਾਤਮਾ ਦੇ ਨੇੜੇ ਆ ਜਾਂਦਾ ਹੈ। ਇਕ ਦਿਨ ਐਸਾ ਆ ਜਾਂਦੈ ਕਿ ਮਨੁੱਖ ਗੁਣ ਗਾਂਦਿਆਂ ਗਾਂਦਿਆਂ ਗੁਣੀ ਨਿਧਾਨ ਹੋ ਜਾਂਦਾ ਹੈ। ਗੁਣਾਂ ਦਾ ਸਾਗਰ ਹੋ ਜਾਂਦਾ ਹੈ। ਗੁਣਾਂ ਦਾ ਖ਼ਜ਼ਾਨਾ ਹੋ ਜਾਂਦਾ ਹੈ। ਗੁਣ ਤਾਂ ਸਾਰੇ ਹੀ ਮਹਾਨ ਹਨ, ਪਰ ਧਾਰਮਿਕ ਜਗਤ ਵਿਚ ਦਇਆ ਤੇ ਸੰਤੋਖ ਨੂੰ ਬੜੀ ਵੱਡੀ ਮਾਨਤਾ ਦਿੱਤੀ ਗਈ ਹੈ। ਇਹ ਹਕੀਕਤ ਹੈ ਕਿ ਜਿੱਥੇ ਸੰਤੋਖ ਨਹੀਂ, ਮੁਸ਼ਕਲ ਹੈ ਕਿ ਐਸਾ ਮਨੁੱਖ ਸਿਮਰਨ ਕਰ ਸਕੇ। ਜਿੱਥੇ ਦਇਆ ਨਹੀਂ, ਮੁਸ਼ਕਲ ਹੈ ਕਿ ਐਸਾ ਮਨੁੱਖ ਸੇਵਾ ਕਰ ਸਕੇ। ਸੇਵਾ ਸੰਸਾਰ ਦੀ ਕਰਨੀ ਹੈ, ਸਿਮਰਨ ਨਿਰੰਕਾਰ ਦਾ ਕਰਨਾ ਹੈ। ਸਿਮਰਨ ਸੰਤੋਖੀ ਨੇ ਕਰਨਾ ਹੈ, ਸੇਵਾ ਦਿਆਲੂ ਨੇ ਕਰਨੀ ਹੈ। ਸੇਵਾ ਸੰਸਾਰ ਨਾਲ ਜੋੜਦੀ ਹੈ, ਸਿਮਰਨ ਕਰਤਾਰ ਨਾਲ ਜੋੜਦਾ ਹੈ। ਸੰਸਾਰ ਪ੍ਰਭੂ ਦਾ ਸਰਗੁਣ ਸਰੂਪ ਹੈ, ਨਿਰੰਕਾਰ ਪ੍ਰਭੂ ਦਾ ਨਿਰਗੁਣ ਸਰੂਪ ਹੈ। ਨਿਰਗੁਣ ਸਰੂਪ ਨਾਲ ਜੁੜਨਾ ਹੈ ਸਿਮਰਨ ਕਰ ਕੇ, ਸਰਗੁਣ ਸਰੂਪ ਨਾਲ ਜੁੜਨਾ ਹੈ ਸੇਵਾ ਕਰ ਕੇ। ਇਸ ਵਾਸਤੇ ਮੂਰਤੀ ਦੀ ਸੇਵਾ ਹੀ ਹੋ ਸਕਦੀ ਹੈ, ਸਿਮਰਨ ਨਹੀਂ। ਵਿਅਕਤੀ ਦੀ ਸੇਵਾ ਹੀ ਹੋ ਸਕਦੀ ਹੈ, ਸਿਮਰਨ ਨਹੀਂ। ਸਿਮਰਨ ਨਿਰਾਕਾਰ ਦਾ; ਸੇਵਾ ਸਾਕਾਰ ਦੀ। ਸਾਕਾਰ ਨੂੰ ਸੇਵਾ ਦੀ ਲੋੜ ਹੈ। ਬਸਤਰ ਪਹਿਨਾਣੇ ਹਨ, ਇਸ਼ਨਾਨ ਕਰਾਉਣਾ ਹੈ, ਭੋਜਨ ਦੇਣਾ ਹੈ, ਬੀਮਾਰ ਹੈ, ਦਵਾਈ ਦੇਣੀ ਹੈ, ਇਲਾਜ ਕਰਾਉਣਾ ਹੈ। ਸਾਕਾਰ ਨੂੰ ਸੇਵਾ ਦੀ ਲੋੜ ਹੁੰਦੀ ਹੈ, ਨਿਰਾਕਾਰ ਨੂੰ ਸੇਵਾ ਦੀ ਲੋੜ ਨਹੀਂ। ਨਿਰਾਕਾਰ ਨਿਰਲੇਪ ਹੈ। ਸੇਵਾ ਕਰ ਕੇ ਸਾਕਾਰ ਨਾਲ ਜੁੜਨਾ ਹੈ, ਸਿਮਰਨ ਕਰ ਕੇ ਨਿਰਾਕਾਰ ਨਾਲ ਜੁੜਨਾ ਹੈ। ਸੇਵਾ ਕਿਸ ਨੇ ਕਰਨੀ ਹੈ, ਜਿੱਥੇ ਦਇਆ ਹੋਵੇ। ਅਤੇ ਸਿਮਰਨ ਕਿਸ ਨੇ ਕਰਨਾ ਹੈ, ਜਿੱਥੇ ਸੰਤੋਖ ਹੋਵੇ। ਤੋ ਸਾਹਿਬ ਕਹਿੰਦੇ ਹਨ :

**ਨਾਨਕ ਗਾਵੀਐ ਗੁਣੀ ਨਿਧਾਨੁ ॥**

ਕੀ ਗਾਈਏ, ਕਿਸ ਤਰ੍ਹਾਂ ਗਾਈਏ ? ਸੁਰਤਾਲ ਦਾ ਬੋਧ ਨਹੀਂ, ਕੋਈ ਪ੍ਰਭੂ ਦੇ ਗੁਣਾਂ ਦਾ ਬੋਧ ਨਹੀਂ। ਕਿਵੇਂ ਗਾਈਏ ? ਤੋ ਸਾਹਿਬ ਕਹਿੰਦੇ ਹਨ :

**ਗਾਵੀਐ ਸੁਣੀਐ ਮਨਿ ਰਖੀਐ ਭਾਉ ॥**

ਪਹਿਲੇ ਉਸ ਪ੍ਰਭੂ ਨੂੰ ਸੁਣੋ। ਇਸ ਵਾਸਤੇ ਸਤਿਸੰਗ ਦੀ ਮਹਿਮਾ ਹੈ। ਸਤਿਸੰਗ ਉਹ ਹੈ ਜਿੱਥੇ ਸੱਚ ਦੀ ਚਰਚਾ ਚੱਲ ਰਹੀ ਹੋਵੇ। ਜਿੱਥੇ ਸੱਚ ਦੀ ਵਿਆਖਿਆ ਕੀਤੀ ਜਾ ਰਹੀ ਹੋਵੇ, ਜਿੱਥੇ ਸੱਚ ਦੇ ਗੁਣਾਂ ਦਾ ਪ੍ਰਗਟਾਵਾ ਹੋ ਰਿਹਾ ਹੋਵੇ। ਉੱਥੇ ਕੋਈ ਬੈਠੇ ਤੇ ਇਕ ਮਨ ਹੋ ਕੇ ਸੁਣੇ, ਧਿਆਨ ਲਾ ਕੇ ਸੁਣੇ, ਸੁਣਦਿਆਂ ਹੀ ਉਹ ਸਤਿਸੰਗੀ ਬਣੇਗਾ, ਸੁਣਦਿਆਂ ਹੀ ਉਸਦਾ ਸੰਬੰਧ ਜੁੜੇਗਾ। ਇਕ ਬੰਦਾ ਬੋਲ ਰਿਹਾ ਹੋਵੇ, ਤੇ ਦੂਜਾ ਸੁਣ ਹੀ ਨਹੀਂ ਰਿਹਾ, ਸੰਬੰਧ ਨਹੀਂ ਜੁੜੇ। ਸੰਬੰਧ ਤਾਂ ਸੁਣਦਿਆਂ ਹੀ ਜੁੜੇਗਾ। ਬੋਲਣਾ ਅਤੇ ਸੁਣਨਾ ਸੰਬੰਧ ਨੂੰ ਜੋੜਦੇ ਹਨ। ਵੇਖਣ ਨਾਲ ਸੰਬੰਧ ਨਹੀਂ ਜੁੜਦੇ।

ਦੁਸ਼ਮਣ ਵੀ ਇਕ ਦੂਜੇ ਨੂੰ ਵੇਖ ਲੈਂਦੇ ਹਨ ਪਰ ਦੁਸ਼ਮਣ ਆਪਸ ਵਿਚ ਨਾ ਇਕ ਦੂਜੇ ਨਾਲ ਬੋਲਦੇ ਹਨ ਤੇ ਨਾ ਇਕ ਦੂਜੇ ਦੀ ਗੱਲ ਸੁਣਦੇ ਹਨ। ਇਸ ਵਾਸਤੇ ਪ੍ਰਭੂ ਦਾ ਸੰਬੰਧ ਸੁਣਨ ਤੇ ਬੋਲਣ 'ਤੇ ਖੜਾ ਹੈ। ਸੁਣਨੀ ਹੈ ਉਸਦੀ ਗੱਲ, ਤਾਂ ਹੀ ਪਰਮਾਤਮਾ ਨਾਲ ਸੰਬੰਧ ਜੁੜ ਸਕੇਗਾ। ਪਹਿਲੇ ਸੁਣਨੀ ਹੈ। ਤਾਂ ਕਿਹੜੇ ਬੋਲ ਸੁਣਨੇ ਹਨ ? ਜਗਤ ਦੇ ਰਹਿਬਰੀ ਪੁਰਸ਼, ਅਵਤਾਰੀ ਪੁਰਸ਼ਾਂ ਦੇ ਜਿਹੜੇ ਬੋਲ ਹਨ, ਉਹ ਪ੍ਰਭੂ ਦੇ ਬੋਲ ਹਨ, ਉਹ ਈਸ਼ਵਰੀ ਬੋਲ ਹਨ। ਇਸਲਾਮ ਦੇ ਪੈਗ਼ੰਬਰੀ ਪੁਰਸ਼ ਮੁਹੰਮਦ ਸਾਹਿਬ ਦਾ ਕਹਿਣਾ ਸੀ ਕਿ ਕੁਰਾਨ ਮੇਰੇ 'ਤੇ ਨਾਜ਼ਲ ਹੋਈ ਹੈ। ਇਹ ਮੇਰੀ ਨਹੀਂ, ਖ਼ੁਦਾ ਦੇ ਬੋਲ ਹਨ, ਖ਼ੁਦਾ ਦੇ ਬਚਨ ਹਨ, ਮੈਂ ਤਾਂ ਸਿਰਫ਼ ਇਕ ਮਾਧਿਅਮ ਦੀ ਤਰ੍ਹਾਂ ਉਸ ਕਲਾਮ ਨੂੰ ਪ੍ਰਗਟ ਕੀਤਾ ਹੈ। ਇਹ ਖ਼ੁਦਾ ਦੇ ਹਨ। ਠੀਕ ਉਸੇ ਤਰ੍ਹਾਂ ਸਾਡੇ ਦੇਸ਼ ਦੇ ਰਿਸ਼ੀ ਮੁਨੀ ਕਹਿੰਦੇ ਰਹੇ ਕਿ ਵੇਦ ਬਾਣੀ ਦੇਵ ਬਾਣੀ ਹੈ। ਪ੍ਰਭੂ ਦੀ ਬਾਣੀ ਹੈ। ਸਾਡੇ 'ਤੇ ਆਕਾਸ਼ਬਾਣੀ ਹੋਈ ਹੈ। ਇਸੇ ਤਰੀਕੇ ਨਾਲ ਸੂਫ਼ੀ ਸੰਤ ਕਹਿੰਦੇ ਰਹੇ ਕਿ ਉਨ੍ਹਾਂ ਨੂੰ ਅਲਹਾਮ ਹੋਇਆ ਹੈ। ਜੋ ਕੁਛ ਉਨ੍ਹਾਂ ਨੂੰ ਅਲਹਾਮ ਹੋਇਆ, ਲਿਖਤ ਦੇ ਰੂਪ ਵਿਚ ਜਗਤ ਦੇ ਸਾਹਮਣੇ ਰੱਖ ਦਿੱਤਾ। ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਜਿਤਨੇ ਬਚਨ ਹਨ, ਜਿਤਨੀ ਬਾਣੀ ਹੈ, ਇਸ ਪ੍ਰਥਾਇ ਆਪ ਦੇ ਬਚਨ ਹਨ, ਕਿ "ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥" ਜੈਸੇ ਖਸਮ ਦੀ ਬਾਣੀ ਆਈ ਹੈ, ਵੈਸੇ ਵੈਸੇ ਮੈਂ ਬੋਲਿਆ ਹਾਂ। ਮੈਂ ਤਾਂ ਸਿਰਫ਼ ਬੰਸਰੀ ਹਾਂ, ਸੁਰ ਤਾਂ ਕਿਸੇ ਹੋਰ ਦੇ ਹਨ। ਮੈਂ ਤਾਂ ਸਿਰਫ਼ ਸਾਜ਼ ਹਾਂ, ਇਹ ਆਵਾਜ਼ ਕਿਸੇ ਹੋਰ ਦੀ ਹੈ। ਕਿਸੇ ਹੋਰ ਨੇ ਮੇਰੇ ਵਿਚੋਂ ਆਵਾਜ਼ ਕੱਢੀ ਹੈ। ਕੋਈ ਹੋਰ ਮੇਰੇ ਵਿਚੋਂ ਬੋਲਿਆ ਹੈ। ਮੇਰੇ ਜੀਵਨ ਦੇ ਸਾਜ਼ ਵਿਚੋਂ ਇਹ ਨਗ਼ਮੇ ਕਿਸੇ ਹੋਰ ਨੇ ਕੱਢੇ ਹਨ। ਉਹ ਹੈ ਖਸਮ। ਉਹ ਮੇਰਾ ਮਾਲਕ ਹੈ। ਉਹ ਹੈ ਈਸ਼ਵਰ। ਸੋ ਜਿੱਥੇ ਜਿੱਥੇ ਈਸ਼ਵਰ ਬੋਲਿਐ, ਭਗਤ ਜਨ, ਸੰਤ ਜਨ, ਅਵਤਾਰੀ ਪੁਰਸ਼ ਆਪ ਨਹੀਂ ਬੋਲਦੇ। ਇਨ੍ਹਾਂ ਵਿਚ ਪ੍ਰਭੂ ਬੋਲਦਾ ਹੈ। ਇਨ੍ਹਾਂ ਵਿਚ ਈਸ਼ਵਰ ਬੋਲਦਾ ਹੈ। ਇਸ ਵਾਸਤੇ ਇਨ੍ਹਾਂ ਦੇ ਬੋਲ ਕਦੀ ਪੁਰਾਣੇ ਨਹੀਂ ਪੈਂਦੇ, ਇਨ੍ਹਾਂ ਦੇ ਬੋਲ ਕਦੇ ਫਿੱਕੇ ਨਹੀਂ ਪੈਂਦੇ, ਇਨ੍ਹਾਂ ਦੇ ਬੋਲ ਕਦੀ ਬੇਰਸੀ ਨਹੀਂ ਪੈਦਾ ਕਰਦੇ। ਇਨ੍ਹਾਂ ਦੇ ਬੋਲਾਂ ਵਿਚ ਨਵੀਨਤਾ ਬਣੀ ਰਹਿੰਦੀ ਹੈ। ਇਕ ਕਵਿਤਾ ਇਕ ਦਫ਼ਾ ਸੁਣੋ, ਦੋ ਦਫ਼ਾ ਸੁਣੋ, ਤੀਸਰੀ ਦਫ਼ਾ ਲਾਜ਼ਮੀ ਪੁਰਾਣੀ ਹੋ ਜਾਵੇਗੀ। ਲੇਕਿਨ ਸੰਤ ਮਹਾਂਪੁਰਸ਼ਾਂ ਦੇ ਬਚਨ ਰੋਜ਼ ਰੋਜ਼ ਪੜ੍ਹੀਏ ਤਾਂ ਵੀ ਕੋਈ ਨਵਾਂ ਹੀ ਸਵਾਦ, ਕੋਈ ਨਵੀਂ ਉਮੰਗ, ਕੋਈ ਨਵੀਂ ਤਰੰਗ, ਕੋਈ ਨਵੀਂ ਦੁਨੀਆ ਦੇ ਦੁਆਰ ਖੁੱਲ੍ਹਦੇ ਹਨ। ਕਿਉਂਜੁ ਇਹ ਉਹ ਬਚਨ ਹਨ; ਖਸਮ ਦੇ ਬਚਨ। ਸਭ ਸ੍ਰੇਸ਼ਟ ਪੁਰਸ਼ਾਂ ਨੇ ਐਸਾ ਹੀ ਆਖਿਆ ਹੈ ਕਿ ਅਸੀਂ ਨਹੀਂ ਬੋਲੇ, ਸਾਡੇ ਵਿਚੋਂ ਖਸਮ ਬੋਲਿਐ, ਮਾਲਕ ਬੋਲਿਐ :

**ਜਿਉ ਬੋਲਾਵਹਿ ਤਿਉ ਬੋਲਹ ਸੁਆਮੀ ਕੁਦਰਤਿ ਕਵਨ ਹਮਾਰੀ ॥** *(ਪੰਨਾ 508)*

**ਬੇਸੁਮਾਰ ਅਥਾਹ ਅਗਨਤ ਅਤੋਲੈ ॥**
**ਜਿਉ ਬੁਲਾਵਹੁ ਤਿਉ ਨਾਨਕ ਦਾਸ ਬੋਲੈ ॥** *(ਪੰਨਾ 292)*

ਹੇ ਪ੍ਰਭੂ ! ਜਿਵੇਂ ਜਿਵੇਂ ਤੂੰ ਬੁਲਾਇਆ, ਮੈਂ ਤਾਂ ਵੈਸੇ ਹੀ ਬੋਲਿਆ ਹਾਂ। ਇਹ ਬੋਲ ਮੇਰੇ ਨਹੀਂ। ਕੋਈ ਕਵੀ ਕਿਤਾਬ ਲਿਖਦਾ ਹੈ, ਦਾਅਵਾ ਕਰਦਾ ਹੈ, ਮੈਂ ਲੇਖਕ ਹਾਂ। ਇਹ ਕਿਤਾਬ ਮੇਰੀ ਹੈ। ਇਸਦਾ ਮੈਂ ਲਿਖਾਰੀ ਹਾਂ। ਪਰ ਸਤਿਪੁਰਸ਼ ਜੋ ਬਚਨ ਆਪਣੀ ਰਸਨਾ ਤੋਂ ਉਚਾਰਦੇ ਹਨ, ਉਹਨਾਂ

ਬਾਰੇ ਆਪਣਾ ਦਾਅਵਾ ਨਹੀਂ ਕਰਦੇ ਕਿ ਇਹ ਬੋਲ ਮੇਰੇ ਹਨ। ਕਿਉਂਕਿ ਉਹ ਖਸਮ ਦੇ ਬਚਨ ਹੁੰਦੇ ਹਨ। ਉਹਨਾਂ ਬਚਨਾਂ ਨੂੰ ਬਾਰ ਬਾਰ ਬੋਲਣਾ ਹੈ। ਉਹਨਾਂ ਬਚਨਾਂ ਨੂੰ ਬਾਰ ਬਾਰ ਸੁਣਨਾ ਹੈ। "ਗਾਵੀਐ ਸੁਣੀਐ"—ਸੁਣਨਾ ਹੈ ਅਤੇ ਗਾਵਣਾ ਹੈ। "ਗਾਵੀਐ ਸੁਣੀਐ ਮਨਿ ਰਖੀਐ ਭਾਉ ॥" ਸੁਣ ਕੇ, ਗਾ ਕੇ, ਫਿਰ ਮਨ ਵਿਚ ਭਾਉ ਪੈਦਾ ਕਰਨਾ ਹੈ। ਇਹ ਠੀਕ ਹੈ ਕਿ ਭਾਉ ਇਕ ਐਸੀ ਅਵਸਥਾ ਹੈ ਜਿਸਨੂੰ ਅਸੀਂ ਗੁਣ ਤਾਂ ਨਹੀਂ ਕਹਿ ਸਕਦੇ, ਇਕ ਅਵਸਥਾ ਹੀ ਕਹਿ ਸਕਦੇ ਹਾਂ। ਸਰੀਰ ਦੀ ਤੰਦਰੁਸਤੀ ਇਕ ਅਵਸਥਾ ਹੈ। ਬੀਮਾਰੀ ਸਰੀਰ ਦੀ ਇਕ ਅਵਸਥਾ ਹੈ। ਭਾਉ ਮਨ ਦੀ ਇਕ ਅਵਸਥਾ ਹੈ। ਜਿਸਨੂੰ ਰੋਜ਼ ਯਾਦ ਕਰੀਏ, ਯਾਦ ਹੀ ਭਾਉ ਬਣ ਜਾਂਦਾ ਹੈ। ਯਾਦ ਹੀ ਪ੍ਰੇਮ ਬਣ ਜਾਂਦੀ ਹੈ। ਸਿਮਰਨ ਹੀ ਪ੍ਰੇਮ ਬਣ ਜਾਂਦਾ ਹੈ। ਸਤਿਗੁਰੂ ਜੀ ਕਹਿੰਦੇ ਹਨ—ਰੋਜ਼ ਸੁਣਨਾ ਹੈ, ਗਾਉਣਾ ਹੈ ਅਤੇ ਉਤਨੇ ਚਿਰ ਤਕ ਗਾਉਣਾ ਹੈ ਤੇ ਸੁਣਨਾ ਹੈ ਜਿਤਨੇ ਚਿਰ ਤਕ ਗਾਵਿਆ, ਸੁਣਿਆ ਭਾਉ ਨਹੀਂ ਬਣ ਜਾਂਦਾ। ਪ੍ਰੇਮ ਬਣ ਗਿਆ, ਗਾਉਣਾ ਸਫਲ ਹੋ ਗਿਆ, ਸੁਣਨਾ ਸਫਲ ਹੋ ਗਿਆ। ਪ੍ਰੇਮ ਨਹੀਂ ਬਣਿਆ, ਗਾਉਣਾ ਅਤੇ ਸੁਣਨਾ ਅਜੇ ਬੀਜ ਰੂਪ ਵਿਚ ਹੈ। ਅੰਕੁਰਿਤ ਨਹੀਂ ਹੋਇਆ, ਫਲੀਭੂਤ ਨਹੀਂ ਹੋਇਆ, ਅਜੇ ਫਲ ਤਕ ਨਹੀਂ ਪਹੁੰਚਿਆ। ਸੋ "ਗਾਵੀਐ ਸੁਣੀਐ ਮਨਿ ਰਖੀਐ ਭਾਉ ॥ ਦੁਖੁ ਪਰਹਰਿ ਸੁਖੁ ਘਰਿ ਲੈ ਜਾਇ ॥" ਫਿਰ ਤਮਾਮ ਦੁੱਖਾਂ ਦੀ ਨਿਵਿਰਤੀ ਹੋ ਜਾਂਦੀ ਹੈ, ਅਤੇ ਮਨੁੱਖ ਸੁੱਖ ਦੇ ਘਰ ਵਿਚ ਬਿਸ਼ਰਾਮ ਕਰਦਾ ਹੈ, ਅਨੰਦ ਲੈਂਦਾ ਹੈ।

**ਗਾਵੀਐ ਸੁਣੀਐ ਮਨਿ ਰਖੀਐ ਭਾਉ ॥**
**ਦੁਖੁ ਪਰਹਰਿ ਸੁਖੁ ਘਰਿ ਲੈ ਜਾਇ ॥**

ਮਨੁੱਖ ਦੀ ਮੂਲ ਸਮੱਸਿਆ ਦੁੱਖ ਹੈ। ਹਰ ਫਲ ਦਾ ਬੀਜ ਇਕ ਹੁੰਦਾ ਹੈ, ਪਰ ਦੁੱਖਾਂ ਦੇ ਬੀਜ ਅਨੇਕਾਂ ਹੀ ਹਨ। ਦੁੱਖ ਦੇ ਪੈਦਾ ਹੋਣ ਦੇ ਅਨੇਕ ਕਾਰਨ ਹੁੰਦੇ ਹਨ। ਅਨੰਤ ਬੀਜ ਹਨ, ਦੁੱਖ ਇਕ ਬੋਝ ਹੈ, ਜਿਸ ਤਰ੍ਹਾਂ ਪਰਮਾਤਮਾ ਵਿਆਪਕ ਹੈ, ਜੀਵਾਂ ਵਿਚ ਦੁੱਖ ਵੀ ਵਿਆਪਕ ਹੈ। ਦੁੱਖ ਦੀ ਨਿਵਿਰਤੀ ਕਿਸ ਤਰ੍ਹਾਂ ਹੋਵੇ, ਜਗਤ ਸ੍ਰੇਸ਼ਟ ਪੁਰਸ਼ਾਂ ਨੇ ਆਪਣੇ ਆਪਣੇ ਢੰਗ ਨਾਲ ਦੁੱਖਾਂ ਦੀ ਨਿਵਿਰਤੀ ਦੇ ਸਾਧਨ ਲੱਭੇ ਹਨ।

ਇਨ੍ਹਾਂ ਸ੍ਰੇਸ਼ਟ ਪੁਰਸ਼ਾਂ ਵਿਚੋਂ ਕੁਝ ਰਾਜਨੀਤਕ ਖੇਤਰ ਨਾਲ ਸੰਬੰਧਿਤ ਹਨ। ਉਨ੍ਹਾਂ ਨੇ ਆਪਣੇ ਢੰਗ ਨਾਲ ਜਗਤ ਨੂੰ, ਦੇਸ਼ ਨੂੰ ਸੁੱਖ ਪਹੁੰਚਾਉਣ ਦੀ ਕੋਸ਼ਿਸ਼ ਕੀਤੀ ਹੈ। ਹਰ ਦੇਸ਼ ਵਿਚ ਉੱਘੇ, ਚੋਟੀ ਦੇ ਰਾਜਨੀਤਕ ਹੋਏ ਹਨ, ਲੇਕਿਨ ਦੇਸ਼ ਨੂੰ, ਜਗਤ ਨੂੰ ਸੁੱਖ ਨਹੀਂ ਦੇ ਸਕੇ। ਦੂਜੇ ਪਾਸੇ 'ਤੇ ਵੈਦ, ਹਕੀਮ, ਡਾਕਟਰ ਆ ਜਾਂਦੇ ਹਨ ਜਿਨ੍ਹਾਂ ਦੀ ਕੋਸ਼ਿਸ਼ ਹੈ ਕਿ ਮਨੁੱਖ ਦੇ ਸਰੀਰ ਵਿਚੋਂ ਉਹ ਸਾਰੇ ਰੋਗ ਕੱਢ ਦੇਈਏ ਜਿਨ੍ਹਾਂ ਕਾਰਨ ਮਨੁੱਖ ਦੁਖੀ ਹੈ। ਸੋ ਹਿਕਮਤ ਮੌਜੂਦ ਹੈ, ਵੈਦ ਮੌਜੂਦ ਹਨ, ਪਰ ਰੋਗ ਵੀ ਮੌਜੂਦ ਹਨ। ਰੋਗਾਂ ਦੀ ਨਿਵਿਰਤੀ ਨਹੀਂ ਹੋ ਸਕੀ। ਜੇ ਇਕ ਰੋਗ ਕਾਬੂ ਹੁੰਦਾ ਹੈ ਤਾਂ ਅਨੰਤ ਰੋਗ ਹੋਰ ਪੈਦਾ ਹੋ ਜਾਂਦੇ ਹਨ। ਜਦੋਂ ਤਕ ਕੋਈ ਨਵੀਂ ਦਵਾਈ ਬਾਜ਼ਾਰ ਵਿਚ ਆਉਂਦੀ ਹੈ, ਉਸ ਤੋਂ ਪਹਿਲਾਂ ਹੀ ਕੋਈ ਨਵਾਂ ਰੋਗ ਮਨੁੱਖ ਦੇ ਸਰੀਰ ਵਿਚ ਪ੍ਰਗਟ ਹੋ ਜਾਂਦਾ ਹੈ। ਔਸ਼ਧੀਆਂ ਮੌਜੂਦ ਹਨ ਤੇ ਰੋਗ ਵੀ ਮੌਜੂਦ ਹਨ। ਮਨੁੱਖ ਦੀ ਮਾਨਸਿਕ ਪੀੜਾ ਹਰਨ ਵਾਸਤੇ ਅਨੇਕਾਂ ਤਰ੍ਹਾਂ ਦੇ ਮਨੋਵਿਗਿਆਨੀ ਵੀ ਮੌਜੂਦ ਹਨ ਜਿਨ੍ਹਾਂ ਦੀ ਕੋਸ਼ਿਸ਼ ਹੈ ਕਿ ਮਨੁੱਖ ਦੇ ਮਨ ਵਿਚ ਦੁੱਖ ਦਾ

ਸਹਿਮ ਹੈ, ਉਹ ਕੱਢ ਦੇਈਏ। ਲੇਕਿਨ ਇਹ ਸਾਰੇ ਆਪਣੇ ਥਾਂ 'ਤੇ ਮੌਜੂਦ ਹਨ ਪਰ ਦੁੱਖ ਵੀ ਆਪਣੀ ਥਾਂ 'ਤੇ ਮੌਜੂਦ ਹੈ। ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਇਸ ਵਾਕ ਵਿਚ ਅਮਰ ਸਚਾਈ ਹੈ, "ਬਾਲੀ ਰੋਵੈ ਨਾਹਿ ਭਤਾਰੁ॥ ਨਾਨਕ ਦੁਖੀਆ ਸਭੁ ਸੰਸਾਰੁ॥" ਜਿੱਥੇ ਪਰਮਾਤਮਾ ਸਰਬ ਸੰਸਾਰ ਵਿਚ ਵਿਆਪਕ ਹੈ, ਦੁੱਖ ਵੀ ਵਿਆਪਕ ਹਨ। ਜਿਸ ਢੰਗ ਨਾਲ ਦੁੱਖ ਦੂਰ ਹੁੰਦਾ ਹੈ, ਉਹ ਢੰਗ ਤਾਂ ਮਨੁੱਖ ਨੇ ਅਪਣਾਇਆ ਹੀ ਨਹੀਂ। ਜਿਨ੍ਹਾਂ ਸਾਧਨਾਂ ਨਾਲ ਦੁੱਖਾਂ ਦੀ ਨਿਵਿਰਤੀ ਹੋ ਨਹੀਂ ਸਕਦੀ, ਉਹ ਸਾਧਨ ਮਨੁੱਖ ਨੇ ਆਪਣੀ ਝੋਲੀ ਵਿਚ ਪਾਏ ਹੋਏ ਹਨ। ਇਸ ਵਾਸਤੇ ਹਰ ਦਿਨ ਕਿਸੇ ਨਵੇਂ ਦੁੱਖ ਨੂੰ ਜਨਮ ਦੇ ਰਿਹਾ ਹੈ, ਅਤੇ ਦੁੱਖਾਂ ਦੀ ਪੰਡ ਸਿਰ 'ਤੇ ਵਧਦੀ ਜਾ ਰਹੀ ਹੈ। ਸਾਹਿਬਾਂ ਦਾ ਫ਼ੁਰਮਾਨ ਹੈ:

**ਦੂਖ ਕੀਆ ਪੰਡਾ ਖੁਲ੍ਹੀਆ ਸੁਖੁ ਨ ਨਿਕਲਿਓ ਕੋਇ॥** *(ਪੰਨਾ 1240)*

ਹਰ ਮਨੁੱਖ ਦੇ ਸਿਰ ਉੱਤੇ ਦੁੱਖਾਂ ਦੀ ਗੰਠੜੀ ਹੈ, ਜੋ ਆਏ ਦਿਨ ਬੋਝਲ ਹੁੰਦੀ ਜਾ ਰਹੀ ਹੈ। ਦੁੱਖ ਰੋਜ਼ ਵਧਦਾ ਜਾ ਰਿਹਾ ਹੈ, ਘਟਦਾ ਨਹੀਂ ਪਿਆ। ਇਸ ਗੱਲ ਨਾਲ ਅਜ਼ੀਮ ਚਿੰਤਕ ਸਹਿਮਤ ਹੋ ਗਏ ਹਨ ਕਿ ਇਕ ਸਦੀ ਪਿੱਛੇ ਚਲੇ ਜਾਈਏ ਤਾਂ ਮਨੁੱਖ ਦੇ ਮਨ ਵਿਚ ਇਤਨਾ ਸੰਤਾਪ ਨਹੀਂ ਸੀ ਜਿਤਨਾ ਅੱਜ ਹੈ। ਪੰਜ ਸਦੀਆਂ ਪਿੱਛੇ ਚਲੇ ਜਾਈਏ ਤਾਂ ਮਨੁੱਖ ਦਾ ਮਨ ਜਿਤਨਾ ਸੰਤੋਖੀ ਸੀ, ਅੱਜ ਨਹੀਂ ਹੈ। ਜੇ ਦੋ ਤਿੰਨ ਹਜ਼ਾਰ ਸਾਲ ਪਿੱਛੇ ਚਲੇ ਜਾਈਏ, ਦੈਵੀ ਗੁਣਾਂ ਦੀ ਜੋ ਸੰਪਦਾ ਮਨੁੱਖ ਦੇ ਕੋਲ ਸੀ, ਅੱਜ ਨਹੀਂ ਹੈ। ਇਹ ਠੀਕ ਹੈ ਕਿ ਅੱਜ ਜਿਤਨੀ ਸਿਆਣਪ ਹੈ। ਅੱਜ ਜਿਤਨੀਆਂ ਨਵੀਆਂ ਤੋਂ ਨਵੀਆਂ ਔਸ਼ਧੀਆਂ ਹਨ, ਵਿਗਿਆਨ ਦੀ ਉੱਨਤੀ ਜਿਤਨੀ ਅੱਜ ਹੈ, ਉਹ ਪਹਿਲੇ ਨਹੀਂ ਸੀ। ਪਰ ਜਿਤਨਾ ਦੁੱਖ ਅੱਜ ਹੈ, ਇਤਨਾ ਪਹਿਲੇ ਨਹੀਂ ਸੀ। ਰੁੱਖਾਂ ਥੱਲੇ, ਪਹਾੜਾਂ ਦੀਆਂ ਕੰਧਰਾਂ ਵਿਚ ਰਹਿ ਕੇ, ਕੱਖਾਂ ਦੀ ਕੁੱਲੀ ਵਿਚ ਰਹਿ ਕੇ ਮਨੁੱਖ ਬਹੁਤ ਸੁਖੀ ਸੀ। ਅੱਜ ਗਗਨ ਚੁੰਮਦੀਆਂ ਇਮਾਰਤਾਂ ਵਿਚ ਰਹਿ ਕੇ ਵੀ ਮਨੁੱਖ ਦੁਖੀ ਹੈ। ਇਕ ਥਾਂ ਤੋਂ ਦੂਸਰੀ ਥਾਂ ਜਾਣ ਲਈ ਪੈਦਲ ਯਾਤਰਾ ਤੋਂ ਸਿਵਾਏ ਇਸ ਦੇ ਕੋਲ ਹੋਰ ਕੋਈ ਸਾਧਨ ਨਹੀਂ ਸਨ। ਲੇਕਿਨ ਫਿਰ ਵੀ ਪਰਮਾਤਮਾ ਕੋਲ ਪਹੁੰਚਣ ਦਾ ਵਸੀਲਾ ਮਨੁੱਖ ਕੋਲ ਸੀ। ਅੱਜ ਇਕ ਥਾਂ ਤੋਂ ਦੂਸਰੀ ਥਾਂ ਪਹੁੰਚਣ ਦੇ ਬੜੇ ਕਾਰਗਰ ਸਾਧਨ ਉਪਲਬਧ ਹਨ। ਬੱਸਾਂ, ਰੇਲ ਗੱਡੀਆਂ, ਕਾਰਾਂ, ਆਵਾਜ਼ ਤੋਂ ਵੀ ਤੇਜ਼ ਚੱਲਣ ਵਾਲੇ ਹਵਾਈ ਜਹਾਜ਼, ਪਰ ਮਨੁੱਖ ਦਾ ਪਰਮਾਤਮਾ ਤਕ ਪਹੁੰਚਣਾ ਔਖਾ ਹੋ ਗਿਆ ਹੈ। ਜਿਤਨੇ ਚੰਗੇ ਅਤੇ ਸਵਾਦਿਸ਼ਟ ਪਕਵਾਨ ਅੱਜ ਪ੍ਰਾਪਤ ਹਨ, ਅੱਜ ਤੋਂ ਕੁੱਝ ਸਦੀਆਂ ਪਹਿਲੇ ਨਹੀਂ ਸਨ। ਲੇਕਿਨ ਜੀਵਨ ਵਿਚ ਜਿਤਨਾ ਫਿੱਕਾਪਣ ਅੱਜ ਹੈ, ਪਹਿਲੇ ਨਹੀਂ ਸੀ। ਪਹਿਨਣ ਨੂੰ ਜਿਤਨੇ ਸੁੰਦਰ ਬਸਤਰ ਅੱਜ ਪ੍ਰਾਪਤ ਹਨ, ਇਹ ਪਹਿਲੇ ਨਹੀਂ ਸਨ। ਪਰ ਇਹ ਵੀ ਸੱਚਾਈ ਹੈ ਕਿ ਮਨੁੱਖ ਜਿਤਨਾ ਨੰਗਾ ਅੱਜ ਹੈ, ਪਹਿਲੇ ਨਹੀਂ ਸੀ। ਸੁੰਦਰਤਾ ਨੂੰ ਚਮਕਾਣ ਦੇ ਜਿਤਨੇ ਸਾਧਨ ਅੱਜ ਹਨ, ਇਤਨੇ ਪਹਿਲੇ ਨਹੀਂ ਸਨ। ਪਰ ਇਹ ਵੀ ਸਹੀ ਹੈ ਕਿ ਮਨੁੱਖ ਜਿਤਨਾ ਅੱਜ ਕਰੂਪ ਹੈ, ਪਹਿਲੇ ਨਹੀਂ ਸੀ। ਜ਼ਿੰਦਗੀ ਕਾਇਮ ਰਹਿ ਸਕੇ, ਜ਼ਿੰਦਗੀ ਲੰਬੀ ਹੋ ਸਕੇ, ਤਰ੍ਹਾਂ ਤਰ੍ਹਾਂ ਦੇ ਸਾਧਨ ਅੱਜ ਮੌਜੂਦ ਹਨ, ਪਰ ਜਿਤਨਾ ਮੌਤ ਦਾ ਭੈਅ ਅੱਜ ਹੈ, ਪਹਿਲੇ ਨਹੀਂ ਸੀ।

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫ਼ੁਰਮਾਨ ਹੈ ਕਿ ਮਨੁੱਖ ਆਪਣੇ ਘਰ ਵਿਚ

ਕਿਸ ਤਰ੍ਹਾਂ ਸੁੱਖ ਲੈ ਕੇ ਆਵੇ ? ਆਪਣਾ ਘਰ ਕਿਹੜਾ ਹੈ ? ਉਹ ਹੈ—ਹਿਰਦਾ। ਘਰ ਵਿਚ ਸਾਜ਼ੋ-ਸਾਮਾਨ ਆ ਗਿਆ ਹੈ, ਪਰ ਹਿਰਦੇ ਵਿਚ ਸੁੱਖ ਨਹੀਂ ਆਇਆ। ਮਕਾਨ ਵਿਚ ਤਰ੍ਹਾਂ ਤਰ੍ਹਾਂ ਦੀ ਸੰਪਦਾ ਆ ਗਈ ਹੈ, ਪਰ ਹਿਰਦੇ ਵਿਚ ਅਨੰਦ ਹੁਲਾਸ ਨਹੀਂ ਆਇਆ। ਤਰ੍ਹਾਂ ਤਰ੍ਹਾਂ ਦੇ ਵਸਤਰਾਂ ਅਤੇ ਸਾਜ਼ੋ-ਸਮਾਨ ਦੇ ਨਾਲ ਮਕਾਨ ਭਰ ਗਿਆ ਹੈ, ਲੇਕਿਨ ਹਿਰਦਾ ਸੁੱਖਾਂ ਤੋਂ ਖ਼ਾਲੀ ਹੋ ਗਿਆ ਹੈ। "ਦੁਖੁ ਪਰਹਰਿ ਸੁਖੁ ਘਰਿ ਲੈ ਜਾਇ॥" ਅਗਰ ਇਸ ਸਾਧਨ ਨੂੰ ਅਪਣਾ ਲਿਆ ਜਾਵੇ, ਤਾਂ ਸਾਹਿਬ ਕਹਿੰਦੇ ਹਨ—ਮਨੁੱਖ ਦੁੱਖ ਨੂੰ ਪਰੇ ਸੁੱਟ ਦੇਵੇਗਾ ਅਤੇ ਸੁੱਖਾਂ ਨੂੰ ਆਪਣੇ ਘਰ ਵਿਚ ਲੈ ਆਵੇਗਾ। ਹਿਰਦੇ ਵਿਚ ਲੈ ਆਵੇਗਾ। ਸਾਧਨ ਕੀ ਹੈ ? "ਗਾਵੀਐ ਸੁਣੀਐ ਮਨਿ ਰਖੀਐ ਭਾਉ॥" ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਉਣੇ ਹਨ। ਜਦ ਗਾ ਰਹੇ ਹੋਈਏ ਉਦੋਂ ਸੁਣਨਾ ਵੀ ਹੈ। ਅਗਰ ਸਿਰਫ਼ ਗਾਇਆ ਹੈ ਪਰ ਸੁਣਿਆ ਨਹੀਂ ਤਾਂ ਗਾਇਆ ਹੋਇਆ ਹਵਾ ਵਿਚ ਉੱਡ ਗਿਆ। ਅਗਰ ਉਸ ਨੂੰ ਸੁਣ ਲਿਐ, ਤਾਂ ਗਾਇਆ ਹੋਇਆ ਅੰਦਰ ਪ੍ਰਵੇਸ਼ ਕਰ ਗਿਆ। ਜਿਵੇਂ ਜਿਵੇਂ ਸਿਫ਼ਤਿ-ਸਾਲਾਹ ਗੀਤ ਹਿਰਦੇ ਅੰਦਰ ਪ੍ਰਵੇਸ਼ ਕਰੇਗਾ, ਅੰਦਰ ਸੁੱਖ ਵੀ ਪ੍ਰਵੇਸ਼ ਕਰੇਗਾ। ਜੈਸੇ ਜੈਸੇ ਪ੍ਰਭੂ ਦਾ ਨਾਦ ਅੰਦਰ ਪ੍ਰਵੇਸ਼ ਕਰੇਗਾ, ਅੰਦਰ ਅਨੰਦ ਪ੍ਰਵੇਸ਼ ਕਰੇਗਾ।

ਪੰਜ ਤੱਤ ਦਾ ਇਹ ਪੁਤਲਾ ਹੈ। ਜਗਤ ਦੇ ਰਹਿਬਰੀ ਪੁਰਸ਼ਾਂ ਨੇ ਕਿਸੇ ਇਕ ਤੱਤ ਨੂੰ ਮਾਧਿਅਮ ਬਣਾ ਕੇ ਪਰਮਾਤਮਾ ਤਕ ਪਹੁੰਚਣ ਦੀ ਕੋਸ਼ਿਸ਼ ਕੀਤੀ ਹੈ। ਇੰਜ ਜਾਪਦਾ ਹੈ ਪੈਗ਼ੰਬਰੀ ਪੁਰਸ਼ ਮੁਹੰਮਦ ਸਾਹਿਬ ਨੇ ਮਿੱਟੀ ਨੂੰ ਪ੍ਰਧਾਨਤਾ ਦਿੱਤੀ ਹੈ। ਬਾਰ ਬਾਰ ਜ਼ਮੀਨ 'ਤੇ ਮਸਤਕ ਲਗਾਉਣ 'ਤੇ ਉਹ ਸਮਝਾ ਰਹੇ ਹਨ ਕਿ ਐ ਬੰਦੇ! ਤੂੰ ਖਾਕ ਹੋ ਜਾ, ਐ ਬੰਦੇ! ਤੂੰ ਮਿੱਟੀ ਹੋ ਜਾ। ਇਤਨੀ ਮਿੱਟੀ ਕਿ ਹਰ ਇਕ ਦੇ ਪੈਰਾਂ ਥੱਲੇ ਰਹੇ, ਕਿਸੇ ਦੇ ਸਿਰ 'ਤੇ ਨਾ ਬੈਠ। ਫਿਰ ਤੈਨੂੰ ਪ੍ਰਭੂ ਦਾ ਦੁਆਰ ਨਸੀਬ ਹੋ ਜਾਵੇਗਾ। ਅਸੀਂ ਦੇਖਦੇ ਹਾਂ ਕਿ ਧਾਰਮਿਕ ਮੰਦਰਾਂ ਵਿਚ ਪੈਰਾਂ ਦੀ ਖਾਕ ਨੂੰ, ਚਰਨ ਧੂੜੀ ਨੂੰ ਲੋਕੀ ਮਸਤਕ 'ਤੇ ਲਾਉਂਦੇ ਹਨ। ਜੇ ਸਤਿਸੰਗੀਆਂ ਦੇ ਚਰਨਾਂ ਦੀ ਖਾਕ ਮਸਤਕ 'ਤੇ ਬੈਠ ਸਕਦੀ ਹੈ, ਤੇ ਜੇ ਕਿਧਰੇ ਮਨੁੱਖ ਸੰਸਾਰ ਦੀ ਖਾਕ ਬਣ ਜਾਵੇ ਤਾਂ ਉਸਨੂੰ ਪਰਮਾਤਮਾ ਦਾ ਸਿੰਘਾਸਨ ਨਸੀਬ ਹੋ ਸਕਦਾ ਹੈ। ਈਸ਼ਵਰ ਦਾ ਸਿੰਘਾਸਨ ਨਸੀਬ ਹੋ ਸਕਦਾ ਹੈ। ਮੁਹੰਮਦ ਸਾਹਿਬ ਦੀ ਦ੍ਰਿਸ਼ਟੀ ਇਹ ਸੀ ਕਿ ਐ ਬੰਦੇ! ਤੂੰ ਖਾਕ ਬਣ। ਇਸ ਵਾਸਤੇ ਨਮਾਜ਼ ਸਮੇਂ ਮਸਤਕ ਨੂੰ ਬਾਰ ਬਾਰ ਜ਼ਮੀਨ ਉੱਤੇ ਰੱਖਣਾ ਇਕ ਖ਼ਾਸ ਕਰਮ ਹੈ। ਜਲ ਨੂੰ ਸਾਧਨ ਬਣਾ ਕੇ, ਪਾਣੀ ਨੂੰ ਸਾਧਨ ਬਣਾ ਕੇ ਪਰਮਾਤਮਾ ਤਕ ਪਹੁੰਚਣ ਦਾ ਵਸੀਲਾ ਵੀ ਲੱਭਿਆ ਗਿਆ। ਇਸ ਦੇਸ਼ ਦੇ ਵੈਦਿਕ ਰਿਸ਼ੀਆਂ ਨੇ ਸਰੋਵਰਾਂ ਦੇ ਕੰਢੇ ਬੈਠ ਕੇ, ਦਰਿਆਵਾਂ ਦੇ ਕੰਢੇ ਬੈਠ ਕੇ, ਝੀਲਾਂ ਦੇ ਕਿਨਾਰੇ ਬੈਠ ਕੇ, ਬਾਰ ਬਾਰ ਇਸ਼ਨਾਨ ਕਰ ਕੇ, ਤਰ੍ਹਾਂ ਤਰ੍ਹਾਂ ਦੇ ਤੀਰਥਾਂ ਦਾ ਇਸ਼ਨਾਨ ਕਰ ਕੇ, ਜਲ ਨਾਲ ਸੰਬੰਧ ਜੋੜ ਕੇ ਪਰਮਾਤਮਾ ਤਕ ਪਹੁੰਚਣ ਦੀ ਕੋਸ਼ਿਸ਼ ਕੀਤੀ। ਜਗਤ ਵਿਚ ਇਕ ਇਹ ਸਾਧਨ ਵੀ ਅਪਣਾਇਆ ਗਿਆ। ਤੀਸਰੇ ਹਨ ਜੈਨ ਮੱਤ ਦੇ ਪੈਰੋਕਾਰ ਅਤੇ ਜੋਗੀ। ਜੈਨੀਆਂ ਦੇ ਤਮਾਮ ਤੀਰਥ ਖ਼ੁਸ਼ਕ ਪਹਾੜਾਂ 'ਤੇ ਹਨ। ਜੋਗੀ ਆਪਣੇ ਆਲੇ ਦੁਆਲੇ ਧੂਣਾਂ ਤਪਾ ਕੇ, ਧੁੱਪ ਵਿਚ ਬੈਠ ਕੇ ਪ੍ਰਭੂ ਤਕ ਪਹੁੰਚਣ ਦੀ ਕੋਸ਼ਿਸ਼ ਕਰਦਾ ਰਿਹਾ ਹੈ। ਉਸਨੇ ਅਗਨ ਨੂੰ ਮਾਧਿਅਮ ਬਣਾਇਆ। ਆਪਣੇ ਅੰਦਰ ਅਗਨੀ ਨੂੰ ਇਤਨਾ ਵਧਾ ਲੈਣਾ ਕਿ ਅਗਨ ਹੀ ਬ੍ਰਹਮ ਬਣ ਜਾਵੇ। ਇਸ ਨੂੰ ਕਹਿੰਦੇ ਹਨ—ਬ੍ਰਹਮ-ਅਗਨ।

ਆਪਣੇ ਜੀਵਨ ਨੂੰ ਜਲ ਵਰਗਾ ਬਣਾ ਦੇਹ। ਜਿਵੇਂ ਜਲ ਪਰਉਪਕਾਰੀ ਹੈ, ਪਿਆਸ ਬੁਝਾ ਦਿੰਦਾ ਹੈ, ਨਿਰਮਲ ਕਰ ਦਿੰਦਾ ਹੈ, ਸਵੱਛ ਕਰ ਦਿੰਦਾ ਹੈ, ਤੂੰ ਜਲ ਬਣ ਜਾਹ। ਬਾਰ ਬਾਰ ਇਸ਼ਨਾਨ ਕਰਨਾ, ਬਾਰ ਬਾਰ ਦਰਿਆਵਾਂ ਦੇ ਤਟ 'ਤੇ ਬੈਠਣਾ ਅਤੇ ਅਠਾਹਠ ਤੀਰਥਾਂ ਦਾ ਰਟਨ ਕਰਨਾ; ਇਹ ਜਲ ਹੋਣ ਦੀ ਕੋਸ਼ਿਸ਼ ਸੀ। ਅਗਨੀ ਦੇ ਆਲੇ ਦੁਆਲੇ ਬੈਠਣਾ, ਜਾਂ ਚਾਰੋਂ ਪਾਸੇ ਅਗਨ ਜਲਾ ਕੇ ਵਿਚਕਾਰ ਬੈਠਣਾ, ਇਹ ਬ੍ਰਹਮ-ਅਗਨ ਨੂੰ ਪ੍ਰਜਵਲਤ ਕਰਨ ਦੀ ਕੋਸ਼ਿਸ਼ ਸੀ। ਬਾਰ ਬਾਰ ਮਸਤਕ ਨੂੰ ਮਿੱਟੀ 'ਤੇ ਰੱਖਣਾ, ਜ਼ਮੀਨ 'ਤੇ ਰੱਖਣਾ, ਇਹ ਮਿੱਟੀ ਹੋਣ ਦੀ, ਨਿਮਰ ਹੋਣ ਦੀ ਕੋਸ਼ਿਸ਼ ਸੀ। ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਪਵਨ ਨੂੰ ਮਾਧਿਅਮ ਬਣਾ ਕੇ ਪਰਮਾਤਮਾ ਤਕ ਪਹੁੰਚਣ ਦੀ ਕੋਸ਼ਿਸ਼ ਕੀਤੀ ਹੈ। ਪਵਣ ਤੱਤ ਦੀ ਪ੍ਰਕਿਰਤੀ ਹੈ—ਬੋਲਣਾ। "ਦੇਹੀ ਮਾਟੀ ਬੋਲੈ ਪਉਣੁ॥" ਸਿਰ ਝੁਕਾ ਝੁਕਾ ਕੇ, ਸਿਰ ਨੂੰ ਜ਼ਮੀਨ 'ਤੇ ਰੱਖ ਰੱਖ ਕੇ, ਸਿਰ ਨੂੰ ਖ਼ੁਦਾ ਤਕ ਪਹੁੰਚਾਇਆ ਗਿਆ ਇਸਲਾਮ ਦੀ ਸਾਧਨਾ ਨਾਲ। ਜਲ ਨਾਲ ਇਸ਼ਨਾਨ ਕਰ ਕੇ, ਬਾਰ ਬਾਰ ਕਰ ਕੇ, ਪਵਿੱਤਰ ਬਣਾਇਆ ਗਿਆ ਆਪਣੇ ਆਪ ਨੂੰ ਵੈਦਿਕ ਢੰਗ ਨਾਲ। ਚਾਰੋਂ ਪਾਸੇ ਅਗਨ ਬਾਲ, ਧੂੰਏਂ ਤਪਾ ਕੇ, ਧੁੱਪ ਵਿਚ ਬੈਠ ਕੇ ਮਨੁੱਖ ਦੇ ਅੰਦਰੋਂ ਬ੍ਰਹਮ-ਅਗਨ ਨੂੰ ਪ੍ਰਜਵਲਤ ਕਰਨ ਦੀ ਕੋਸ਼ਿਸ਼ ਕੀਤੀ ਗਈ। ਬਾਰ ਬਾਰ ਬੋਲ ਕੇ ਕੋਸ਼ਿਸ਼ ਕੀਤੀ ਗਈ ਕਿ ਮਨੁੱਖ ਦੇ ਅੰਦਰੋਂ ਪਰਮਾਤਮਾ ਬੋਲੇ, ਮਨੁੱਖ ਦੇ ਅੰਦਰੋਂ ਈਸ਼ਵਰ ਬੋਲੇ। ਜੇ ਈਸ਼ਵਰ ਦਾ ਨਾਂ ਬੋਲਦਾ ਜਾਏ, ਬੋਲਦਾ ਜਾਏ ਅਤੇ ਬੋਲਦਿਆਂ ਬੋਲਦਿਆਂ ਜਿੱਥੇ ਖ਼ੁਦ ਮਨੁੱਖ ਮਿਟ ਜਾਂਦਾ ਹੈ, ਉੱਥੇ ਫਿਰ ਮਨੁੱਖ ਦੇ ਅੰਦਰੋਂ ਈਸ਼ਵਰ ਹੀ ਬੋਲਣ ਲੱਗ ਪੈਂਦਾ ਹੈ। ਸੋ ਪਵਨ ਤੱਤ ਨੂੰ ਪ੍ਰਧਾਨ ਸਾਧਨ ਬਣਾ ਕੇ, ਗੁਰੂ ਨਾਨਕ ਨੇ ਪ੍ਰਭੂ ਦੀ ਬੰਦਗੀ ਆਰੰਭ ਕੀਤੀ। "ਦੇਹੀ ਮਾਟੀ ਬੋਲੈ ਪਉਣੁ॥" ਅਸੀਂ ਬੋਲਦੇ ਹਾਂ ਪਵਨ ਕਰ ਕੇ, ਬੋਲੀ ਜਾਹ, ਬੋਲੀ ਜਾਹ, ਐ ਬੰਦੇ! ਤੂੰ ਉਤਨੀ ਦੇਰ ਤਕ ਬੋਲੀ ਜਾਹ ਜਦੋਂ ਤਕ ਤੈਨੂੰ ਅਬੋਲ ਅਵਸਥਾ ਨਸੀਬ ਨਹੀਂ ਹੁੰਦੀ :

> **ਕਬੀਰ ਕੋਸੋ ਕੋਸੋ ਕੂਕੀਐ ਨ ਸੋਈਐ ਅਸਾਰ॥**
> **ਰਾਤਿ ਦਿਵਸ ਕੇ ਕੂਕਨੇ ਕਬਹੂ ਕੇ ਸੁਨੈ ਪੁਕਾਰ॥** *(ਪੰਨਾ 1376)*
>
> **ਇਕ ਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ॥**
> **ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ॥**

ਜਗਦੀਸ਼ ਦਾ ਨਾਮ ਰਟਨ ਕਰੀ ਜਾਹ। ਵਾਹਿਗੁਰੂ ਵਾਹਿਗੁਰੂ ਜਪੀ ਜਾਹ। ਇਤਨੇ ਚਿਰ ਤਕ ਬੋਲ, ਜਿਤਨੇ ਚਿਰ ਤਕ ਤੇਰੇ ਅੰਦਰੋਂ ਪਰਮਾਤਮਾ ਨਹੀਂ ਬੋਲਦਾ। ਬੋਲੀ ਜਾਹ, ਬੋਲੀ ਜਾਹ। ਇਹ ਇਕ ਸਾਧਨਾ ਹੈ। ਗੁਰੂ ਘਰ ਦੇ ਇਸ਼ਨਾਨ ਕਰੀ ਜਾਹ, ਕਰੀ ਜਾਹ, ਜਿਤਨੇ ਚਿਰ ਤਕ ਤੇਰੇ ਅੰਦਰੋਂ ਪਵਿੱਤਰ ਆਤਮਾ ਪ੍ਰਗਟ ਨਹੀਂ ਹੁੰਦੀ। ਤਪਾਈ ਜਾਹ ਧੂੰਏਂ, ਜਿਤਨੀ ਦੇਰ ਤਕ ਤੇਰੇ ਅੰਦਰੋਂ ਬ੍ਰਹਮ-ਅਗਨ ਪ੍ਰਗਟ ਨਹੀਂ ਹੁੰਦੀ। ਟੇਕੀ ਜਾਹ ਮਸਤਕ, ਝੁਕਾਈ ਜਾਹ ਸਿਰ, ਜੋੜੀ ਜਾਹ ਮਿੱਟੀ ਨਾਲ ਆਪਣਾ ਮਸਤਕ, ਜਿਤਨੀ ਦੇਰ ਇਹ ਕਬੂਲ ਨਹੀਂ ਹੋ ਜਾਂਦਾ ਕਿ ਜੀਵਨ ਮਿੱਟੀ ਹੈ ਅਤੇ ਪਰਮ-ਅਨੰਦ ਖ਼ੁਦਾ, ਸਤ-ਚਿਤ-ਅਨੰਦ ਹੈ। ਉਹ ਮਿੱਟੀ ਨਹੀਂ ਹੁੰਦਾ। ਸਾਹਿਬਾਂ ਦਾ ਇਹ ਵਾਕ ਕਿ ਬੋਲੀ

ਜਾਹ, ਬੋਲੀ ਜਾਹ—"ਕੀਰਤਿ ਪ੍ਰਭ ਕੀ ਗਾਉ ਮੇਰੀ ਰਸਨਾਂ॥" ਐ ਰਸਨਾ! ਤੂੰ ਬੋਲੀ ਜਾਹ, ਐ ਰਸਨਾ! ਤੂੰ ਗਾਈ ਜਾਹ। ਸਤਿਗੁਰੂ ਜੀ ਨੇ ਦੁੱਖਾਂ ਦੀ ਨਿਵਿਰਤੀ ਦਾ ਸਾਧਨ ਦੱਸਿਆ ਹੈ:

**ਗਾਵੀਐ ਸੁਣੀਐ ਮਨਿ ਰਖੀਐ ਭਾਉ॥**
**ਦੁਖੁ ਪਰਹਰਿ ਸੁਖੁ ਘਰਿ ਲੈ ਜਾਇ॥**

ਸਵਾਲ ਪੈਦਾ ਇਹ ਹੁੰਦਾ ਹੈ ਕਿ ਕਿਸ ਨੂੰ ਗਾਵੀਏ? ਆਖ਼ਿਰ ਕਿਸ ਤਰ੍ਹਾਂ ਗਾਵੀਏ ਅਤੇ ਕੀ ਗਾਵੀਏ? ਸਤਿਗੁਰੂ ਦੱਸਦੇ ਹਨ:

**ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ॥**
**ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ॥**

ਗੁਰੂ ਦੇ ਮੁੱਖ ਤੋਂ ਜੋ ਬੋਲ ਨਿਕਲੇ ਹਨ, ਉਹੀ ਨਾਦ ਹੈ। ਗੁਰੂ ਦੇ ਮੁੱਖ ਤੋਂ ਜੋ ਵੀ ਬੋਲ ਨਿਕਲਦੇ ਹਨ, ਉਹੀ ਵੇਦ ਹੈ। "ਸਭਿ ਨਾਦੁ ਬੇਦ ਗੁਰਬਾਣੀ॥ ਮਨੁ ਰਾਤਾ ਸਾਰਿਗਪਾਣੀ॥" ਗੁਰੂ ਤੋਂ ਮੁਰਾਦ ਹੈ, ਜੋ ਸੰਤ ਰੋਸ਼ਨ ਹੋ ਚੁੱਕਿਆ ਹੈ, ਪ੍ਰਕਾਸ਼ਿਤ ਹੋ ਚੁੱਕਿਆ ਹੈ, ਪ੍ਰਕਾਸ਼ ਦੀ ਮੂਰਤੀ ਹੋ ਚੁੱਕਿਆ ਹੈ। ਜਿੱਥੇ ਪ੍ਰਭੂ ਬੋਲਦਾ ਹੈ, ਆਪ ਨਹੀਂ ਬੋਲਦਾ। "ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ॥" ਉਹਨਾਂ ਬੋਲਾਂ ਨੂੰ ਬਾਰ ਬਾਰ ਦੁਹਰਾਉਣਾ ਹੈ। ਕਿਹੜੇ ਬੋਲ? ਜੋ ਖਸਮ ਬੋਲਿਐ, ਪਰਮਾਤਮਾ ਬੋਲਿਐ। ਪਰਮਾਤਮਾ ਦੇ ਬੋਲ ਕਿਹੜੇ ਹੋਣਗੇ? ਜਿੱਥੇ ਕਿਸੇ ਵਿਅਕਤੀ ਨੇ ਕਬੂਲਿਆ ਹੋਵੇ ਕਿ ਮੈਂ ਜੋ ਕੁਛ ਬੋਲਿਆ ਹਾਂ, ਉਹ ਮੇਰੇ ਬੋਲ ਨਹੀਂ ਹਨ। ਇਹ ਮੇਰੇ ਵਿਚੋਂ ਖਸਮ ਬੋਲਿਐ, ਇਹ ਪਰਮਾਤਮਾ ਬੋਲਿਐ, ਇਹ ਈਸ਼ਵਰ ਬੋਲਿਐ। ਤੋ "ਗੁਰਮੁਖਿ ਨਾਦੰ"—ਗੁਰੂ ਦੇ ਮੁੱਖ ਤੋਂ ਨਿਕਲਿਆ ਹੋਇਆ ਨਾਦ ਹੀ ਅਨਹਦ ਸ਼ਬਦ ਹੈ। "ਅਨਹਦ ਬਾਣੀ ਨਾਦੁ ਵਜਾਇਆ॥" "ਗੁਰਮੁਖਿ ਵੇਦੰ"—ਗੁਰੂ ਦੇ ਮੁੱਖ ਤੋਂ ਨਿਕਲਿਆ ਹੋਇਆ ਵਾਕ ਹੈ, ਇਹੀ ਗਿਆਨ ਹੈ, ਇਹੀ ਵੇਦ ਹੈ। "ਗੁਰਮੁਖਿ ਰਹਿਆ ਸਮਾਈ"—ਗੁਰੂ ਦੇ ਮੁੱਖ ਤੋਂ ਜੋ ਨਿਕਲਿਆ ਹੋਇਆ ਵਾਕ ਹੈ, ਉਸ ਵਿਚ ਪਰਮਾਤਮਾ ਸਮਾਇਆ ਹੋਇਆ ਹੈ। ਪਰਮਾਤਮਾ ਉਸ ਵਿਚ ਵਿਆਪਕ ਹੋਇਆ ਹੈ, ਉਹਨਾਂ ਬੋਲਾਂ ਨੂੰ ਬੋਲ ਬੋਲ ਕੇ ਮਨੁੱਖ ਪਰਮਾਤਮਾ ਨਾਲ ਜੁੜ ਸਕਦਾ ਹੈ। ਜਗਤ ਵਿਚ ਇਸ ਤਰ੍ਹਾਂ ਦੇ ਬੋਲ ਮੌਜੂਦ ਹਨ। ਉਹਨਾਂ ਨੂੰ ਜੇ ਬਾਰ ਬਾਰ ਜਪਿਆ ਜਾਏ, ਪੜ੍ਹਿਆ ਨਹੀਂ, ਜਪਿਆ ਜਾਏ। ਕੁਰਾਨ ਬਾਰੇ ਮੁਹੰਮਦ ਸਾਹਿਬ ਦਾ ਇਹ ਕਹਿਣਾ ਸੀ ਕਿ ਮੇਰੇ ਵਿਚੋਂ ਖ਼ੁਦਾ ਬੋਲਿਆ ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਫ਼ੁਰਮਾਨ ਕਰਦੇ ਹਨ ਕਿ ਇਹ ਬਾਣੀ ਖਸਮ ਦੀ ਹੈ। ਮੇਰੇ ਵਿਚੋਂ ਖਸਮ ਬੋਲਿਆ ਹੈ। ਗੁਰੂ ਦੇ ਮੁਖ਼ਾਰਬਿੰਦ ਵਿਚੋਂ ਨਿਕਲਿਆ ਹੋਇਆ ਵਾਕ ਨਾਦ ਹੈ। ਗੁਰੂ ਦੇ ਮੁਖ 'ਚੋਂ ਨਿਕਲਿਆ ਹੋਇਆ ਵਾਕ ਵੇਦ ਹੈ। ਗੁਰੂ ਦੇ ਮੁਖ ਦੇ ਹਰ ਵਾਕ ਵਿਚ ਪਰਮਾਤਮਾ ਸਮਾਇਆ ਹੋਇਆ ਹੈ, ਉਸ ਵਿਚ ਈਸ਼ਵਰ ਸਮਾਇਆ ਹੋਇਆ ਹੈ। ਸੋ ਗੁਰੂ ਦੀ ਇਤਨੀ ਵੱਡੀ ਮਹਿਮਾ ਹੈ। ਸਤਿਗੁਰੂ ਦੱਸਦੇ ਹਨ:

**ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ॥**

ਗੁਰੂ ਹੀ ਵਿਸ਼ਨੂੰ ਹੈ, ਗੁਰੂ ਹੀ ਸ਼ਿਵਜੀ ਹੈ, ਗੁਰੂ ਹੀ ਗੋਰਖ ਹੈ, ਗੁਰੂ ਹੀ ਬ੍ਰਹਮਾ ਹੈ ਅਤੇ ਗੁਰੂ ਹੀ

ਪਾਰਬਤੀ ਮਾਂ ਹੈ। ਵਿਸ਼ਨੂੰ ਦੀ ਤਰ੍ਹਾਂ ਸਤੋਗੁਣ ਰੱਖਣ ਵਾਲਾ ਗੁਰੂ ਹੈ। ਸ਼ਿਵ ਜੀ ਦੀ ਤਰ੍ਹਾਂ ਬੈਰਾਗੀ ਬਿਰਤੀ ਰੱਖਣ ਵਾਲਾ ਗੁਰੂ ਹੈ। ਬ੍ਰਹਮਾ ਦੀ ਤਰ੍ਹਾਂ ਗਿਆਨ ਰੱਖਣ ਵਾਲਾ ਗੁਰੂ ਹੈ। ਪਾਰਬਤੀ ਦੀ ਤਰ੍ਹਾਂ ਸੇਵਾ ਭਾਉ ਰੱਖਣ ਵਾਲਾ ਗੁਰੂ ਹੈ। ਇਕ ਇਕ ਗੁਣ ਕਿਸੇ ਇਕ ਇਕ ਦੇਵਤੇ ਵਿਚੋਂ ਲੱਭਾਂਗੇ, ਤਾਂ ਉਹ ਸਾਰੇ ਗੁਣ ਗੁਰੂ ਵਿਚ ਮੌਜੂਦ ਹਨ। ਸਰਬੱਗ ਗੁਣ ਗੁਰੂ ਵਿਚ ਮੌਜੂਦ ਹਨ। ਜਿੱਥੇ ਵਿਸ਼ਨੂੰ ਹਾਰ-ਸ਼ਿੰਗਾਰ ਕਰ ਕੇ ਖੜੇ ਹਨ, ਲਕਸ਼ਮੀ ਕੋਲ ਹੈ। ਬੜੀ ਸ਼ਾਨੋ-ਸ਼ੌਕਤ ਹੈ, ਸਜਾਵਟ ਹੈ। ਉੱਥੇ ਦੇਖਣ ਵਿਚ ਆਇਆ ਹੈ ਕਿ ਮੁਰਦਿਆਂ ਦੀ ਖੋਪਰੀ ਦੀ ਮਾਲਾ ਸ਼ਿਵ ਜੀ ਦੇ ਗਲ ਵਿਚ ਹੈ। ਸ਼ਿਵ ਜੀ ਦਾ ਇਹ ਸਰੂਪ ਤੇ ਵਿਸ਼ਨੂੰ ਦਾ ਇਹ ਸਰੂਪ ਤਾਲਮੇਲ ਨਹੀਂ ਖਾਂਦਾ। ਵੇਦ ਰਸਨਾ ਤੋਂ ਗਿਆਨ ਉਚਾਰਨ ਹੋ ਰਿਹਾ ਹੈ। ਤਾਂ ਬ੍ਰਹਮਾ ਦਾ ਇਹ ਰੂਪ ਵੀ ਸ਼ਿਵਜੀ ਨਾਲ ਮੇਲ ਨਹੀਂ ਖਾਂਦਾ। ਇਹ ਵੱਖ ਵੱਖ ਹਨ, ਪਰ ਗੁਰੂ ਵਿਸ਼ਨੂੰ ਦੀ ਤਰ੍ਹਾਂ ਸਤੋਗੁਣੀ ਹੈ। ਗੁਰੂ ਸ਼ਿਵਜੀ ਤਰ੍ਹਾਂ ਬੈਰਾਗੀ ਹੈ, ਕਾਲ ਨੂੰ ਵੇਖ ਕੇ ਅਕਾਲ ਤਕ ਪਹੁੰਚਦਾ ਹੈ। ਗੁਰੂ ਬ੍ਰਹਮਾ ਦੀ ਤਰ੍ਹਾਂ ਗਿਆਨੀ ਹੈ। ਗੁਰੂ ਸੇਵਾ ਭਾਉ ਰੱਖਣ ਵਾਲਾ ਹੈ। ਗੁਰੂ ਦੇ ਦਰਸ਼ਨ ਸਰਬੱਤ ਦੇਵਤਿਆਂ ਦੇ ਦਰਸ਼ਨ ਹਨ। "ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ॥" ਸਾਡੇ ਦੇਸ਼ ਵਿਚ ਗੁਰੂ ਦੀ ਇਤਨੀ ਮਹਿਮਾ ਹੈ ਕਿ ਇਕ ਭਗਤ ਦਾ ਕਹਿਣਾ ਹੈ, 'ਕਬੀਰ ਗੁਰੁ ਗੋਬਿੰਦ ਦੋਨੋਂ ਖੜੇ ਕਾਕੇਂ ਲਾਗੋਂ ਪਾਇੰ। ਬਲਿਹਾਰੀ ਗੁਰ ਆਪਣੇ ਜਿਨ ਗੋਬਿੰਦ ਦੀਓ ਮਿਲਾਏ।' ਸਦਕੇ ਜਾਈਏ ਉਸ ਗੁਰੂ ਤੋਂ ਜਿਸ ਨੇ ਗੋਬਿੰਦ ਨਾਲ ਜੋੜ ਦਿੱਤਾ, ਬਲਿਹਾਰ ਜਾਈਏ ਉਸ ਗੁਰੂ ਤੋਂ ਜਿਸ ਨੇ ਪ੍ਰਭੂ ਦਾ ਮਾਰਗ ਦੱਸਿਆ ਤੇ ਪ੍ਰਭੂ ਤਕ ਪਹੁੰਚਾਇਆ। ਇਸ ਵਾਸਤੇ ਸਤਿਗੁਰੂ ਕਹਿੰਦੇ ਹਨ—ਗੁਰੂ ਹੀ ਵਿਸ਼ਨੂੰ ਹੈ, ਗੁਰੂ ਹੀ ਗੋਰਖ ਹੈ, ਗੁਰੂ ਹੀ ਸ਼ਿਵ ਹੈ ਅਤੇ ਗੁਰੂ ਹੀ ਪਾਰਬਤੀ ਮਾਂ ਹੈ:

**ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ॥**

ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਏਥੇ ਫ਼ੁਰਮਾਨ ਹੈ ਕਿ ਜੇ ਮੈਂ ਉਸ ਪਰਮ ਸ਼ਕਤੀ ਨੂੰ ਜਾਣ ਵੀ ਲਿਆ, ਜੇ ਮੈਂ ਉਸ ਪਰਮਾਤਮਾ ਦੀ ਝਲਕ ਵੇਖ ਵੀ ਲਈ ਹੈ, ਤਾਂ ਮੈਂ ਕਹਿਣਾ ਨਹੀਂ, ਮੈਂ ਉਸਦਾ ਜ਼ਿਕਰ ਨਹੀਂ ਕਰਨਾ। ਜੇ ਮੈਂ ਉਸ ਪਰਮ-ਸ਼ਕਤੀ ਨੂੰ ਜਾਣ ਵੀ ਲਿਆ ਹੈ, ਸਮਝ ਵੀ ਲਿਆ ਹੈ, ਤਾਂ ਹੁਣ ਮੈਂ ਜ਼ਬਾਨ ਨਾਲ ਆਖਣਾ ਨਹੀਂ। ਦਰਅਸਲ ਜੋ ਕੁਛ ਜ਼ਬਾਨ ਕਹਿੰਦੀ ਹੈ ਉਹ ਤਾਂ ਆਹਤ ਸ਼ਬਦ ਹੈ। ਪਰ ਜਦ ਕਦੀ ਮਨੁੱਖ ਅਨਾਹਦ ਤਕ ਪਹੁੰਚਦਾ ਹੈ, ਪਰਮਾਤਮਾ ਹੀ ਅੰਦਰੋਂ ਬੋਲਦਾ ਹੈ। ਉਹ ਬੋਲ ਇਤਨੇ ਮਹਾਨ ਹਨ, ਉਹ ਬੋਲ ਸਾਰੇ ਦੇ ਸਾਰੇ ਜ਼ਬਾਨ ਨਾਲ ਪ੍ਰਗਟ ਕਰਨੇ ਬਹੁਤ ਔਖੇ ਹਨ, ਬਹੁਤ ਔਖੇ ਹਨ। ਸਤਿਗੁਰੂ ਫ਼ੁਰਮਾਨ ਕਰਦੇ ਹਨ ਕਿ ਜੇ ਮੈਂ ਉਸ ਪਰਮ-ਸ਼ਕਤੀ ਨੂੰ ਜਾਣ ਵੀ ਲਿਐ, ਤਾਂ ਵੀ ਮੈਂ ਆਖਣਾ ਨਹੀਂ। ਕਿਉਂ ਨਹੀਂ ਕਹਿਣਾ? "ਕਹਣਾ ਕਥਨੁ ਨ ਜਾਈ"—ਉਹ ਮੇਰੀ ਕਥਨੀ ਵਿਚ ਨਹੀਂ ਆਉਂਦਾ। ਉਹ ਮੇਰੇ ਕਹਿਣੇ ਵਿਚ ਨਹੀਂ ਆਉਂਦਾ। ਉਹ ਇਤਨਾ ਮਹਾਨ ਹੈ ਤੇ ਮੇਰੀ ਕਹਿਣੀ ਤੁਛ ਹੈ। ਉਹ ਇਤਨਾ ਵੱਡਾ ਹੈ ਤੇ ਮੇਰਾ ਕਹਿਣਾ ਛੋਟਾ ਹੈ। ਉਹ ਇਤਨਾ ਮਹਾਨ ਹੈ ਤੇ ਮੇਰਾ ਕਹਿਣਾ ਸੀਮਾ ਵਿਚ ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਫ਼ੁਰਮਾਨ ਕਰਦੇ ਹਨ—"ਕਿਆ ਹਉ ਕਥੀ ਕਥੇ ਕਥਿ ਦੇਖਾ ਮੈ ਅਕਥੁ ਨ ਕਥਨਾ ਜਾਈ॥" ਮੈਂ

ਕਥਨ ਕਰ ਕੇ ਵੇਖ ਲਿਆ ਹੈ, ਹੇ ਪ੍ਰਭੂ! ਤੂੰ ਮੇਰੀ ਕਥਨੀ ਵਿਚ ਨਹੀਂ ਆਉਂਦਾ। ਮੇਰੇ ਕਥਨ ਵਿਚ ਨਹੀਂ ਆਉਂਦਾ। "ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ॥"

ਜੇ ਮੈਂ ਉਸ ਪਰਮ ਸ਼ਕਤੀ ਨੂੰ ਜਾਣ ਵੀ ਲਿਆ ਤਾਂ ਵੀ ਮੈਂ ਕਹਿਣਾ ਨਹੀਂ। ਕਿਉਂ ? ਕਿਉਂਕਿ ਮੇਰੇ ਵਿਚ ਉਸ ਨੂੰ ਬਿਆਨ ਕਰ ਸਕਣ ਦੀ ਯੋਗਤਾ ਹੀ ਨਹੀਂ। ਮੇਰਾ ਕਹਿਣਾ ਸੀਮਿਤ, ਉਹ ਮਹਾਨ ਹੈ। ਫਿਰ ਇਕ ਅਰਦਾਸ ਹੈ, ਪ੍ਰਾਰਥਨਾ ਹੈ:

**ਗੁਰਾ ਇਕ ਦੇਹਿ ਬੁਝਾਈ॥**

ਹੇ ਗੁਰੂ! ਮੈਨੂੰ ਇਕ ਗੱਲ ਬੁਝਾ ਦੇਹ। ਇਕ ਦੀ ਸੂਝ ਦੇਹ ਕਿਉਂਕਿ, "ਏਕ ਵਸਤੁ ਬੂਝਹਿ ਤਾ ਹੋਵਹਿ ਪਾਕ॥ ਬਿਨੁ ਬੂਝੇ ਤੂੰ ਸਦਾ ਨਾਪਾਕ॥" ਇਕ ਨੂੰ ਜਾਣ ਲਈਏ ਤਾਂ ਮਨੁੱਖ ਪਵਿੱਤਰ ਹੋ ਜਾਂਦਾ ਹੈ, ਇਕ ਨੂੰ ਨਾ ਸਮਝੀਏ ਤਾਂ ਮਨੁੱਖ ਅਪਵਿੱਤਰ ਹੀ ਰਹਿੰਦਾ ਹੈ, ਇਕ ਨੂੰ ਜਾਣ ਲਈਏ ਤਾਂ ਬੰਦਾ ਸਭ ਕੁਛ ਜਾਣ ਲੈਂਦਾ ਹੈ। ਜੇ ਇਕ ਨੂੰ ਨਾ ਜਾਣੀਏ, ਤਾਂ ਸਭ ਕੁਝ ਜਾਣਨ ਦੇ ਬਾਵਜੂਦ ਵੀ ਬੰਦਾ ਅਗਿਆਨੀ ਦਾ ਅਗਿਆਨੀ ਰਹਿੰਦਾ ਹੈ। ਇਸ ਵਾਸਤੇ ਗੁਰੂ ਨਾਨਕ ਦੇਵ ਜੀ ਮਹਾਰਾਜ ਫ਼ੁਰਮਾਨ ਕਰਦੇ ਹਨ—"ਗੁਰਾ ਇਕ ਦੇਹਿ ਬੁਝਾਈ॥" ਇਕ ਦੀ ਬੂਝ ਬੂਝਾ, ਇਕ ਦੀ ਸੋਝੀ ਕਰਾ। ਕਿਹੜੇ ਇਕ ਦੀ ਸੋਝੀ, ਕਿਹੜੇ ਇਕ ਦਾ ਗਿਆਨ ?

**ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥**

ਜੋ ਸਾਰਿਆਂ ਜੀਵਾਂ ਨੂੰ ਦਾਤਾਂ ਦੇਣ ਵਾਲਾ ਹੈ, ਕੀੜੇ-ਮਕੌੜੇ, ਅਸਥੂਲ, ਸੂਖਮ, ਜਲ-ਜੰਤੂ, ਥਲ-ਜੰਤੂ, ਨਭ-ਜੰਤੂ, ਬਨਸਪਤੀ; ਜੋ ਸਭ ਨੂੰ ਰਿਜ਼ਕ ਪਹੁੰਚਾਉਣ ਵਾਲਾ ਹੈ, ਜੋ ਸਭ ਨੂੰ ਦਾਤ ਦੇਣ ਵਾਲਾ ਹੈ, ਹੇ ਗੁਰੂ! ਉਸਦੀ ਸੂਝ ਕਰਾ, ਉਸਦੀ ਸਮਝ ਕਰਾ। ਸਿਰਫ਼ ਸੂਝ ਹੀ ਨਹੀਂ, ਸਮਝ ਹੀ ਨਹੀਂ, "ਸੋ ਮੈ ਵਿਸਰਿ ਨ ਜਾਈ"—ਉਹ ਮੈਨੂੰ ਭੁੱਲੇ ਵੀ ਨਾ। ਉਹਦੀ ਯਾਦ ਵੀ ਹਮੇਸ਼ਾ ਬਣੀ ਰਹੇ। ਤੇ ਜਿਸਦੀ ਯਾਦ ਬਣੀ ਰਹੇ, ਉਸਦੇ ਨਾਲ ਸੰਬੰਧ ਬਣਿਆ ਰਹਿੰਦਾ ਹੈ। ਜਿਸਦੀ ਯਾਦ ਮਿਟ ਜਾਏ, ਉਸਦਾ ਸੰਬੰਧ ਵੀ ਟੁੱਟ ਜਾਂਦਾ ਹੈ। ਭਾਈ ਸਾਹਿਬ ਭਾਈ ਨੰਦ ਲਾਲ ਤਦ ਹੀ ਤਾਂ ਮੰਨਦੇ ਹਨ:

*ਯਾ ਇਲਾਹੀ ਚਸ਼ਮੇ ਬੀਨਾ-ਏ-ਵਿਦੇ ਦਰ ਸਰਮ ਅਜ਼, ਇਸ਼ਕ ਸੌਦਾ ਏ ਗੁਰੂ ਬਖ਼ਸ਼ਿਸ਼ ਕਰ।*

ਸਿਰ ਵਿਚ ਆਪਣਾ ਪਿਆਰ ਦੇਹ, ਇਸ਼ਕ ਦੇਹ, ਯਾਦ ਦੇਹ, ਕਿਉਂਕਿ ਇਕ ਯਾਦ ਹੀ ਹੈ ਜੋ ਤੇਰੇ ਨਾਲ ਸੰਬੰਧ ਜੋੜ ਕੇ ਰੱਖਦੀ ਹੈ। ਜਿਥੇ ਪ੍ਰਭੂ ਦਾ ਚਿੰਤਨ ਹੈ, ਪ੍ਰਭੂ ਪ੍ਰਕਾਸ਼ ਸਰੂਪ ਹੈ। ਪ੍ਰਭੂ ਦਾ ਚਿੰਤਨ ਮਨੁੱਖ ਨੂੰ ਪ੍ਰਕਾਸ਼ਿਤ ਕਰ ਦਿੰਦਾ ਹੈ। ਪਰਮਾਤਮਾ ਅਨੰਦ ਸਰੂਪ ਹੈ। ਪਰਮਾਤਮਾ ਦੀ ਯਾਦ ਹੀ ਮਨੁੱਖ ਦੇ ਅੰਦਰ ਅਨੰਦ ਪੈਦਾ ਕਰਦੀ ਹੈ। ਕਿਸੇ ਵਿਅਕਤੀ ਦਾ ਚਿੰਤਨ ਕਰੀਏ ਜਿਹੜਾ ਆਪ ਦੁੱਖਾਂ ਦਾ ਮਾਰਿਆ ਹੋਵੇ, ਤਾਂ ਉਸ ਵਿਅਕਤੀ ਦਾ ਚਿੰਤਨ ਦੁੱਖਾਂ ਦਾ ਚਿੰਤਨ ਹੈ। ਸੰਸਾਰ ਦਾ ਚਿੰਤਨ ਦੁੱਖਾਂ ਦਾ ਚਿੰਤਨ ਹੈ। ਕਿਉਂਕਿ ਸੰਸਾਰ ਦੇ ਕਣ ਕਣ ਵਿਚ ਦੁੱਖ ਹੀ ਵਿਆਪਕ ਹੈ। ਨਿਰੰਕਾਰ ਦਾ ਚਿੰਤਨ ਸੁੱਖਾਂ ਦਾ ਚਿੰਤਨ ਹੈ, ਨਿਰੰਕਾਰ ਦਾ ਚਿੰਤਨ ਅਨੰਦ ਦੀ ਪ੍ਰਾਪਤੀ ਹੈ। ਪ੍ਰਭੂ ਦਾ ਚਿੰਤਨ ਖ਼ੁਸ਼ੀਆਂ ਨੂੰ ਝੋਲੀ ਦੇ ਵਿਚ ਪਾਉਣਾ ਹੈ।

ਤੋ ਸਾਹਿਬ ਫ਼ੁਰਮਾਨ ਪਏ ਕਰਦੇ ਹਨ—ਹੇ ਗੁਰੂ! ਮੈਨੂੰ ਉਸ ਇਕ ਦੀ ਸੂਝ ਕਰਾ, ਉਸ ਇਕ ਦੀ ਜੋ ਸਾਰਿਆਂ ਜੀਵਾਂ ਦਾ ਦਾਤਾ ਹੈ, "ਕਿ ਰਾਜ਼ਕ ਰਹਿੰਦ ਹੈਂ, ਕਿ ਰੋਜ਼ੀ ਦਿਹਿੰਦ ਹੈਂ॥" ਫਿਰ ਤੂੰ ਮੈਨੂੰ ਉਸਦੀ ਸੂਝ ਕਰਾ, ਉਹ ਮੈਨੂੰ ਭੁੱਲੇ ਵੀ ਨਾ। ਅੱਠੇ ਪਹਿਰ ਉਸਦੀ ਯਾਦ ਹਿਰਦੇ ਵਿਚ ਚੱਲਦੀ ਰਹੇ। ਅੱਠੇ ਪਹਿਰ ਹਿਰਦੇ ਵਿਚ ਉਸੇ ਦਾ ਹੀ ਚਿੰਤਨ ਚੱਲਦਾ ਰਹੇ।

**ਗੁਰਾ ਇਕ ਦੇਹਿ ਬੁਝਾਈ॥**
**ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥**

ਜੀਵਨ ਸਾਨੂੰ ਦਾਨ ਵਿਚ ਮਿਲਿਆ ਹੈ। ਸੂਰਜ ਦੀ ਰੋਸ਼ਨੀ ਸਾਨੂੰ ਦਾਨ ਵਿਚ ਮਿਲੀ ਹੈ। ਪਉਣ ਪਾਣੀ ਸਾਨੂੰ ਦਾਨ ਵਿਚ ਮਿਲੇ ਹਨ। ਹੱਥ ਪੈਰ ਸਾਨੂੰ ਦਾਨ ਦੇ ਵਿਚ ਮਿਲੇ ਹਨ। ਮਾਂ ਬਾਪ ਸਾਨੂੰ ਦਾਨ ਵਿਚ ਮਿਲੇ ਹਨ। ਸਭ ਕੁਝ ਸਾਨੂੰ ਦਾਨ ਵਿਚ ਮਿਲਿਐ। ਐਸਾ ਜੋ ਵੱਡਾ ਦਾਤਾ ਹੈ, "ਵਡਾ ਦਾਤਾ ਤਿਲੁ ਨ ਤਮਾਇ॥" ਜੋ ਪਹਾੜਾਂ ਜਿਤਨਾ ਦੇ ਕੇ ਤਿਲ ਜਿਤਨੀ ਵੀ ਮੰਗ ਨਹੀਂ ਕਰਦਾ, ਸਾਹਿਬ ਕਹਿੰਦੇ ਹਨ, "ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥" ਉਹ ਸਭਨਾਂ ਜੀਆਂ ਦਾ ਦਾਤਾ ਹੈ, "ਰਾਜ਼ਕ ਰਹਿੰਦ ਹੈਂ"—ਉਸਦੀ ਯਾਦ ਮੇਰੇ ਅੰਦਰ ਚੱਲਦੀ ਰਹੇ, ਉਸ ਨੂੰ ਮੈਂ ਕਦੀ ਵੀ ਨਾ ਭੁੱਲਾਂ। ਹੇ ਗੁਰੂ! ਇਸ ਤਰ੍ਹਾਂ ਦੀ ਬੂਝ ਬੁਝਾ, ਇਸ ਤਰ੍ਹਾਂ ਦੀ ਸਮਝ ਦੇਹ, ਇਸ ਤਰ੍ਹਾਂ ਦੀ ਤੜਪ ਦੇਹ, ਇਸ ਤਰ੍ਹਾਂ ਦਾ ਸਿਮਰਨ ਦੇਹ, ਹੇ ਗੁਰੂ! ਤੂੰ ਬਖ਼ਸ਼ਿਸ਼ ਕਰ, ਰਹਿਮਤ ਕਰ।

•

6

# ਵਿਣੁ ਭਾਣੇ ਕਿ ਨਾਇ ਕਰੀ

ਤੀਰਥਿ ਨਾਵਾ ਜੇ ਤਿਸੁ ਭਾਵਾ ਵਿਣੁ ਭਾਣੇ ਕਿ ਨਾਇ ਕਰੀ ॥
ਜੇਤੀ ਸਿਰਠਿ ਉਪਾਈ ਵੇਖਾ ਵਿਣੁ ਕਰਮਾ ਕਿ ਮਿਲੈ ਲਈ ॥
ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ ॥
ਗੁਰਾ ਇਕ ਦੇਹਿ ਬੁਝਾਈ ॥
ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥੬॥

**ਜਗਤ** ਗੁਰੂ ਬਾਬਾ, ਗੁਰੂ ਨਾਨਕ ਦੇਵ ਜੀ ਮਹਾਰਾਜ 'ਜਪੁਜੀ ਸਾਹਿਬ' ਦੀ ਇਸ ਪਾਵਨ ਛੇਵੀਂ ਪਉੜੀ ਵਿਚ ਕੁਝ ਬੁਨਿਆਦੀ ਧਾਰਮਿਕ ਵਿਚਾਰਾਂ ਦਾ ਜ਼ਿਕਰ ਕਰਦੇ ਹਨ। ਪ੍ਰਭੂ ਨੂੰ ਭਾਅ ਜਾਈਏ, ਉਸਨੂੰ ਚੰਗੇ ਲੱਗ ਜਾਈਏ, ਤਾਂ ਸਭ ਕੁਝ ਪ੍ਰਵਾਨ ਹੋ ਜਾਂਦਾ ਹੈ। ਪਵਿੱਤਰ ਹੋ ਜਾਂਦਾ ਹੈ। ਜਨਮ-ਜਨਮਾਂਤਰਾਂ ਦੇ ਸੰਸਕਾਰ ਧੁਲ ਜਾਂਦੇ ਹਨ। ਸਮੂਹ ਧਾਰਮਿਕ ਸਾਧਨ ਮਹਿਜ਼ ਇਸ ਵਾਸਤੇ ਹਨ ਕਿ ਅਸੀਂ ਪ੍ਰਭੂ ਨੂੰ ਭਾਅ ਜਾਈਏ। ਧਾਰਮਿਕ ਸਾਧਨਾਂ ਵਿਚ ਪ੍ਰਾਚੀਨ ਸਮੇਂ ਤੋਂ ਤੀਰਥਾਂ ਦਾ ਰਟਨ ਵੀ ਧਾਰਮਿਕ ਸਾਧਨਾਂ ਦਾ ਅੰਗ ਰਹੀ ਹੈ। ਤੀਰਥ ਦਾ ਅੱਖਰੀ ਅਰਥ ਹੈ—ਉਹ ਤੱਟ ਜਿਥੋਂ ਮਨੁੱਖ ਦਰਿਆ ਨੂੰ ਪਾਰ ਕਰਦਾ ਹੈ, ਨਦੀ ਨੂੰ ਪਾਰ ਕਰਦਾ ਹੈ। ਜਿੱਥੇ ਪਾਰ ਹੋਣ ਦਾ ਵਸੀਲਾ ਮਿਲੇ, ਉਹ ਤੀਰਥ ਅਸਥਾਨ ਹੈ। ਜਿਸ ਥਾਂ ਤੋਂ ਭਵ-ਸਾਗਰ ਤੋਂ ਪਾਰ ਹੋਣ ਦਾ ਵਸੀਲਾ ਮਿਲੇ, ਜਿੱਥੇ ਪ੍ਰਭੂ ਚਿੰਤਨ ਜਾਗ ਸਕੇ, ਜਿੱਥੇ ਹਿਰਦਾ ਪਵਿੱਤਰ ਹੋ ਸਕੇ, ਜਿੱਥੇ ਦੈਵੀ ਗੁਣਾਂ ਦਾ ਸੰਪਦਾ ਅੰਤਰ-ਆਤਮਾ ਵਿਚੋਂ ਪੈਦਾ ਹੋ ਸਕੇ, ਉਹ ਅਸਥਾਨ ਤੀਰਥ ਹੈ।

ਕਿਉਂਕਿ ਦੈਵੀ ਗੁਣਾਂ ਦੀ ਸੰਪਦਾ ਦੇ ਨਾਲ ਜਨਮ-ਜਨਮਾਂਤਰਾਂ ਦੀ ਮੈਲ ਧੁਲ ਜਾਂਦੀ ਹੈ, ਇਸ ਵਾਸਤੇ ਇਸ ਸੰਪਦਾ ਨੂੰ ਜਲ ਕਹਿੰਦੇ ਹਨ। ਇਸ਼ਨਾਨ ਹੋ ਗਿਆ, ਜਨਮਾਂ-ਜਨਮਾਂਤਰਾਂ ਦੇ ਸੰਸਕਾਰ ਧੁਲ ਗਏ। ਪ੍ਰਿਥਵੀ ਉੱਤੇ ਇਸ ਤਰ੍ਹਾਂ ਦੇ ਅਨੇਕਾਂ ਤਟ ਹਨ, ਜਿੱਥੇ ਬੈਠ ਕੇ ਕਿਸੇ ਵਕਤ ਸੰਤ-ਜਨਾਂ ਨੇ ਜਪ ਕੀਤਾ ਸੀ, ਤਪ ਕੀਤਾ ਸੀ, ਪ੍ਰਭੂ ਦੀ ਧੁਨ ਗੁੰਜਾਰ ਉਚਾਰਨ ਕੀਤੀ ਸੀ। ਆਦਿ ਕਾਲ ਤੋਂ ਇਕ ਖ਼ਿਆਲ ਬਣਿਆ ਹੋਇਆ ਹੈ ਕਿ ਜਿਸ ਵਕਤ ਤੋਂ ਪ੍ਰਾਣੀ ਪਰਮਾਤਮਾ, ਰਾਮ ਦੀ ਧੁਨ ਉਚਾਰਨ ਕਰਦਾ ਰਿਹਾ ਹੈ, ਧੁਨ ਦੀ ਸਤਿਆ ਨੂੰ ਪਾਣੀ ਆਪਣੇ ਆਪ ਵਿਚ ਆਤਮਸਾਤ ਕਰ ਲੈਂਦਾ ਹੈ। ਪ੍ਰਭੂ ਦੇ ਗੁਣਾਂ ਭਰੀਆਂ ਆਵਾਜ਼ ਦੀਆਂ ਤਰੰਗਾਂ ਮਿੱਟੀ ਵੀ ਆਤਮਸਾਤ ਕਰ ਲੈਂਦੀ ਹੈ। ਜਪ ਦਾ ਜ਼ਿਆਦਾ ਪ੍ਰਭਾਵ ਕੋਲ ਪਏ ਹੋਏ ਪਾਣੀ 'ਤੇ ਪੈਂਦਾ ਹੈ, ਚਾਹੇ ਉਹ ਪਾਣੀ ਨਦੀ ਦਾ ਹੋਵੇ, ਸਰੋਵਰ ਦਾ ਹੋਵੇ ਤੇ ਚਾਹੇ ਕਿਸੇ ਬਰਤਨ ਵਿਚ ਪਿਆ ਹੋਵੇ। ਅਸੀਂ ਦੇਖਦੇ ਹਾਂ ਕਿ ਅੰਮ੍ਰਿਤ ਸੰਚਾਰ ਵੇਲੇ ਪੰਜ ਪਿਆਰੇ ਜਦ ਪੰਜ ਬਾਣੀਆਂ ਦਾ ਪਾਠ ਕਰਦੇ ਹਨ, ਤਾਂ ਪਾਣੀ ਅੰਮ੍ਰਿਤ ਬਣ ਜਾਂਦਾ ਹੈ। ਪਾਣੀ ਬਾਣੀ ਨੂੰ ਆਪਣੇ ਆਪ ਵਿਚ ਆਤਮਸਾਤ ਕਰ ਲੈਂਦਾ ਹੈ। ਆਪਣੇ ਵਿਚ ਲੀਨ ਕਰ ਲੈਂਦਾ ਹੈ। ਪਾਣੀ ਸ਼ਬਦ ਦੀਆਂ ਤਰੰਗਾਂ ਨੂੰ ਆਪਣੇ ਵਿਚ ਆਤਮਸਾਤ ਕਰਨ ਦੀ ਪੂਰਨ ਸਮਰੱਥਾ ਰੱਖਦਾ ਹੈ। ਇਸ ਤਰ੍ਹਾਂ ਦੇ ਜਲ ਨੂੰ, ਇਸ ਤਰ੍ਹਾਂ ਦੇ ਪਾਣੀ ਨੂੰ ਅੰਮ੍ਰਿਤ ਆਖਿਆ ਗਿਆ ਹੈ। ਜਿਨ੍ਹਾਂ ਨਦੀਆਂ ਦੇ ਤੱਟ ਉੱਤੇ ਰਿਸ਼ੀਆਂ ਮੁਨੀਆਂ ਨੇ, ਸੰਤ-ਜਨਾਂ ਨੇ ਬਹੁਤ ਜਪ ਕੀਤਾ ਹੈ, ਬਹੁਤ ਤਪ ਕੀਤਾ ਹੈ, ਪ੍ਰਭੂ ਨਾਮ ਦੀ ਗੁੰਜਾਰ ਜ਼ਿਆਦਾ ਉਚਾਰਨ ਕੀਤੀ ਹੈ, ਉਹ ਨਦੀਆਂ ਪੂਜਨੀਕ ਗਿਣੀਆਂ ਗਈਆਂ ਹਨ ਅਤੇ ਪੂਜੀਆਂ ਜਾਂਦੀਆਂ ਹਨ। ਮਹਿਜ਼ ਮਤਲਬ ਇਤਨਾ ਹੈ ਕਿ ਉਨ੍ਹਾਂ ਨਦੀਆਂ ਦੇ ਜਲ ਨੇ ਨਾਮ ਨੂੰ, ਨਾਮ ਦੀ ਧੁਨ ਨੂੰ, ਸ਼ਬਦ ਨੂੰ, ਆਪਣੇ ਆਪ ਵਿਚ ਆਤਮਸਾਤ ਕੀਤਾ ਹੈ। ਦੂਸਰਾ ਪ੍ਰਭਾਵ ਪੈਂਦਾ ਹੈ ਖ਼ਾਕ 'ਤੇ, ਮਿੱਟੀ 'ਤੇ। ਇਸ ਵਾਸਤੇ ਆਦਿ ਕਾਲ ਤੋਂ ਸਤਿਪੁਰਸ਼ਾਂ ਦੇ

ਚਰਨਾਂ ਦੀ ਖ਼ਾਕ ਨੂੰ ਲੋਕ ਮਸਤਕ 'ਤੇ ਲਾਂਦੇ ਰਹੇ ਹਨ ਅਤੇ ਇਸ ਵਿਚੋਂ ਸੁੱਖ ਆਨੰਦ ਹਾਸਲ ਕਰਦੇ ਰਹੇ ਹਨ। ਈਰਾਨ ਦੇ ਇਕ ਪ੍ਰਸਿੱਧ ਸੰਤ ਹਾਫ਼ਿਜ਼ ਦਾ ਕਹਿਣਾ ਹੈ—'ਸੁਰਮਾ ਕੁਨ ਤੋ ਖ਼ਾਕ ਅਉਲੀਆ ਤਾਬਾ ਬੀਨੀ ਇਬਤਿਦਾਦ ਤਾ ਇਨਤਿਹਾ।' ਜੇ ਤੂੰ ਆਦਿ ਤੋਂ ਲੈ ਕੇ ਅੰਤ ਤਕ ਵੇਖਣਾ ਚਾਹੁੰਦਾ ਏਂ ਤਾਂ ਮਹਾਂਪੁਰਸ਼ਾਂ ਦੇ ਚਰਨਾਂ ਦੀ ਖ਼ਾਕ ਦਾ ਸੁਰਮਾ ਬਣ, ਆਪਣੇ ਮਸਤਕ 'ਤੇ ਲਾ, ਆਪਣੀਆਂ ਅੱਖਾਂ ਵਿਚ ਪਾ। ਸਾਹਿਬ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਫ਼ੁਰਮਾਨ ਹੈ—"ਅੰਤਰਜਾਮੀ ਪੁਰਖ ਬਿਧਾਤੇ ਸਰਧਾ ਮਨ ਕੀ ਪੂਰੇ॥" ਹੇ ਪ੍ਰਭੂ! ਇਕ ਮੇਰੇ ਮਨ ਦੀ ਵੀ ਸ਼ਰਧਾ ਹੈ, ਇਕ ਮੇਰੇ ਮਨ ਦੀ ਵੀ ਮੰਗ ਹੈ, ਪੂਰਨ ਕਰ, ਬਖ਼ਸ਼ਿਸ਼ ਕਰ ਅਤੇ ਇਹ ਸੁੱਖ ਮੈਨੂੰ ਦੇਹ। ਕਿਹੜਾ ਸੁੱਖ ਤੁਹਾਨੂੰ ਚਾਹੀਦਾ ਹੈ? ਸਤਿਗੁਰੂ ਕਹਿੰਦੇ ਹਨ—"ਨਾਨਕ ਦਾਸੁ ਇਹੈ ਸੁਖੁ ਮਾਗੈ ਮੋ ਕਉ ਕਰਿ ਸੰਤਨ ਕੀ ਧੂਰੇ॥"

ਹੇ ਅੰਤਰਆਤਮਾ ਦੀ ਜਾਣਨ ਵਾਲੇ ਪ੍ਰਭੂ! ਇਕ ਮੇਰੀ ਵੀ ਸ਼ਰਧਾ ਪੂਰਨ ਕਰ, ਇਕ ਮੇਰੀ ਵੀ ਮੰਗ ਪੂਰੀ ਕਰ। ਕੀ ਮੰਗ ਹੈ, ਕੀ ਚਾਹਤ ਹੈ? "ਨਾਨਕ ਦਾਸੁ ਇਹੈ ਸੁਖੁ ਮਾਗੈ ਮੋ ਕਉ ਕਰਿ ਸੰਤਨ ਕੀ ਧੂਰੇ॥" ਬਸ ਇਹੋ ਸੁੱਖ ਮੇਰੀ ਝੋਲੀ ਵਿਚ ਪਾ। ਮੈਨੂੰ ਸੰਤ ਦੇ ਚਰਨਾਂ ਦੀ ਖ਼ਾਕ ਬਣਾ ਦੇਹ। ਸੰਤ ਦੇ ਚਰਨਾਂ ਦੀ ਖ਼ਾਕ ਪ੍ਰਾਪਤ ਹੋਵੇ, ਜੋ ਖ਼ਾਕ ਜਪਿਆ ਹੋਇਆ ਨਾਮ ਆਤਮਸਾਤ ਕਰ ਲੈਂਦੀ ਹੈ, ਨਾਮ ਦੀ ਗੂੰਜਾਰ ਪਾਣੀ ਆਪਣੇ ਆਪ ਵਿਚ ਆਤਮਸਾਤ ਕਰ ਲੈਂਦਾ ਹੈ। ਪਾਣੀ ਅੰਮ੍ਰਿਤ ਬਣ ਜਾਂਦਾ ਹੈ। ਖ਼ਾਕ ਅਕਸੀਰ ਸੁਰਮਾ ਬਣ ਜਾਂਦਾ ਹੈ, ਜਿਸ ਨਾਲ ਇਸ ਲੋਕ ਦੀ ਸਚਾਈ ਤੇ ਪਰਲੋਕ ਦੀ ਗਹਿਰਾਈ ਦਿਖਾਈ ਦੇਣ ਲੱਗ ਪੈਂਦੀ ਹੈ।

ਮੇਰੇ ਪਾਤਸ਼ਾਹ ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਇਸ ਪਉੜੀ ਵਿਚ ਫ਼ੁਰਮਾਨ ਹੈ ਕਿ ਪ੍ਰਭੂ ਅਕਾਲ ਪੁਰਖ ਦੀ ਸਾਰੀ ਸਾਧਨਾ ਇਸ ਵਾਸਤੇ ਹੈ ਕਿ ਅਸੀਂ ਉਸਨੂੰ ਭਾਅ ਜਾਈਏ। ਅਸੀਂ ਤੈਨੂੰ ਪਿਆਰੇ ਲੱਗੀਏ। ਮੈਂ ਤੀਰਥਾਂ ਦਾ ਇਸ਼ਨਾਨ ਤਾਂ ਹੀ ਕਰਾਂ ਜੇ ਪਹਿਲਾਂ ਤੈਨੂੰ ਭਾਅ ਜਾਵਾਂ:

**ਤੀਰਥਿ ਨਾਵਾ ਜੇ ਤਿਸੁ ਭਾਵਾ ਵਿਣੁ ਭਾਣੇ ਕਿ ਨਾਇ ਕਰੀ॥**

ਮੈਂ ਇਸ਼ਨਾਨ ਕਰਾਂ ਪਰ ਤੈਨੂੰ ਚੰਗਾ ਹੀ ਨਾ ਲੱਗਾਂ, ਮੈਂ ਇਸ਼ਨਾਨ ਕਰਾਂ ਤੇ ਤੈਨੂੰ ਭਾਵਾਂ ਹੀ ਨਾ, ਤੋ ਐਸਾ ਇਸ਼ਨਾਨ ਤਾਂ ਵਿਅਰਥ ਚਲਾ ਗਿਆ। ਇਹ ਤੀਰਥਾਂ ਦਾ ਰਟਨ ਵਿਅਰਥ ਚਲਾ ਗਿਆ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਅੱਗੇ ਇਹ ਫ਼ੁਰਮਾਨ:

**ਜੇਤੀ ਸਿਰਠਿ ਉਪਾਈ ਵੇਖਾ ਵਿਣੁ ਕਰਮਾ ਕਿ ਮਿਲੈ ਲਈ॥**

ਪਾਤਸ਼ਾਹ ਕਹਿੰਦੇ ਹਨ—ਜਿੱਥੇ ਤਕ ਮੈਂ ਸ੍ਰਿਸ਼ਟੀ ਨੂੰ ਵੇਖਦਾ ਹਾਂ, ਇਸ ਵਿਚ ਤਰ੍ਹਾਂ ਤਰ੍ਹਾਂ ਦੇ ਪਦਾਰਥ ਹਨ। ਧਨ ਸੰਪਦਾ ਹੈ, ਤਰ੍ਹਾਂ ਤਰ੍ਹਾਂ ਦੇ ਮਾਲ ਖ਼ਜ਼ਾਨਿਆਂ ਨਾਲ ਇਹ ਸ੍ਰਿਸ਼ਟੀ ਭਰੀ ਪਈ ਹੈ। ਪਰ ਕਰਮਾਂ ਤੋਂ ਬਿਨਾਂ ਕੁਛ ਵੀ ਪ੍ਰਾਪਤ ਨਹੀਂ ਹੁੰਦਾ। ਬਸ ਜਿਤਨਾ ਵੱਡਾ ਕਰਮਾਂ ਦਾ ਮਟਕਾ ਹੋਵੇ, ਸੰਸਾਰ ਦੇ ਪਦਾਰਥਾਂ ਦੇ ਜਲ ਵਿਚੋਂ ਉਤਨਾ ਹੀ ਜਲ ਪ੍ਰਾਪਤ ਹੁੰਦਾ ਹੈ, ਆਪਣੇ ਕਰਮਾਂ ਦਾ ਮਟਕਾ ਵੱਡਾ ਕਰ ਲਈਏ, ਜ਼ਿਆਦਾ ਪ੍ਰਾਪਤ ਹੋ ਜਾਂਦਾ ਹੈ। ਜਗਤ ਤਾਂ ਪਦਾਰਥਾਂ ਦਾ ਸਾਗਰ ਹੈ। ਅਨੰਤ ਪਦਾਰਥ ਨੇ ਇਸ ਵਿਚ। ਜੀਵਨ ਮੁਕ ਜਾਂਦਾ ਹੈ, ਪਦਾਰਥ ਨਹੀਂ ਮੁਕਦੇ। ਜ਼ਿੰਦਗੀ ਖ਼ਤਮ ਹੋ ਜਾਂਦੀ ਹੈ, ਸੁੰਦਰਤਾ ਨਹੀਂ ਖ਼ਤਮ ਹੁੰਦੀ। ਜੀਵਨ ਦਾ ਅੰਤ ਹੋ ਜਾਂਦਾ ਹੈ, ਧਨ ਸੰਪਦਾ ਦਾ ਅੰਤ ਨਹੀਂ

ਹੁੰਦਾ। ਜਗਤ ਵਿਚ ਬਹੁਤ ਕੁਝ ਹੈ, ਲੇਕਿਨ ਜਿਤਨਾ ਵੱਡਾ ਕਰਮਾਂ ਦਾ ਮਟਕਾ ਹੋਵੇ, ਵਸਤੂ ਤਾਂ ਉਤਨੀ ਹੀ ਪ੍ਰਾਪਤ ਹੋਣੀ ਹੈ:

**ਜੇਤੀ ਸਿਰਠਿ ਉਪਾਈ ਵੇਖਾ ਵਿਣੁ ਕਰਮਾ ਕਿ ਮਿਲੈ ਲਈ॥**
**ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ॥**

ਇਥੇ ਮੇਰੇ ਪਾਤਸ਼ਾਹ ਬੜੀ ਬੁਨਿਆਦੀ ਗੱਲ ਦੱਸ ਰਹੇ ਹਨ। ਜਿਸ ਸ੍ਰਿਸ਼ਟੀ ਵਿਚ ਬਹੁਤ ਕੁਝ ਹੈ, ਤਾਂ ਮਨੁੱਖ ਦੀ ਮੱਤ ਵਿਚ ਵੀ ਬਹੁਤ ਕੁਝ ਹੈ। ਮਨੁੱਖ ਨੇ ਅਜੇ ਬਾਹਰੋਂ ਹੀ ਖੋਜਿਐ। ਸਾਗਰ ਦਾ ਸੀਨਾ ਚੀਰ ਕੇ ਮਨੁੱਖ ਨੇ ਮੋਤੀ ਲੱਭੇ ਹਨ। ਪਹਾੜਾਂ ਦੀ ਕੁੱਖ ਵਿਚੋਂ ਮਨੁੱਖ ਨੇ ਚਾਂਦੀ, ਸੋਨਾ, ਹੀਰੇ ਜਵਾਹਰਾਤ ਲੱਭੇ ਹਨ। ਦਰਿਆਵਾਂ ਦੀ ਖ਼ਾਕ ਤੇ ਰੇਤ ਵਿਚੋਂ ਮਨੁੱਖ ਨੇ ਨੀਲਮ, ਮੂੰਗੇ, ਪੰਨੇ ਲੱਭੇ ਹਨ। ਜਿੱਥੇ ਸ੍ਰਿਸ਼ਟੀ ਤਰ੍ਹਾਂ ਤਰ੍ਹਾਂ ਦੇ ਰਤਨ ਜਵਾਹਰਾਤ ਦੇ ਪਹਾੜਾਂ ਨਾਲ ਭਰੀ ਪਈ ਹੈ, ਉਸੇ ਤਰ੍ਹਾਂ ਮਨੁੱਖ ਦੀ ਮੱਤ ਵੀ ਭਰੀ ਹੋਈ ਹੈ। ਮਨੁੱਖ ਦੇ ਮਨ ਵਿਚ ਵੀ ਬਹੁਤ ਕੁਝ ਹੈ। ਮਨੁੱਖ ਦੀ ਬੁੱਧੀ ਵਿਚ ਵੀ ਬਹੁਤ ਕੁਝ ਹੈ। ਪਰ ਖੋਜ ਅਜੇ ਬਹਿਰੂਨੀ ਹੈ। ਬਾਹਰੋਂ ਖੋਜ ਖੋਜ ਕੇ ਅਜੇ ਮਨੁੱਖ ਥੱਕਿਆ ਨਹੀਂ। ਅਜੇ ਅੰਤਰ-ਆਤਮੇ ਦੀ ਤਰਫ਼ ਮੁੜਿਆ ਨਹੀਂ। ਇਕ ਗੱਲ ਤਾਂ ਸਪੱਸ਼ਟ ਹੋ ਗਈ ਹੈ ਕਿ ਮਨੁੱਖ ਕੁਝ ਖੋਜ ਰਿਹੈ। ਬੈਠਦਿਆਂ, ਉਠਦਿਆਂ, ਚੱਲਦਿਆਂ, ਸੌਂਦਿਆਂ, ਜਾਗਦਿਆਂ ਮਨੁੱਖ ਦੀ ਚੇਤਨਾ ਕੁਝ ਤਲਾਸ਼ ਕਰਦੀ ਰਹਿੰਦੀ ਹੈ। ਕੁਝ ਖੋਜ ਰਹੀ ਹੈ। ਸਿਆਣੇ ਕਹਿੰਦੇ ਹਨ ਕਿ ਖੋਜ ਦਾ ਨਾਂ ਹੀ ਮਨੁੱਖ ਹੈ। ਖੋਜ ਨੂੰ ਹੀ ਮਨੁੱਖ ਕਹਿੰਦੇ ਹਨ। ਇਹ ਤਾਂ ਠੀਕ ਹੈ ਕਿ ਬਾਕੀ ਜੀਵਨ ਦੇ ਅੰਦਰ ਵੀ ਖੋਜ ਹੈ। ਸਿਰਫ਼ ਰਿਜ਼ਕ ਦੀ ਖੋਜ ਹੈ, ਸਿਰਫ਼ ਰੋਜ਼ੀ ਦੀ ਖੋਜ ਹੈ। ਪੰਛੀ ਵੀ ਕੁਛ ਨਾ ਕੁਛ ਤਲਾਸ਼ ਕਰਨ ਨੂੰ ਸਵੇਰੇ ਉਡਾਰੀਆਂ ਮਾਰਨ ਲੱਗ ਪੈਂਦੇ ਹਨ। ਦੂਰ ਦਰਾਜ਼ ਤਕ ਜਾਂਦੇ ਹਨ ਪਰ ਤਲਾਸ਼ ਕਰਦੇ ਹਨ ਸਿਰਫ਼ ਰਿਜ਼ਕ ਦੀ। ਚੌਪਾਏ ਜਾਨਵਰ ਵੀ ਦੌੜੇ ਭੱਜੇ ਫਿਰਦੇ ਹਨ, ਕੁਝ ਲੱਭ ਰਹੇ ਹਨ, ਕੁਝ ਖੋਜ ਕਰ ਰਹੇ ਹਨ। ਪਰ ਸਿਰਫ਼ ਰਿਜ਼ਕ ਦੀ ਖੋਜ ਕਰ ਰਹੇ ਹਨ। ਮਨੁੱਖ ਦੀ ਮਹਾਨਤਾ ਆਪਣੇ ਆਪ ਵਿਚ ਬਹੁਤ ਵੱਡੀ ਹੈ। ਇਸਨੇ ਸਿਰਫ਼ ਰਿਜ਼ਕ ਦੀ ਹੀ ਖੋਜ ਨਹੀਂ ਕੀਤੀ, "ਰਾਜ਼ਕ ਰਹਿੰਦ" ਦੀ ਵੀ ਖੋਜ ਕੀਤੀ ਹੈ, ਕਲਾ ਦੀ ਖੋਜ ਕੀਤੀ ਹੈ। ਗਿਆਨ ਦੀ, ਵਿਗਿਆਨ ਦੀ ਖੋਜ ਕੀਤੀ ਹੈ। ਮਨੁੱਖ ਨੇ ਜੀਵਨ ਦੇ ਬਹੁਤ ਪੱਖ ਖੋਜੇ ਹਨ, ਪਰ ਖੋਜ ਉਸ ਦਿਨ ਹੀ ਸੰਪੂਰਨ ਹੁੰਦੀ ਹੈ, ਜਿਸ ਦਿਨ ਇਹ ਸੰਪੂਰਨ ਦੀ ਖੋਜ ਕਰ ਲੈਂਦਾ ਹੈ। ਉਸ ਤੋਂ ਪਹਿਲੇ ਖੋਜ ਅਧੂਰੀ ਹੈ। ਅਧੂਰੀ ਖੋਜ ਅਤ੍ਰਿਪਤੀ ਨੂੰ ਜਨਮ ਦੇਂਦੀ ਹੈ। ਇਸ ਵਾਸਤੇ ਮਨੁੱਖ ਬਹੁਤ ਖੋਜ ਲੈਂਦਾ ਹੈ ਪਰ ਤ੍ਰਿਪਤ ਨਹੀਂ ਹੁੰਦਾ। ਪਹਾੜਾਂ ਵਿਚੋਂ ਹੀਰੇ ਖੋਜ ਲਏ ਹਨ, ਸਾਗਰ ਵਿਚੋਂ ਮੋਤੀ ਲੱਭ ਲਏ ਹਨ, ਦਰਿਆਵਾਂ ਦੀ ਖ਼ਾਕ ਵਿਚੋਂ ਤਰ੍ਹਾਂ ਤਰ੍ਹਾਂ ਦੇ ਜਵਾਹਰਾਤ ਲੱਭ ਲਏ ਹਨ। ਧਰਤੀ ਵਿਚੋਂ ਬਹੁਤ ਕੁਛ ਤਲਾਸ਼ ਕਰ ਲਿਐ, ਲੇਕਿਨ ਮਨੁੱਖ ਦੀ ਜੀਵਨ ਰੂਪੀ ਧਰਤੀ ਵਿਚ ਵੀ ਬਹੁਤ ਕੁਛ ਹੈ, ਮੱਤ ਵਿਚ ਵੀ ਬਹੁਤ ਕੁਛ ਹੈ, ਮੇਰੇ ਪਾਤਸ਼ਾਹ ਫ਼ੁਰਮਾਨ ਕਰਦੇ ਹਨ— "ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ॥"

ਕੁਛ ਔਜਾਰਾਂ ਦੇ ਨਾਲ, ਬਹਿਰੂਨੀ ਸਾਧਨਾਂ ਦੇ ਨਾਲ ਮਨੁੱਖ ਪਹਾੜਾਂ ਦੇ ਅੰਦਰ ਦੀ ਖੋਜ ਕਰਦਾ ਹੈ, ਤੇ ਉਸਦੇ ਵਿਚੋਂ ਤਰ੍ਹਾਂ ਤਰ੍ਹਾਂ ਦੇ ਪਦਾਰਥ ਲੱਭਦਾ ਹੈ। ਪਰ ਜੀਵਨ ਦੀ ਖੁਦਾਈ ਕਿਵੇਂ ਕਰੀਏ? ਜੀਵਨ ਵਿਚੋਂ ਇਹ ਰਤਨ ਕਿਵੇਂ ਲੱਭੀਏ? ਸਾਹਿਬ ਕਹਿੰਦੇ ਹਨ, "ਜੇ ਇਕ ਗੁਰ ਕੀ ਸਿਖ ਸੁਣੀ॥" ਤੂੰ ਗੁਰੂ ਦੀ ਇਕ ਸਿਖਿਆ ਸੁਣ, ਗੁਰੂ ਦਾ ਸ਼ਬਦ ਸੁਣ, ਸੁਣਦਿਆਂ ਹੀ ਤੇਰੀ

ਮੱਤ ਵਿਚੋਂ ਰਤਨ ਪ੍ਰਗਟ ਹੋਣਗੇ। ਗਿਆਨ ਦੇ ਰਤਨ, ਸਬਰ ਸੰਤੋਖ ਦੇ ਰਤਨ, ਖਿਮਾ, ਨਿਰਵੈਰ ਭਾਉ ਦੇ ਰਤਨ, ਅਨੰਦ ਦੇ ਰਤਨ। ਇਸ ਤਰ੍ਹਾਂ ਤੈਨੂੰ ਪ੍ਰਤੀਤ ਹੋਵੇਗਾ ਕਿ ਤੇਰਾ ਜੀਵਨ ਤੇਰੀ ਮੱਤ ਰਤਨਾਂ ਦੀ ਖਾਣ ਹੈ। ਇਤਨੀ ਵੱਡੀ ਖਾਣ ਹੈ ਕਿ ਇਸਦੀ ਜਿਤਨੀ ਗਹਿਰੀ ਖੁਦਾਈ ਕਰਦਾ ਚਲਾ ਜਾਏਂਗਾ, ਰਤਨ ਪ੍ਰਾਪਤ ਹੁੰਦੇ ਜਾਣਗੇ। ਤੇਰੀ ਝੋਲੀ ਵਿਚ ਸੌਗਾਤ ਵਧਦੀ ਜਾਏਗੀ, ਮਿਲਦੀ ਜਾਏਗੀ—"ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ॥"

ਬਾਹਰ ਦੀ ਸੰਪਦਾ ਨੂੰ ਤਾਂ ਮਨੁੱਖ ਨੇ ਮੁੱਲ ਦਿੱਤਾ ਹੈ, ਪਰ ਅਜੇ ਜੀਵਨ ਦੇ ਅੰਦਰ ਪਈ ਹੋਈ ਸੰਪਦਾ ਨੂੰ ਮੁੱਲ ਨਹੀਂ ਦਿੱਤਾ। ਅਜੇ ਮਨੁੱਖ ਨੇ ਇਸਨੂੰ ਮਹਾਨ ਨਹੀਂ ਮੰਨਿਆ। ਉਸਦਾ ਮੂਲ ਕਾਰਨ ਹੈ ਕਿ ਉਸਨੇ ਅਜੇ ਇਸ ਦਾ ਰਸ ਨਹੀਂ ਮਾਣਿਆ। ਰਸ ਉਦੋਂ ਹੀ ਮਾਣ ਸਕਦਾ ਹੈ, ਜਦੋਂ ਪ੍ਰਾਪਤ ਹੋਵੇ। ਸੋ ਇਹ ਪ੍ਰਾਪਤ ਕਰ ਸਕੇ, ਇਹ ਖੋਜ ਕਰ ਸਕੇ, ਇਸ ਵਾਸਤੇ ਗੁਰੂ ਦੀ ਸਿਖਿਆ ਦੀ ਲੋੜ ਹੈ, ਗੁਰੂ ਦੇ ਉਪਦੇਸ਼ ਦੀ ਲੋੜ ਹੈ। ਇਸਦੀ ਚੇਤਨਾ, ਇਸਦੀ ਖੋਜ, ਇਸਦੀ ਸੁਰਤ ਅੰਤਰ-ਆਤਮੇ ਵਿਚ ਗਮਨ ਕਰੇ। ਭਗਤ ਪੀਪਾ ਜੀ ਦਾ ਫ਼ੁਰਮਾਨ ਹੈ—"ਕਾਇਆ ਬਹੁ ਖੰਡ ਖੋਜਤੇ ਨਵ ਨਿਧਿ ਪਾਈ॥" ਮੈਂ ਇਸ ਬਹੁਖੰਡੀ ਕਾਇਆਂ ਦੀ ਗਹਿਰਾਈ ਵਿਚ ਖੋਜ ਕੀਤੀ ਹੈ। ਖੋਜਣ ਦਾ ਇਕੋ ਇਕ ਢੰਗ ਹੈ ਕਿ ਮਨੁੱਖ ਗੁਰੂ ਦਾ ਸ਼ਬਦ ਸੁਣੇ। ਜਿਤਨੀ ਗਹਿਰਾਈ ਨਾਲ ਸੁਣੇਗਾ, ਜਿਤਨੇ ਧਿਆਨ ਨਾਲ ਸੁਣੇਗਾ, ਸੁਰਤ ਉਤਨੀ ਹੀ ਗਹਿਰੀ ਜਾਵੇਗੀ। ਅਤੇ ਜਿਤਨੀ ਗਹਿਰਾਈ ਵਿਚ ਜਾਵੇਗੀ, ਉਤਨੇ ਰਤਨ ਪਦਾਰਥ ਝੋਲੀ ਵਿਚ ਪੈਣਗੇ। ਸੰਖ ਤੇ ਸਿੱਪੀਆਂ ਤਾਂ ਸਾਗਰ ਦੇ ਕਿਨਾਰੇ ਵੀ ਲੱਭ ਜਾਂਦੇ ਹਨ, ਪਰ ਮੋਤੀ ਲੱਭਣ ਲਈ ਗਹਿਰੇ ਪਾਣੀ ਵਿਚ ਜਾਣਾ ਪੈਂਦਾ ਹੈ। ਸਰੀਰ ਦੇ ਉੱਪਰ ਉੱਪਰ ਤਾਂ ਕਾਮ ਹੈ, ਵਾਸ਼ਨਾ ਹੈ। ਜੀਵਨ ਦੇ ਕਿਨਾਰੇ ਵਿਚ ਤਾਂ ਸਿੱਪੀਆਂ ਹੀ ਪਈਆਂ ਹਨ, ਸੰਖ ਤੇ ਘੋਗੇ ਪਏ ਹਨ। ਥੋੜ੍ਹਾ ਜਿਹਾ ਅੰਦਰ ਝਾਤ ਮਾਰੀਏ, ਗਹਿਰਾਈ ਵਿਚ ਜਾਈਏ ਤਾਂ ਉਹ ਅਦੁੱਤੀ ਰਤਨ ਪਏ ਹੋਏ ਹਨ ਜਿਨ੍ਹਾਂ ਦੇ ਮਿਲਦਿਆਂ ਹੀ ਮਨੁੱਖ ਦਾ ਜੀਵਨ ਧਨ ਧਨ ਹੋ ਜਾਂਦਾ ਹੈ। ਸੰਪੂਰਨ ਹੋ ਜਾਂਦਾ ਹੈ। ਭਗਤ ਪੀਪਾ ਜੀ ਕਹਿੰਦੇ ਹਨ—ਇਸ ਬਹੁਖੰਡੀ ਕਾਇਆਂ ਦੀ ਮੈਂ ਬਹੁ ਪ੍ਰਕਾਰ ਖੋਜ ਕੀਤੀ ਹੈ, "ਕਾਇਆ ਬਹੁ ਖੰਡ ਖੋਜਤੇ ਨਵ ਨਿਧਿ ਪਾਈ॥" ਨੌਂ ਖ਼ਜ਼ਾਨਿਆਂ ਦੀ ਪ੍ਰਾਪਤੀ ਹੋ ਗਈ, ਨੌਂ ਰਤਨਾਂ ਦੀ ਪ੍ਰਾਪਤੀ ਹੋ ਗਈ:

**ਕਾਇਆ ਬਹੁ ਖੰਡ ਖੋਜਤੇ ਨਵ ਨਿਧਿ ਪਾਈ॥**
**ਨਾ ਕਛੁ ਆਇਬੋ ਨਾ ਕਛੁ ਜਾਇਬੋ ਰਾਮ ਕੀ ਦੁਹਾਈ॥...**
**ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ॥** *(ਪੰਨਾ 695)*

ਪਰਮਾਤਮਾ ਨੇ ਜੋ ਕੁਛ ਬ੍ਰਹਿਮੰਡ ਵਿਚ ਛੁਪਾ ਕੇ ਰੱਖਿਆ ਹੈ, ਉਹੀ ਪਿੰਡ ਵਿਚ ਵੀ ਛੁਪਾ ਰੱਖਿਆ ਹੈ। ਜੋ ਸਾਗਰ ਤੇ ਪਹਾੜਾਂ ਵਿਚ ਛੁਪਾ ਕੇ ਰੱਖਿਆ ਹੈ, ਉਹੀ ਮੱਤ ਵਿਚ ਵੀ ਛੁਪਾ ਕੇ ਰੱਖਿਆ ਹੈ। ਲੱਭਣਾ ਪਏਗਾ। ਗੀਟੇ ਤੇ ਪੱਥਰ ਤਾਂ ਪਹਾੜਾਂ ਉਪਰ ਵੀ ਮਿਲ ਜਾਣਗੇ, ਪਰ ਸੋਨਾ, ਚਾਂਦੀ, ਹੀਰਾ ਖੁਦਾਈ ਕਰ ਕੇ ਲੱਭੇਗਾ, ਗਹਿਰੇ ਤਲ ਵਿਚ ਜਾਣਾ ਪਵੇਗਾ। ਇਤਨੀ ਗੱਲ ਵੀ ਸਪੱਸ਼ਟ ਹੈ ਕਿ ਸਾਰੇ ਪਹਾੜਾਂ ਵਿਚ ਸੋਨਾ ਨਹੀਂ ਹੁੰਦਾ, ਸਮੂਹ ਸਾਗਰ ਦੇ ਤਲ ਵਿਚ ਮੋਤੀ ਵੀ ਨਹੀਂ ਹੁੰਦੇ ਪਰ ਜੀਵਨ ਦਾ ਤਲ ਤਾਂ ਮੋਤੀਆਂ ਨਾਲ ਭਰਿਆ ਹੋਇਆ ਹੈ, ਮਾਣਿਕਾਂ ਨਾਲ ਭਰਿਆ ਹੋਇਆ ਹੈ, ਰਤਨਾਂ ਨਾਲ ਭਰਿਆ ਹੋਇਆ ਹੈ। ਕੋਈ ਵੀ ਮੱਤ ਇਨ੍ਹਾਂ ਰਤਨਾਂ ਤੋਂ ਖ਼ਾਲੀ ਨਹੀਂ। ਅਗਰ ਕੋਈ

ਖੋਜ ਕਰੇ, ਤਾਂ ਨੌਂ ਨਿਧਾਨ ਝੋਲੀ ਵਿਚ ਆ ਕੇ ਪੈਣਗੇ ਅਤੇ ਮਿਲਦਿਆਂ ਹੀ ਮਨੁੱਖ ਦੀ ਜ਼ਿੰਦਗੀ ਸੰਪੂਰਨ ਹੋ ਜਾਵੇਗੀ। ਪਾਤਸ਼ਾਹ ਫ਼ੁਰਮਾਨ ਕਰਦੇ ਹਨ—"ਮਤਿ ਵਿਚਿ ਰਤਨ ਜਵਾਹਰ ਮਾਣਿਕ... ॥"

ਇਸ ਮੱਤ ਦੇ ਅੰਦਰ, ਇਸੇ ਮਨ ਦੇ ਅੰਦਰ, ਪਰਮਾਤਮਾ ਦੇ ਨਾਮ ਦਾ ਰਤਨ ਹੈ। ਇਸੇ ਮੱਤ ਦੇ ਅੰਦਰ ਸਬਰ ਸੰਤੋਖ ਪਿਆ ਹੈ, ਨਿਰਵੈਰਤਾ ਪਈ ਹੈ। ਰੱਬੀ ਗੁਣ ਕੋਈ ਬਾਹਰ ਨਹੀਂ ਹਨ। ਤੇ ਨਾ ਹੀ ਬਜ਼ਾਰ ਵਿਚੋਂ ਮਿਲਦੇ ਹਨ ਜਾਂ ਬਾਹਰੋਂ ਉਪਲਬਧ ਹੋ ਸਕਦੇ ਹਨ। ਇਹ ਤਮਾਮ ਦੈਵੀ ਸੰਪਦਾ ਜੀਵਨ ਦੇ ਅੰਦਰ ਪਈ ਹੈ। ਪਰ ਮਨੁੱਖ ਆਪਣੇ ਹੱਥੋਂ ਅਵਸਰ ਗੁਆ ਬੈਠਦਾ ਹੈ। ਜੀਵਨ ਦਾ ਅੰਤ ਹੋ ਜਾਂਦਾ ਹੈ, ਪਰ ਮੱਤ ਦੀ ਖੁਦਾਈ ਨਹੀਂ ਕਰਦਾ। ਮੱਤ ਵਿਚੋਂ ਕੁਝ ਲੱਭਣ ਦੀ ਕੋਸ਼ਿਸ਼ ਨਹੀਂ ਕਰਦਾ। ਮਨੁੱਖ ਦੀ ਮੱਤ ਤਾਂ ਅਜਿਹਾ ਪ੍ਰਕਾਸ਼ ਰੱਖਦੀ ਹੈ, ਜੋ ਪਰਮਾਤਮਾ ਦਾ ਹੀ ਪ੍ਰਕਾਸ਼ ਹੈ। "ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥" ਮਨ ਦੇ ਇਕ ਹਿੱਸੇ ਨੂੰ ਹੀ ਮੱਤ ਕਹਿੰਦੇ ਹਨ। ਜਦੋਂ ਵਿਚਾਰਾਂ ਤੇ ਫੁਰਨਿਆਂ ਦੀ ਦੁਨੀਆ ਸ਼ੁਰੂ ਹੋਵੇ, ਉਦੋਂ ਮੱਤ ਹੈ। ਜਦੋਂ ਗਹਿਰੇ ਤਲ ਵਿਚ ਕਿਸੇ ਨੂੰ ਯਾਦ ਕਰ ਰਿਹਾ ਹੋਵੇ, ਤਾਂ ਮਨ ਦੀ ਚਿੱਤ ਬਣ ਜਾਂਦਾ ਹੈ। ਇਹ ਮਨ ਦੇ ਹੀ ਅੰਗ ਹਨ। ਇਹ ਮਨ ਦੇ ਹੀ ਰੂਪ ਹਨ। ਮਨ ਨੂੰ ਖੋਜਦਿਆਂ ਖੋਜਦਿਆਂ ਆਖ਼ਿਰ ਰੱਬ ਪ੍ਰਾਪਤ ਹੋ ਹੀ ਜਾਂਦਾ ਹੈ। ਇਸ ਵਾਸਤੇ ਮੇਰੇ ਪਾਤਸ਼ਾਹ ਫ਼ੁਰਮਾਨ ਕਰਦੇ ਹਨ, "ਇਸੁ ਮਨ ਕਉ ਕੋਈ ਖੋਜਹੁ ਭਾਈ ॥ ਮਨੁ ਖੋਜਤ ਨਾਮੁ ਨਉ ਨਿਧਿ ਪਾਈ ॥" ਹੇ ਮੇਰੇ ਭਾਈ ! ਕੋਈ ਤਾਂ ਇਸ ਮਨ ਦੀ ਖੋਜ ਕਰੋ। ਇਹ ਠੀਕ ਹੈ ਕਿ ਤਨ ਦੀ ਖੋਜ ਕਰਾਂਗੇ ਤਾਂ ਖ਼ੂਨ ਮਾਸ ਹੱਡੀਆਂ ਮਿੱਝ ਇਸ ਤੋਂ ਬਿਨਾਂ ਹੋਰ ਕੁਝ ਨਹੀਂ ਮਿਲਣਾ। ਤਨ ਦੇ ਜਿਤਨੇ ਗਹਿਰੇ ਤਲ ਵਿਚ ਚਲੇ ਜਾਈਏ, ਮਾਸ ਤੋਂ ਬਿਨਾਂ, ਦੁਰਗੰਧੀ ਤੋਂ ਬਿਨਾਂ, ਖ਼ੂਨ ਤੋਂ ਬਿਨਾਂ, ਵਿਸ਼ਟਾ ਤੋਂ ਬਿਨਾਂ, ਮਿੱਝ ਤੋਂ ਬਿਨਾਂ ਹੋਰ ਕੁਝ ਪ੍ਰਾਪਤ ਨਹੀਂ ਹੋਣਾ। ਹੱਥ ਵਿਚ ਹੋਰ ਕੁਝ ਨਹੀਂ ਲੱਗੇਗਾ। ਪਰ ਸਾਹਿਬ ਤਾਂ ਐਸਾ ਕਹਿ ਵੀ ਨਹੀਂ ਰਹੇ ਕਿ ਤਨ 'ਚੋਂ ਖੋਜਣਾ ਹੈ। ਨਹੀਂ, ਮਨ ਨੂੰ ਖੋਜੋ। "ਇਸੁ ਮਨ ਕਉ ਕੋਈ ਖੋਜਹੁ ਭਾਈ ॥ ਮਨੁ ਖੋਜਤ ਨਾਮੁ ਨਉ ਨਿਧਿ ਪਾਈ ॥" ਇਸ ਮਨ ਨੂੰ ਖੋਜ, ਇਸ ਮਨ ਨੂੰ ਖੋਜੋਗੇ, ਨੌਂ ਨਿਧਾਨ ਦੀ ਪ੍ਰਾਪਤੀ ਹੋ ਜਾਵੇਗੀ, ਨੌਂ ਖ਼ਜ਼ਾਨਿਆਂ ਦੀ ਪ੍ਰਾਪਤੀ ਹੋ ਜਾਵੇਗੀ।

ਛੇਵੀਂ ਪਉੜੀ ਵਿਚ ਗੁਰੂ ਨਾਨਕ ਦੇਵ ਜੀ ਦਾ ਮੂਲ ਉਪਦੇਸ਼ ਇਹੀ ਹੈ ਕਿ "ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ ॥" ਜੇ ਤੂੰ ਕਿਧਰੇ ਗੁਰੂ ਦੀ ਇਕ ਸਿਖਿਆ ਸੁਣ ਲਵੇਂ, ਗੁਰੂ ਦਾ ਸ਼ਬਦ ਸੁਣ ਲਵੇਂ, ਤਾਂ ਤੇਰੇ ਜੀਵਨ ਦੇ ਅੰਦਰੋਂ, ਤੇਰੇ ਮਨ ਦੇ ਅੰਦਰੋਂ ਨੌਂ ਖ਼ਜ਼ਾਨੇ ਪ੍ਰਗਟ ਹੋ ਜਾਣਗੇ। ਅਨੇਕਾਂ ਰਤਨ ਤੇਰੇ ਅੰਦਰ ਛੁਪੇ ਹੋਏ ਹਨ :

**ਗੁਰਾ ਇਕ ਦੇਹਿ ਬੁਝਾਈ ॥**
**ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥**

ਗੁਰੂ ਨੇ ਤਾਂ ਦਰਅਸਲ ਸੂਝ ਹੀ ਦੇਣੀ ਹੈ, ਬੂਝ ਹੀ ਦੇਣੀ ਹੈ। "ਗੁਰਾ ਇਕ ਦੇਹਿ ਬੁਝਾਈ ॥" ਗੁਰੂ ਦੀ ਲੋੜ ਕੀ ਹੈ ? ਕਿਉਂ ਹੈ ? ਬਸ ਇਸ ਲਈ ਕਿ ਕੁਝ ਬੂਝ ਮਿਲੇ, ਕੁਝ ਸੂਝ ਮਿਲੇ।

ਸੰਸਾਰ ਦੀ ਸੂਝ ਤਾਂ ਅਸੀਂ ਸੰਸਾਰ ਤੋਂ ਲੈ ਲੈਂਦੇ ਹਾਂ, ਬਾਹਰੋਂ ਲੈ ਲੈਂਦੇ ਹਾਂ। ਧਨ ਦਾ ਕੀ ਰੂਪ ਹੈ ? ਕੀ ਰੰਗ ਹੈ ? ਪਦਾਰਥ ਕੀ ਹਨ ? ਇਹ ਸੂਝ ਤਾਂ ਸਾਨੂੰ ਕਦਮ ਕਦਮ 'ਤੇ ਮਿਲ ਜਾਂਦੀ ਹੈ। ਮਾਂ ਬਾਪ ਤੋਂ ਮਿਲ ਜਾਂਦੀ ਹੈ, ਪਰਿਵਾਰ ਤੋਂ ਮਿਲ ਜਾਂਦੀ ਹੈ, ਸੰਸਾਰ ਤੋਂ ਮਿਲ ਜਾਂਦੀ ਹੈ। ਪਰ ਉਨ੍ਹਾਂ ਰਤਨਾਂ ਦੀ ਬੂਝ ਜੋ ਮਨੁੱਖ ਦੇ ਅੰਤਰ-ਆਤਮੇ ਵਿਚ ਪਏ ਹਨ, ਗੁਰੂ ਤੋਂ ਬਿਨਾਂ ਨਹੀਂ

ਮਿਲਦੀ। ਇਸ ਵਾਸਤੇ ਧਾਰਮਿਕ ਦੁਨੀਆ ਵਿਚ ਗੁਰੂ ਦੀ ਬਹੁਤ ਵੱਡੀ ਮਹਾਨਤਾ ਹੈ। ਗੁਰੂ ਨਾਨਕ ਨੇ ਜਿਸ ਮਾਰਗ ਨੂੰ ਜਨਮ ਦਿੱਤਾ, ਉਸ ਮਾਰਗ ਦਾ ਨਾਂ ਹੀ ਗੁਰੂ-ਘਰ ਪੈ ਗਿਆ, ਗੁਰੂ-ਮਤਿ ਪੈ ਗਿਆ। ਗੁਰੂ ਤੋਂ ਬਿਨਾਂ ਪ੍ਰਭੂ ਤਕ ਪਹੁੰਚਣਾ ਬਹੁਤ ਔਖਾ ਹੈ; ਬਹੁਤ ਔਖਾ ਹੈ। ਗੁਰੂ ਮਾਰਗ ਹੈ, ਗੁਰੂ ਰਸਤਾ ਹੈ। ਇਸ ਵਾਸਤੇ ਰਸਤੇ ਦਾ ਨਾਂ ਵੀ ਪੈ ਗਿਆ—ਗੁਰੂ ਪੰਥ। ਉਹ ਪੰਥ, ਉਹ ਮਾਰਗ ਜੋ ਗੁਰੂ ਨੇ ਬਣਾਇਆ ਹੈ, ਜੋ ਗੁਰੂ ਨੇ ਸੰਵਾਰਿਆ ਹੈ, ਗੁਰੂ ਨੇ ਹੀ ਸ਼ਿੰਗਾਰਿਆ ਹੈ। ਉਸੇ 'ਤੇ ਚੱਲ ਕੇ ਹੀ ਮਨੁੱਖ ਪਰਮਾਤਮਾ ਤਕ ਪਹੁੰਚ ਸਕੇਗਾ। ਸੋ ਗੁਰੂ ਕੋਲੋਂ ਕੀ ਮੰਗਣਾ ਹੈ ? ਆਖ਼ਿਰ ਮਨੁੱਖ ਦਾ ਮਨ ਅਮੰਗ ਹੋ ਹੀ ਨਹੀਂ ਸਕਦਾ। ਮੰਗਣਾ ਕੀ ਹੈ ? ਮੰਗ ਇਹ ਮੰਗਣੀ ਹੈ, "ਗੁਰਾ ਇਕ ਦੇਹਿ ਬੁਝਾਈ॥" ਹੇ ਗੁਰੂ! ਬਖ਼ਸ਼ਿਸ਼ ਕਰ, ਇਕ ਬੂਝ ਬੁਝਾ, ਇਕ ਸੂਝ ਦੇਹ, ਇਕ ਸਮਝ ਦੇਹ। ਕਿਹੜੀ ਬੂਝ ? ਕਿਹੜੀ ਸੂਝ ? ਕਿਹੜੀ ਸਮਝ ? "ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥" ਜੋ ਸਾਰੇ ਜੀਵਾਂ ਦਾ ਦਾਤਾ ਹੈ, ਜੋ ਸਾਰਿਆਂ ਨੂੰ ਰੋਜ਼ੀ ਦੇ ਰਿਹਾ ਹੈ, ਉਹ ਮੈਨੂੰ ਬਿਲਕੁਲ ਹੀ ਨਾ ਭੁੱਲੇ। ਜਿਸਨੂੰ ਭੁੱਲ ਜਾਈਏ, ਸੰਬੰਧ ਟੁੱਟ ਜਾਂਦੇ ਹਨ। ਜਿਸਨੂੰ ਯਾਦ ਕਰਦੇ ਰਹੀਏ, ਸੰਬੰਧ ਜੁੜੇ ਰਹਿੰਦੇ ਹਨ। ਮਾਂ ਬੱਚੇ ਨੂੰ ਭੁੱਲ ਗਈ, ਬੱਚੇ ਨਾਲ ਸੰਬੰਧ ਟੁੱਟ ਗਿਆ। ਬੱਚਾ ਮਾਂ ਨੂੰ ਭੁੱਲ ਗਿਆ, ਮਾਂ ਨਾਲ ਸੰਬੰਧ ਟੁੱਟ ਗਿਆ। ਵੱਡਾ ਭਰਾ ਛੋਟੇ ਨੂੰ ਭੁੱਲ ਜਾਵੇ, ਛੋਟਾ ਵੱਡੇ ਨੂੰ ਭੁੱਲ ਜਾਵੇ, ਸੰਬੰਧ ਟੁੱਟ ਗਿਆ। ਮਿੱਤਰ ਮਿੱਤਰ ਨੂੰ ਭੁੱਲ ਜਾਣ, ਤੇ ਭੁੱਲਦਿਆਂ ਹੀ ਸੰਬੰਧ ਟੁੱਟ ਗਏ। ਜਗਤ ਦੇ ਤਮਾਮ ਸੰਬੰਧ ਯਾਦ 'ਤੇ ਖੜੇ ਹਨ, ਚੇਤੇ 'ਤੇ ਖੜੇ ਹਨ। ਘਰ ਦੇ ਵਿਚ ਜੋ ਪਦਾਰਥ ਪਿਆ ਹੈ, ਉਹਦੇ ਨਾਲ ਵੀ ਸੰਬੰਧ ਚੇਤੇ ਕਰ ਕੇ ਜੁੜਦਾ ਹੈ। ਜੋ ਪਦਾਰਥ ਚਿੱਤ ਵਿਚੋਂ ਨਿਕਲ ਗਿਐ, ਉਹ ਭਾਵੇਂ ਹੈ, ਲੇਕਿਨ ਫਿਰ ਵੀ ਨਹੀਂ ਹੈ। ਕਿਉਂਕਿ ਯਾਦ ਦੇ ਵਿਚੋਂ ਨਿਕਲ ਗਿਐ, ਚੇਤੇ ਦੇ ਵਿਚੋਂ ਨਿਕਲ ਗਿਆ ਹੈ। ਜਿਸ ਵਸਤੂ ਨਾਲ ਸੰਬੰਧ ਜੋੜਨਾ ਹੈ, ਉਸਦਾ ਚਿੰਤਨ ਚੇਤਾ ਬੜਾ ਲਾਜ਼ਮੀ ਹੈ। ਅਕਸਰ ਐਸਾ ਹੁੰਦਾ ਹੈ ਕਿ ਜੋ ਚਿੱਤ ਵਿਚੋਂ ਨਿਕਲ ਗਿਆ, ਸੰਬੰਧ ਟੁੱਟ ਗਿਆ। ਜੋ ਯਾਦ ਦੇ ਵਿਚੋਂ ਨਿਕਲ ਗਿਆ, ਰਿਸ਼ਤਾ ਟੁੱਟ ਗਿਆ। ਗੂੜ੍ਹੇ ਤੋਂ ਗੂੜ੍ਹਾ ਰਿਸ਼ਤਾ, ਵੱਡੇ ਤੋਂ ਵੱਡਾ ਰਿਸ਼ਤਾ ਵੀ ਯਾਦ 'ਤੇ ਖੜਾ ਹੈ। ਜਿਸਨੂੰ ਜਿਤਨਾ ਜ਼ਿਆਦਾ ਯਾਦ ਕਰੀਏ, ਉਸ ਨਾਲ ਉਤਨਾ ਗਹਿਰਾ ਸੰਬੰਧ ਜੁੜਦਾ ਹੈ, ਉਤਨਾ ਗਹਿਰਾ ਰਿਸ਼ਤਾ ਜੁੜਦਾ ਹੈ।

ਪਰਮਾਤਮਾ ਤਾਂ ਵਿਆਪਕ ਹੈ, ਸਰਬ-ਵਿਆਪਕ ਹੈ, ਰੋਮ ਰੋਮ ਵਿਚ ਵਿਆਪਕ ਹੈ। ਯਾਦ ਕਰ ਕੇ ਇਸ ਨਾਲ ਸੰਬੰਧ ਜੁੜ ਸਕਦਾ ਹੈ। ਇਕ ਮਨੁੱਖ ਕੋਲ ਬੈਠਾ ਹੁੰਦਾ ਹੈ ਤਾਂ ਅਸੀਂ ਕਹਿ ਦਿੰਦੇ ਹਾਂ, ਪੁੱਛ ਲੈਂਦੇ ਹਾਂ ਬਈ ਇਹ ਜਿਹੜਾ ਕੋਲ ਬੈਠਾ ਹੈ ? ਇਹ ਕੌਣ ਹੈ ? ਤੁਹਾਡਾ ਕੀ ਲੱਗਦਾ ਹੈ ? ਤੇ ਮਨੁੱਖ ਬੋਲ ਪੈਂਦਾ ਹੈ ਕਿ ਇਹ ਤਾਂ ਕੋਈ ਦੂਰ ਦਾ ਜਾਪਦਾ ਹੈ। ਪਰ ਦੂਰੀ ਤਾਂ ਦੋ ਫ਼ੁਟ ਦੀ ਵੀ ਨਹੀਂ। ਕੋਲ ਬੈਠਾ ਹੈ, ਬਿਲਕੁਲ ਕੋਲ ਬੈਠਾ ਹੈ ਅਤੇ ਮਨੁੱਖ ਕਹਿ ਰਿਹਾ ਹੈ, ਦੂਰ ਦਾ ਜਾਪਦਾ ਹੈ। ਇਕ ਐਸੇ ਮਨੁੱਖ ਦਾ ਨਾਂ ਲਿਆ ਗਿਆ, ਜੋ ਗਾਲਬਨ ਪੰਜ ਹਜ਼ਾਰ ਮੀਲ ਦੀ ਦੂਰੀ 'ਤੇ ਰਹਿੰਦਾ ਹੈ। ਜਿਵੇਂ ਹੀ ਨਾਮ ਲਿਆ ਗਿਆ, ਇਕ ਦਮ ਸੁਣਨ ਵਾਲਾ ਖਿੜ ਉਠਿਆ, ਪ੍ਰਸੰਨ ਹੋ ਗਿਆ ਤੇ ਕਹਿਣ ਲੱਗਾ—ਉਹ ਤਾਂ ਸਾਡੇ ਨੇੜੇ ਦਾ ਹੈ। ਪੰਜ ਹਜ਼ਾਰ ਮੀਲ ਦੀ ਦੂਰੀ 'ਤੇ ਰਹਿਣ ਵਾਲਾ ਨੇੜੇ ਦਾ ਹੈ; ਕੋਲ ਬੈਠਾ ਹੋਇਆ ਦੂਰ ਦਾ ਹੈ। ਪਰਮਾਤਮਾ ਬਹੁਤ ਨਿਕਟ ਹੈ। ਬਕੌਲਿ ਭਗਤ ਰਵਿਦਾਸ—"ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ॥" ਹੱਥ ਵੀ ਆਪਸ ਤੋਂ

ਦੂਰ ਹੋ ਸਕਦੇ ਹਨ, ਪਰ ਉਹ ਤਾਂ ਰੋਮ ਰੋਮ ਵਿਚ ਹੈ। ਉਹ ਤਾਂ ਵਿਆਪਕ ਹੈ। ਲੇਕਿਨ ਦੂਰੀ ਕਿਉਂ ਹੈ ? ਯਾਦ ਵਿਚ ਨਹੀਂ। ਕੋਈ ਸੰਬੰਧ ਨਹੀਂ, ਕੋਈ ਚਿੰਤਨ ਨਹੀਂ, ਉਸ ਪਰਮ ਸ਼ਕਤੀ ਨਾਲ ਜੋ ਸਾਡੇ ਰੋਮ ਰੋਮ ਵਿਚ ਵਿਆਪਕ ਹੈ। ਤੇ ਦੈਵੀ ਅਨੰਦ ਦਾ ਮਾਲਕ ਹੈ। ਜੋ ਦੈਵੀ ਸੰਪਦਾ ਦਾ ਮਹਾਨ ਖ਼ਜ਼ਾਨਾ ਹੈ। ਜੋ ਗੁਣ ਨਿਧਾਨ ਹੈ, ਉਹ ਸਾਡੇ ਰੋਮ ਰੋਮ ਵਿਚ ਵਿਆਪਕ ਹੈ। ਲੇਕਿਨ ਸਾਡੇ ਚੇਤੇ ਵਿਚੋਂ ਨਿਕਲ ਗਿਆ ਹੈ, ਸਾਡੀ ਯਾਦ ਵਿਚੋਂ ਨਿਕਲ ਗਿਆ ਹੈ; ਸਾਡੇ ਚਿੰਤਨ ਵਿਚੋਂ ਨਿਕਲ ਗਿਆ ਹੈ। ਇਸ ਵਾਸਤੇ ਕੋਲ ਹੁੰਦਾ ਹੋਇਆ ਵੀ ਦੂਰ ਹੈ। ਇਤਨਾ ਦੂਰ ਕਿ ਕਈ ਦਫ਼ਾ ਮਨੁੱਖ ਕਹਿ ਦਿੰਦਾ ਹੈ—ਉਹ ਤਾਂ ਸਤਵੇਂ ਅਸਮਾਨ 'ਤੇ ਹੈ, ਉਹ ਤਾਂ ਸਤਵੇਂ ਪਾਤਾਲ ਵਿਚ ਹੈ।

ਦਰਅਸਲ ਜਿਸ ਨਾਲ ਕੋਈ ਸੰਬੰਧ ਹੀ ਨਹੀਂ, ਜਿਸ ਨਾਲ ਕੋਈ ਯਾਦ ਦਾ ਰਿਸ਼ਤਾ ਹੀ ਨਹੀਂ, ਉਹ ਤਾਂ ਹੈ ਹੀ ਦੂਰ। ਜਿਸ ਦਿਨ ਅੰਦਰੋਂ ਪਰਮਾਤਮਾ ਦੀ ਯਾਦ ਚੱਲ ਪੈਂਦੀ ਹੈ, ਤਾਂ ਗੁਰੂ ਵੀ ਬੂਝ ਬੁਝਾ ਦਿੰਦਾ ਹੈ। ਉਸ ਦਿਨ ਮਨੁੱਖ ਨੂੰ ਪਤਾ ਚੱਲਦਾ ਹੈ ਕਿ ਇਹ ਹੱਥ ਵੀ ਦੂਰ ਹੈ, ਉਹ ਤਾਂ ਇਸ ਤੋਂ ਵੀ ਨੇੜੇ ਹੈ :

**ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ ॥** *(ਪੰਨਾ 658)*

**ਕਾਹੇ ਰੇ ਬਨ ਖੋਜਨ ਜਾਈ ॥**
**ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ ॥** *(ਪੰਨਾ 684)*

ਉਹ ਤਾਂ ਤੇਰੇ ਵਿਚ ਹੈ। ਉਹ ਤਾਂ ਤੇਰੇ ਅੰਦਰ ਵਸਿਆ ਹੋਇਆ ਹੈ। ਗੁਰੂ ਕੋਲੋਂ ਇਹ ਬੂਝ ਲੈਣੀ ਹੈ, ਗੁਰੂ ਕੋਲੋਂ ਇਹ ਸੂਝ ਲੈਣੀ ਹੈ। ਇਹ ਅਰਦਾਸ ਕਰ ਕੇ ਹੀ ਮੰਗ ਸਕਾਂਗੇ। ਇਹ ਬੇਨਤੀ ਨਾਲ ਹੀ ਪ੍ਰਾਪਤ ਕਰ ਸਕਾਂਗੇ। ਗੁਰੂ 'ਤੇ ਹੁਕਮ ਨਹੀਂ ਚੱਲ ਸਕਦਾ। "ਨਾਨਕ ਹੁਕਮੁ ਨ ਚਲਈ ਨਾਲਿ ਖਸਮ ਚਲੈ ਅਰਦਾਸਿ ॥" "ਗੁਰਾ ਇਕ ਦੇਹਿ ਬੁਝਾਈ ॥ ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰੁ ਨ ਜਾਈ ॥" ਜੋ "ਕਿ ਰਾਜ਼ਕ ਰਹਿੰਦ ਹੈਂ, ਕਿ ਰੋਜ਼ੀ ਦਹਿੰਦ ਹੈਂ"—ਜ਼ੱਰੇ ਜ਼ੱਰੇ ਦੀ ਜੋ ਪਾਲਣਾ ਕਰ ਰਿਹਾ ਹੈ, ਉਹ ਮੈਨੂੰ ਭੁੱਲੇ ਨਾ। ਉਸਦੀ ਯਾਦ ਹਮੇਸ਼ਾ ਬਣੀ ਰਹੇ। ਉਸਦੀ ਇਹ ਯਾਦ ਹੀ ਜੀਵਨ ਵਿਚੋਂ ਅਨੇਕਾਂ ਰਤਨਾਂ ਨੂੰ ਪ੍ਰਗਟ ਕਰ ਦਿੰਦੀ ਹੈ। ਦੈਵੀ ਸੰਪਦਾ ਨੂੰ ਜਨਮ ਦਿੰਦੀ ਹੈ। ਜਿੱਥੇ ਪ੍ਰਭੂ ਚਿੰਤਨ ਹੈ, ਉੱਥੇ ਪ੍ਰਭੂ ਅਨੰਦ ਹੈ। ਜਿੱਥੇ ਪ੍ਰਭੂ ਵਿਸਰ ਗਿਆ, ਉੱਥੇ ਸਾਰੇ ਦੁੱਖ ਹਨ। ਜਿੱਥੇ ਪਰਮਾਤਮਾ ਦੀ ਯਾਦ ਹੈ, ਉੱਥੇ ਪਰਮ ਪ੍ਰਕਾਸ਼ ਹੈ। ਜਿੱਥੇ ਪਰਮਾਤਮਾ ਭੁੱਲ ਗਿਆ ਹੈ, ਉੱਥੇ ਤਾਂ ਮੱਸਿਆ ਦੀ ਰਾਤ ਹੈ, ਉੱਥੇ ਤਾਂ ਭਟਕਣਾ ਹੈ, ਠੋਕਰਾਂ ਹਨ, ਅਤੇ ਕਿਤਨੀਆਂ ਠੋਕਰਾਂ ਹਨ ? ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਫ਼ੁਰਮਾਨ ਹੈ—"ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ ॥" ਪਰਮਾਤਮਾ ਨੂੰ ਭੁੱਲ ਜਾਈਏ, ਉਸਨੂੰ ਚੇਤੇ 'ਚੋਂ ਕੱਢ ਦੇਈਏ ਤਾਂ ਇਕ ਰੋਗ ਥੋੜ੍ਹਾ ਵਿਆਪਦਾ ਹੈ, ਅਨੇਕਾਂ ਰੋਗ ਸਰੀਰ ਨੂੰ ਆ ਲੱਗਦੇ ਹਨ। ਮਨ ਨੂੰ ਆ ਲੱਗਦੇ ਹਨ। ਸਾਰੀ ਜ਼ਿੰਦਗੀ ਨਰਕ ਬਣ ਜਾਂਦੀ ਹੈ। ਉਸਦੀ ਯਾਦ ਹੀ ਜ਼ਿੰਦਗੀ ਨੂੰ ਸਵਰਗ ਬਣਾ ਦਿੰਦੀ ਹੈ। ਇਸ ਵਾਸਤੇ ਸਾਹਿਬ ਸਾਨੂੰ ਮੰਗਣ ਦੀ ਜਾਂਚ ਸਿਖਾਉਂਦੇ ਹਨ। ਗੁਰੂ ਕੋਲੋਂ ਕੀ ਮੰਗਣਾ ਹੈ ? "ਗੁਰਾ ਇਕ ਦੇਹਿ ਬੁਝਾਈ ॥ ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥"

–

# 7

# ਜੇ ਤਿਸੁ ਨਦਰਿ ਨ ਆਵਈ

ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ ॥
ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ ॥
ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ ॥
ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ ॥
ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ ॥
ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ ॥
ਤੇਹਾ ਕੋਇ ਨ ਸੁਝਈ ਜਿ ਤਿਸੁ ਗੁਣੁ ਕੋਇ ਕਰੇ ॥੭॥

'**ਜਪੁਜੀ** ਸਾਹਿਬ' ਦੀ ਸਤਵੀਂ ਪਉੜੀ ਵਿਚ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਮਨੁੱਖ ਦੀਆਂ ਬੁਨਿਆਦੀ ਲਾਲਸਾਵਾਂ ਭਾਵ ਚਾਹਤ ਅਤੇ ਖ਼ਾਹਿਸ਼ ਦਾ ਜ਼ਿਕਰ ਕਰਦੇ ਹਨ। ਪ੍ਰਾਣਾਂ ਦੇ ਗਹਿਰੇ ਤਲ ਵਿਚ ਜੀਵਨ ਦੀ ਲਾਲਸਾ ਬੜੀ ਪ੍ਰਬਲ ਹੈ। ਇਹ ਹਕੀਕਤ ਹੈ ਕਿ ਜਿਤਨੀ ਪ੍ਰਬਲ ਜੀਵਨ ਦੀ ਲਾਲਸਾ ਹੋਵੇਗੀ, ਉਤਨਾ ਹੀ ਪ੍ਰਬਲ ਮਰਨ ਦਾ ਭੈਅ ਹੋਵੇਗਾ। ਇਕ ਸਿੱਕੇ ਦੇ ਇਹ ਦੋ ਪਹਿਲੂ ਹਨ ਅਤੇ ਇਕ ਪਹਿਲੂ ਦੂਜੇ ਨਾਲੋਂ ਅਲੱਗ ਨਹੀਂ ਕੀਤਾ ਜਾ ਸਕਦਾ। ਜੀਵਨ ਦੀ ਜਿਤਨੀ ਵੱਡੀ ਲਾਲਸਾ, ਮਰਨ ਦਾ ਉਤਨਾ ਹੀ ਵੱਡਾ ਭੈਅ। ਜਦ ਕੋਈ ਬਜ਼ੁਰਗ ਕਿਸੇ ਮਾਸੂਮ ਬੱਚੇ ਨੂੰ ਅਸੀਸ ਵੀ ਦਿੰਦਾ ਹੈ, ਤਾਂ ਇਹੀ ਕਹਿੰਦਾ ਹੈ ਕਿ ਤੇਰੀ ਉਮਰ ਬਹੁਤ ਵੱਡੀ ਹੋਵੇ, ਤੂੰ ਹਜ਼ਾਰਾਂ ਸਾਲ ਤਕ ਜੀਵੇਂ, ਤੂੰ ਬਹੁਤ ਵੱਡੀ ਉਮਰ ਭੋਗੇਂ। ਪਰ ਵੱਡੀ ਉਮਰ ਭੋਗਣਾ ਕੋਈ ਅਸੀਸ ਨਹੀਂ ਹੈ। ਇਹਨੂੰ ਅਸ਼ੀਰਵਾਦ ਵੀ ਨਹੀਂ ਸਮਝਣਾ ਚਾਹੀਦਾ। ਪ੍ਰਿਥਵੀ ਉੱਤੇ ਅਜਿਹੇ ਦਰੱਖ਼ਤ ਖੜੇ ਹਨ ਜਿਨ੍ਹਾਂ ਦੀ ਉਮਰ ਦੋ ਹਜ਼ਾਰ ਸਾਲ ਤੋਂ ਵੀ ਜ਼ਿਆਦਾ ਹੈ। ਕਹਿੰਦੇ ਹਨ—ਅਜਗਰ ਸੱਪ ਦੀ ਬਹੁਤ ਲੰਬੀ ਉਮਰ ਹੁੰਦੀ ਹੈ। ਸਾਗਰ ਵਿਚ ਐਸੀਆਂ ਅਨੇਕਾਂ ਮਛਲੀਆਂ ਹਨ ਜੋ ਪੰਜ ਪੰਜ ਸੌ ਸਾਲ ਤੋਂ ਜ਼ਿਆਦਾ ਜ਼ਿੰਦਾ ਰਹਿ ਸਕਦੀਆਂ ਹਨ। ਸੋ ਦੇਰ ਤਕ ਜੀਵਣਾ ਕੋਈ ਖ਼ਾਸ ਮਾਅਨੇ ਨਹੀਂ ਰੱਖਦਾ। ਸਫਲ ਜੀਵਨ ਜੀਵਣਾ ਹੀ ਧਰਮ ਦਾ ਮੂਲ ਉਪਦੇਸ਼ ਹੈ। ਲੰਬੀ ਉਮਰ ਭੋਗਣੀ ਬਹੁਤ ਵਡਿਆਈ ਨਹੀਂ, ਚੰਗੀ ਜ਼ਿੰਦਗੀ ਭੋਗਣੀ ਹੀ ਵਡਿਆਈ ਹੈ। ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਫ਼ੁਰਮਾਉਂਦੇ ਹਨ—ਕਿਉਂਕਿ ਜੀਵਨ ਦੀ ਪਹਿਲੀ ਲਾਲਸਾ ਵੱਡੀ ਉਮਰ ਹੈ, ਜ਼ਿਆਦਾ ਚਿਰ ਜੀਵਣਾ ਹੈ। ਰੋਗਾਂ ਵਿਚ ਗ੍ਰਸਿਆ ਹੋਇਆ ਮਨੁੱਖ ਜੋ ਦਾਇਮੀ ਰੋਗੀ ਹੈ, ਜਿਸ ਦਾ ਦਿਨ ਰਾਤ ਰੋਗ ਦੀ ਪੀੜਾ ਵਿਚ ਬਤੀਤ ਹੋ ਰਿਹਾ ਹੈ, ਉਹ ਵੀ ਜੀਵਣਾ ਚਾਹੁੰਦਾ ਹੈ। ਬੁੱਢਾ ਹੋ ਗਿਆ ਹੈ, ਹੱਡੀਆਂ ਦਾ ਢਾਂਚਾ ਹੋ ਗਿਆ ਹੈ, ਚੱਲਣ ਦੀ ਸਮਰੱਥਾ ਨਹੀਂ ਰਹੀ, ਸੁਣਨ ਦੀ ਸਮਰੱਥਾ ਨਹੀਂ ਰਹੀ, ਕਹਿ ਸਕਣ ਦੀ ਤਾਕਤ ਵੀ ਨਹੀਂ ਰਹੀ, ਸੋਚ ਸ਼ਕਤੀ ਵੀ ਨਹੀਂ ਰਹੀ, ਪਰ ਜੀਵਣਾ ਉਹ ਵੀ ਚਾਹੁੰਦਾ ਹੈ। ਜੀਵਣ ਦੀ ਪ੍ਰਬਲ ਲਾਲਸਾ ਇਸ ਬੁੱਢੇ ਦੇ ਅੰਦਰ ਵੀ ਮੌਜੂਦ ਹੈ। ਜੀਵਣ ਦੇ ਅੰਦਰ ਕੋਈ ਜਿਤਨੀ ਪ੍ਰਬਲ ਲਾਲਸਾ ਰੱਖੇਗਾ, ਉਤਨਾ ਹੀ ਮੌਤ ਤੋਂ ਭੈਭੀਤ ਹੋਵੇਗਾ। ਤੇ ਸਤਿਗੁਰੂ ਜੀ ਕਹਿੰਦੇ ਹਨ ਕਿ ਜੇ ਉਮਰ ਇਤਨੀ ਲੰਬੀ ਹੋਵੇ, ਕਿਤਨੀ ਲੰਬੀ ? "ਜੇ ਜੁਗ ਚਾਰੇ ਆਰਜਾ"—ਜ਼ਮੀਨ ਉੱਤੇ ਤਾਂ ਅੱਜ ਤਕ ਕਿਸੇ ਦੀ ਉਮਰ ਇਤਨੀ ਲੰਬੀ ਹੋਈ ਹੀ ਨਹੀਂ। ਲੇਕਿਨ ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ—ਪੰਜ ਸੌ ਵਰ੍ਹੇ ਜੀਵਣਾ, ਹਜ਼ਾਰ ਸਾਲ ਜੀਵਣਾ ਕੋਈ ਬਹੁਤ ਵੱਡੀ ਗੱਲ ਨਹੀਂ। ਕੋਈ ਜੀਵੇ ਚਾਰ ਜੁਗਾਂ ਤਕ, ਇਤਨੀ ਲੰਬੀ ਜ਼ਿੰਦਗੀ ਕਿਸੇ ਨੂੰ ਪ੍ਰਾਪਤ ਹੋ ਜਾਵੇ :

**ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ ॥**

ਪੁਰਾਣਕ ਗ੍ਰੰਥਾਂ ਅਨੁਸਾਰ ਇਕ ਇਕ ਯੁਗ ਦੀ ਉਮਰ ਵੀ ਲੱਖਾਂ ਸਾਲ ਦੀ ਹੈ। ਹੁਣ ਚਾਰ ਜੁਗਾਂ

ਦੀ ਉਮਰ ਤਾਂ ਕਾਫ਼ੀ ਬਣਦੀ ਹੈ। ਸਤਿਗੁਰੂ ਜੀ ਮਹਾਰਾਜ ਕਹਿੰਦੇ ਹਨ ਕਿ ਇਹ ਹੋਰ ਦਸ ਗੁਣਾ ਵਧ ਜਾਵੇ। ਇਤਨੀ ਲੰਬੀ ਉਮਰ ਹੋਵੇ। "ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ॥" ਸੋ ਇਹ ਹੈ ਜੀਵਨ ਦੀ ਪ੍ਰਥਮ ਲਾਲਸਾ।

ਮਨੁੱਖ ਦੇ ਅੰਦਰ ਦੂਸਰੀ ਲਾਲਸਾ ਇਹ ਹੈ, ਕਿ ਹਰ ਬੰਦਾ ਮੈਨੂੰ ਚੰਗਾ ਚੰਗਾ ਆਖੇ, ਮਹਾਨ ਆਖੇ। ਹਰ ਬੰਦੇ ਦੀ ਜ਼ਬਾਨ ਉੱਤੇ ਉਪਮਾ ਹੋਵੇ, ਮੇਰੀ ਤਾਰੀਫ਼ ਹੋਵੇ। ਮਨੁੱਖ ਦੀਆਂ ਬੁਨਿਆਦੀ ਭੁੱਖਾਂ ਵਿਚੋਂ ਇਹ ਵੀ ਇਕ ਭੁੱਖ ਹੈ। ਜਿੱਥੇ ਬਹੁਤ ਲੰਬੀ ਉਮਰ ਭੋਗਣਾ ਚਾਹੁੰਦਾ ਹੈ, ਉੱਥੇ ਹਰ ਇਕ ਦੀ ਰਸਨਾ 'ਤੇ ਮੇਰਾ ਜ਼ਿਕਰ ਹੋਵੇ, ਹਰ ਇਕ ਜ਼ਬਾਨ ਮੇਰੀ ਤਾਰੀਫ਼ ਕਰੇ, ਮੇਰੀ ਉਪਮਾ ਦੇ ਪੁਲ ਬੰਨ੍ਹੇ। ਪਾਤਸ਼ਾਹ ਦਾ ਫ਼ੁਰਮਾਨ ਹੈ:

**ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ॥**

ਸਿਰਫ਼ ਵੱਡੀ ਉਮਰ ਹੀ ਨਾ ਹੋਵੇ, ਬਲਕਿ ਪ੍ਰਿਥਵੀ ਅਤੇ ਨੌਂ ਖੰਡਾਂ ਵਿਚ ਜਾਣਿਆ ਜਾਵੇ। ਕਿਸੇ ਦੀ ਵਾਕਫ਼ੀਅਤ ਤਾਂ ਸਿਰਫ਼ ਆਪਣੇ ਘਰ ਵਿਚ ਹੀ ਹੁੰਦੀ ਹੈ। ਉਸਨੂੰ ਲੋਕੀ ਸਿਰਫ਼ ਘਰ ਦੀ ਚਾਰ ਦੀਵਾਰੀ ਦੇ ਵਿਚ ਹੀ ਜਾਣਦੇ ਹਨ। ਇਸ ਤੋਂ ਜ਼ਿਆਦਾ ਕਿਸੇ ਨੂੰ ਕੋਈ ਪਤਾ ਨਹੀਂ। ਲੇਕਿਨ ਕੁਛ ਮਨੁੱਖ ਐਸੇ ਹੁੰਦੇ ਹਨ ਕਿ ਉਸਨੂੰ ਮਹੱਲੇ ਵਾਲੇ ਵੀ ਜਾਣਦੇ ਹਨ। ਜਿਸ ਕਾਲੋਨੀ ਵਿਚ ਉਹ ਰਹਿੰਦਾ ਹੈ, ਉਥੋਂ ਦੇ ਸਾਰੇ ਰਹਿਣ ਵਾਲੇ ਉਸਨੂੰ ਜਾਣਦੇ ਹਨ। ਉਸਦੀ ਇਤਨੀ ਚਰਚਾ ਹੁੰਦੀ ਹੈ। ਕਈ ਦਫ਼ਾ ਇਸ ਤੋਂ ਜ਼ਿਆਦਾ ਮਨੁੱਖ ਸਮਰੱਥ ਬਣ ਜਾਂਦਾ ਹੈ, ਤੇ ਜਿਸ ਸ਼ਹਿਰ ਵਿਚ ਉਹ ਰਹਿੰਦਾ ਹੈ, ਸਾਰੇ ਸ਼ਹਿਰ ਵਾਸੀ ਉਸਨੂੰ ਜਾਣਦੇ ਹਨ, ਸਾਰੇ ਦੇਸ਼ ਵਾਸੀ ਉਸ ਨੂੰ ਜਾਣਦੇ ਹਨ। ਕਈ ਦਫ਼ਾ ਐਸਾ ਵੀ ਹੁੰਦਾ ਹੈ ਕਿ ਸਾਰਾ ਸੰਸਾਰ ਉਸ ਨੂੰ ਜਾਣਦਾ ਹੁੰਦਾ ਹੈ। ਉਸਦੀ ਇਤਨੀ ਪ੍ਰਤਿਸ਼ਠਾ ਹੋ ਜਾਂਦੀ ਹੈ। ਉਸਦੀ ਜਗਤ ਵਿਚ ਇਤਨੀ ਚਰਚਾ ਹੋ ਜਾਂਦੀ ਹੈ ਕਿ ਸਾਰੇ ਸੰਸਾਰ ਵਿਚ ਉਸਦੀ ਗੱਲ ਚੱਲਦੀ ਹੈ। ਸੋ ਪਾਤਸ਼ਾਹ ਕਹਿੰਦੇ ਹਨ—ਸਿਰਫ਼ ਇਹੀ ਨਾ ਹੋਵੇ ਕਿ ਉਸਦੀ ਉਮਰ ਬਹੁਤ ਵੱਡੀ ਹੋ ਜਾਵੇ, ਨੌਂ ਖੰਡ ਤੇ ਪ੍ਰਿਥਵੀ ਉੱਤੇ ਜਾਣਿਆ ਵੀ ਜਾਵੇ। ਨੌਂ ਖੰਡ ਤੇ ਪ੍ਰਿਥਵੀ ਉੱਤੇ ਸਾਰਿਆਂ ਨੂੰ ਉਸਦਾ ਪਤਾ ਹੋਵੇ ਕਿ ਇਸ ਪ੍ਰਤਿਭਾ ਦਾ ਵੀ ਕੋਈ ਮਨੁੱਖ ਹੈ। ਪਰ ਸਾਹਿਬ ਨਾਲ ਹੀ ਕਹਿੰਦੇ ਹਨ, "ਨਾਲਿ ਚਲੈ ਸਭੁ ਕੋਇ"—ਉਹ ਜਿਸ ਪਾਸੇ ਜਾਵੇ ਉਸਦੇ ਨਾਲ ਹਾਮੀ ਭਰਨ ਵਾਲੇ ਸਾਰੇ ਹੀ ਹੋਵਣ। ਕੋਈ ਸਾਹਮਣੇ ਖੜਾ ਹੋ ਜਾਵੇ। ਉਹਦੇ ਨਕਸ਼ੇ ਕਦਮ 'ਤੇ ਚੱਲਣ ਵਾਲੇ ਹੋਣ। ਜਿਧਰ ਉਹ ਚੱਲੇ, ਜਗਤ ਉਸੇ ਪਾਸੇ ਚੱਲੇ। ਜੋ ਕੁਛ ਉਹ ਬੋਲੇ, ਜਗਤ ਉਹੀ ਕੁਛ ਕਰੇ। ਕੋਈ ਇਤਨੀ ਵੱਡੀ ਸਮਰੱਥਾ ਦਾ ਮਾਲਕ ਹੋ ਜਾਏ, ਪਾਤਿਸ਼ਾਹ ਕਹਿੰਦੇ ਹਨ ਕਿ ਉਸਦੇ ਕੋਲ ਹੋਰ ਵੀ ਖ਼ੂਬੀਆਂ ਹੋਵਣ:

**ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ॥**

ਉਸਦਾ ਨਾਮ ਇਤਨਾ ਚੰਗਾ ਹੋ ਜਾਵੇ ਕਿ ਸੰਸਾਰ ਦੀ ਹਰ ਜ਼ਬਾਨ ਵਿਚ ਉਸਦੀ ਕੀਰਤੀ ਹੋਵੇ, ਉਸ ਦਾ ਜਸ ਹੋਵੇ, ਉਸਦੀ ਮਹਿਮਾ ਹੋਵੇ। ਮਹਾਰਾਜ ਕਹਿੰਦੇ ਹਨ—ਜੇ ਕੋਈ ਇਤਨੀਆਂ ਖ਼ੂਬੀਆਂ ਦਾ ਵੀ ਮਾਲਕ ਬਣ ਜਾਵੇ ਤਾਂ:

**ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ॥**

ਜੇ ਪਰਮਾਤਮਾ ਦੀ ਨਿਗਾਹ ਦੇ ਥੱਲੇ ਨਹੀਂ ਆਇਆ ਤਾਂ ਅੱਗੇ ਕਿਸੇ ਨੇ ਗੱਲ ਨਹੀਂ ਪੁੱਛਣੀ, ਭਾਵ ਜੀਵਨ ਵਿਅਰਥ ਚਲਾ ਗਿਆ।

ਕਿਸੇ ਲਈ ਮਨੁੱਖਾਂ ਦੀਆਂ ਨਜ਼ਰਾਂ ਤੋਂ ਉੱਚਾ ਉੱਠਣਾ ਆਸਾਨ ਹੈ, ਪਰ ਪਰਮਾਤਮਾ ਦੀ ਨਿਗਾਹ ਥੱਲੇ ਆ ਜਾਣਾ ਔਖਾ ਹੈ, ਬਹੁਤ ਕਠਿਨ ਹੈ। ਜੀਵਨ ਦੀ ਪ੍ਰਬਲ ਲਾਲਸਾ ਇਸ ਗੱਲ ਦਾ ਸਬੂਤ ਹੈ ਕਿ ਜੀਵਨ ਦੇ ਵਿਚ ਕੋਈ ਪੂਰਨਤਾ ਪ੍ਰਾਪਤ ਨਹੀਂ ਹੋਈ। ਜਿਸ ਦਿਨ ਪੂਰਨਤਾ ਪ੍ਰਾਪਤ ਹੋ ਜਾਂਦੀ ਹੈ, ਜੀਵਨ ਦੀ ਲਾਲਸਾ ਖ਼ਤਮ ਹੋ ਜਾਂਦੀ ਹੈ। ਜਿਸ ਦਿਨ ਪੂਰਨਤਾ ਪ੍ਰਾਪਤ ਹੋ ਜਾਂਦੀ ਹੈ, ਮਰਨ ਦਾ ਭੈਅ ਵੀ ਖ਼ਤਮ ਹੋ ਜਾਂਦਾ ਹੈ। ਬੁਨਿਆਦੀ ਰੂਪ ਵਿਚ ਤਾਂ ਮਨੁੱਖ ਦੇ ਅੰਦਰ ਭੈਅ ਇਕੋ ਹੀ ਹੈ, ਮਰਨ ਦਾ। ਹੋਰ ਕੋਈ ਭੈਅ ਨਹੀਂ ਹੈ। ਮਨੁੱਖ ਜਦ ਵੀ ਡਰਦਾ ਹੈ, ਮੌਤ ਤੋਂ ਡਰਦਾ ਹੈ। ਸੱਪ ਤੋਂ ਮਨੁੱਖ ਨਹੀਂ ਡਰਦਾ। ਉਸਨੂੰ ਸੱਪ ਦੇ ਅੰਦਰ ਛੁਪੀ ਹੋਈ ਆਪਣੀ ਮੌਤ ਦਿਖਾਈ ਦਿੰਦੀ ਹੈ, ਉਸ ਤੋਂ ਡਰਦਾ ਹੈ। ਮਨੁੱਖ ਸ਼ੇਰ ਤੋਂ ਨਹੀਂ ਡਰਦਾ। ਸ਼ੇਰ ਦੇ ਅੰਦਰ ਉਸ ਨੂੰ ਆਪਣੀ ਮੌਤ ਦਿਖਾਈ ਦਿੰਦੀ ਹੈ, ਇਸ ਵਾਸਤੇ ਉਹ ਇਕ ਪਾਸੇ ਹੁੰਦਾ ਹੈ। ਮਨੁੱਖ ਦੇ ਅੰਦਰ ਜਿਹੜਾ ਪ੍ਰਬਲ ਭੈਅ ਹੈ, ਇਹ ਰੋਮ ਰੋਮ ਵਿਚ ਵਿਆਪਕ ਹੈ। ਇਸ ਵਾਸਤੇ ਸਿਆਣੇ ਕਹਿੰਦੇ ਹਨ ਕਿ ਧਰਮ ਦੀ ਮੂਲ ਸਿੱਖਿਆ ਇਨ੍ਹਾਂ ਦੋ ਗੱਲਾਂ ਉਪਰ ਹੀ ਖੜੀ ਹੈ—ਜੀਵਨ ਦੀ ਲਾਲਸਾ ਤੋਂ ਉੱਚੇ ਹੋ ਜਾਣਾ ਅਤੇ ਮਰਨ ਦੇ ਭੈਅ ਤੋਂ ਮੁਕਤ ਹੋ ਜਾਣਾ। ਭੈਅ ਤਾਂ ਮਰਨ ਦਾ ਹੀ ਹੈ।

ਸ਼ਾਸਤਰਕਾਰਾਂ ਨੇ ਮੌਤ ਕਈ ਤਰ੍ਹਾਂ ਦੀ ਮੰਨੀ ਹੈ—ਆਰਥਿਕ ਮੌਤ, ਰਾਜਨੀਤਕ ਮੌਤ, ਸਮਾਜਿਕ ਮੌਤ, ਧਾਰਮਿਕ ਮੌਤ, ਸਰੀਰਕ ਮੌਤ ਅਤੇ ਬੌਧਿਕ ਮੌਤ। ਮੌਤ ਦੇ ਇਹ ਅਨੇਕਾਂ ਪਹਿਲੂ ਹਨ। ਆਰਥਿਕ ਮੌਤ—ਦੀਵਾਲੀਆ ਹੋ ਗਿਐ; ਬਾਲ ਬਾਲ ਕਰਜ਼ਾਈ ਹੋ ਗਿਐ। ਦੇਣਾ ਸਾਰਿਆਂ ਦਾ ਹੈ, ਲੈਣਾ ਕਿਸੇ ਕੋਲੋਂ ਵੀ ਨਹੀਂ। ਲੋਕੀ ਕਹਿੰਦੇ ਹਨ—ਇਸ ਦੀ ਤਾਂ ਆਰਥਿਕ ਤੌਰ 'ਤੇ ਮੌਤ ਹੋ ਗਈ ਹੈ। ਅਰਥ ਦੀ ਦੁਨੀਆ ਵਿਚ ਇਹ ਤਾਂ ਖ਼ਤਮ ਹੋ ਗਿਆ ਹੈ, ਮਿਟ ਗਿਆ ਹੈ। ਧਨ ਦੀ ਦੁਨੀਆ ਵਿਚ ਇਹ ਖ਼ਤਮ ਹੋ ਗਿਆ ਹੈ। ਤੇ ਚਰਚਾ ਚੱਲ ਪੈਂਦੀ ਹੈ ਕਿ ਇਸਦੀ ਆਰਥਿਕ ਤੌਰ 'ਤੇ ਮੌਤ ਹੋ ਗਈ ਹੈ। ਸਮਾਜਿਕ ਮੌਤ—ਕੋਈ ਕਲੰਕ ਲੱਗ ਜਾਏ, ਕੋਈ ਦਾਗ਼ ਲੱਗ ਜਾਏ, ਜਗਤ ਵਿਚ ਅਪਜੱਸ ਹੋ ਜਾਏ ਤਾਂ ਆਮ ਚਰਚਾ ਚੱਲ ਪੈਂਦੀ ਹੈ ਕਿ ਇਸ ਬੰਦੇ ਦੀ ਸਮਾਜਿਕ ਤੌਰ 'ਤੇ ਮੌਤ ਹੋ ਗਈ ਹੈ। ਮੁੜ ਕੇ ਇਸਦੀ ਪ੍ਰਤਿਸ਼ਠਾ ਬਣ ਕੇ, ਇਸਦੀ ਇੱਜ਼ਤ, ਮਾਣ, ਵਡਿਆਈ ਬਣ ਸਕੇ। ਗੱਲ ਔਖੀ ਏ। ਜਿਸ ਤਰ੍ਹਾਂ ਮੁਰਦਾ ਜ਼ਿੰਦਾ ਨਹੀਂ ਹੋ ਸਕਦਾ, ਇਸ ਤਰ੍ਹਾਂ ਕਿਸੇ ਬੰਦੇ ਦੀ ਸਮਾਜਿਕ ਤੌਰ 'ਤੇ ਮੌਤ ਹੋ ਜਾਂਦੀ ਹੈ ਤਾਂ ਉਸ ਲਈ ਸਮਾਜ ਵਿਚ ਮੁੜ ਕੇ ਰੁਤਬਾ ਪ੍ਰਾਪਤ ਕਰਨਾ ਔਖਾ ਹੋ ਜਾਂਦਾ ਹੈ। ਸਰੀਰਕ ਮੌਤ—ਆਉਂਦੇ ਹੋਏ ਸਵਾਸ ਨਾ ਆਵਣ, ਚੱਲਦੇ ਹੋਏ ਸਵਾਸ ਰੁਕ ਗਏ—ਸਰੀਰਕ ਮੌਤ। ਇਸੇ ਤਰ੍ਹਾਂ ਜਦੋਂ ਵਿਚਾਰਾਂ ਦੀ ਸ਼ਕਤੀ ਹੀ ਖ਼ਤਮ ਹੋ ਗਈ, ਆਉਂਦੇ ਹੋਏ ਵਿਚਾਰ ਰੁਕ ਗਏ, ਜਿਵੇਂ ਕੋਈ ਪਾਗਲ ਹੈ, ਇਹਦੀ ਬੌਧਿਕ ਤੌਰ 'ਤੇ ਮੌਤ ਹੈ। ਦਿਮਾਗ਼ੀ ਤੌਰ 'ਤੇ ਮਰ ਚੁਕਿਐ। ਸਰੀਰਕ ਤੌਰ 'ਤੇ ਜ਼ਿੰਦਾ ਹੈ, ਬੌਧਿਕ ਤੌਰ 'ਤੇ ਮੁਰਦਾ ਹੈ। ਉਸਦੇ ਕੋਲ ਸਰੀਰਕ ਜ਼ਿੰਦਗੀ ਤਾਂ ਹੈ, ਪਰ ਉਸਦੇ ਕੋਲ ਬੌਧਿਕ ਜੀਵਨ ਨਹੀਂ ਹੈ। ਉਸਦੇ ਕੋਲ ਦਿਮਾਗ਼ੀ ਜ਼ਿੰਦਗੀ ਨਹੀਂ ਹੈ। ਜਿਸ ਦੇ ਕੋਲ ਬੌਧਿਕ ਜ਼ਿੰਦਗੀ ਨਹੀਂ ਹੈ, ਉਹ ਤਾਂ ਮਨੁੱਖਤਾ ਤੋਂ ਵੀ ਥੱਲੇ ਚਲਾ ਜਾਂਦਾ

ਹੈ। ਕਈ ਦਫ਼ਾ ਪਸ਼ੂਆਂ ਤੋਂ ਵੀ ਜ਼ਿਆਦਾ ਥੱਲੇ ਚਲਾ ਜਾਂਦਾ ਹੈ। ਇਸ ਵਾਸਤੇ ਜਿੱਥੇ ਦਰਿੰਦੇ ਪਸ਼ੂਆਂ ਤੋਂ ਡਰ ਲੱਗਦਾ ਹੈ, ਉੱਥੇ ਪਾਗਲ ਤੋਂ ਵੀ ਭੈਅ ਲੱਗਦਾ ਹੈ, ਕਿਉਂਕਿ ਬੌਧਿਕ ਤੌਰ 'ਤੇ ਉਹ ਮਰਿਆ ਹੋਇਆ ਹੈ। ਸਿਰਫ਼ ਸਰੀਰਕ ਤਲ 'ਤੇ ਉਹ ਜੀਅ ਰਿਹਾ ਹੈ।

ਭੈਅ ਮਰਨ ਦਾ ਹੈ। ਇਹ ਮਰਨ ਚਾਹੇ ਬੌਧਿਕ ਹੋਵੇ, ਚਾਹੇ ਸਰੀਰਕ ਹੋਵੇ, ਚਾਹੇ ਸਮਾਜਿਕ ਹੋਵੇ, ਚਾਹੇ ਆਰਥਿਕ ਹੋਵੇ ਤੇ ਚਾਹੇ ਰਾਜਨੀਤਕ। ਸਮੁੱਚੀ ਦੁਨੀਆ ਦੇ ਹਰ ਦੇਸ਼ ਵਿਚ ਐਸੇ ਮਨੁੱਖ ਅਜੇ ਵੀ ਘੁੰਮ ਰਹੇ ਹਨ, ਜਿਨ੍ਹਾਂ ਨੂੰ ਵੇਖ ਕੇ ਲੋਕੀ ਕਹਿੰਦੇ ਹਨ ਕਿ ਰਾਜਨੀਤਕ ਤੌਰ 'ਤੇ ਇਨ੍ਹਾਂ ਦੀ ਮੌਤ ਹੋ ਚੁੱਕੀ ਹੈ। ਕਿਸੇ ਵਕਤ ਉਨ੍ਹਾਂ ਦੀ ਗੱਲ ਚੱਲਦੀ ਸੀ, ਕਿਸੇ ਵਕਤ ਰਾਜਨੀਤੀ ਦੇ ਆਸਮਾਨ 'ਤੇ ਸੂਰਜ ਦੀ ਤਰ੍ਹਾਂ ਚਮਕਦੇ ਸਨ, ਅੱਜ ਉਨ੍ਹਾਂ ਦਾ ਤਾਰਿਆਂ ਦੀ ਤਰ੍ਹਾਂ ਟਿਮਟਿਮਾਣਾ ਵੀ ਖ਼ਤਮ ਹੋ ਗਿਆ ਹੈ। ਜੇ ਅੱਜ ਉਨ੍ਹਾਂ ਦੀ ਰਾਜਨੀਤੀ ਵਿਚ ਚਰਚਾ ਨਹੀਂ ਹੈ, ਕਹਿ ਦਿੱਤਾ ਜਾਂਦਾ ਹੈ ਕਿ ਫ਼ਲਾਣੇ ਦੀ ਰਾਜਨੀਤਕ ਤੌਰ 'ਤੇ ਮੌਤ ਹੋ ਗਈ ਹੈ। ਉਹ ਖ਼ਤਮ ਹੋ ਗਿਆ ਹੈ। ਧਾਰਮਿਕ ਮੌਤ—ਇਕ ਰੂਹਾਨੀ ਮੌਤ ਵੀ ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਉਸ ਦਾ ਜ਼ਿਕਰ ਕਰਦੇ ਹਨ—"ਆਖਾ ਜੀਵਾ ਵਿਸਰੈ ਮਰਿ ਜਾਉ ॥" ਹੇ ਅਕਾਲ ਪੁਰਖ! ਜਦ ਮੈਂ ਤੇਰੀ ਚਰਚਾ ਕਰਦਾ ਹਾਂ, ਤੇਰਾ ਜ਼ਿਕਰ ਕਰਦਾ ਹਾਂ, ਤੇਰੀ ਉਸਤਤਿ ਕਰਦਾ ਹਾਂ, ਤੇਰੀ ਯਾਦ ਅੰਦਰ ਚੱਲਦੀ ਹੈ, ਤੇ ਜ਼ਿੰਦਾ ਰਹਿੰਦਾ ਹਾਂ। ਜਦ ਅੰਦਰ ਯਾਦ ਨਹੀਂ ਚੱਲਦੀ, ਮਰ ਜਾਂਦਾ ਹਾਂ। "ਮਰਣੰ ਬਿਸਰਣੰ ਗੋਬਿੰਦਹ ॥ ਜੀਵਣੰ ਹਰਿ ਨਾਮ ਧ੍ਯਾਵਣਹ ॥" ਗੋਬਿੰਦ ਨੂੰ ਭੁੱਲ ਜਾਣਾ, ਪਰਮਾਤਮਾ ਨੂੰ ਭੁੱਲ ਜਾਣਾ, ਗੁਰੂ ਅਰਜਨ ਦੇਵ ਜੀ ਮਹਾਰਾਜ ਕਹਿੰਦੇ ਹਨ—ਮੌਤ ਹੈ। ਪਰ ਰੂਹਾਨੀ ਮੌਤ, ਅਧਿਆਤਮਕ ਮੌਤ ਵਿਚ ਸਰੀਰਕ ਤੌਰ 'ਤੇ ਮਨੁੱਖ ਜ਼ਿੰਦਾ ਹੋਵੇ, ਬੌਧਿਕ ਤੌਰ 'ਤੇ ਮਨੁੱਖ ਜ਼ਿੰਦਾ ਹੋਵੇ, ਪਰ ਅੰਦਰ ਪਰਮਾਤਮਾ ਦਾ ਚਿੰਤਨ ਨਾ ਹੋਵੇ; ਤਾਂ ਸਤਿਪੁਰਖ ਕਹਿੰਦੇ ਹਨ—ਇਹ ਰੂਹਾਨੀ ਤੌਰ 'ਤੇ ਮੁਰਦਾ ਹੈ। ਇਹ ਧਾਰਮਿਕ ਤੌਰ 'ਤੇ ਮਰਿਆ ਹੋਇਆ ਹੈ। ਧਰਮ ਦੀ ਦੁਨੀਆ ਵਿਚ ਇਹ ਬਿਲਕੁਲ ਖ਼ਤਮ ਹੈ। ਇਸਦੀ ਕੋਈ ਗੱਲ ਨਹੀਂ। ਭੈਅ ਮੌਤ ਦਾ ਹੈ। ਚਾਹੇ ਇਹ ਮੌਤ ਰਾਜਨੀਤਕ ਹੋਵੇ, ਸਮਾਜਿਕ ਹੋਵੇ, ਧਾਰਮਿਕ ਹੋਵੇ, ਸਰੀਰਕ ਹੋਵੇ ਜਾਂ ਆਰਥਿਕ। ਭੈਅ ਮੌਤ ਤੋਂ ਹੀ ਆਉਂਦਾ ਹੈ। ਕਿਉਂਕਿ ਮੌਤ ਵਿਚ ਮਨੁੱਖ ਮਿਟਦਾ ਹੈ, ਖ਼ਤਮ ਹੁੰਦਾ ਹੈ। ਤੇ ਖ਼ਤਮ ਹੋਣਾ ਨਹੀਂ ਚਾਹੁੰਦਾ। ਕਾਰਨ? ਉਹ ਅਜੇ ਅਧੂਰਾ ਹੈ। ਅਗਰ ਪੂਰਨ ਹੋ ਜਾਏ, ਤਾਂ ਫਿਰ ਮੌਤ ਅਨੰਦਾਇਕ ਬਣ ਜਾਂਦੀ ਹੈ। ਭਗਤ ਸਿਰਮੌਰ ਸ੍ਰੀ ਕਬੀਰ ਜੀ ਮਹਾਰਾਜ ਦਾ ਵਾਕ:

**ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ ॥**
**ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ ॥** *(ਪੰਨਾ 1365)*

ਮੌਤ ਕਿਉਂ ਅਨੰਦ ਬਣ ਗਈ? ਕਿਉਂਕਿ ਜੀਵਨ ਦੀ ਲਾਲਸਾ ਨਹੀਂ ਰਹੀ। ਜੀਵਨ ਦੀ ਲਾਲਸਾ ਕਿਉਂ ਨਹੀਂ ਰਹੀ? ਜੀਵਨ ਦੇ ਲਕਸ਼ ਦੀ ਪ੍ਰਾਪਤੀ ਹੀ ਜੀਵਨ ਦਾ ਨਿਸ਼ਾਨਾ ਸੀ। ਉਸ ਤਕ ਪਹੁੰਚ ਗਏ, ਜ਼ਿੰਦਗੀ ਦੀ ਮੰਜ਼ਲ ਪ੍ਰਾਪਤ ਹੋ ਗਈ, ਟਿਕਾਣਾ ਮਿਲ ਗਿਆ, ਘਰ ਤਕ ਪਹੁੰਚ ਗਏ। ਹੁਣ ਬਾਕੀ ਦੇ ਜੀਵਨ ਦਾ ਕੀ ਕਰੀਏ? ਘਰ ਪਹੁੰਚ ਕੇ ਮਨੁੱਖ ਮਾਰਗ ਤੋਂ ਕਿਨਾਰਾਕਸ਼ ਹੋ ਜਾਂਦਾ ਹੈ, ਇਕ ਪਾਸੇ ਹੋ ਜਾਂਦਾ ਹੈ। ਤੇ ਜਿਸ ਦਿਨ ਪਰਮਾਤਮਾ ਦੀ ਪ੍ਰਾਪਤੀ ਹੋ ਜਾਂਦੀ ਹੈ,

ਜੀਵਨ ਦੀ ਲਾਲਸਾ ਖ਼ਤਮ ਹੋ ਜਾਂਦੀ ਹੈ। ਜਿੱਥੇ ਜੀਵਨ ਦੀ ਲਾਲਸਾ ਖ਼ਤਮ, ਉੱਥੇ ਮਰਨ ਦਾ ਭੈਅ ਵੀ ਖ਼ਤਮ।

ਆਦਿ ਕਾਲ ਤੋਂ ਲੋਕੀ ਕੋਸ਼ਿਸ਼ ਕਰਦੇ ਰਹੇ ਹਨ ਕਿ ਉਮਰ ਵੱਡੀ ਕਰੀਏ। ਵੈਦ ਲੋਕ ਇਸ ਤਰ੍ਹਾਂ ਆਬੇ ਹਯਾਤ ਦੇ ਕੁਸ਼ਤੇ ਬਣਾਂਦੇ ਰਹੇ ਜਿਸਦੇ ਨਾਲ ਮਨੁੱਖ ਵੱਡੀ ਉਮਰ ਭੋਗ ਸਕੇ। ਅਮਰ ਫਲ ਦੀਆਂ ਕਹਾਣੀਆਂ ਵੀ ਧਾਰਮਿਕ ਗ੍ਰੰਥਾਂ ਵਿਚ ਮਿਲਦੀਆਂ ਹਨ, ਜਿਸਨੂੰ ਖਾ ਕੇ ਬੰਦਾ ਅਮਰ ਹੋ ਜਾਂਦਾ ਹੈ। ਮਨੁੱਖ ਇਸ ਢੰਗ ਦੀ ਕੋਈ ਬੂਟੀ, ਕੋਈ ਦਵਾਈ ਤਲਾਸ਼ ਕਰਦਾ ਰਿਹਾ ਹੈ, ਜਿਸ ਨਾਲ ਜ਼ਿਆਦਾ ਦਿਨ ਤਕ ਜੀਅ ਸਕੇ, ਜ਼ਿਆਦਾ ਦਿਨ ਇਸ ਪ੍ਰਿਥਵੀ ਉੱਤੇ ਸਵਾਸ ਲੈ ਸਕੇ। ਇਸ ਲਾਲਸਾ ਨੇ ਤਰ੍ਹਾਂ ਤਰ੍ਹਾਂ ਦੀਆਂ ਜੜ੍ਹੀ ਬੂਟੀਆਂ ਨੂੰ ਜਨਮ ਦਿੱਤਾ, ਕੁਸ਼ਤਿਆਂ ਨੂੰ ਜਨਮ ਦਿੱਤਾ। ਮਨੁੱਖ ਨੂੰ ਆਬੇ ਹਯਾਤ ਦੀ ਤਲਾਸ਼ ਕਰਨ ਲਈ ਮਜਬੂਰ ਕੀਤਾ। ਅਮਰ ਫਲ ਦੀ ਤਲਾਸ਼ ਕਰਨ ਲੱਗਿਆਂ ਮਨੁੱਖ ਨੇ ਆਪਣੀ ਜ਼ਿੰਦਗੀ ਬਤੀਤ ਕਰ ਦਿੱਤੀ। ਦੂਜੇ ਪਾਸੇ ਜੋਗੀ ਸਵਾਸਾਂ ਨੂੰ ਵੀ ਰੋਕ ਕੇ ਬੈਠੇ ਹਨ। ਇਸ ਵਾਸਤੇ, ਉਮਰ ਲੰਬੀ ਕਰਨੀ ਹੈ, ਜ਼ਿਆਦਾ ਜੀਅ ਲਈਏ ਤੇ ਜੀਵਣੇ ਤਾਂ ਇਹ ਸਵਾਸ ਹਨ, ਇਸ ਪੂੰਜੀ ਨੂੰ ਬਚਾ ਲਈਏ। ਪੂੰਜੀ ਨੂੰ ਅਗਰ ਜ਼ਮੀਨ ਵਿਚ ਦਫ਼ਨ ਹੀ ਕਰ ਦੇਈਏ ਤਾਂ ਕਿਸੇ ਕੰਮ ਦੀ ਨਹੀਂ ਹੈ। ਇਹ ਠੀਕ ਹੈ ਕਿ ਮਨੁੱਖ ਉਸ ਪੂੰਜੀ ਦਾ ਪੂੰਜੀਪਤੀ ਬਣਿਆ ਰਹਿੰਦਾ ਹੈ, ਲੇਕਿਨ ਪੂੰਜੀ ਕਿਸੇ ਕੰਮ ਨਹੀਂ। ਨਾ ਕਿਸੇ ਦੇ ਕੰਮ ਆਈ, ਨਾ ਆਪਣੇ ਕੰਮ ਆਈ। ਸਵਾਸਾਂ ਨੂੰ ਰੋਕ ਕੇ ਜੋ ਬੈਠ ਗਿਆ, ਉਹ ਜੀਵਨ ਵਿਅਰਥ ਗਵਾ ਰਿਹਾ ਹੈ। ਸਮਾਂ ਵਿਅਰਥ ਜ਼ਾਇਆ ਕਰ ਰਿਹਾ ਹੈ। ਲੇਕਿਨ ਲੰਬੀ ਜ਼ਿੰਦਗੀ ਭੋਗਣ ਦੀ ਲਾਲਸਾ ਇਸ ਤਰ੍ਹਾਂ ਦੀ ਸਾਧਨਾ ਕਰਨ ਦੇ ਉੱਤੇ ਵੀ ਮਜਬੂਰ ਕਰ ਦੇਂਦੀ ਹੈ। ਜੇ ਕਿਸੇ ਦੀ ਇਸ ਤਰ੍ਹਾਂ ਦੀ ਸਾਧਨਾ ਸਫਲ ਹੋ ਜਾਵੇ, ਤਾਂ ਸਾਹਿਬ ਕਹਿੰਦੇ ਹਨ—ਉਹ ਇਤਨਾ ਜੀਵੇ ਜਿਤਨੇ ਕਿ ਚਾਰ ਯੁਗ ਨੇ। ਚਾਰ ਯੁਗ ਹੀ ਕਿਉਂ ? ਉਸਦੀ ਜ਼ਿੰਦਗੀ ਇਤਨੀ ਲੰਬੀ ਹੋਵੇ ਕਿ ਹੋਰ ਦਸ ਗੁਣਾ ਵਧ ਜਾਵੇ। ਸਾਰੀ ਦੁਨੀਆ ਵਿਚ ਉਸਦਾ ਜਸ ਹੋਵੇ। ਸਾਰੀ ਦੁਨੀਆ ਵਿਚ ਉਹ ਜਾਣਿਆ ਜਾਵੇ। ਜਿਧਰ ਜਾਵੇ, ਉਹਦੇ ਨਕਸ਼ੇ ਕਦਮ 'ਤੇ ਚੱਲਣ ਵਾਸਤੇ ਹਰ ਇਕ ਤਿਆਰ ਹੋਵੇ। ਹਰ ਇਕ ਦੀ ਰਸਨਾ ਉੱਤੇ ਉਸਦੀ ਕੀਰਤੀ ਹੋਵੇ, ਉਸਦੀ ਮਹਿਮਾ ਹੋਵੇ। ਪਰ ਜੋ ਪਰਮਾਤਮਾ ਦੀ ਨਜ਼ਰ ਥੱਲੇ ਨਹੀਂ ਆਇਆ, ਤਾਂ ਸਾਹਿਬ ਕਹਿੰਦੇ ਹਨ—ਅਗਾਂਹ ਚੱਲ ਕੇ ਇਸਦੀ ਕਿਸੇ ਨੇ ਗੱਲ ਨਹੀਂ ਪੁੱਛਣੀ। ਫਿਰ ਕੀ ਹੋਵੇਗਾ ? ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫ਼ੁਰਮਾਨ ਹੈ :

**ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ॥**

ਕੀੜਿਆਂ ਵਿਚੋਂ ਸਭ ਤੋਂ ਨਖਿੱਧ ਕੀੜਾ ਹੈ—ਬਿਸ਼ਟਾ ਦਾ ਕੀੜਾ। ਉੱਤਮ ਕੀੜੇ ਵੀ ਹਨ, ਜਿਵੇਂ ਰੇਸ਼ਮ ਦਾ ਕੀੜਾ। ਸ਼ਹਿਤੂਤ ਦੇ ਪੱਤੇ ਖਾਂਦਾ ਹੈ, ਰੇਸ਼ਮ ਉਗਲਦਾ ਹੈ। ਉਸ ਕੀੜੇ ਨੂੰ ਵੇਖ ਕੇ ਅਸੀਂ ਘਿਰਣਾ ਨਹੀਂ ਕਰ ਸਕਦੇ। ਪਰ ਜੋ ਬਿਸ਼ਟਾ ਵਿਚ ਹੀ ਰੁਲ ਰਿਹਾ ਹੋਵੇ, ਬਿਸ਼ਟਾ ਹੀ ਖਾ ਰਿਹਾ ਹੋਵੇ ਅਤੇ ਆਪ ਵੀ ਬਿਸ਼ਟਾ ਹੋ ਗਿਆ ਹੋਵੇ, ਕੀੜਿਆਂ ਦੇ ਵਿਚੋਂ ਇਹ ਨਖਿੱਧ ਕੀੜਾ ਹੈ। ਕੋਈ ਇਤਨੀ ਮਹਿਮਾ ਦਾ ਮਾਲਕ ਹੁੰਦਿਆਂ ਹੋਇਆਂ ਵੀ ਪਰਮਾਤਮਾ ਦੀ ਨਿਗਾਹ ਦੇ ਥੱਲੇ ਨਹੀਂ

ਆਇਆ, ਸਾਹਿਬ ਕਹਿੰਦੇ ਹਨ–ਉਹ ਕੀੜਿਆਂ ਵਿਚ ਬਿਸ਼ਟਾ ਦਾ ਕੀੜਾ ਬਣੇਗਾ। ਉਹ ਨਖਿੱਧ ਕੀੜਾ ਹੈ–"ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ॥"

ਇਸ ਦੋਸ਼ੀ ਉੱਤੇ ਤਰ੍ਹਾਂ ਤਰ੍ਹਾਂ ਦੇ ਦੋਸ਼ ਆਇਦ ਹੋਣਗੇ ਕਿ ਤੂੰ ਮਨੁੱਖਾਂ ਦੀਆਂ ਨਜ਼ਰਾਂ ਵਿਚ ਉੱਚਾ ਉੱਠਣ ਦੀ ਕੋਸ਼ਿਸ਼ ਤਾਂ ਕੀਤੀ ਪਰ ਪਰਮਾਤਮਾ ਦੀ ਨਿਗਾਹ ਥੱਲੇ ਆਉਣ ਦੀ ਕੋਸ਼ਿਸ਼ ਨਾ ਕੀਤੀ। ਤੂੰ ਝੂਠਾ ਸਨਮਾਨ ਪ੍ਰਾਪਤ ਕਰਨ ਦੀ ਕੋਸ਼ਿਸ਼ ਕੀਤੀ। ਤੂੰ ਸੱਚੀ ਇੱਜ਼ਤ, ਮਾਣ, ਵਡਿਆਈ ਪ੍ਰਾਪਤ ਕਰਨ ਦੀ ਕੋਸ਼ਿਸ਼ ਨਾ ਕੀਤੀ। ਅੰਜਾਮ ਕੀ ਹੋਇਆ ? "ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ॥" ਪਰ ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਅੱਗੇ ਫ਼ੁਰਮਾਨ ਕਰਦੇ ਹਨ ਕਿ ਪਰਮਾਤਮਾ ਦੇ ਦਰਵਾਜ਼ੇ ਕਿਸੇ ਵਾਸਤੇ ਵੀ ਬੰਦ ਨਹੀਂ ਹਨ। ਅਗਰ ਕੋਈ ਦੁਆਰ 'ਤੇ ਦਸਤਕ ਦੇਵੇ, ਭਾਵੇਂ ਮੁਦਤ ਬਾਦ ਹੀ ਦੇਵੇ, ਕਿਸੇ ਵਕਤ ਵੀ ਦੇਵੇ, ਪਰਮਾਤਮਾ ਦੁਆਰ ਖੋਲ੍ਹਣ ਨੂੰ ਤਿਆਰ ਹੈ। ਇਸ ਵਾਸਤੇ ਸਤਿਗੁਰੂ ਕਹਿੰਦੇ ਹਨ :

**ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ॥**

ਉਹ ਐਸਾ ਬਖ਼ਸ਼ਿੰਦ ਹੈ, ਐਸਾ ਦਿਆਲੂ ਹੈ ਕਿ ਜਿਸਦੇ ਕੋਲ ਕੋਈ ਵੀ ਗੁਣ ਨਾ ਹੋਵੇ ਪਰ ਉਸਦਾ ਦੁਆਰ ਖਟਖਟਾ ਦੇਵੇ, ਉਸਦੀ ਝੋਲੀ ਗੁਣਾਂ ਨਾਲ ਭਰ ਦਿੰਦਾ ਹੈ। ਇਕ ਗੁਣ ਤਾਂ ਇਤਨਾ ਮਹਾਨ ਹੈ ਕਿ ਲੱਖਾਂ ਰੁਪਏ ਦੇ ਬਦਲੇ ਵੀ ਬਜ਼ਾਰ ਵਿਚੋਂ ਨਹੀਂ ਮਿਲੇਗਾ। ਸਬਰ, ਸੰਤੋਖ, ਖਿਮਾ, ਸੀਲ, ਸੰਜਮ। ਸਾਰੀ ਪੂੰਜੀ ਵੀ ਖ਼ਰਚ ਕਰੀਏ ਤਾਂ ਪ੍ਰਭੂ ਦਾ ਅਨੰਦ-ਰਸ ਗਿਆਨ ਬਜ਼ਾਰ ਵਿਚੋਂ ਨਹੀਂ ਮਿਲੇਗਾ। ਪਰ ਪਰਮਾਤਮਾ ਐਸਾ ਦਿਆਲੂ ਹੈ ਕਿ ਜੋ ਵੀ ਉਸਦੇ ਦੁਆਰ ਉੱਤੇ ਦਸਤਕ ਦੇਂਦਾ ਹੈ, ਆਪਣੇ ਦੈਵੀ ਗੁਣਾਂ ਨਾਲ ਉਹਦੀ ਝੋਲੀ ਭਰ ਦਿੰਦਾ ਹੈ। ਸਤਿਗੁਰੂ ਦਾ ਫ਼ੁਰਮਾਨ ਹੈ–"ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ॥" ਜਿਹੜੇ ਪਹਿਲੇ ਤੋਂ ਹੀ ਗੁਣਵਾਨ ਹਨ, ਉਹਨਾਂ ਦੀ ਝੋਲੀ ਵਿਚ ਹੋਰ ਗੁਣ ਪਾ ਦਿੰਦਾ ਹੈ। ਮਨੁੱਖ ਦੀ ਮਹਾਨਤਾ ਗੁਣਾਂ ਕਰਕੇ ਹੈ। ਕੋਈ ਮਨੁੱਖ ਨਖਿੱਧ ਹੈ, ਕਿਸ ਤਰ੍ਹਾਂ ਪਹਿਚਾਣ ਹੋਵੇਗੀ ? ਔਗੁਣਾਂ ਤੋਂ। ਤੇ ਕੋਈ ਮਨੁੱਖ ਮਹਾਨ ਹੈ, ਕਿਸ ਤਰ੍ਹਾਂ ਪਹਿਚਾਣ ਹੋਵੇਗੀ ? ਉਸਦੇ ਗੁਣਾਂ ਤੋਂ। ਕੋਈ ਪਰਮਾਤਮਾ ਦੇ ਨੇੜੇ ਚਲਾ ਗਿਆ। ਕਿਸ ਤਰ੍ਹਾਂ ਪਹਿਚਾਣ ਹੋਵੇਗੀ ? ਉਸਦੇ ਕੋਲ ਗੁਣ ਹਨ। ਗੁਣ ਤਾਂ ਸਾਰੇ ਹੀ ਪਰਮਾਤਮਾ ਦੇ ਹਨ। ਜਿਵੇਂ ਧਰਤੀ ਉੱਤੇ ਜਿਤਨੀ ਵੀ ਰੋਸ਼ਨੀ ਹੈ, ਸਾਰੇ ਦੀ ਸਾਰੀ ਸੂਰਜ ਦੀ ਹੈ। ਜਗਤ ਦੇ ਜਿਤਨੇ ਵੀ ਗੁਣ ਹਨ, ਸਾਰੇ ਦੇ ਸਾਰੇ ਗੁਣ ਅਕਾਲ ਪੁਰਖ ਦੇ ਹਨ, ਪਰੀਪੂਰਨ ਪਰਮਾਤਮਾ ਦੇ ਹਨ। ਸਾਹਿਬ ਕਹਿੰਦੇ ਹਨ ਕਿ ਜਿਹੜਾ ਗੁਣਵਾਨ ਹੈ, ਗੁਣਾਂ ਨਾਲ ਉਸਦੀ ਹੋਰ ਝੋਲੀ ਭਰ ਦਿੰਦਾ ਹੈ, ਉਹ ਪਰੀਪੂਰਨ ਪਰਮਾਤਮਾ :

**ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ॥**
**ਤੇਹਾ ਕੋਇ ਨ ਸੁਝਈ ਜਿ ਤਿਸੁ ਗੁਣੁ ਕੋਇ ਕਰੇ॥**

ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫ਼ੁਰਮਾਨ ਹੈ–ਮੈਂ ਸਮੂਹ ਜਗਤ ਉੱਤੇ ਨਿਗਾਹ ਮਾਰ ਕੇ ਵੇਖ ਲਿਆ ਹੈ, ਐਸਾ ਦਾਤਾ ਹੋਰ ਕੋਈ ਵੀ ਨਹੀਂ ਹੈ, ਪਰਮਾਤਮਾ ਵਰਗੀ ਕੋਈ ਹੋਰ ਹਸਤੀ

ਨਹੀਂ ਜੋ ਨਿਰਗੁਣਿਆਂ ਨੂੰ ਗੁਣ ਦੇਵੇ ਤੇ ਗੁਣਵਾਨਾਂ ਦੀ ਝੋਲੀ ਹੋਰ ਗੁਣਾਂ ਨਾਲ ਭਰ ਦੇਵੇ। ਅਨੰਦ ਨਾਲ ਭਰ ਦੇਵੇ। ਐਸਾ ਬਖ਼ਸ਼ਿੰਦ, ਐਸਾ ਦਿਆਲੂ, ਐਸਾ ਸਮਗ੍ਰ ਵਿਆਪਕ ਪਰਮਾਤਮਾ ਵਰਗਾ ਹੋਰ ਕੋਈ ਵੀ ਨਹੀਂ। "ਤੇਹਾ ਕੋਇ ਨ ਸੁਝਈ ਜਿ ਤਿਸੁ ਗੁਣੁ ਕੋਇ ਕਰੇ॥" ਇਸ ਤਰ੍ਹਾਂ ਦੇ ਗੁਣ ਵਾਲਾ ਪਰਮਾਤਮਾ ਤੋਂ ਇਲਾਵਾ ਕੋਈ ਹੋਰ ਹੋ ਸਕੇ, ਮੈਨੂੰ ਹੋਰ ਕੋਈ ਦਿਖਾਈ ਨਹੀਂ ਦਿੰਦਾ। ਵਾਸਤਵਿਕ ਇਹ ਸਹੀ ਖੋਜ ਸਤਿ ਪੁਰਖਾਂ ਦੇ ਹੀ ਸਾਹਮਣੇ ਆਈ ਹੈ ਕਿ ਦਾਤਾ ਕੇਵਲ ਪਰਮਾਤਮਾ ਹੈ। ਅਕਾਲ ਪੁਰਖ ਹੈ। ਦਾਤ ਕੀ ਹੁੰਦੀ ਹੈ? ਜਿਸਦੇ ਬਦਲੇ ਵਿਚ ਕੁਝ ਚੁਕਾਣਾ ਨਾ ਪਵੇ ਤੇ ਸਾਨੂੰ ਮਿਲ ਜਾਏ। ਇਹ ਜ਼ਿੰਦਗੀ ਸਾਨੂੰ ਦਾਨ ਵਿਚ ਮਿਲੀ ਹੈ। ਇਹ ਹੱਥ ਤੇ ਪੈਰ ਸਾਨੂੰ ਦਾਨ ਵਿਚ ਮਿਲੇ ਹਨ। ਇਹ ਕੁਵੱਤੇ ਗੋਆਈ, ਬੋਲਣ-ਸੁਣਨ ਦੀ ਸ਼ਕਤੀ ਸਾਨੂੰ ਦਾਨ ਵਿਚ ਮਿਲੀ ਹੈ। ਇਹ ਨੇਤਰ ਸਾਨੂੰ ਦਾਨ ਵਿਚ ਮਿਲੇ ਹਨ। ਸੋਚਣ ਦੀ ਸ਼ਕਤੀ ਸਾਨੂੰ ਦਾਨ ਵਿਚ ਮਿਲੀ ਹੈ। ਕੋਈ ਮਨੁੱਖ ਆਪਣੀ ਝੋਲੀ ਵੱਡੀ ਕਰੇ ਤਾਂ ਬਹੁਤ ਕੁਛ ਹੋਰ ਉਸਦੀ ਝੋਲੀ ਵਿਚ ਪੈ ਜਾਂਦਾ ਹੈ। ਉਹ ਹਰ ਵਕਤ ਦੇਣ ਨੂੰ ਤਿਆਰ ਹੈ। ਦਰਅਸਲ ਲੈਣ ਵਾਲੇ ਦੀ ਝੋਲੀ ਛੋਟੀ ਹੁੰਦੀ ਹੈ ਜਾਂ ਲੈਣ ਵਾਲਾ ਥੱਕ ਜਾਂਦਾ ਹੈ। "ਦੇਦਾ ਦੇ ਲੈਦੇ ਥਕਿ ਪਾਹਿ॥" ਲੈਣ ਵਾਲਾ ਹੀ ਥੱਕ ਜਾਂਦਾ ਹੈ। ਉਹ ਦੇਂਦਿਆਂ ਨਹੀਂ ਥੱਕਦਾ। ਉਹ ਦਾਤਾਰ ਐਸਾ ਹੈ। ਉਹ ਐਸਾ ਪਰੀਪੂਰਨ ਪਰਮਾਤਮਾ ਹੈ। ਇਸ ਵਾਸਤੇ ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਫ਼ੁਰਮਾਨ ਕਰਦੇ ਹਨ—ਸਮਗ੍ਰ ਦੁਨੀਆ ਦੇ ਉੱਤੇ ਮੈਂ ਦ੍ਰਿਸ਼ਟੀ ਮਾਰ ਕੇ ਵੇਖ ਲਿਆ ਹੈ। "ਤੇਹਾ ਕੋਇ ਨ ਸੁਝਈ"—ਇਸ ਤਰ੍ਹਾਂ ਦਾ ਹੋਰ ਕੋਈ ਵੀ ਨਹੀਂ ਜਿਹੜਾ ਇਸ ਤਰ੍ਹਾਂ ਦੇ ਗੁਣਾਂ ਦੇ ਨਾਲ ਝੋਲੀ ਭਰ ਦੇਵੇ। ਰੱਬੀ ਦੈਵੀ ਸੰਪਦਾ ਦੇ ਨਾਲ ਮਾਲਾ-ਮਾਲ ਕਰ ਦੇਵੇ। ਇਸ ਤਰ੍ਹਾਂ ਦਾ ਦਾਤਾ ਜਗਤ ਵਿਚ ਹੋਰ ਕੋਈ ਨਹੀਂ।

ਅਕਸਰ ਦੇਖਣ ਵਿਚ ਆਇਆ ਹੈ ਕਿ ਜੇ ਕਿਸੇ ਮਨੁੱਖ ਕੋਲੋਂ ਬਹੁਤ ਦਫ਼ਾ ਮੰਗੀਏ ਵੀ ਤਾਂ ਉਹ ਨਹੀਂ ਦਿੰਦਾ। ਪਰ ਪਰਮਾਤਮਾ ਐਸਾ ਹੈ ਕਿ "ਅਣਮੰਗਿਆ ਦਾਨੁ ਦੇਵਣਾ ਕਹੁ ਨਾਨਕ ਸਚੁ ਸਮਾਲਿ ਜੀਉ॥" ਉਹ ਤਾਂ ਐਸਾ ਬਖ਼ਸ਼ਿੰਦ ਹੈ, ਉਹ ਤਾਂ ਐਸਾ ਦਿਆਲੂ ਹੈ, ਕਿ ਅਣਮੰਗਿਆਂ ਵੀ ਝੋਲੀ ਵਿਚ ਪਾ ਦਿੰਦਾ ਹੈ। ਮਾਂ ਬਾਪ ਬਿਨਾਂ ਮੰਗ ਤੋਂ ਮਿਲੇ ਹਨ। ਔਲਾਦ ਬਿਨਾਂ ਮੰਗ ਤੋਂ ਮਿਲ ਗਈ ਹੈ, ਸਰੀਰ ਬਿਨਾਂ ਮੰਗ ਤੋਂ ਮਿਲ ਗਿਆ ਹੈ। ਹੱਥ ਪੈਰ ਬਿਨਾਂ ਮੰਗ ਤੋਂ ਮਿਲ ਗਏ ਹਨ। ਸੂਰਜ ਦੀ ਰੋਸ਼ਨੀ ਬਿਨਾਂ ਮੰਗ ਤੋਂ ਮਿਲੀ ਹੈ। ਘਰ ਦੇ ਵਿਚ ਬਿਜਲੀ ਜਲਦੀ ਹੈ, ਤੇ ਅਸੀਂ ਮਹੀਨੇ ਬਾਅਦ ਬਿਲ ਦਿੰਦੇ ਹਾਂ। ਸਦੀਆਂ ਤੋਂ ਸੂਰਜ ਰੋਸ਼ਨੀ ਦੇ ਰਿਹਾ ਹੈ। ਮੁਫ਼ਤ ਦੇ ਰਿਹੈ, ਦਾਨ ਵਿਚ ਦੇ ਰਿਹੈ, ਅਸੀਂ ਬਦਲੇ ਵਿਚ ਕੁਝ ਵੀ ਨਹੀਂ ਚੁਕਾ ਰਹੇ। ਤੋ ਉਹ ਐਸਾ ਪਰੀਪੂਰਨ ਪਰਮਾਤਮਾ ਦਾਤਾ ਹੈ। ਜੇ ਉਸ ਨਾਲ ਸੰਬੰਧ ਵਿਛੁੰਨ ਹੋ ਗਏ, ਟੁੱਟ ਗਏ ਤਾਂ ਇਹ ਮਨੁੱਖ ਦੀ ਬਦਕਿਸਮਤੀ ਹੈ। ਟੁੱਟਣ ਦਾ ਇਕੋ-ਇਕ ਕਾਰਨ ਹੈ—ਜੀਵਨ ਦੀ ਲਾਲਸਾ ਤੇ ਮਰਨ ਦਾ ਭੈਅ। ਹਰ ਵਕਤ ਜੀਵਨ ਦੀ ਲਾਲਸਾ ਵਿਚ ਰਹਿਣਾ ਤੇ ਹਰ ਵਕਤ ਮਰਨ ਦੇ ਭੈਅ ਵਿਚ ਰਹਿਣਾ। ਕਈ ਮਨੁੱਖ ਤਾਂ ਇਤਨੇ ਭੈਭੀਤ ਹੁੰਦੇ ਹਨ ਕਿ ਅੱਠੇ ਪਹਿਰ ਉਹਨਾਂ ਦੇ ਦਿਮਾਗ਼ ਵਿਚੋਂ ਇਹ ਗੱਲ ਨਿਕਲਦੀ ਹੀ ਨਹੀਂ ਕਿ ਮੈਂ ਬਿਮਾਰ ਨਾ ਪੈ ਜਾਵਾਂ, ਮੈਂ ਮਰ ਨਾ ਜਾਵਾਂ, ਕਿਤੇ ਬਣੀ ਬਣਾਈ ਪ੍ਰਤਿਸ਼ਠਾ ਖ਼ਤਮ ਨਾ ਹੋ ਜਾਵੇ। ਮੇਰੇ ਕਮਾਏ ਹੋਏ ਧਨ ਦਾ ਕਿਧਰੇ ਨਾਸ ਹੀ ਨਾ ਹੋ ਜਾਵੇ। ਇਸ ਤਰ੍ਹਾਂ ਦੇ ਨਾਸ

ਹੋਣ ਦਾ ਭੈਅ ਹਰ ਵਕਤ ਬਣਿਆ ਰਹਿੰਦਾ ਹੈ। ਲਿਹਾਜ਼ਾ ਜੀਵਨ ਦੀ ਲਾਲਸਾ ਦਾ ਬੋਝ ਦਿਲ-ਦਿਮਾਗ਼ ਦੇ ਉੱਤੇ ਅਸਵਾਰ ਰੱਖਦੇ ਹਨ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫ਼ੁਰਮਾਨ ਹੈ :

**ਮਰਣੈ ਕੀ ਚਿੰਤਾ ਨਹੀ ਜੀਵਣ ਕੀ ਨਹੀ ਆਸ ॥**
**ਤੂ ਸਰਬ ਜੀਆ ਪ੍ਰਿਤਪਾਲਹੀ ਲੇਖੈ ਸਾਸ ਗਿਰਾਸ ॥** *(ਪੰਨਾ 20)*

ਹੇ ਅਕਾਲ ਪੁਰਖ! ਸਾਨੂੰ ਮਰਨ ਦਾ ਭੈ ਵੀ ਨਹੀਂ ਰਿਹਾ, ਕਿਉਂਜੁ ਜੀਵਨ ਦੀ ਲਾਲਸਾ ਹੀ ਨਹੀਂ ਰਹੀ। ਇਹ ਅਵਸਥਾ ਬਣ ਗਈ ਹੈ ਉਹਨਾਂ ਭਗਤਾਂ ਦੀ ਜਿਹਨਾਂ ਨੂੰ ਪੂਰਨ ਪਰਮਾਤਮਾ ਮਿਲ ਗਿਆ ਹੈ। ਪਰਮਾਤਮਾ ਦੇ ਮਿਲਦਿਆਂ ਹੀ ਜੀਵਨ ਦੀ ਲਾਲਸਾ ਖ਼ਤਮ, ਪਰਮਾਤਮਾ ਦੇ ਮਿਲਦਿਆਂ ਹੀ ਮਰਨ ਦਾ ਭੈਅ ਵੀ ਖ਼ਤਮ। ਪਰਮਾਤਮਾ ਦੇ ਮਿਲਦਿਆਂ ਹੀ ਗੁਣਾਂ ਨਾਲ ਝੋਲੀ ਭਰ ਗਈ। ਇਕ ਇਕ ਗੁਣ ਐਸਾ ਰਸ ਦਿੰਦਾ ਹੈ, ਐਸਾ ਵਿਸਮਾਦ ਦਿੰਦਾ ਹੈ, ਮਨੁੱਖ ਨੂੰ ਐਸੀ ਸਮਾਧੀ ਵਿਚ ਲੈ ਜਾਂਦਾ ਹੈ ਜਿਸ ਰਸ ਉੱਤੇ, ਜਿਸ ਅਨੰਦ ਲਈ ਦੁਨੀਆ ਦੇ ਸਾਰੇ ਰਸ ਕੁਰਬਾਨ ਕੀਤੇ ਜਾਂਦੇ ਹਨ। ਦੁਨੀਆ ਦੇ ਸਾਰੇ ਸੁੱਖ ਕੁਰਬਾਨ ਕੀਤੇ ਜਾ ਸਕਦੇ ਹਨ। ਲਿਹਾਜ਼ਾ ਇਸ ਤਰ੍ਹਾਂ ਦੇ ਸੁੱਖ ਤੇ ਅਨੰਦ ਨਾਲ ਭਗਤਾਂ ਦੀ ਝੋਲੀ ਹਮੇਸ਼ਾ ਭਰੀ ਰਹਿੰਦੀ ਹੈ। ਸਾਹਿਬ ਕਹਿੰਦੇ ਹਨ— ਉਹ ਪਰੀਪੂਰਨ ਪਰਮਾਤਮਾ ਇਸ ਤਰ੍ਹਾਂ ਦੇ ਦੈਵੀ ਗੁਣਾਂ ਨਾਲ ਭਗਤਾਂ ਦੀ ਝੋਲੀ ਭਰ ਦਿੰਦਾ ਹੈ ਅਤੇ ਉਹਨਾਂ ਨੂੰ ਸਦੀਵੀ ਪ੍ਰਸੰਨਤਾ ਪ੍ਰਦਾਨ ਕਰ ਦਿੰਦਾ ਹੈ।

–

8

# ਸੁਣਿਐ ਦੂਖ ਪਾਪ ਕਾ ਨਾਸੁ

ਸੁਣਿਐ ਸਿਧ ਪੀਰ ਸੁਰਿ ਨਾਥ ॥ ਸੁਣਿਐ ਧਰਤਿ ਧਵਲ ਆਕਾਸ ॥
ਸੁਣਿਐ ਦੀਪ ਲੋਅ ਪਾਤਾਲ ॥ ਸੁਣਿਐ ਪੋਹਿ ਨ ਸਕੈ ਕਾਲੁ ॥
ਨਾਨਕ ਭਗਤਾ ਸਦਾ ਵਿਗਾਸੁ ॥ ਸੁਣਿਐ ਦੂਖ ਪਾਪ ਕਾ ਨਾਸੁ ॥੮॥

ਸੁਣਿਐ ਈਸਰੁ ਬਰਮਾ ਇੰਦੁ ॥ ਸੁਣਿਐ ਮੁਖਿ ਸਾਲਾਹਣ ਮੰਦੁ ॥
ਸੁਣਿਐ ਜੋਗ ਜੁਗਤਿ ਤਨਿ ਭੇਦ ॥ ਸੁਣਿਐ ਸਾਸਤ ਸਿਮ੍ਰਿਤਿ ਵੇਦ ॥
ਨਾਨਕ ਭਗਤਾ ਸਦਾ ਵਿਗਾਸੁ ॥ ਸੁਣਿਐ ਦੂਖ ਪਾਪ ਕਾ ਨਾਸੁ ॥੯॥

ਸੁਣਿਐ ਸਤੁ ਸੰਤੋਖੁ ਗਿਆਨੁ ॥ ਸੁਣਿਐ ਅਠਸਠਿ ਕਾ ਇਸਨਾਨੁ ॥
ਸੁਣਿਐ ਪੜਿ ਪੜਿ ਪਾਵਹਿ ਮਾਨੁ ॥ ਸੁਣਿਐ ਲਾਗੈ ਸਹਜਿ ਧਿਆਨੁ ॥
ਨਾਨਕ ਭਗਤਾ ਸਦਾ ਵਿਗਾਸੁ ॥ ਸੁਣਿਐ ਦੂਖ ਪਾਪ ਕਾ ਨਾਸੁ ॥੧੦॥

ਸੁਣਿਐ ਸਰਾ ਗੁਣਾ ਕੇ ਗਾਹ ॥ ਸੁਣਿਐ ਸੇਖ ਪੀਰ ਪਾਤਿਸਾਹ ॥
ਸੁਣਿਐ ਅੰਧੇ ਪਾਵਹਿ ਰਾਹੁ ॥ ਸੁਣਿਐ ਹਾਥ ਹੋਵੈ ਅਸਗਾਹੁ ॥
ਨਾਨਕ ਭਗਤਾ ਸਦਾ ਵਿਗਾਸੁ ॥ ਸੁਣਿਐ ਦੂਖ ਪਾਪ ਕਾ ਨਾਸੁ ॥੧੧॥

**ਗੁਰੂ** ਘਰ ਵਿਚ ਸ਼ਬਦ ਸੁਣਨ ਦੀ ਮਹਾਨਤਾ ਇਤਨੀ ਹੈ ਕਿ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਪ੍ਰਭੂ ਪ੍ਰਾਪਤੀ ਦਾ ਇਕ ਮੁੱਖ ਸਾਧਨ ਵੀ ਸੁਣਨਾ ਹੀ ਦੱਸਿਆ ਹੈ। ਜੇ ਸ਼ਬਦ ਨੂੰ ਪਰਮਾਤਮਾ ਨਾਲ ਮਿਲਣ ਦਾ ਆਧਾਰ ਮੰਨ ਲਈਏ ਤਾਂ ਸ਼ਬਦ ਵਿਸ਼ਾ ਹੀ ਸੁਣਨ ਦਾ ਹੈ। ਸਾਧਕ ਪੁਰਸ਼ ਪਰਮਾਤਮਾ ਤਕ ਪਹੁੰਚਣ ਲਈ ਜਾਂ ਮਿਲਣ ਲਈ ਤਰ੍ਹਾਂ ਅੱਜ ਤਕ ਜੋ ਤਰ੍ਹਾਂ ਦੇ ਸਾਧਨ ਜੁਟਾਂਦੇ ਰਹੇ ਹਨ, ਉਨ੍ਹਾਂ ਵਿਚ ਸਰੀਰ ਦੇ ਕਿਸੇ ਇਕ ਤੱਤ ਨੂੰ ਉਹਨਾਂ ਨੇ ਮੁੱਖ ਰੱਖਿਆ ਹੈ। ਸਰੀਰ ਦਾ ਇਕ ਤੱਤ ਪਾਣੀ ਹੈ। ਇਸ ਭਾਉ ਨੂੰ ਮੁੱਖ ਰੱਖ ਕੇ ਮਨੁੱਖ ਵਲੋਂ ਤੀਰਥਾਂ ਦਾ ਰਟਨ ਅਤੇ ਉੱਥੇ ਸਵੇਰੇ ਦੁਪਹਿਰ ਸ਼ਾਮ ਨੂੰ ਇਸ਼ਨਾਨ ਦੀ ਕਿਰਿਆ ਨੂੰ ਹੀ ਆਤਮ ਸ਼ੁਧੀ ਦਾ ਵਸੀਲਾ ਮੰਨ ਲੈਣਾ ਬੇਹੱਦ ਪ੍ਰਵਾਨਿਤ ਸੀ। ਮੂਲ ਗੱਲ ਇਤਨੀ ਹੈ ਕਿ ਪ੍ਰਭੂ ਪਰਮਾਤਮਾ ਦੀ ਪ੍ਰਾਪਤੀ ਦਾ ਜੋ ਮੁੱਖ ਸਾਧਨ ਅਪਣਾਇਆ ਗਿਆ, ਉਸ ਵਿਚ ਪਾਣੀ ਪ੍ਰਧਾਨ ਹੈ। ਬਾਰ ਬਾਰ ਸਜਦਾ ਕਰਨਾ, ਬਾਰ ਬਾਰ ਮੱਥਾ ਰਗੜਨਾ, ਨੱਕ ਰਗੜਨੇ, ਹਰ ਧਰਤੀ ਦੀ ਖ਼ਾਕ ਨੂੰ ਮਸਤਕ 'ਤੇ ਲਾਉਣਾ, ਭਾਵ ਮਿੱਟੀ ਨੂੰ ਆਧਾਰ ਬਣਾ ਕੇ ਪਰਮਾਤਮਾ ਤਕ ਪਹੁੰਚਣ ਦੀ ਕੋਸ਼ਿਸ਼ ਕੀਤੀ ਜਾਂਦੀ ਰਹੀ ਹੈ।

ਅੱਗ ਬਾਲ ਕੇ, ਧੂਣੇ ਤਪਾ ਕੇ, ਜੇਠ ਹਾੜ ਦੀ ਧੁੱਪ ਵਿਚ ਬੈਠ ਕੇ ਆਪਣੇ ਸਰੀਰ ਨੂੰ ਤਪਾਉਣਾ; ਅਗਨ ਤੱਤ ਨੂੰ ਪ੍ਰਭੂ ਪ੍ਰਾਪਤੀ ਦਾ ਸਾਧਨ ਬਣਾ ਕੇ ਜੋਗੀ ਜਨ, ਸਾਧਕ ਪੁਰਸ਼ ਸਾਧਨਾ ਕਰਦੇ ਰਹੇ ਹਨ। ਸਰੀਰ ਦੇ ਅਗਨ ਤੱਤ ਨੂੰ ਉਤੇਜਤ ਕਰ ਕੇ ਤੇ ਉਸ ਦੇ ਆਸਰੇ ਪਰਮਾਤਮਾ ਤਕ ਪਹੁੰਚਣ ਦੀ ਕੋਸ਼ਿਸ ਕਰਦੇ ਰਹੇ ਹਨ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਜੋ ਮਾਰਗ ਅਪਣਾਇਆ ਤੇ ਜਗਤ ਨੂੰ ਦੱਸਿਆ, ਉਸ ਵਿਚ ਆਕਾਸ਼ ਪ੍ਰਧਾਨ ਹੈ, ਬਾਕੀ ਤਾਂ ਕਿਧਰੇ ਮਿੱਟੀ ਪ੍ਰਧਾਨ ਹੈ, ਕਿਧਰੇ ਪਾਣੀ ਪ੍ਰਧਾਨ ਹੈ ਅਤੇ ਕਿਧਰੇ ਅਗਨੀ ਪ੍ਰਧਾਨ ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਸ਼ਬਦ ਨੂੰ ਪ੍ਰਧਾਨ ਮੰਨਿਆ ਹੈ। ਸ਼ਬਦ ਆਕਾਸ਼ ਤਕ ਦਾ ਵਿਸ਼ਾ ਹੈ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫ਼ੁਰਮਾਨ ਹੈ ਕਿ ਜੇ ਮਨੁੱਖ ਬਾਰ ਬਾਰ ਉਸਦਾ ਜ਼ਿਕਰ ਕਰਦਾ ਰਹੇ ਤੇ ਸੁਣਦਾ ਰਹੇ, ਆਖ਼ਿਰ ਇਕ ਦਿਨ ਉਹ ਪਰਮਾਤਮਾ ਤਕ ਪਹੁੰਚ ਜਾਂਦਾ ਹੈ, ਈਸ਼ਵਰ ਤਕ ਪਹੁੰਚ ਜਾਂਦਾ ਹੈ।

ਭੋਜਨ ਦੀ ਬੁਰਕੀ ਮੂੰਹ ਦੇ ਰਾਹੀਂ ਸਰੀਰ ਅੰਦਰ ਪ੍ਰਵੇਸ਼ ਕਰਦੀ ਹੈ, ਖ਼ੂਨ ਬਣਦੀ ਹੈ, ਮਿਝ ਬਣਦੀ ਹੈ, ਮਾਸ ਬਣਦੀ ਹੈ, ਸਰੀਰ ਦੀ ਤਵਾਨਾਈ ਬਣਦੀ ਹੈ, ਸਰੀਰ ਦੀ ਸ਼ਕਤੀ ਬਣਦੀ ਹੈ। ਕੰਨਾਂ ਦੇ ਰਾਹੀਂ ਜਦ ਸ਼ਬਦ ਅੰਦਰ ਪ੍ਰਵੇਸ਼ ਕਰਦਾ ਹੈ, ਉਹ ਅਨਾਹਦ ਨਾਦ ਬਣਦਾ ਹੈ, ਪਰਮ ਪ੍ਰਕਾਸ਼ ਬਣਦਾ ਹੈ। ਦੈਵੀ ਸੰਪਦਾ ਨੂੰ ਅੰਦਰੋਂ ਜਨਮ ਦੇਣ ਦੇ ਸਹਾਇਕ ਹੁੰਦਾ ਹੈ। ਸ਼ਬਦ ਕੇਵਲ ਸੁਣਨ ਦਾ ਵਿਸ਼ਾ ਹੈ। ਸੁਣਨ ਦੀ ਕਿਤਨੀ ਵੱਡੀ ਮਹਾਨਤਾ ਹੈ, ਇਸ ਪਉੜੀ ਦੀ ਮੂਲ ਪੰਕਤੀ ਹੈ :

**ਨਾਨਕ ਭਗਤਾ ਸਦਾ ਵਿਗਾਸੁ ॥ ਸੁਣਿਐ ਦੂਖ ਪਾਪ ਕਾ ਨਾਸੁ ॥**

ਗੁਰੂ ਮਹਾਰਾਜ ਦਾ ਫ਼ੁਰਮਾਨ ਹੈ ਕਿ ਭਗਤਾਂ ਦੇ ਮਨ ਵਿਚ ਸਦਾ ਹੁਲਾਸ ਰਹਿੰਦਾ ਹੈ, ਖੇੜਾ ਰਹਿੰਦਾ ਹੈ, ਮਸਤੀ ਰਹਿੰਦੀ ਹੈ। ਉਹ ਸਦੀਵੀ ਅਨੰਦ ਦੀ ਹਾਲਤ ਵਿਚ ਅੱਠੇ ਪਹਿਰ ਪ੍ਰਸੰਨ ਚਿਤ ਰਹਿੰਦੇ ਹਨ। ਆਖ਼ਿਰ ਕੁਛ ਨਾ ਕੁਛ ਕਾਰਨ ਤਾਂ ਹੋਵੇਗਾ। ਕਿਉਂਕਿ ਅੱਠੇ ਪਹਿਰ ਦੀ ਪ੍ਰਸੰਨਤਾ ਤਾਂ ਕਿਸੇ ਨੂੰ ਵੀ ਨਸੀਬ ਨਹੀਂ। ਜੋ ਹੱਸ ਰਿਹੈ, ਆਖ਼ਿਰ ਉਸ ਨੂੰ ਰੋਣਾ ਵੀ ਪਿਆ ਹੈ। ਸਾਨੂੰ ਜੋ ਵੀ ਪਰਮ ਪ੍ਰਸੰਨ ਚਿਤ ਮਿਲਦਾ ਹੈ, ਅਸੀਂ ਉਸੇ ਨੂੰ ਹੀ ਗ਼ਮਗੀਨ ਹੋਇਆ ਵੇਖਦੇ ਹਾਂ। ਪਰ ਸਾਹਿਬ ਕਹਿੰਦੇ ਹਨ :

**ਨਾਨਕ ਭਗਤਾ ਸਦਾ ਵਿਗਾਸੁ ॥**

ਭਗਤਾਂ ਪਾਸ ਸਦੀਵੀ ਖੇੜਾ ਹੁੰਦਾ ਹੈ, ਸਦੀਵੀ ਅਨੰਦ ਹੁੰਦਾ ਹੈ। ਅੱਠੇ ਪਹਿਰ ਦੀ ਪ੍ਰਸੰਨਤਾ ਹੁੰਦੀ ਹੈ। ਉਹਨਾਂ ਨੂੰ ਇਹ ਪ੍ਰਸੰਨਤਾ ਕਿਸ ਤਰ੍ਹਾਂ ਨਸੀਬ ਹੋਈ ? ਸਾਹਿਬ ਕਹਿੰਦੇ ਹਨ ਕਿ ਜਦ ਉਨ੍ਹਾਂ ਦੇ ਦੁੱਖ ਨਾਸ ਹੋ ਗਏ, ਜਦੋਂ ਉਹਨਾਂ ਦੇ ਪਾਪ ਨਾਸ ਹੋ ਗਏ ਤਾਂ ਪ੍ਰਸੰਨਤਾ ਨਸੀਬ ਹੋ ਗਈ। ਪਾਪਾਂ ਤੋਂ ਦੁੱਖ ਪੈਦਾ ਹੁੰਦੇ ਹਨ। ਦੁੱਖ ਬੇਚੈਨ ਕਰ ਦਿੰਦੇ ਹਨ। ਪਾਪ ਮਿਟ ਗਏ, ਦੁੱਖ ਵੀ ਮਿਟ ਗਏ। ਪ੍ਰਸੰਨਤਾ ਅੰਤਰ-ਆਤਮੇ ਵਿਚ ਪੈਦਾ ਹੋਈ। ਸਵਾਲ ਪੈਦਾ ਹੁੰਦਾ ਹੈ—ਪਾਪ ਕਿਸ ਤਰ੍ਹਾਂ ਮਿਟ ਗਏ ? ਦੁੱਖ ਕਿਸ ਤਰ੍ਹਾਂ ਮਿਟ ਗਏ ? ਸਤਿਗੁਰੂ ਕਹਿੰਦੇ ਹਨ :

**ਸੁਣਿਐ ਦੂਖ ਪਾਪ ਕਾ ਨਾਸੁ ॥**

ਜਦ ਗੁਰੂ ਦਾ ਸ਼ਬਦ ਸੁਣਿਆ, ਪਰਮਾਤਮਾ ਦਾ ਨਾਮ ਸੁਣਿਆ, ਪਾਪ ਮਿਟ ਗਏ। ਦੁੱਖ ਮਿਟ ਗਏ। ਪਾਪ ਤੇ ਦੁੱਖਾਂ ਦੇ ਮਿਟਦਿਆਂ ਹੀ ਹੁਲਾਸ ਪੈਦਾ ਹੋਇਆ, ਵਿਗਾਸ ਪੈਦਾ ਹੋਇਆ, ਖੇੜੇ ਦਾ ਜਨਮ ਹੋਇਆ, ਖ਼ੁਸ਼ੀਆਂ ਦਾ ਜਨਮ ਹੋਇਆ। ਸੋ ਨਾਦ ਨੂੰ ਸੁਣਨਾ, ਗੁਰ-ਸ਼ਬਦ ਨੂੰ ਸੁਣਨਾ, ਪ੍ਰਭੂ ਨਾਮ ਦਾ ਉੱਚਾ ਉਚਾਰਨ ਕਰਨਾ ਅਤੇ ਉਸਨੂੰ ਸੁਣਨਾ ਹੀ ਦੁੱਖਾਂ ਦੇ ਨਾਸ ਦੇ ਸਾਧਨ ਹਨ। ਪਾਪਾਂ ਦਾ ਨਾਸ ਹੋ ਜਾਂਦਾ ਹੈ, ਬਸ਼ਰਤੇ ਕਿਸੇ ਨੂੰ ਸੁਣਨ ਦੀ ਜਾਚ ਆ ਜਾਵੇ।

ਧਿਆਨ ਤੋਂ ਬਿਨਾਂ ਮਨੁੱਖ ਸੁਣ ਨਹੀਂ ਸਕਦਾ। ਸੁਣਨਾ ਬੜੀ ਪ੍ਰਬਲ ਧਿਆਨ ਸਾਧਨਾ ਹੈ। ਇਕ ਮਨੁੱਖ ਉੱਚੀ ਉੱਚੀ ਬੋਲ ਰਿਹਾ ਹੁੰਦਾ ਹੈ, ਦੂਸਰਾ ਸੁਣ ਰਿਹਾ ਹੁੰਦਾ ਹੈ। ਸੁਣਨ ਵਾਲਾ ਅਚਨਚੇਤ ਕਹਿ ਦਿੰਦਾ ਹੈ—"ਮਿੱਤਰਾ ਇਹ ਗੱਲ ਫਿਰ ਆਖ ਮੈਂ ਨਹੀਂ ਸੁਣੀ।" ਤੂੰ ਕਿਉਂ ਨਹੀਂ ਸੁਣੀ ? ਕਹਿੰਦਾ—"ਮੇਰਾ ਧਿਆਨ ਕਿਸੇ ਹੋਰ ਪਾਸੇ ਚਲਾ ਗਿਆ ਸੀ।" ਸੋ ਧਿਆਨ ਤੋਂ ਬਿਨਾਂ ਸ਼ਬਦ ਨੂੰ ਸੁਣਨਾ ਬਹੁਤ ਔਖਾ ਹੈ। ਸਾਹਿਬ ਕਹਿੰਦੇ ਹਨ—ਜਿਵੇਂ ਜਿਵੇਂ ਉਚਾਰਨ ਕੀਤੇ ਨਾਮ ਨੂੰ ਕੋਈ ਧਿਆਨ ਨਾਲ ਸੁਣਦਾ ਹੈ, ਉਸਦੇ ਪਾਪ ਮਿਟ ਜਾਂਦੇ ਹਨ, ਉਸਦੇ ਦੁੱਖ ਮਿਟ ਜਾਂਦੇ ਹਨ, ਉਸਦੇ ਅੰਦਰ ਹੁਲਾਸ ਪੈਦਾ ਹੋ ਜਾਂਦਾ ਹੈ, ਉਸਦੇ ਅੰਦਰ ਖੇੜੇ ਦਾ ਜਨਮ ਹੋ ਜਾਂਦਾ ਹੈ। ਸਤਿਗੁਰੂ ਕਹਿੰਦੇ ਹਨ :

**ਸੁਣਿਐ ਸਿਧ ਪੀਰ ਸੁਰਿ ਨਾਥ ॥**

ਪਰਮਾਤਮਾ ਦਾ ਨਾਮ ਸੁਣਦਿਆਂ ਹੀ ਮਨੁੱਖ ਸਿਧ ਬਣ ਜਾਂਦਾ ਹੈ, ਪੀਰ ਬਣ ਜਾਂਦਾ ਹੈ, ਦੇਵਤਾ ਬਣ ਜਾਂਦਾ ਹੈ, ਨਾਥ ਬਣ ਜਾਂਦਾ ਹੈ। ਜੋ ਬੜੇ ਬੜੇ ਨਾਥ ਹੋਏ ਹਨ, ਮਹਾਨ ਦੇਵਤੇ ਹੋਏ ਹਨ, ਬੜੇ ਬੜੇ ਫ਼ਕੀਰ ਹੋਏ ਹਨ। ਸਿੱਧ ਪੁਰਸ਼ ਹੋਏ ਹਨ; ਸਤਿਗੁਰੂ ਕਹਿੰਦੇ ਹਨ—ਈਸ਼ਵਰ ਦਾ ਨਾਮ

ਸੁਣ ਸੁਣ ਕੇ ਹੀ ਹੋਏ ਹਨ। ਜਿਵੇਂ ਜਿਵੇਂ ਕੰਨਾਂ ਰਾਹੀਂ ਸ਼ਬਦ ਸੁਰਤ ਦੇ ਅੰਦਰ ਪ੍ਰਵੇਸ਼ ਕਰਦਾ ਹੈ, ਅੰਦਰੋਂ ਹੀ ਸਿਧੀਆਂ ਦਾ ਜਨਮ ਹੋਣਾ ਸ਼ੁਰੂ ਹੋ ਜਾਂਦਾ ਹੈ। ਲੋਕੀ ਕਹਿਣ ਲੱਗਦੇ ਹਨ—ਇਹ ਸਿਧ ਪੁਰਸ਼ ਹੈ। ਜਿਸ ਵਕਤ ਸ਼ਬਦ ਦਾ ਅੰਦਰ ਪ੍ਰਵੇਸ਼ ਹੁੰਦਾ ਹੈ, ਤਾਂ ਅੰਦਰੋਂ ਹੀ ਫ਼ਕੀਰਾਨਾ ਤਬੀਅਤ ਦਾ ਜਨਮ ਹੁੰਦਾ ਹੈ। ਲੋਕੀ ਕਹਿ ਦਿੰਦੇ ਹਨ—ਇਹ ਪੀਰ ਹੋ ਗਿਐ। ਜਿਸ ਵਕਤ ਗੁਰ-ਸ਼ਬਦ ਦਾ ਅੰਦਰ ਪ੍ਰਵੇਸ਼ ਹੁੰਦਾ ਹੈ ਤਾਂ ਮਨੁੱਖ ਦੀਆਂ ਦੇਵ ਬਿਰਤੀਆਂ ਬਾਹਰ ਪ੍ਰਗਟ ਹੁੰਦੀਆਂ ਹਨ, ਲੋਕੀ ਕਹਿ ਦਿੰਦੇ ਹਨ—ਇਹ ਤਾਂ ਦੇਵਤਾ ਹੋ ਗਿਆ ਹੈ। ਜਿਸ ਵਕਤ ਸ਼ਬਦ ਮਨੁੱਖ ਦੇ ਅੰਤਰ-ਆਤਮੇ ਦੇ ਅੰਦਰ ਪ੍ਰਵੇਸ਼ ਕਰਦਾ ਹੈ ਅਤੇ ਜਿਸ ਜਜ਼ਬੇ ਦਾ ਜਨਮ ਹੁੰਦਾ ਹੈ, ਉਹ ਹੈ ਨਾਥ। ਕਿਉਂਕਿ ਉਹ ਆਪਣੇ ਆਪ ਦਾ ਮਾਲਕ ਬਣ ਜਾਂਦਾ ਹੈ। ਉਹ ਗ਼ੁਲਾਮ ਨਹੀਂ ਰਹਿੰਦਾ। ਉਹ ਸਵੈਮ ਆਪਣੇ ਆਪ ਦਾ ਮਾਲਕ ਹੈ।

ਅਕਸਰ ਦੇਖਿਆ ਗਿਆ ਹੈ ਕਿ ਜੋ ਸਾਰੀ ਦੁਨੀਆ ਉੱਤੇ ਆਪਣੀ ਮਲਕੀਅਤ ਦਾ ਦਾਅਵਾ ਕਰਦੇ ਹਨ, ਉਹ ਆਪਣੇ ਆਪ ਦੇ ਵੀ ਮਾਲਕ ਨਹੀਂ ਹੁੰਦੇ। ਸਾਰੀ ਦੁਨੀਆ ਨੂੰ ਜਿੱਤਣ ਵਾਲਾ ਮਨੁੱਖ ਆਪਣੇ ਮਨ ਦੇ ਹੱਥੋਂ ਹਾਰ ਜਾਂਦਾ ਹੈ। ਆਪਣੇ ਮਨ ਦੇ ਹੱਥੋਂ ਹੀ ਹਾਰ ਮੰਨ ਲੈਂਦਾ ਹੈ। ਜੋ ਸ਼ਬਦ ਨੂੰ ਸੁਣ ਲੈਂਦਾ ਹੈ ਅਤੇ ਜਦੋਂ ਸ਼ਬਦ ਉਸਦੇ ਅੰਦਰ ਪ੍ਰਵੇਸ਼ ਕਰਦਾ ਹੈ ਤਾਂ ਜਿਸ ਜਜ਼ਬੇ ਦਾ ਜਨਮ ਹੁੰਦਾ ਹੈ, ਉਹ ਨਾਥ ਹੈ। ਉਹ ਆਪਣੇ ਆਪ ਦਾ ਮਾਲਕ ਹੋ ਜਾਂਦਾ ਹੈ। ਗ਼ੁਲਾਮ ਨਹੀਂ ਰਹਿੰਦਾ। ਉਹ ਜੀਵਨ ਦੀ ਤਰਜ਼ ਨੂੰ ਨੱਥ ਲੈਂਦਾ ਹੈ। ਜ਼ਿੰਦਗੀ ਨੂੰ ਕਾਬੂ ਵਿਚ ਕਰ ਲੈਂਦਾ ਹੈ। ਮਨ ਨੂੰ ਕਾਬੂ ਵਿਚ ਕਰ ਲੈਂਦਾ ਹੈ। ਤੇ ਜੋ ਮਨ ਨੂੰ ਨੱਥ ਲਵੇ, ਉਹੀ ਨਾਥ ਹੈ। ਜੋ ਕਾਬੂ ਕਰ ਲਵੇ, ਉਹੀ ਨਾਥ ਹੈ। ਉਹੀ ਮਾਲਕ ਹੈ। ਉਹੀ ਸਵਾਮੀ ਹੈ। ਸਤਿਗੁਰੂ ਅੱਗੇ ਫ਼ੁਰਮਾਨ ਕਰਦੇ ਨੇ,

**ਸੁਣਿਐ ਧਰਤਿ ਧਵਲ ਆਕਾਸ ॥**

ਪਰਮਾਤਮਾ ਦਾ ਨਾਮ ਸੁਣਦਿਆਂ ਹੀ ਮਨੁੱਖ ਨੂੰ ਇਹ ਬੋਧ ਹੋ ਜਾਂਦਾ ਹੈ ਕਿ ਇਹ ਧਰਤੀ ਉਸੇ ਪਰਮਾਤਮਾ ਦੇ ਆਸਰੇ 'ਤੇ ਟਿਕੀ ਹੋਈ ਹੈ। ਇਹ ਧਵਲ ਤੇ ਆਕਾਸ਼ ਕੀ ਹੈ ? ਉਸਨੂੰ ਇਸਦੀ ਬਾਰੀਕੀ ਦਾ ਪਤਾ ਚੱਲ ਜਾਂਦਾ ਹੈ। ਸਾਡੇ ਦੇਸ਼ ਵਿਚ ਅਨੰਤ ਕਾਲ ਤੋਂ ਇਕ ਧਾਰਨਾ ਬਣੀ ਆ ਰਹੀ ਹੈ ਕਿ ਇਸ ਜ਼ਮੀਨ ਨੂੰ ਧੌਲੇ ਬੈਲ ਨੇ ਚੁੱਕਿਆ ਹੋਇਆ ਹੈ। ਇਹ ਧਰਤੀ ਇਕ ਬਲਦ ਦੇ ਆਸਰੇ 'ਤੇ ਖੜੀ ਹੈ, ਜਿਸ ਨੇ ਇਸ ਨੂੰ ਇਕ ਸਿੰਙ 'ਤੇ ਚੁੱਕਿਆ ਹੋਇਆ ਹੈ। ਜਿਸ ਵਕਤ ਥੱਕ ਜਾਂਦਾ ਹੈ ਅਤੇ ਧਰਤੀ ਦੇ ਭਾਰ ਨੂੰ ਦੂਸਰੇ ਸਿੰਙ ਦੇ ਉੱਤੇ ਟਿਕਾਉਂਦਾ ਹੈ, ਤਾਂ ਭੂਚਾਲ ਆਉਂਦੇ ਹਨ, ਜ਼ਲਜ਼ਲੇ ਆਉਂਦੇ ਹਨ। ਪਰ ਸਤਿਗੁਰੂ ਕਹਿੰਦੇ ਹਨ—ਜਿਸ ਵਕਤ ਮਨੁੱਖ ਨਾਮ ਨੂੰ ਸੁਣਦਾ ਹੈ ਤਾਂ ਉਸਦੇ ਅੰਦਰ ਸਹੀ ਗਿਆਨ ਦਾ ਜਨਮ ਹੁੰਦਾ ਹੈ। ਉਸਨੂੰ ਪਤਾ ਚੱਲਦਾ ਹੈ ਕਿ ਧੌਲਾ ਬੈਲ ਤਾਂ ਸਿਰਫ਼ ਪ੍ਰਭੂ ਦੀ ਇਕ ਮਰਿਆਦਾ ਹੈ, ਧਰਮ ਹੈ। ਉਸਦੇ ਆਸਰੇ 'ਤੇ ਹੀ ਧਰਤੀ ਖੜੀ ਹੈ ਤੇ ਇਹ ਆਕਾਸ਼ ਖੜਾ ਹੈ :

**ਸੁਣਿਐ ਦੀਪ ਲੋਅ ਪਾਤਾਲ ॥**

ਪਰਮਾਤਮਾ ਦਾ ਨਾਮ ਸੁਣਦਿਆਂ ਹੀ ਖੰਡਾਂ, ਬ੍ਰਹਿਮੰਡਾਂ, ਦੀਪਾਂ, ਲੋਆਂ ਦਾ ਬੋਧ ਹੋ ਜਾਂਦਾ ਹੈ।

ਪ੍ਰਾਚੀਨ ਸੰਤ ਜਨਾਂ ਨੇ, ਅਨੁਭਵੀ ਪੁਰਸ਼ਾਂ ਨੇ, ਬ੍ਰਹਮਗਿਆਨੀਆਂ ਨੇ ਖੰਡਾਂ ਬ੍ਰਹਿਮੰਡਾਂ ਦੀ ਚਰਚਾ ਕੀਤੀ ਹੈ। ਅਨੰਤ ਪ੍ਰਿਥਵੀਆਂ ਦੀ ਚਰਚਾ ਕੀਤੀ ਹੈ। ਐਸਾ ਨਹੀਂ ਕਿ ਇਹ ਕਲਪਨਾ ਮਾਤਰ ਹਨ। ਉਹਨਾਂ ਨੇ ਇਹ ਸਭ ਕੁਝ ਅਨੁਭਵ ਕੀਤਾ ਹੈ। ਅੱਜ ਵਿਗਿਆਨ ਇਸ ਗੱਲ ਦੀ ਤਸਦੀਕ ਕਰ ਰਿਹੈ ਕਿ ਸੂਰਜ ਵੀ ਅਣਗਿਣਤ ਹਨ। ਪਰ ਭਗਤ ਕਬੀਰ ਤਾਂ ਪਹਿਲੇ ਹੀ ਕਹਿ ਗਏ ਹਨ—"ਕੋਟਿ ਸੂਰ ਜਾ ਕੇ ਪਰਗਾਸ॥ ਕੋਟਿ ਮਹਾਦੇਵ ਅਰੁ ਕਬਿਲਾਸ॥" ਕਬੀਰ ਕੋਲੋਂ ਕਿਸੇ ਨੇ ਪੁੱਛਿਆ ਕਿ ਤੁਹਾਨੂੰ ਕਰੋੜਾਂ ਸੂਰਜ ਦਿਖਾਈ ਦਿੰਦੇ ਹਨ, ਅਣਗਿਣਤ ਪ੍ਰਿਥਵੀਆਂ ਦਿਖਾਈ ਦਿੰਦੀਆਂ ਹਨ, ਤੁਹਾਨੂੰ ਬੇਸ਼ੁਮਾਰ ਧਰਤੀਆਂ ਦਾ ਬੋਧ ਹੈ, ਇਹ ਕਿਸ ਤਰ੍ਹਾਂ ਹੋ ਗਿਆ ? ਤੁਹਾਨੂੰ ਇਹ ਸਭ ਕੁਝ ਕਿਸ ਤਰ੍ਹਾਂ ਦਿਖਾਈ ਦੇ ਰਿਹਾ ਹੈ ? ਤੇ ਕਬੀਰ ਜੀ ਨੇ ਇਕ ਜਾਚ ਦੱਸੀ ਹੈ। ਕੋਈ ਅਪਣਾ ਲਵੇ ਤਾਂ ਉਸਨੂੰ ਵੀ ਇਹ ਸਭ ਕੁਝ ਦਿਖਾਈ ਦੇਵੇਗਾ। "ਕਹੁ ਕਬੀਰ ਜਾਨੈਗਾ ਸੋਇ"—ਇਸ ਭੇਦ ਨੂੰ ਕਿ ਕਿੰਨੇ ਸੂਰਜ ਹਨ, ਕਿੰਨੀਆਂ ਧਰਤੀਆਂ ਹਨ, ਉਹ ਜਾਣ ਲਵੇਗਾ। ਧਰਤੀ ਨੂੰ ਕਿਸ ਨੇ ਚੁੱਕਿਆ ਹੈ ? ਆਕਾਸ਼ ਕਿਸ ਦੇ ਆਸਰੇ 'ਤੇ ਖੜਾ ਹੈ—"ਹਿਰਦੈ ਰਾਮੁ ਮੁਖਿ ਰਾਮੈ ਹੋਇ॥" ਰਸਨਾ 'ਤੇ ਰਾਮ ਹੈ, ਹਿਰਦੇ ਵਿਚ ਵੀ ਰਾਮ ਹੈ। ਉਸਨੂੰ ਧਰਤੀ ਦੇ ਭੇਦ ਦਾ ਪਤਾ ਚੱਲ ਜਾਣਾ ਹੈ, ਅਕਾਸ਼ ਦੇ ਭੇਦ ਦਾ ਪਤਾ ਚੱਲ ਜਾਣਾ ਹੈ। ਧੌਲਾ ਬਲਦ ਕੀ ਹੈ ? ਵਾਸਤਵਿਕ ਇਕ ਧਰਮ ਹੈ, ਪ੍ਰਭੂ ਦੀ ਬਣਾਈ ਹੋਈ ਇਕ ਮਰਿਆਦਾ ਹੈ, ਜਿਸ ਦੇ ਆਸਰੇ 'ਤੇ ਗ੍ਰਹਿ, ਨਛੱਤਰ, ਪ੍ਰਿਥਵੀਆਂ ਹਨ—"ਸੁਣਿਐ ਦੀਪ ਲੋਅ ਪਾਤਾਲ॥" ਸੁਣਨ ਨਾਲ ਹੀ ਅਨੇਕਾਂ ਖੰਡਾਂ, ਬ੍ਰਹਿਮੰਡਾਂ, ਦੀਪਾਂ, ਲੋਆਂ ਦਾ ਗਿਆਨ ਹੋ ਜਾਂਦਾ ਹੈ :

**ਸੁਣਿਐ ਪੋਹਿ ਨ ਸਕੈ ਕਾਲੁ॥**

ਮਨੁੱਖ ਦੇ ਅੰਦਰ ਸਭ ਤੋਂ ਪ੍ਰਬਲ ਭੈਅ ਮੌਤ ਦਾ ਹੈ। ਜਿਵੇਂ ਹੀ ਸ਼ਬਦ ਅੰਤਰ-ਆਤਮੇ ਪ੍ਰਵੇਸ਼ ਕਰਦਾ ਹੈ, ਅੰਦਰੋਂ ਨਿਰਭੈ ਬਿਰਤੀਆਂ ਦਾ ਜਨਮ ਹੋ ਜਾਂਦਾ ਹੈ। ਉਸ ਮਨੁੱਖ ਦੇ ਅੰਦਰ ਮੌਤ ਦਾ ਭੈਅ ਨਹੀਂ ਰਹਿੰਦਾ। ਉਸ ਮਨੁੱਖ ਦੇ ਅੰਦਰ ਮੌਤ ਦਾ ਡਰ ਨਹੀਂ ਰਹਿੰਦਾ, ਜਿਸ ਮੌਤ ਤੋਂ ਜਗਤ ਡਰਿਆ ਹੋਇਆ ਹੈ। ਮਹਿਜ਼ ਇਸ ਵਾਸਤੇ ਸ਼ਬਦ ਦਾ ਅੰਦਰ ਪ੍ਰਵੇਸ਼ ਨਹੀਂ ਹੋਇਆ। ਭਗਤ ਕਬੀਰ ਜੀ ਦਾ ਕਹਿਣਾ ਹੈ ਕਿ :

**ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ॥**
**ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ॥** *(ਪੰਨਾ 1365)*

"ਸੁਣਿਐ ਪੋਹਿ ਨ ਸਕੈ ਕਾਲੁ॥" ਨਾਮ ਨੂੰ ਸੁਣਦਿਆਂ ਹੀ ਮੌਤ ਦਾ ਡਰ, ਕਾਲ ਦਾ ਡਰ ਪਹੁੰਚ ਹੀ ਨਹੀਂ ਸਕਦਾ। ਉਹ ਮਨੁੱਖ ਨਿਰਭੈ ਹੋ ਕੇ ਜਿਉਂਦਾ ਹੈ। ਉਸ ਨੂੰ ਅਮਰ ਪਦ ਦੀ ਪ੍ਰਾਪਤੀ ਹੋ ਜਾਂਦੀ ਹੈ। ਐਸਾ ਮਨੁੱਖ ਸਦਾ ਖੇੜੇ ਵਿਚ ਰਹਿੰਦਾ ਹੈ। "ਨਾਨਕ ਭਗਤਾ ਸਦਾ ਵਿਗਾਸੁ॥" ਕਿਉਂ ?

"ਸੁਣਿਐ ਦੂਖ ਪਾਪ ਕਾ ਨਾਸੁ॥" ਪਰਮਾਤਮਾ ਦਾ ਨਾਮ ਸੁਣਦਿਆਂ ਹੀ ਉਸਦੇ ਪਾਪ ਨਾਸ ਹੋ ਜਾਂਦੇ ਹਨ। ਉਸਦੇ ਦੁੱਖ ਨਾਸ ਹੋ ਜਾਂਦੇ ਹਨ, ਹਿਰਦਾ ਹੌਲਾ ਫੁੱਲ ਹੋ ਜਾਂਦਾ ਹੈ। ਹਿਰਦਾ ਖਿੜਿਆ

ਹੋਇਆ ਚਮਨ ਬਣ ਜਾਂਦਾ ਹੈ। ਇਸ ਵਾਸਤੇ ਸਾਹਿਬ ਕਹਿੰਦੇ ਹਨ—ਭਗਤਾਂ ਦੇ ਅੰਤਰ-ਆਤਮੇ ਵਿਚ ਸਦੀਵੀ ਵਿਗਾਸ ਹੁੰਦਾ ਹੈ।

**ਸੁਣਿਐ ਈਸਰੁ ਬਰਮਾ ਇੰਦੁ॥ ਸੁਣਿਐ ਮੁਖਿ ਸਾਲਾਹਣ ਮੰਦੁ॥**

ਗੁਰੂ ਨਾਨਕ ਦੇਵ ਜੀ ਨੇ 'ਜਪੁਜੀ ਸਾਹਿਬ' ਅੰਦਰ ਸਿਰਫ਼ ਇਕ ਵਿਸ਼ੇ ਉੱਤੇ ਚਾਰ ਪਉੜੀਆਂ ਉਚਾਰਨ ਕੀਤੀਆਂ ਹਨ। ਉਨ੍ਹਾਂ ਵਿਚੋਂ "ਸੁਣਿਐ" ਦੀਆਂ ਪਉੜੀਆਂ ਸਭ ਤੋਂ ਪ੍ਰਥਮ ਹਨ। ਸੁਣਨ ਸੰਬੰਧੀ ਇਹਨਾਂ ਚਾਰ ਪਉੜੀਆਂ ਦੀ ਇਤਨੀ ਭਾਰੀ ਮਹਾਨਤਾ ਹੈ ਕਿ ਗੁਰੂ ਨਾਨਕ ਦੇਵ ਜੀ ਮਹਾਰਾਜ ਨੂੰ ਇਹ ਮਹਾਨਤਾ ਬਾਰ ਬਾਰ ਦੱਸਣੀ ਪਈ ਹੈ। ਸੁਣਨ ਨਾਲ ਕੀ ਹੋ ਜਾਂਦਾ ਹੈ ? ਸੁਣਨ ਨਾਲ ਜਦੋਂ ਸ਼ਬਦ ਕੰਨਾਂ ਦੇ ਰਾਹੀਂ ਅੰਦਰ ਪ੍ਰਵੇਸ਼ ਕਰਦਾ ਹੈ ਤਾਂ ਅੰਤਰ-ਆਤਮੇ ਵਿਚ ਜਾਗ੍ਰਿਤੀ ਪੈਦਾ ਹੁੰਦੀ ਹੈ। ਉਸਦਾ ਜ਼ਿਕਰ ਗੁਰੂ ਦੇਵ ਬਾਰ ਬਾਰ ਕਰਦੇ ਹਨ। ਇਤਨੀ ਗੱਲ ਤਾਂ ਸਪੱਸ਼ਟ ਹੈ ਕਿ ਸੁਣਨ ਨਾਲ ਪਾਪ ਨਾਸ ਹੋ ਜਾਂਦੇ ਹਨ। ਪਾਪ ਤੋਂ ਮੁਰਾਦ ਹੈ ਕਿ ਉਹ ਮਨੁੱਖ ਦੂਜੇ ਨੂੰ ਚੋਟ ਨਹੀਂ ਪਹੁੰਚਾਉਂਦਾ। ਪਾਪ ਕੀ ਹੈ ? ਜਿਸ ਵਿਚਾਰ ਤੋਂ, ਜਿਸ ਕਿਰਦਾਰ ਤੋਂ ਦੂਜੇ ਨੂੰ ਚੋਟ ਪਹੁੰਚੇ, ਦੂਜੇ ਦਾ ਅਹਿਤ ਹੋਵੇ, ਦੂਜੇ ਦਾ ਦਿਲ ਦੁਖੇ, ਦੂਜੇ ਦਾ ਨੁਕਸਾਨ ਹੋਵੇ; ਜਿਸ ਕਰਮ ਤੋਂ, ਜਿਸ ਵਿਚਾਰ ਤੋਂ, ਜਿਸ ਲੇਖਣੀ ਤੋਂ, ਜਿਸ ਕਿਰਦਾਰ ਤੋਂ, ਦੂਜੇ ਨੂੰ ਚੋਟ ਪਹੁੰਚੇ; ਉਹ ਪਾਪ ਹੈ। ਜਦ ਦੂਜੇ ਨੂੰ ਕੋਈ ਚੋਟ ਪਹੁੰਚਾਉਂਦਾ ਹੈ ਤਾਂ ਚੋਟ ਪਲਟ ਕੇ ਵਾਪਸ ਆਉਂਦੀ ਹੈ। ਇਹ ਜਗਤ ਦਾ ਨਿਯਮ ਹੈ। ਇਹ ਈਸ਼ਵਰੀ ਵਿਧਾਨ ਹੈ। ਉਹ ਦੁਖੀ ਹੋਵੇ ਤਾਂ ਪਾਪੀ ਵੀ ਦੁਖੀ ਹੋਵੇਗਾ। ਪਾਪੀ ਤੋਂ ਮੁਰਾਦ ਜਿਸਨੇ ਦੂਜੇ ਨੂੰ ਦੁਖਦ ਕੀਤਾ ਹੈ। ਜੋ ਦੂਜੇ ਨੂੰ ਦੁਖਦ ਕਰ ਰਿਹੈ, ਉਹ ਖ਼ੁਦ ਸੁਖੀ ਨਹੀਂ ਰਹਿ ਸਕੇਗਾ। ਦੁੱਖ ਪਲਟ ਕੇ ਵਾਪਸ ਆਏਗਾ ਅਤੇ ਅਨੰਤ ਗੁਣਾਂ ਪਰਤ ਕੇ ਵਾਪਸ ਆਏਗਾ।

ਜਗਤ ਗੁਰੂ ਬਾਬਾ ਕਹਿੰਦੇ ਹਨ—ਜੋ ਸ਼ਬਦ ਨੂੰ ਸੁਣਦਾ ਹੈ, ਉਸਦੇ ਅੰਦਰੋਂ ਪਾਪ ਨਾਸ ਹੋ ਜਾਂਦਾ ਹੈ। ਦੂਜੇ ਨੂੰ ਚੋਟ ਪਹੁੰਚਾਉਣ ਦੀ ਬਿਰਤੀ ਖ਼ਤਮ ਹੋ ਜਾਂਦੀ ਹੈ। ਜਿਵੇਂ ਹੀ ਪਾਪ ਖ਼ਤਮ ਹੁੰਦਾ ਹੈ, ਦੁੱਖ ਵੀ ਮਿਟ ਜਾਂਦਾ ਹੈ। ਜੇ ਕਿਸੇ ਨੂੰ ਦੁੱਖ ਪਹੁੰਚਾਇਆ ਹੀ ਨਹੀਂ, ਤੋ ਪਲਟ ਕੇ ਦੁੱਖ ਵਾਪਸ ਨਹੀਂ ਆਇਆ। ਦੁੱਖਾਂ ਦਾ ਨਾਸ ਹੋ ਗਿਆ, ਪਾਪਾਂ ਦਾ ਨਾਸ ਵੀ ਹੋ ਗਿਆ। ਇਸ ਤਰ੍ਹਾਂ ਅੱਠੇ ਪਹਿਰ ਪ੍ਰਸੰਨਤਾ ਬਣੀ ਰਹਿੰਦੀ ਹੈ। ਵਿਗਾਸ ਬਣਿਆ ਰਹਿੰਦਾ ਹੈ। ਹੁਲਾਰਾ ਬਣਿਆ ਰਹਿੰਦਾ ਹੈ :

**ਨਾਨਕ ਭਗਤਾ ਸਦਾ ਵਿਗਾਸੁ॥ ਸੁਣਿਐ ਦੂਖ ਪਾਪ ਕਾ ਨਾਸੁ॥**

"ਸੁਣਿਐ" ਦੀ ਇਸ ਦੂਸਰੀ ਪਉੜੀ ਵਿਚ ਮਨੁੱਖ ਦੀ ਜੋ ਜੋ ਅਵਸਥਾ ਸੁਣਨ ਨਾਲ ਬਣਦੀ ਹੈ, ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਫ਼ੁਰਮਾਨ ਕਰਦੇ ਹਨ :

**ਸੁਣਿਐ ਈਸਰੁ ਬਰਮਾ ਇੰਦੁ॥**

ਇਸ ਦੇਸ਼ ਵਿਚ ਸਭ ਤੋਂ ਪ੍ਰਾਚੀਨ ਅਤੇ ਉੱਘਾ ਦਾਰਸ਼ਨਿਕ ਬ੍ਰਹਮਾ ਹੋਇਆ ਹੈ, ਜੋ ਬਹੁਤ ਗਹਿਰੇ ਤਲ 'ਤੇ ਸੋਚਦਾ ਸੀ। ਧਰਤੀ ਕੀ ਹੈ ? ਆਕਾਸ਼ ਕੀ ਹੈ ? ਬਨਸਪਤੀ ਕੀ ਹੈ ? ਜੀਵਨ ਕੀ ਹੈ ? ਜੀਵ ਕੀ ਹੈ ? ਤੱਤ ਕੀ ਹਨ ? ਗ਼ਰਜ਼ ਕਿ ਬ੍ਰਹਮਾ ਕੋਲ ਹਰ ਇਕ ਦੇ ਅੰਤਰ-ਆਤਮੇ ਵਿਚ ਗ਼ਾਤ

ਮਾਰਨ ਦੀ ਬਿਰਤੀ ਸੀ। ਜੋ ਬਹੁਤ ਗਹਿਰੇ ਤਲ ਤਕ ਵੇਖੇ, ਉਸੇ ਨੂੰ ਦਾਰਸ਼ਨਿਕ ਕਹਿੰਦੇ ਹਨ। ਬ੍ਰਹਮਾ ਦਾਰਸ਼ਨਿਕ ਬਿਰਤੀਆਂ ਦਾ ਮਾਲਕ ਸੀ। ਜੋ ਨਾਮ ਸੁਣਦਾ ਹੈ, ਉਸਨੂੰ ਗਹਿਰੀ ਦ੍ਰਿਸ਼ਟੀ ਮਿਲ ਜਾਂਦੀ ਹੈ। ਉਸਨੂੰ ਬ੍ਰਹਮਾ ਵਰਗੀ ਪਦਵੀ ਮਿਲ ਜਾਂਦੀ ਹੈ। ਉਹ ਬ੍ਰਹਮਾ ਦੀ ਤਰ੍ਹਾਂ ਆਲਮ ਹੋ ਜਾਂਦਾ ਹੈ। ਉਹ ਮੂੜ੍ਹ ਨਹੀਂ ਰਹਿੰਦਾ। ਨਾਮ ਜਪਣ ਵਾਲਾ ਮੂੜ੍ਹ ਨਹੀਂ ਰਹੇਗਾ। ਮੂਰਖ ਨਹੀਂ ਹੋਵੇਗਾ। ਅਣਜਾਣ ਨਹੀਂ ਹੋਵੇਗਾ। ਨਾਮ ਜਪਣ ਵਾਲਾ ਮਹਾਨ, ਸਿਆਣਾ ਹੋਵੇਗਾ। ਇਹ ਗੱਲ ਵੱਖਰੀ ਹੈ ਕਿ ਆਮ ਲੋਕੀ ਅਜਿਹੇ ਵਿਅਕਤੀ ਨੂੰ ਵੀ ਮੂੜ੍ਹ ਕਹਿੰਦੇ ਹਨ, ਜਿਸ ਨੇ ਵਿਕਾਰਾਂ ਦਾ ਤਿਆਗ ਕੀਤਾ ਹੋਵੇ ਅਤੇ ਨਾਮ ਦੇ ਰਸ ਵਿਚ ਲੀਨ ਰਹਿੰਦਾ ਹੋਵੇ। ਉਸਨੂੰ ਅਗਿਆਨੀ ਵੀ ਕਹਿ ਦਿੰਦੇ ਹਨ, ਨਾ ਸਮਝ ਵੀ ਕਹਿ ਦਿੰਦੇ ਹਨ। ਇਹ ਜਗਤ ਦਾ ਰਸ ਨਹੀਂ ਮਾਣ ਰਿਹਾ। ਭਗਤ ਕਬੀਰ ਜੀ ਕਹਿੰਦੇ ਹਨ :

**ਸੰਤਹੁ ਮਾਖਨੁ ਖਾਇਆ ਛਾਛਿ ਪੀਐ ਸੰਸਾਰੁ ॥** *(ਪੰਨਾ 1365)*

ਸੰਤ ਤਾਂ ਤੱਤ ਰਸ ਦਾ ਆਨੰਦ ਮਾਣਦੇ ਹਨ, ਮੱਖਣ ਛਕਦੇ ਹਨ, ਪਰ ਜਗਤ ਲੱਸੀ ਪੀਂਦਾ ਹੈ। ਸੰਸਾਰ ਵਿਕਾਰਾਂ ਦਾ ਰਸ ਮਾਣਦਾ ਹੈ। ਭਗਤ ਪਰਮਾਤਮਾ ਦਾ ਰਸ ਮਾਣਦਾ ਹੈ। ਰਸ ਦੋਹਾਂ ਪਾਸ ਹਨ। ਪਰ ਦੋਹਾਂ ਦੇ ਰਸਾਂ ਵਿਚ ਇਤਨਾ ਫ਼ਰਕ ਹੈ ਕਿ ਇਕ ਲੱਸੀ ਪੀ ਰਿਹੈ ਤੇ ਦੂਸਰਾ ਮੱਖਣ ਛਕ ਰਿਹਾ ਹੈ। ਜਿਸ ਨੂੰ ਮੱਖਣ ਦੀ ਪ੍ਰਾਪਤੀ ਹੋ ਗਈ ਹੋਵੇ, ਉਹ ਕੋਈ ਮੂੜ ਥੋੜ੍ਹਾ ਹੈ ? ਮੂੜ੍ਹ ਤਾਂ ਉਹ ਹਨ ਜੋ ਲੱਸੀ 'ਤੇ ਗੁਜ਼ਾਰਾ ਕਰ ਰਹੇ ਹਨ ਤੇ ਜਿਨ੍ਹਾਂ ਨੇ ਲੱਸੀ ਨੂੰ ਹੀ ਸਭ ਕੁਝ ਸਮਝ ਲਿਆ ਹੈ।

ਤੱਤ ਵਸਤੂ ਦੀ ਪ੍ਰਾਪਤੀ ਹੁੰਦੀ ਹੈ—ਭਗਤ ਨੂੰ। ਉਸ ਕੋਲ ਬੜੀ ਗਹਿਰੀ ਦ੍ਰਿਸ਼ਟੀ ਹੁੰਦੀ ਹੈ। ਉਹ ਬ੍ਰਹਮਾ ਦੀ ਤਰ੍ਹਾਂ ਆਲਮ ਹੁੰਦਾ ਹੈ, ਸਿਆਣਾ ਹੁੰਦਾ ਹੈ, ਗਿਆਤਾ ਹੁੰਦਾ ਹੈ। "ਸੁਣਿਐ ਈਸਰੁ ਬਰਮਾ ਇੰਦੁ ॥" ਸੁਣਨ ਨਾਲ ਹੀ ਉਸਦੀ ਸ਼ਿਵ ਜੀ ਦੀ ਤਰ੍ਹਾਂ ਅਵਧੂਤ ਬਿਰਤੀ ਬਣਦੀ ਹੈ। ਵਿਸ਼ਨੂੰ ਦੀ ਤਰ੍ਹਾਂ ਦਇਆ ਬਿਰਤੀ ਅਤੇ ਸ਼ੰਕਰ ਦੀ ਤਰ੍ਹਾਂ ਤਿਆਗੀ ਬਿਰਤੀ ਬਣਦੀ ਹੈ। ਇਸ ਦੇਸ਼ ਵਿਚ ਤਿਆਗੀਆਂ 'ਚ ਸਿਰਮੌਰ ਮੰਨੇ ਗਏ ਹਨ—ਸ਼ੰਕਰ; ਦਿਆਲੂਆਂ ਵਿਚੋਂ ਸਿਰਮੌਰ ਮੰਨੇ ਗਏ ਹਨ—ਵਿਸ਼ਨੂੰ, ਅਤੇ ਗਿਆਨੀਆਂ ਵਿਚੋਂ ਸਿਰਮੌਰ ਮੰਨੇ ਗਏ ਹਨ—ਬ੍ਰਹਮਾ। ਸਾਹਿਬ ਕਹਿੰਦੇ ਹਨ—ਇਹ ਪਦਵੀਆਂ ਸ਼ਬਦ ਦੇ ਸੁਣਨ ਨਾਲ ਮਿਲਦੀਆਂ ਹਨ। ਸੁਣ ਸੁਣ ਕੇ ਕੋਈ ਇਤਨਾ ਵੱਡਾ ਦਿਆਲੂ ਬਣਿਐ, ਸੁਣ ਸੁਣ ਕੇ ਹੀ ਕੋਈ ਇਤਨਾ ਵੱਡਾ ਗਿਆਨੀ ਬਣਿਆ ਹੈ ਅਤੇ ਸੁਣ ਸੁਣ ਕੇ ਹੀ ਕੋਈ ਸ਼ੰਕਰ ਜਿਹਾ ਤਿਆਗੀ ਬਣਿਆ ਹੈ।

ਸਤਿਗੁਰੂ ਦੇਵ ਜੀ ਮਹਾਰਾਜ ਕਹਿੰਦੇ ਹਨ ਕਿ ਸੁਣਨ ਦੇ ਨਾਲ ਹੀ ਮਨੁੱਖ ਬ੍ਰਹਮਾ ਵਰਗਾ ਗਿਆਤਾ ਬਣ ਜਾਂਦਾ ਹੈ, ਸ਼ੰਕਰ ਜਿਹਾ ਤਿਆਗੀ ਬਣ ਜਾਂਦਾ ਹੈ, ਵਿਸ਼ਨੂੰ ਜਿਹਾ ਦਿਆਲੂ ਬਣ ਜਾਂਦਾ ਹੈ ਅਤੇ ਇੰਦਰ ਜੈਸਾ ਐਸ਼ ਮਾਣਨ ਵਾਲਾ ਵੀ ਬਣ ਜਾਂਦਾ ਹੈ। ਸਾਰੇ ਸੁੱਖਾਂ ਦਾ ਅਤੇ ਸਾਰੇ ਰਸਾਂ ਦਾ ਆਨੰਦ ਮਾਣਨ ਯੋਗ ਹੋ ਜਾਂਦਾ ਹੈ। ਜਿਤਨੇ ਅਨੰਦ ਨਾਲ ਭਗਤ ਭੋਜਨ ਛਕਦਾ ਹੈ, ਉਤਨੇ ਰਸ ਨਾਲ ਇਕ ਸੰਸਾਰੀ ਭੋਜਨ ਨਹੀਂ ਛਕ ਸਕਦਾ। ਸੰਸਾਰ ਨੂੰ ਵੇਖ ਵੇਖ ਜੋ ਰਸ ਇਕ ਭਗਤ ਮਾਣਦਾ ਹੈ, ਉਹ ਰਸ ਇਕ ਸੰਸਾਰੀ ਨਹੀਂ ਮਾਣ ਸਕਦਾ। ਗੀਤ ਸੰਗੀਤ ਨੂੰ ਸੁਣ ਕੇ ਜਿਸ ਵਿਸਮਾਦ ਦੀ ਦੁਨੀਆ ਵਿਚ ਇਕ ਭਗਤ ਖੋ ਜਾਂਦਾ ਹੈ, ਇਹ ਵਿਸਮਾਦ ਇਕ ਆਮ ਸੰਸਾਰੀ

ਪੱਧਰ ਦੇ ਮਨੁੱਖ ਕੋਲ ਨਹੀਂ ਹੁੰਦਾ। ਉਸ ਕੋਲ ਐਸ਼ਵਰਜ ਹੁੰਦਾ ਹੈ, ਉਸ ਕੋਲ ਅਜਿਹਾ ਵਿਸ਼ਰਾਮ, ਆਰਾਮ ਸੁੱਖ ਹੁੰਦਾ ਹੈ ਜਿਹਾ ਕਿ ਇੰਦਰ ਕੋਲ ਹੈ। ਇੰਦਰ ਦੇ ਬਾਰੇ ਕਹਿੰਦੇ ਹਨ ਕਿ ਉਹ ਸਵਰਗ ਦਾ ਰਾਜਾ ਹੈ। ਆਪਣੇ ਇੰਦਰਿਆਂ ਨੂੰ ਕਾਬੂ ਕਰ ਕੇ ਆਪਣੇ ਮਾਹੌਲ ਵਿਚ ਜਿਊਣ ਵਾਲਾ। ਸਤਿਗੁਰੂ ਜੀ ਮਹਾਰਾਜ ਕਹਿੰਦੇ ਹਨ ਕਿ ਇੰਦਰ ਵਰਗੀ ਪਦਵੀ ਸੁਣਨ ਦੇ ਨਾਲ ਹੀ ਪ੍ਰਾਪਤ ਹੋ ਜਾਂਦੀ ਹੈ:

**ਸੁਣਿਐ ਮੁਖਿ ਸਾਲਾਹਣ ਮੰਦੁ॥**

ਜਿਹੜੇ ਪੁਰਸ਼ ਮੰਦੇ ਹਨ, ਨੀਵੇਂ ਹਨ, ਨੀਚ ਬਿਰਤੀ ਵਾਲੇ ਹਨ, ਜੇ ਕਿਧਰੇ ਉਹ ਵੀ ਪ੍ਰਭੂ ਦਾ ਨਾਮ ਸੁਣ ਲੈਣ ਤਾਂ ਉੱਚੇ ਹੋ ਜਾਂਦੇ ਹਨ। ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਦਿਆਂ ਕਰਦਿਆਂ ਪਰਮਾਤਮਾ ਦੀ ਸਿਫ਼ਤਿ-ਸਾਲਾਹ ਨੂੰ ਮੁਖ਼ਾਰਬਿੰਦ ਤੋਂ ਉਚਾਰਨ ਕਰਦਿਆਂ ਕਰਦਿਆਂ, ਕੰਨਾਂ ਨਾਲ ਸੁਣਦਿਆਂ ਸੁਣਦਿਆਂ, ਮੰਦ ਪੁਰਸ਼ ਜਾਂ ਨੀਵੇਂ ਪੁਰਸ਼ ਵੀ ਉੱਚੇ ਹੋ ਜਾਂਦੇ ਹਨ। ਉਹ ਵੀ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਨ ਲੱਗ ਪੈਂਦੇ ਹਨ। ਸਿਫ਼ਤਿ-ਸਾਲਾਹ ਦਾ ਸਦਕਾ ਉਹ ਵੀ ਉੱਚੀ ਪਦਵੀ ਨੂੰ ਪ੍ਰਾਪਤ ਹੋ ਜਾਂਦੇ ਹਨ:

**ਸੁਣਿਐ ਜੋਗ ਜੁਗਤਿ ਤਨਿ ਭੇਦ॥**

ਪਰਮਾਤਮਾ ਦਾ ਨਾਮ ਸੁਣਦਿਆਂ ਸੁਣਦਿਆਂ ਹੀ ਜੋਗ ਦੀਆਂ ਜੁਗਤੀਆਂ ਪ੍ਰਾਪਤ ਹੋ ਜਾਂਦੀਆਂ ਹਨ। ਪਰਮਾਤਮਾ ਨਾਲ ਕਿਵੇਂ ਜੁੜਨਾ ਹੈ, ਇਸ ਨੂੰ ਜੋਗ ਕਹਿੰਦੇ ਹਨ। ਸੁਣਦਿਆਂ ਸੁਣਦਿਆਂ ਹੀ ਇਹ ਜੁਗਤੀ ਪ੍ਰਾਪਤ ਹੋ ਜਾਂਦੀ ਹੈ ਕਿ ਪ੍ਰਭੂ ਨਾਲ ਕਿਵੇਂ ਜੁੜਨਾ ਹੈ। ਸੰਸਾਰ ਤੋਂ ਕਿਵੇਂ ਉੱਚਾ ਉੱਠਣਾ ਹੈ। ਇਸ ਤੋਂ ਪਹਿਲੇ ਇਸ ਤਰ੍ਹਾਂ ਦੀ ਜੁਗਤੀ ਦਾ ਪ੍ਰਾਪਤ ਹੋਣਾ ਬੜਾ ਔਖਾ ਹੈ। ਜੇ ਕੋਈ ਮਨੁੱਖ ਇਹ ਆਖੇ ਕਿ ਮੈਂ ਪਾਣੀ ਬਾਅਦ ਵਿਚ ਪੀਵਾਂਗਾ, ਪਹਿਲੇ ਮੇਰੀ ਪਿਆਸ ਮਿਟਣੀ ਚਾਹੀਦੀ ਹੈ। ਅਸੰਭਵ ਹੈ। ਕੋਈ ਐਸਾ ਆਖੇ ਕਿ ਮੈਂ ਭੋਜਨ ਬਾਅਦ ਵਿਚ ਛਕਾਂਗਾ, ਪਹਿਲੇ ਮੇਰੀ ਭੁੱਖ ਮਿਟਣੀ ਚਾਹੀਦੀ ਹੈ, ਅੱਖਾਂ ਮੈਂ ਬਾਅਦ ਵਿਚ ਖੋਲ੍ਹਾਂਗਾ, ਪਹਿਲੇ ਮੈਨੂੰ ਪ੍ਰਕਾਸ਼ ਦਿੱਸਣਾ ਚਾਹੀਦਾ ਹੈ। ਅਸੰਭਵ ਹੈ। ਪ੍ਰਕਾਸ਼ ਦੇਖਣ ਲਈ ਅੱਖ ਪਹਿਲੇ ਖੋਲ੍ਹਣੀ ਪਵੇਗੀ। ਭੁੱਖ ਮਿਟਾਉਣ ਲਈ ਭੋਜਨ ਪਹਿਲੇ ਛਕਣਾ ਪਵੇਗਾ। ਪਿਆਸ ਖ਼ਤਮ ਕਰਨ ਲਈ ਪਾਣੀ ਪਹਿਲੇ ਪੀਣਾ ਪਵੇਗਾ। ਠੀਕ ਇਸੇ ਤਰ੍ਹਾਂ ਹੀ ਜੋਗ ਦੀਆਂ ਜੁਗਤੀਆਂ ਪ੍ਰਾਪਤ ਕਰਨ ਲਈ, ਪ੍ਰਭੂ ਨਾਲ ਜੁੜਨ ਲਈ, ਜੁਗਤੀ ਪ੍ਰਾਪਤ ਕਰਨ ਲਈ ਪਹਿਲੇ ਪ੍ਰਭੂ ਦਾ ਨਾਮ ਸੁਣਨਾ ਪਵੇਗਾ। ਰਸਨਾ ਨਾਲ ਉਚਾਰਨ ਕਰ ਕੇ ਉਸਦੇ ਨਾਮ ਨੂੰ ਸੁਣਨਾ ਪਵੇਗਾ। ਸੁਣਦਿਆਂ ਹੀ ਸੁਣਦਿਆਂ ਜੁਗਤੀ ਪ੍ਰਾਪਤ ਹੋ ਜਾਂਦੀ ਹੈ। ਸੁਣਨਾ ਹੀ ਪ੍ਰਭੂ ਦੇ ਮਾਰਗ 'ਤੇ ਚੱਲਣਾ ਹੈ। ਜੋ ਉਸ ਮਾਰਗ 'ਤੇ ਚੱਲਦਾ ਹੈ, ਉਹ ਪ੍ਰਭੂ ਤਕ ਪਹੁੰਚ ਜਾਂਦਾ ਹੈ। ਕਿਉਂਕਿ ਚੱਲਣਾ ਤਾਂ ਸੁਰਤ ਨੇ ਹੈ ਅਤੇ ਸੁਰਤ-ਧਿਆਨ ਸ਼ਬਦ ਦੇ ਆਸਰੇ 'ਤੇ ਹੀ ਚੱਲੇਗੀ। ਸ਼ਬਦ ਸੁਣਨ ਦਾ ਵਿਸ਼ਾ ਹੈ, "ਸੁਣਿਐ ਮੁਖਿ ਸਾਲਾਹਣ ਮੰਦੁ॥ ਸੁਣਿਐ ਜੋਗ ਜੁਗਤਿ ਤਨਿ ਭੇਦ॥" ਸੁਣਨ ਨਾਲ ਜੋਗ ਦੀਆਂ ਜੁਗਤੀਆਂ ਪ੍ਰਾਪਤ ਹੋ ਜਾਂਦੀਆਂ ਹਨ ਅਤੇ ਤਨ ਦੇ ਭੇਦਾਂ ਦਾ ਪਤਾ ਚੱਲ ਜਾਂਦਾ ਹੈ।

ਭੋਜਨ ਕਿਹੜਾ ਪਚ ਸਕਦਾ ਹੈ, ਕਿੰਨਾ ਕੁ ਪਚ ਸਕਦਾ ਹੈ, ਪਚ ਕੇ ਕਿਵੇਂ ਰਸ ਬਣਦਾ ਹੈ, ਉਹ ਰਸ ਸਰੀਰ ਦੇ ਕਿਹੜੇ ਕਿਹੜੇ ਅੰਗ ਨੂੰ, ਕਿਸ ਢੰਗ ਨਾਲ ਪਹੁੰਚਦਾ ਹੈ, ਸਰੀਰ ਵਿਚ

ਵਿਕਾਰਾਂ ਦਾ ਜਨਮ ਕਿਸ ਢੰਗ ਨਾਲ ਹੁੰਦਾ ਹੈ, ਕਿਹੜੇ ਕਿਹੜੇ ਭੋਜਨ ਤੋਂ ਹੁੰਦਾ ਹੈ, ਕਿਹੜੇ ਕਿਹੜੇ ਮਾਹੌਲ ਵਿਚ ਹੁੰਦਾ ਹੈ, ਤਨ ਦੇ ਇਹ ਸਾਰੇ ਭੇਦ ਸੁਣਨ ਨਾਲ ਪਤਾ ਲੱਗਦੇ ਹਨ। ਹੋਰ ਉੱਚੇ ਭੇਦ ਜਿਵੇਂ ਬਿਮਾਰੀਆਂ ਦਾ ਜਨਮ ਕਿਵੇਂ ਹੁੰਦਾ ਹੈ ? ਕਿਉਂ ਹੁੰਦਾ ਹੈ ? ਇਨ੍ਹਾਂ ਦਾ ਸਮਾਧਾਨ ਕੀ ਹੈ ? ਇਨ੍ਹਾਂ ਦਾ ਇਲਾਜ ਕੀ ਹੈ ? ਅਜਿਹੀ ਜਾਣਕਾਰੀ ਵੀ ਸੁਣਨ ਨਾਲ ਪ੍ਰਾਪਤ ਹੁੰਦੀ ਹੈ। ਆਦਿ ਕਾਲ ਤੋਂ ਵੇਖਿਆ ਗਿਆ ਹੈ ਕਿ ਜਿਹੋ ਜਿਹਾ ਸਰੀਰਕ ਗਿਆਨ ਰਿਸ਼ੀਆਂ ਮੁਨੀਆਂ ਪਾਸ ਸੀ, ਅੱਜ ਵੱਡੇ ਤੋਂ ਵੱਡੇ ਡਾਕਟਰ ਕੋਲ ਵੀ ਨਹੀਂ ਹੈ। ਸਰੀਰ ਦੀ ਗਹਿਰਾਈ ਵਿਚ ਬਹੁਤ ਗਹਿਰੇ ਉਤਰ ਕੇ ਜੋ ਸਰੀਰ ਦਾ ਭੇਦ ਜੋਗੀ ਜਨ ਦੱਸ ਸਕੇ ਹਨ, ਉਹ ਤਾਂ ਅੱਜ ਦੀ ਸਾਇੰਸ ਵੀ ਨਹੀਂ ਦੱਸ ਸਕੀ। ਅਜੋਕੇ ਮਨੁੱਖ ਹੈਰਾਨ ਹਨ ਕਿ ਉਸ ਸਮੇਂ ਕੋਈ ਯੰਤਰ ਨਹੀਂ ਸੀ, ਕੋਈ ਉਪਕਰਣ ਨਹੀਂ ਸਨ ਜੋ ਇਨ੍ਹਾਂ ਭੇਦਾਂ ਨੂੰ ਜਾਣਨ ਵਿਚ ਸਹਾਈ ਹੁੰਦੇ। ਸਰੀਰ ਦੀਆਂ ਬਾਰੀਕੀਆਂ ਦਾ ਜ਼ਿਕਰ ਵੈਦਿਕ ਗ੍ਰੰਥਾਂ ਵਿਚ ਮੌਜੂਦ ਹੈ। ਜੜ੍ਹੀ ਬੂਟੀਆਂ ਦਾ ਜੋ ਰਸ ਤੇ ਉਨ੍ਹਾਂ ਦਾ ਸੁਭਾਉ ਅੱਜ ਤੋਂ ਹਜ਼ਾਰਾਂ ਸਾਲ ਪਹਿਲੇ ਦੱਸਿਆ ਗਿਆ, ਅਜੋਕੀ ਸਾਇੰਸ ਵੀ ਉਹੀ ਕੁਝ ਦੱਸ ਰਹੀ ਹੈ। ਆਖ਼ਿਰ ਇਹ ਭੇਦ ਕਿਸ ਤਰ੍ਹਾਂ ਮਿਲਿਆ ? ਇਹ ਗਿਆਨ ਕਿਸ ਤਰ੍ਹਾਂ ਮਿਲਿਆ ? ਸਾਹਿਬ ਕਹਿੰਦੇ ਹਨ ਕਿ ਪਰਮਾਤਮਾ ਦਾ ਨਾਮ ਸੁਣਦਿਆਂ ਹੀ ਜਿੱਥੇ ਪਰਮਾਤਮਾ ਨਾਲ ਜੁੜਨ ਦੀ ਜੁਗਤੀ ਮਿਲ ਜਾਂਦੀ ਹੈ ਉੱਥੇ ਤਨ ਦੇ ਭੇਦਾਂ ਦਾ ਵੀ ਪਤਾ ਚੱਲ ਜਾਂਦਾ ਹੈ। ਇਕ ਇਕ ਨਾੜੀ ਦਾ ਪਤਾ ਚੱਲ ਜਾਂਦਾ ਹੈ। ਤਮਾਮ ਨਾੜੀਆਂ ਦੀ ਗਿਣਤੀ ਬਾਕਾਇਦਾ ਵੈਦਿਕ ਗ੍ਰੰਥਾਂ ਵਿਚ ਮੌਜੂਦ ਹੈ। ਇਕ ਇਕ ਨਾੜੀ ਦੀ ਅਹਿਮੀਅਤ ਬਾਰੇ ਗਿਆਨ ਵੀ ਮੌਜੂਦ ਹੈ। ਭਗਤ ਨਾਮਦੇਵ ਜੀ ਮਹਾਰਾਜ ਦਾ ਫ਼ੁਰਮਾਨ ਹੈ ਕਿ ਜਿਵੇਂ ਕੋਈ ਪਰਮਾਤਮਾ ਦਾ ਨਾਮ ਸੁਣਦਾ ਹੈ, ਨਾਮ ਅੰਤਰ-ਆਤਮੇ ਵਿਚ ਵਸਦਾ ਹੈ। ਫਿਰ ਨਸਾਂ ਵਿਚ ਸਿਰਫ਼ ਖ਼ੂਨ ਗਰਦਿਸ਼ ਨਹੀਂ ਕਰਦਾ, ਅੰਮ੍ਰਿਤ ਗਰਦਿਸ਼ ਕਰਦਾ ਹੈ:

**ਦਸ ਬੈਰਾਗਨਿ ਮੋਹਿ ਬਸਿ ਕੀਨ੍ਹੀ ਪੰਚਹੁ ਕਾ ਮਿਟ ਨਾਵਉ ॥**
**ਸਤਰਿ ਦੋਇ ਭਰੇ ਅੰਮ੍ਰਿਤ ਸਰਿ ਬਿਖੁ ਕਉ ਮਾਰਿ ਕਢਾਵਉ ॥** *(ਪੰਨਾ 699)*

ਭਗਤ ਨਾਮਦੇਵ ਜੀ ਮਹਾਰਾਜ ਦੇ ਅਨੁਸਾਰ ਸਰੀਰ ਵਿਚ ਮੋਟੀਆਂ ਨਾੜੀਆਂ ਬਹੱਤਰ ਹਨ। ਆਪ ਕਹਿੰਦੇ ਹਨ, ਇਨ੍ਹਾਂ ਬਹੱਤਰ ਨਾੜੀਆਂ ਵਿਚ ਖ਼ੂਨ ਨਹੀਂ ਗਰਦਿਸ਼ ਕਰ ਰਿਹਾ, ਅੰਮ੍ਰਿਤ ਗਰਦਿਸ਼ ਕਰ ਰਿਹਾ ਹੈ। ਖ਼ੂਨ ਇਤਨਾ ਪਾਵਨ ਹੋ ਗਿਆ ਹੈ ਕਿ ਜੇ ਕਿਧਰੇ ਉਛਾਲ ਵਿਚ ਆ ਜਾਵੇ, ਜਗਤ ਵਿਚ ਕ੍ਰਾਂਤੀ ਆ ਜਾਂਦੀ ਹੈ। ਐਸਾ ਖ਼ੂਨ ਜੇ ਕਿਧਰੇ ਡੁਲ੍ਹ ਜਾਏ, ਉਹ ਅਸਥਾਨ ਤੀਰਥ ਬਣ ਜਾਂਦਾ ਹੈ। ਹੁਣ ਤਾਂ ਖ਼ੂਨ ਰੋਜ਼ ਡੁਲ੍ਹਦੇ ਹਨ, ਕੁਝ ਵੀ ਨਹੀਂ ਹੁੰਦਾ ਪਰ ਜੋ ਖ਼ੂਨ ਅੰਮ੍ਰਿਤ ਬਣ ਗਿਆ ਹੈ, ਅਗਰ ਉਸ ਵਿਚ ਉਛਾਲ ਆ ਗਿਐ, ਕ੍ਰਾਂਤੀ ਆ ਜਾਵੇਗੀ। ਜੇ ਕਿਸੇ ਨੇ ਉਹ ਡੋਲ੍ਹ ਦਿੱਤਾ, ਉਹ ਜਗ੍ਹਾ ਤੀਰਥ ਬਣ ਜਾਏਗੀ ਜੋ ਸਦੀਆਂ ਤਕ ਮਨੁੱਖ ਨੂੰ ਨਾ ਸਿਰਫ਼ ਪਾਵਨ ਕਰਦਾ ਰਹੇਗਾ ਬਲਕਿ ਪਰਮਾਤਮਾ ਨਾਲ ਜੁੜਨ ਦੀ ਪ੍ਰੇਰਨਾ ਵੀ ਕਰਦਾ ਰਹੇਗਾ। ਮਹਾਂਪੁਰਸ਼ਾਂ ਦੇ ਖ਼ੂਨ ਅੰਦਰ ਇਤਨੀ ਪਵਿੱਤਰਤਾ ਹੁੰਦੀ ਹੈ, ਇਹ ਸਭ ਕੁਛ ਪਰਮਾਤਮਾ ਦਾ ਨਾਮ ਸੁਣਦਿਆਂ ਸੁਣਦਿਆਂ ਅਤੇ ਉਸਦੇ ਨਾਲ ਜੁੜਨ ਦੀ ਜੁਗਤੀ ਪ੍ਰਾਪਤ ਹੁੰਦਿਆਂ ਹੀ ਵਾਪਰਦਾ ਹੈ। ਤਨ ਦੇ ਭੇਦ ਦਾ ਪਤਾ ਚੱਲ ਜਾਂਦਾ ਹੈ, ਤਨ ਦੀ ਗਹਿਰਾਈ ਵਿਚ ਝਾਤ ਮਾਰ ਕੇ ਉਸ ਦੀਆਂ ਬਾਰੀਕੀਆਂ

ਦਾ ਪਤਾ ਚੱਲ ਜਾਂਦਾ ਹੈ। ਸਾਹਿਬ ਕਹਿੰਦੇ ਹਨ—ਇਸ ਤਰ੍ਹਾਂ ਭਗਤਾਂ ਦੇ ਅੰਦਰ ਸਦੀਵੀ ਹੁਲਾਸ ਬਣਿਆ ਰਹਿੰਦਾ ਹੈ :

**ਨਾਨਕ ਭਗਤਾ ਸਦਾ ਵਿਗਾਸੁ ॥**

ਕਿਉਂ ?

**ਸੁਣਿਐ ਦੂਖ ਪਾਪ ਕਾ ਨਾਸੁ ॥**

ਪਰਮਾਤਮਾ ਦਾ ਨਾਮ ਸੁਣਦਿਆਂ ਹੀ ਉਹਨਾਂ ਦੇ ਪਾਪ ਨਾਸ ਹੋ ਜਾਂਦੇ ਹਨ। ਦੁੱਖ ਨਾਸ ਹੋ ਜਾਂਦੇ ਹਨ। ਇਸ ਵਾਸਤੇ ਭਗਤ ਜਨ ਸਦੀਵੀ ਪ੍ਰਸੰਨਤਾ ਅਤੇ ਵਿਗਾਸ ਵਿਚ ਰਹਿੰਦੇ ਹਨ :

**ਸੁਣਿਐ ਸਤੁ ਸੰਤੋਖੁ ਗਿਆਨੁ ॥ ਸੁਣਿਐ ਅਠਸਠਿ ਕਾ ਇਸਨਾਨੁ ॥**

ਪ੍ਰਭੂ ਦਾ ਨਾਮ ਸੁਣਨ ਵਾਲਾ ਸਤਿ ਤੇ ਸੰਤੋਖ ਦਾ ਧਾਰਨੀ ਹੋ ਜਾਂਦਾ ਹੈ। ਸਤ ਸ਼ਬਦ ਸੰਤੋਖ ਦੇ ਨਾਲ ਹੋਵੇ ਤਾਂ ਸਤ ਦੇ ਅਰਥ ਹਨ ਦਾਨ ਦੇਣ ਦੀ ਬਿਰਤੀ। ਜਦੋਂ ਮਨੁੱਖ ਦੇ ਅੰਦਰੋਂ ਦੇਣ ਦੀ ਬਿਰਤੀ ਆ ਜਾਵੇ, ਸਮਝ ਲਵੋ ਉਹ ਪ੍ਰਭੂ ਦੇ ਨੇੜੇ ਚਲਾ ਗਿਆ ਹੈ। ਮਾਸੂਮ ਬੱਚਾ ਅਜੇ ਲੈਣਾ ਜਾਣਦਾ ਹੈ, ਦੇਣਾ ਨਹੀਂ ਜਾਣਦਾ। ਉਸ ਨੂੰ ਜੇ ਕਹੀਏ ਕਿ ਜਿਹੜਾ ਖਿਡੌਣਾ ਤੇਰੇ ਪਾਸ ਹੈ, ਇਹ ਦੂਸਰੇ ਬੱਚੇ ਨੂੰ ਦੇ ਦੇ। ਤਾਂ ਕਹਿੰਦਾ ਹੈ, ਨਹੀਂ, ਤੋੜ ਦੇਵੇਗਾ। ਦੂਜੇ ਬੱਚੇ ਨੂੰ ਨਹੀਂ ਦੇਵੇਗਾ ਕਿਉਂਕਿ ਉਸਦੇ ਅੰਦਰ ਅਜੇ ਦੇਣ ਦੀ ਬਿਰਤੀ ਦਾ ਜਨਮ ਨਹੀਂ ਹੋਇਆ। ਅਗਰ ਜਵਾਨ ਹੋ ਕੇ, ਬੁੱਢਾ ਹੋ ਕੇ ਵੀ ਦੇਣ ਦੀ ਬਿਰਤੀ ਦਾ ਜਨਮ ਨਹੀਂ ਹੋਇਆ, ਸਿਰਫ਼ ਲੈਣ ਦੀ ਬਿਰਤੀ ਹੀ ਪ੍ਰਬਲ ਹੈ, ਤਾਂ ਐਸਾ ਮਨੁੱਖ ਸੰਸਾਰੀ ਹੈ, ਧਾਰਮਿਕ ਨਹੀਂ, ਭਗਤ ਨਹੀਂ। ਪਰਮਾਤਮਾ ਦਾ ਨਾਮ ਸੁਣਨ ਵਾਲਾ ਦਾਨੀ ਹੋ ਜਾਂਦਾ ਹੈ। ਕਿਉਂਕਿ ਉਹ ਸੰਤੋਖੀ ਹੋ ਜਾਂਦਾ ਹੈ। ਦੇ ਸਕਣ ਦੀ ਸਮਰੱਥਾ ਸੰਤੋਖ ਤੋਂ ਹੀ ਪੈਦਾ ਹੁੰਦੀ ਹੈ। ਜੋ ਆਪਣੇ ਆਪ ਵਿਚ ਸੰਤੁਸ਼ਟ ਹੈ, ਉਹ ਦੇਣ ਦੀ ਸਮਰੱਥਾ ਵੀ ਰੱਖਦਾ ਹੈ। ਪਰ ਜੋ ਆਪਣੇ ਆਪ ਵਿਚ ਹੀ ਦੁਖੀ ਹੈ, ਬੇਚੈਨ ਹੈ, ਅਸੰਤੁਸ਼ਟ ਹੈ, ਉਹ ਖੋਹਣ ਦੀ ਹੀ ਬਿਰਤੀ ਪ੍ਰਬਲ ਰੱਖਦਾ ਹੈ, ਦੇਣ ਦੀ ਨਹੀਂ। ਇਸ ਵਾਸਤੇ ਸਤਿਗੁਰੂ ਕਹਿੰਦੇ ਹਨ—ਜੋ ਪਰਮਾਤਮਾ ਦਾ ਨਾਮ ਸੁਣਦਾ ਹੈ, ਉਸਦੇ ਅੰਦਰ ਸੰਤੋਖ ਪੈਦਾ ਹੋ ਜਾਂਦਾ ਹੈ। ਉਸਦੇ ਅੰਦਰ ਸਤਿ ਦਾ ਜਨਮ ਹੋ ਜਾਂਦਾ ਹੈ, ਦਾਨ ਦਾ ਜਨਮ ਹੁੰਦਾ ਹੈ।

ਦਾਨ ਉਹਨਾਂ ਵਾਸਤੇ ਹੈ ਜੋ ਜੀਵਨ ਦੇ ਕਿਸੇ ਪੱਖ ਦੇ ਵਿਚੋਂ ਵੀ ਪਿੱਛੇ ਰਹਿ ਗਏ ਹਨ। ਸਿਮਰਨ ਉਸਦਾ ਕਰਨਾ ਹੈ ਜੋ ਸਭ ਤੋਂ ਅੱਗੇ ਹੈ। ਪਰ ਦੇਣਾ ਉਸ ਨੂੰ ਹੈ, ਜੋ ਸਾਥੋਂ ਪਿੱਛੇ ਰਹਿ ਗਿਆ ਹੈ। ਧਰਮ ਵਿਚ, ਕਲਾ ਵਿਚ, ਅਰਥ ਵਿਚ ਜਾਂ ਜੋ ਸਮਾਜਿਕ ਤੌਰ 'ਤੇ ਪੱਛੜ ਗਿਐ। ਜੀਵਨ ਦੇ ਜਿਸ ਪਹਿਲੂ ਵਿਚ ਜੋ ਪੱਛੜ ਗਿਆ ਹੋਵੇ, ਉਸਨੂੰ ਅੱਗੇ ਕਰਨ ਦਾ ਨਾਮ ਹੀ ਦਾਨ ਹੈ। ਪਰਮਾਤਮਾ ਦਾ ਨਾਮ ਸੁਣਨ ਵਾਲਾ ਸੰਤੁਸ਼ਟ ਹੋ ਜਾਂਦਾ ਹੈ। ਸੰਤੁਸ਼ਟ ਹੁੰਦਿਆਂ ਹੀ ਉਸਦੇ ਅੰਦਰੋਂ ਦਾਨੀ ਬਿਰਤੀਆਂ ਦਾ ਜਨਮ ਹੁੰਦਾ ਹੈ। ਪਰਮਾਤਮਾ ਦਾ ਨਾਮ ਸੁਣਨ ਵਾਲਾ ਹੀ ਸਹੀ ਮਾਅਨਿਆਂ ਵਿਚ ਗਿਆਨੀ ਹੁੰਦਾ ਹੈ। ਗਿਆਨ ਉਸਦੇ ਅੰਦਰੋਂ ਪੈਦਾ ਹੁੰਦਾ ਹੈ। ਇਹ ਗਿਆਨ ਅੱਖਰੀ ਗਿਆਨ ਨਹੀਂ ਹੁੰਦਾ। ਇਹ ਗਿਆਨ ਤੋਤਾ ਰਟਨ ਨਹੀਂ ਹੁੰਦਾ। ਇਹ ਗਿਆਨ ਅਨੁਭਵ ਪ੍ਰਕਾਸ਼ ਹੁੰਦਾ ਹੈ, ਜੋ ਜੀਵਨ ਦੇ ਗਹਿਰੇ ਤਲ ਵਿਚੋਂ ਪੈਦਾ ਹੁੰਦਾ ਹੈ। ਜਦ ਪਰਮਾਤਮਾ ਦਾ ਨਾਮ ਕੰਨਾਂ ਦੇ ਰਾਹੀਂ

ਅੰਦਰ ਗਿਆ, ਤਾਂ ਉਹ ਜਿਸ ਤੋਹਫ਼ੇ ਦੇ ਨਾਲ ਬਾਹਰ ਪ੍ਰਗਟ ਹੁੰਦਾ ਹੈ, ਉਹ ਸਤਿ ਹੈ, ਸੰਤੋਖ ਹੈ, ਗਿਆਨ ਹੈ:

**ਸੁਣਿਐ ਅਠਸਠਿ ਕਾ ਇਸਨਾਨੁ ॥**

ਪਰਮਾਤਮਾ ਦਾ ਨਾਮ ਸੁਣਨ ਵਾਲਾ ਇਤਨਾ ਪਾਵਨ ਹੋ ਜਾਂਦਾ ਹੈ, ਮਾਨੋ ਉਸਨੇ ਅਠਾਹਠ ਤੀਰਥਾਂ ਦਾ ਇਸ਼ਨਾਨ ਕਰ ਲਿਆ ਹੋਵੇ। ਤੀਰਥ ਆਪਣੀ ਥਾਂ 'ਤੇ ਬਹੁਤ ਵੱਡੇ ਹਨ, ਮਹਾਨ ਹਨ। ਪਰ ਤੀਰਥਾਂ ਦੀ ਮਹਾਨਤਾ ਵੀ ਨਾਮ ਜਪਣ ਵਾਲਿਆਂ ਕਰਕੇ ਹੀ ਹੈ, ਸੰਤਾਂ ਕਰਕੇ ਹੈ, ਭਗਤਾਂ ਕਰਕੇ ਹੈ। ਇਸ ਵਾਸਤੇ ਇਥੇ ਭਗਤ ਕਬੀਰ ਜੀ ਨੇ ਇਕ ਪ੍ਰਸ਼ਨ ਖੜਾ ਕੀਤਾ ਹੈ:

**ਕਹਿ ਕਬੀਰ ਹਉ ਭਇਆ ਉਦਾਸੁ ॥ ਤੀਰਥੁ ਬਡਾ ਕਿ ਹਰਿ ਕਾ ਦਾਸੁ ॥** *(ਪੰਨਾ 331)*

ਜੋ ਪ੍ਰਸ਼ਨ ਹੀ ਉੱਤਰ ਹੋਵੇ, ਸਾਹਿਤਕ ਦੁਨੀਆ ਵਿਚ ਇਸ ਤਰ੍ਹਾਂ ਦੀ ਕਵਿਤਾ ਦਾ ਇਕ ਖ਼ਾਸ ਅਸਥਾਨ ਹੈ। ਕਬੀਰ ਜੀ ਕਹਿੰਦੇ ਹਨ—ਤੀਰਥ ਵੱਡਾ ਨਹੀਂ, ਪਰਮਾਤਮਾ ਦਾ ਦਾਸ ਵੱਡਾ ਹੈ। ਹਰੀ ਦੇ ਦਾਸ ਦਾ ਜਿੱਥੇ ਜਨਮ ਹੋਇਆ, ਉਹ ਜਨਮ ਅਸਥਾਨ ਵੀ ਤੀਰਥ ਬਣ ਜਾਵੇਗਾ। ਹਰੀ ਦਾ ਦਾਸ ਜਿੱਥੇ ਬੈਠਾ ਹੈ, ਭਗਤੀ ਕੀਤੀ ਹੈ, ਉਹ ਅਸਥਾਨ ਵੀ ਤੀਰਥ ਬਣ ਜਾਵੇਗਾ। ਜਿੱਥੇ ਹਰੀ ਦੇ ਦਾਸ ਨੇ ਅੰਤਿਮ ਸਾਹ ਲਿਆ ਹੈ, ਜਿੱਥੇ ਇਸ ਨੇ ਦੇਹੀ ਦਾ ਤਿਆਗ ਕੀਤਾ ਹੈ, ਉਹ ਅਸਥਾਨ ਵੀ ਤੀਰਥ ਬਣ ਜਾਵੇਗਾ। ਗ਼ਰਜ਼ੇਕਿ, ਭਗਤ ਜਿੱਥੇ ਜਿੱਥੇ ਬੈਠੇ, ਉਹਦੀ ਛੁਹ ਵਿਚੋਂ ਤੀਰਥਾਂ ਦਾ ਜਨਮ ਹੁੰਦਾ ਹੈ। ਤੀਰਥ ਭਗਤਾਂ ਨੂੰ ਪੈਦਾ ਨਹੀਂ ਕਰਦੇ, ਭਗਤ ਤੀਰਥਾਂ ਨੂੰ ਜਨਮ ਦਿੰਦੇ ਹਨ। ਕਿਸੇ ਤੀਰਥ ਵਿਚ ਕੋਈ ਸਮਰੱਥਾ ਨਹੀਂ ਕਿ ਉਹ ਬ੍ਰਹਮ ਗਿਆਨੀ ਨੂੰ ਪੈਦਾ ਕਰੇ। ਪਰ ਹਰ ਬ੍ਰਹਮ ਗਿਆਨੀ ਵਿਚ ਇਹ ਸਮਰੱਥਾ ਹੈ, ਕਿ ਉਹ ਤੀਰਥਾਂ ਨੂੰ ਜਨਮ ਦੇਵੇ। ਸਵੈਮ ਬ੍ਰਹਮ ਗਿਆਨੀ, ਭਗਤ ਇਕ ਚੱਲਦਾ ਫਿਰਦਾ ਤੀਰਥ ਹੀ ਹੁੰਦਾ ਹੈ, ਜਿਸਨੂੰ ਜੰਗਮ ਤੀਰਥ ਕਹਿੰਦੇ ਹਨ। ਉਹਦੇ ਕਦਮਾਂ ਵਿਚੋਂ ਤੀਰਥਾਂ ਦਾ ਜਨਮ ਹੁੰਦਾ ਹੈ।

ਸਤਿਗੁਰੂ ਗੁਰੂ ਨਾਨਕ ਦੇਵ ਜੀ ਮਹਾਰਾਜ ਫ਼ੁਰਮਾਨ ਕਰਦੇ ਹਨ; ਸੁਣਨ ਵਾਲਾ ਇਤਨਾ ਪਾਵਨ ਹੋ ਜਾਂਦਾ ਹੈ, ਇਤਨਾ ਪਵਿੱਤਰ ਹੋ ਜਾਂਦਾ ਹੈ, ਜਿਵੇਂ ਅਠਾਹਠ ਪਾਵਨ ਤੀਰਥਾਂ 'ਤੇ ਉਸ ਇਕੱਲੇ ਨੇ ਮਾਨੋ ਇਸ਼ਨਾਨ ਕਰ ਲਿਆ ਹੋਵੇ। ਇਤਨੀ ਪਵਿੱਤਰਤਾ ਹਾਸਲ ਕਰ ਲਈ ਹੈ ਉਸਨੇ।

**ਸੁਣਿਐ ਪੜਿ ਪੜਿ ਪਾਵਹਿ ਮਾਨੁ ॥**

ਜਦ ਕੋਈ ਪਰਮਾਤਮਾ ਦਾ ਨਾਮ ਗਹਿਰੇ ਤਲ 'ਤੇ ਸੁਣਦਾ ਹੈ, ਤਾਂ ਉਸ ਦੇ ਅੰਦਰ ਹੋਰ ਜਾਣਨ ਦੀ ਭੁੱਖ ਪੈਦਾ ਹੁੰਦੀ ਹੈ। ਮੈਂ ਹੋਰ ਜਾਣਾਂ, ਮੈਂ ਹੋਰ ਜਾਣਾਂ। ਤੇ ਹੋਰ ਜਾਣਨ ਲਈ ਦੁਨੀਆ ਦੇ ਜਿਸ ਧਰਮ ਗ੍ਰੰਥਾਂ ਤੋਂ ਪੜ੍ਹਨ ਦੀ ਰੁਚੀ ਪੈਦਾ ਹੁੰਦੀ ਹੈ, ਮੈਂ ਉਹ ਵੀ ਪੜ੍ਹਾਂ। ਇਹ ਭੁੱਖ ਵੱਖ ਵੱਖ ਗ੍ਰੰਥਾਂ ਦੇ ਪਾਠ ਕਰਨ 'ਤੇ ਮਜਬੂਰ ਕਰਦੀ ਹੈ। ਹੁਣ ਜਿਵੇਂ ਜਿਵੇਂ ਪੜ੍ਹਦਾ ਹੈ, ਤਿਵੇਂ ਤਿਵੇਂ ਉਸਦੇ ਅਨੁਭਵ, ਉਸ ਦੇ ਗਿਆਨ ਵਿਚ ਵਾਧਾ ਹੁੰਦਾ ਹੈ। ਜਿਵੇਂ ਜਿਵੇਂ ਉਸਦੇ ਗਿਆਨ ਵਿਚ ਵਾਧਾ ਹੁੰਦਾ ਹੈ, ਉਸਦੀ ਪੂਜਾ ਹੁੰਦੀ ਹੈ। ਉਸਦੀ ਪ੍ਰਤਿਸ਼ਠਾ ਹੁੰਦੀ ਹੈ। ਉਸਨੂੰ ਮਾਣ ਮਿਲਦਾ ਹੈ:

**ਸੁਣਿਐ ਪੜਿ ਪੜਿ ਪਾਵਹਿ ਮਾਨੁ ॥**

ਕੁਛ ਆਲਮ ਇਸ ਢੰਗ ਨਾਲ ਵੀ ਅਰਥ ਕਰਦੇ ਹਨ ਕਿ ਪੜ੍ਹ ਪੜ੍ਹ ਕੇ ਜੋ ਮਾਣ ਪ੍ਰਾਪਤ ਹੁੰਦਾ ਹੈ, ਮਨੁੱਖ ਨੂੰ ਉਹੀ ਮਾਣ ਪਰਮਾਤਮਾ ਦੇ ਨਾਮ ਸੁਣਨ ਨਾਲ ਮਿਲ ਜਾਂਦਾ ਹੈ। ਉਤਨੀ ਪ੍ਰਤਿਸ਼ਠਾ ਸਿਰਫ਼ ਪ੍ਰਭੂ ਦੇ ਨਾਮ ਸੁਣਨ ਨਾਲ ਹੀ ਪ੍ਰਾਪਤ ਹੋ ਜਾਂਦੀ ਹੈ।

**ਸੁਣਿਐ ਲਾਗੈ ਸਹਜਿ ਧਿਆਨੁ ॥**

ਸਹਿਜ ਤੋਂ ਮੁਰਾਦ ਹੈ—ਅਡੋਲਤਾ, ਟਿਕਾਉ। ਸੁਣਦਿਆਂ ਸੁਣਦਿਆਂ ਇਕ ਦਿਨ ਖਿੰਡਿਆ ਹੋਇਆ ਮਨ ਸਹਿਜ ਵਿਚ ਆ ਜਾਂਦਾ ਹੈ, ਟਿਕ ਜਾਂਦਾ ਹੈ। ਜਿਵੇਂ ਜਿਵੇਂ ਅਡੋਲ ਹੁੰਦਾ ਹੈ, ਉਸਦਾ ਸੰਬੰਧ ਪਰਮ ਅਡੋਲਤਾ ਦੇ ਮੁਜੱਸਮੇ ਪਰੀਪੂਰਨ ਪਰਮਾਤਮਾ ਨਾਲ ਜੁੜ ਜਾਂਦਾ ਹੈ। ਜਿਵੇਂ ਜਿਵੇਂ ਨਾਮ ਦੀ ਧਾਰਾ ਅੰਦਰ ਪ੍ਰਵੇਸ਼ ਕਰਦੀ ਹੈ, ਉਹ ਮਨ ਦੇ ਖਿੰਡਾਉ ਨੂੰ ਯਕਯਾ ਕਰਨਾ ਸ਼ੁਰੂ ਕਰ ਦਿੰਦੀ ਹੈ। ਬਸ ਸੁਣਨ ਦੀ ਇਹੀ ਮਹਾਨਤਾ ਹੈ। ਜਿਵੇਂ ਜਿਵੇਂ ਇਕ ਇਕ ਸ਼ਬਦ ਅੰਦਰ ਪ੍ਰਵੇਸ਼ ਕਰ ਰਿਹਾ ਹੈ, ਖਿੰਡੇ ਹੋਏ ਮਨ ਦੇ ਟੁਕੜੇ ਇਕੱਠੇ ਹੋਣੇ ਸ਼ੁਰੂ ਹੋ ਜਾਂਦੇ ਹਨ। ਸਾਹਿਬ ਕਹਿੰਦੇ ਹਨ, "ਸੁਣਿਐ ਲਾਗੈ ਸਹਜਿ ਧਿਆਨੁ ॥" ਪਰਮਾਤਮਾ ਦਾ ਨਾਮ ਸੁਣਨ ਨਾਲ ਆਤਮਕ ਅਡੋਲਤਾ ਪ੍ਰਾਪਤ ਹੋ ਜਾਂਦੀ ਹੈ। ਧਿਆਨ ਸਾਧਨਾ ਦੀ ਸਿਖਰਤਾ ਲੱਭ ਜਾਂਦੀ ਹੈ। ਆਖ਼ਿਰ ਸਮੂਹ ਧਿਆਨ ਸਾਧਨਾ ਦਾ ਮਨੋਰਥ ਤਾਂ ਇਤਨਾ ਹੀ ਹੈ ਕਿ ਮਨ ਟਿਕੇ, ਮਨ ਅਡੋਲ ਹੋਵੇ। ਤਾਂ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫ਼ੁਰਮਾਨ ਹੈ ਕਿ ਇਹ ਤਾਂ ਪਰਮਾਤਮਾ ਦੇ ਨਾਮ ਨੂੰ ਸੁਣਨ ਨਾਲ ਹੀ ਪ੍ਰਾਪਤ ਹੋ ਸਕਦਾ ਹੈ। ਧਿਆਨ ਟਿਕ ਜਾਂਦਾ ਹੈ। "ਨਾਨਕ ਭਗਤਾ ਸਦਾ ਵਿਗਾਸੁ ॥" ਤੋਂ ਮੁਰਾਦ ਹੈ; ਇਹ ਨਹੀਂ ਕਿ ਅੱਜ ਹੀ ਖੇੜਾ ਹੈ, ਕਲ੍ਹ ਰੋਣਾ ਹੈ, ਸਵੇਰੇ ਹੱਸਣਾ ਹੈ, ਸ਼ਾਮੀਂ ਰੋਣਾ ਹੈ, ਅੱਜ ਪ੍ਰਸੰਨਤਾ ਹੈ, ਕਲ੍ਹ ਨੂੰ ਰੋਣਾ ਹੈ। ਭਗਤਾਂ ਕੋਲ ਸਦੀਵੀ ਪ੍ਰਸੰਨਤਾ, ਸਦੀਵੀ ਖੇੜਾ ਹੁੰਦਾ ਹੈ। ਭਗਤ ਐਸੀ ਬਸੰਤ ਬਹਾਰ ਹਨ ਜਿਸ ਉੱਤੇ ਕਦੀ ਖਿਜ਼ਾਂ ਨਹੀਂ ਆਉਂਦੀ। ਜਿਸ ਉੱਤੇ ਕਦੀ ਪਤਝੜ ਦੀ ਰੁੱਤ ਨਹੀਂ ਆਉਂਦੀ। ਭਗਤ ਕਬੀਰ ਜੀ ਮਹਾਰਾਜ ਦਾ ਕਹਿਣਾ ਹੈ:

**ਕਬੀਰ ਐਸਾ ਬੀਜੁ ਬੋਇ ਬਾਰਹ ਮਾਸ ਫਲੰਤ ॥**
**ਸੀਤਲ ਛਾਇਆ ਗਹਿਰ ਫਲ ਪੰਖੀ ਕੇਲ ਕਰੰਤ ॥** *(ਪੰਨਾ 1376)*

ਅਤੇ ਗੁਰੂ ਨਾਨਕ ਕਹਿੰਦੇ ਹਨ:

**ਨਾਨਕ ਭਗਤਾ ਸਦਾ ਵਿਗਾਸੁ ॥ ਸੁਣਿਐ ਦੂਖ ਪਾਪ ਕਾ ਨਾਸੁ ॥**

ਪਰਮਾਤਮਾ ਦਾ ਨਾਮ ਸੁਣਨ ਨਾਲ ਹੀ ਦੂਜੇ ਨੂੰ ਚੋਟ ਪਹੁੰਚਾਉਣ ਦੀ ਬਿਰਤੀ ਖ਼ਤਮ ਹੋ ਗਈ। ਪਾਪ ਦੀ ਮੂਲ ਬਿਰਤੀ ਤੋਂ ਰਖਸ਼ਾ ਇਹ ਹੈ ਕਿ ਮੇਰੇ ਬੋਲਾਂ ਨਾਲ ਜੇ ਕਿਸੇ ਦਾ ਦਿਲ ਦੁਖਿਐ ਤਾਂ ਮੇਰੇ ਕੋਲੋਂ ਪਾਪ ਹੋ ਗਿਆ ਹੈ। ਮੇਰੇ ਵਿਚਾਰਾਂ ਨਾਲ ਕਿਸੇ ਦੀ ਹਾਨੀ ਹੋਈ ਹੈ, ਤਾਂ ਮੇਰੇ ਕੋਲੋਂ ਪਾਪ ਹੋ ਗਿਆ ਹੈ। ਮੇਰੇ ਕਿਸੇ ਕਰਮ ਨਾਲ ਕਿਸੇ ਦਾ ਨੁਕਸਾਨ ਹੋ ਗਿਐ ਤਾਂ ਮੇਰੇ ਕੋਲੋਂ ਪਾਪ ਹੋ ਗਿਐ। ਦੂਜੇ ਦਾ ਅਹਿੱਤ ਕਰ ਕੇ ਆਪਣਾ ਹਿੱਤ ਲੱਭਣਾ, ਦੂਜੇ ਦਾ ਨੁਕਸਾਨ ਕਰ ਕੇ ਆਪਣਾ ਨਫ਼ਾ ਲੱਭਣਾ, ਦੂਜੇ ਦੀ ਬੇਇੱਜ਼ਤੀ ਕਰ ਕੇ ਆਪਣੀ ਇੱਜ਼ਤ ਲੱਭਣੀ, ਇਸੇ ਨੂੰ ਪਾਪ ਕਹਿੰਦੇ ਹਨ। ਇਹ ਪਾਪ-ਮਈ ਬਿਰਤੀ ਪਰਮਾਤਮਾ ਦਾ ਨਾਮ ਸੁਣਨ ਨਾਲ ਹੀ ਖ਼ਤਮ ਹੋ ਜਾਂਦੀ ਹੈ। ਫਿਰ ਮਨੁੱਖ ਚੋਟ

ਖਾ ਤਾਂ ਸਕਦਾ ਹੈ, ਚੋਟ ਦੇ ਨਹੀਂ ਸਕਦਾ। ਆਪਣੀ ਬੇਇੱਜ਼ਤੀ ਪ੍ਰਵਾਨ ਕਰ ਲਵੇਗਾ ਪਰ ਦੂਜੇ ਦੀ ਬੇਇੱਜ਼ਤੀ ਨਹੀਂ ਕਰੇਗਾ। ਆਪਣਾ ਨੁਕਸਾਨ ਸਹਾਰ ਲਵੇਗਾ ਪਰ ਦੂਜੇ ਦਾ ਨੁਕਸਾਨ ਕਦਾਚਿਤ ਨਹੀਂ ਕਰੇਗਾ, ਉਸਦੀ ਬਿਰਤੀ ਇਸ ਢੰਗ ਦੀ ਬਣ ਜਾਂਦੀ ਹੈ। ਜਦ ਉਸ ਨੇ ਦੂਸਰੇ ਦਾ ਨੁਕਸਾਨ ਕਰਨਾ ਹੀ ਨਹੀਂ ਤਾਂ ਐਸੀ ਅਵਸਥਾ ਬਣ ਜਾਂਦੀ ਹੈ ਕਿ ਫਿਰ ਉਸ ਦਾ ਵੀ ਨੁਕਸਾਨ ਨਹੀਂ ਹੁੰਦਾ। ਜੋ ਕਿਸੇ ਦੀ ਬੇਇੱਜ਼ਤੀ ਨਹੀਂ ਕਰਨਾ ਚਾਹੁੰਦਾ, ਉਹਦੀ ਖ਼ੁਦ ਵੀ ਇੱਜ਼ਤ ਮਹਿਫ਼ੂਜ਼ ਰਹਿੰਦੀ ਹੈ। ਕਾਇਮ ਰਹਿੰਦੀ ਹੈ। ਇਸ ਵਾਸਤੇ ਪਾਤਿਸ਼ਾਹ ਫ਼ੁਰਮਾਨ ਕਰਦੇ ਹਨ, "ਨਾਨਕ ਭਗਤਾ ਸਦਾ ਵਿਗਾਸੁ ॥ ਸੁਣਿਐ ਦੂਖ ਪਾਪ ਕਾ ਨਾਸੁ ॥" ਪ੍ਰਭੂ ਦੇ ਸ਼ਬਦ ਸੁਣਨ ਨਾਲ ਪਾਪਾਂ ਦਾ ਨਾਸ ਹੋ ਜਾਂਦਾ ਹੈ। ਦੁੱਖਾਂ ਦਾ ਨਾਸ ਹੋ ਜਾਂਦਾ ਹੈ। ਅੰਤਰ-ਆਤਮੇ ਵਿਚੋਂ ਸਦੀਵੀ ਵਿਗਾਸ, ਸਦੀਵੀ ਖੇੜੇ ਦਾ ਜਨਮ ਹੁੰਦਾ ਹੈ।

ਸਰੀਰਕ ਤਲ 'ਤੇ ਮਹਾਨਤਾ ਇਸ ਗੱਲ ਦੀ ਹੈ ਕਿ ਭੋਜਨ ਮੂੰਹ ਦੇ ਰਾਹੀਂ ਸਰੀਰ ਵਿਚ ਪ੍ਰਵੇਸ਼ ਲਾਜ਼ਮੀ ਕਰੇ। ਮੂੰਹ ਦੇ ਵਿਚ ਪਾਈ ਹੋਈ ਵਸਤੂ, ਭੋਜਨ ਦੀ ਬੁਰਕੀ ਅਗਰ ਇਕ ਦਮ ਉਲਟੀ ਹੋ ਜਾਵੇ, ਮਿਹਦੇ ਵਿਚ ਪਚੀ ਨਹੀਂ ਜਾਂ ਅੰਦਰ ਨਹੀਂ ਗਈ, ਤਾਂ ਸਰੀਰ ਦਾ ਕਾਇਮ ਰਹਿਣਾ, ਸਰੀਰ ਦਾ ਜ਼ਿੰਦਾ ਰਹਿਣਾ ਔਖਾ ਹੋ ਜਾਏਗਾ। ਤਮਾਮ ਭੋਜਨ, ਅੰਨ, ਜਲ ਮੂੰਹ ਦੇ ਰਾਹੀਂ ਸਰੀਰ ਅੰਦਰ ਪ੍ਰਵੇਸ਼ ਕਰਦਾ ਹੈ। ਫਿਰ ਇਹ ਮਿਝ, ਮਾਸ, ਹੱਡੀਆਂ, ਖ਼ੂਨ ਤੇ ਦਿਮਾਗ਼ ਦੀ ਸ਼ਕਤੀ ਬਣਦਾ ਹੈ। ਗੁਰੂ ਦਾ ਸ਼ਬਦ, ਪਰਮਾਤਮਾ ਦਾ ਨਾਮ, ਕੰਨਾਂ ਦੇ ਰਾਹੀਂ ਅੰਦਰ ਪ੍ਰਵੇਸ਼ ਕਰਦਾ ਹੈ ਜੋ ਦੈਵੀ ਸੰਪਦਾ ਬਣੇਗਾ। ਅਧਿਆਤਮਕ ਗੁਣ ਬਣਦਾ ਹੈ, ਪਰਮ-ਅਨੰਦ ਬਣਦਾ ਹੈ, ਰੂਹਾਨੀ ਸ਼ਕਤੀ ਬਣਦਾ ਹੈ। ਭੋਜਨ ਦੀ ਬੁਰਕੀ ਤਾਂ ਸਹਿਜੇ ਅੰਦਰ ਚਲੀ ਜਾਂਦੀ ਹੈ, ਪਰ ਪਰਮਾਤਮਾ ਦਾ ਨਾਮ, ਗੁਰੂ ਦੇ ਸ਼ਬਦ ਦਾ ਸਹਿਜੇ ਅੰਦਰ ਪ੍ਰਵੇਸ਼ ਕਰਨਾ ਔਖਾ ਹੋਵੇਗਾ। ਇਸੇ ਲਈ ਕਹਿੰਦੇ ਹਨ ਕਿ ਧਾਰਮਿਕ ਸਾਧਨਾ ਕਰਨੀ ਪਵੇਗੀ, ਭਾਵ, ਧਿਆਨ ਸਾਧਨਾ ਕਰਨੀ ਪਵੇਗੀ।

ਧਿਆਨ ਫਿਰ ਕਿੱਥੇ ਟਿਕਾਈਏ ? ਧਿਆਨ, ਸੁਣਨ ਵਿਚ ਟਿਕਾਣਾ ਹੈ। ਧਿਆਨ, ਸ਼ਬਦ ਵਿਚ ਟਿਕਾਣਾ ਹੈ। ਇਤਨੀ ਗੱਲ ਤਾਂ ਸਪਸ਼ਟ ਹੈ, ਮਨੁੱਖ ਦੇ ਕੋਲ ਧਿਆਨ ਦੀ ਪ੍ਰਬਲ ਸ਼ਕਤੀ ਹੈ। ਜਿਸ ਪਾਸੇ ਧਿਆਨ ਜਾਵੇਗਾ। ਮਨੁੱਖ ਦੀ ਤਮਾਮ ਸ਼ਕਤੀ ਧਿਆਨ ਦੇ ਰਾਹੀਂ ਉਸੇ ਪਾਸੇ ਗਮਨ ਕਰੇਗੀ। ਜਿੱਥੇ ਸਾਡਾ ਧਿਆਨ ਹੈ, ਸਾਡੀ ਜੀਵਨ ਸ਼ਕਤੀ ਵੀ ਉਸੇ ਪਾਸੇ ਜਾ ਰਹੀ ਹੈ। ਸੰਸਾਰ ਦੇ ਕਿਸੇ ਵੀ ਖ਼ਿੱਤੇ ਵਿਚ, ਕਿਸੇ ਰੰਗ ਵਿਚ, ਕਿਸੇ ਰੂਪ ਵਿਚ ਜੇ ਸਾਡਾ ਧਿਆਨ ਹੈ, ਤਾਂ ਸਾਡੀ ਸ਼ਕਤੀ ਉਸੇ ਪਾਸੇ ਗਮਨ ਕਰ ਰਹੀ ਹੈ। ਅਸੀਂ ਆਪਣੀ ਸ਼ਕਤੀ ਤੋਂ ਸਹਿਜੇ ਸਹਿਜੇ ਛੀਣ ਹੋ ਰਹੇ ਹਾਂ। ਖ਼ਾਲੀ ਹੋ ਰਹੇ ਹਾਂ। ਇਕੋ ਇਕ ਪਰਮਾਤਮਾ ਦਾ ਨਾਮ ਹੈ। ਅਗਰ ਉਸ ਵਿਚ ਸਾਡਾ ਧਿਆਨ ਜੁੜੇ, ਤਾਂ ਸ਼ਕਤੀ ਮਿਲਣੀ ਸ਼ੁਰੂ ਹੋ ਜਾਂਦੀ ਹੈ, ਤਾਕਤ ਮਿਲਣੀ ਸ਼ੁਰੂ ਹੋ ਜਾਂਦੀ ਹੈ। ਇਸ ਵਿਚ ਮਨੁੱਖ ਦੀ ਸਤਿਆ ਖ਼ਤਮ ਨਹੀਂ ਹੁੰਦੀ। ਬਲਕਿ ਧਿਆਨ ਦੇ ਆਸਰੇ 'ਤੇ ਸਤਿਆ ਮਿਲਣੀ ਸ਼ੁਰੂ ਹੋ ਜਾਂਦੀ ਹੈ। ਦੈਵੀ ਸੰਪਦਾ ਦੇ ਅੰਬਾਰ ਲੱਗ ਜਾਂਦੇ ਹਨ, ਉਸ ਮਨੁੱਖ ਦੇ ਅੰਦਰ ਜੋ ਧਿਆਨ ਨਾਲ ਸੁਣਦਾ ਹੈ। ਇੰਜ ਕਹੀਏ ਕਿ ਸੁਣਨਾ ਹੀ ਧਿਆਨ ਨੇ ਹੈ, ਕੰਨਾਂ ਨੇ ਨਹੀਂ। ਇਕ ਮਨੁੱਖ ਅਗਰ ਆਪਣੀਆਂ ਅੱਖਾਂ ਦੇ ਨਾਲ ਨਾ ਧਿਆਨ ਰੱਖ ਸਕੇ, ਤਾਂ ਸ਼ਾਇਦ ਘਰ ਵੀ ਨਹੀਂ ਪਹੁੰਚ ਸਕੇਗਾ।

ਅਕਸਰ ਐਸਾ ਹੁੰਦਾ ਹੈ ਕਿ ਮਨੁੱਖ ਆਪਣੇ ਘਰ ਦੇ ਕੋਲੋਂ ਅੱਗੇ ਲੰਘ ਗਿਐ। ਪਹੁੰਚਣਾ ਉਸ ਨੇ ਆਪਣੇ ਘਰ ਵਿਚ ਹੈ। ਅੱਗੇ ਜਾ ਕੇ ਉਸਨੂੰ ਖ਼ਿਆਲ ਆਉਂਦਾ ਹੈ ਕਿ ਮੈਂ ਘਰ ਪਿੱਛੇ ਛੱਡ ਆਇਆ ਹਾਂ। ਅੱਖਾਂ ਤਾਂ ਵੇਖ ਰਹੀਆਂ ਸਨ ਪਰ ਅੱਖਾਂ ਨਾਲ ਧਿਆਨ ਜੁੜਿਆ ਹੋਇਆ ਨਹੀਂ ਸੀ। ਇਸ ਵਾਸਤੇ ਆਪਣੇ ਘਰ ਨਹੀਂ ਪਹੁੰਚ ਸਕਿਆ। ਇਕ ਮਨੁੱਖ ਉੱਚੀ ਉੱਚੀ ਬੋਲ ਰਿਹੈ, ਬੋਲਦਿਆਂ ਹੀ ਬੋਲਦਿਆਂ ਅਚਨਚੇਤ ਸਰੋਤੇ ਨੂੰ ਪੁੱਛਦਾ ਹੈ, ਮਿੱਤਰ ਨੂੰ ਪੁੱਛਦਾ ਹੈ ਕਿ ਹੁਣੇ ਮੈਂ ਕੀ ਆਖਿਆ ਸੀ ? ਤੇ ਅਗਲਾ ਕਹਿੰਦਾ ਹੈ—ਬੋਲ ਤਾਂ ਤੂੰ ਖ਼ੁਦ ਰਿਹੈਂ, ਪੁੱਛ ਮੇਰੇ ਕੋਲ ਰਿਹੈਂ। ਉਹ ਕਹਿੰਦਾ ਹੈ—ਮੇਰਾ ਧਿਆਨ ਕਿਸੇ ਹੋਰ ਪਾਸੇ ਚਲਾ ਗਿਆ ਸੀ। ਜਦੋਂ ਧਿਆਨ ਹੀ ਕਿਸੇ ਹੋਰ ਪਾਸੇ ਚਲਾ ਗਿਆ ਹੋਵੇ, ਬੋਲ ਕੀ ਬੋਲੇ ਹਨ, ਕੁਛ ਵੀ ਨਹੀਂ ਪਤਾ ਚੱਲੇਗਾ। ਧਿਆਨ ਕਿਸੇ ਹੋਰ ਪਾਸੇ ਹੈ, ਅੱਖਾਂ ਦੇ ਨਾਲ ਨਹੀਂ, ਤਾਂ ਆਪਣੇ ਘਰ ਪਹੁੰਚਣਾ ਬਹੁਤ ਔਖਾ ਹੋ ਜਾਵੇਗਾ। ਅਗਰ ਕੋਈ ਉੱਚਾ ਉੱਚਾ ਬੋਲ ਰਿਹੈ ਅਤੇ ਸਾਡਾ ਧਿਆਨ ਕਿਸੇ ਹੋਰ ਪਾਸੇ ਹੈ, ਤਾਂ ਅਸੀਂ ਸੁਣ ਨਹੀਂ ਸਕਾਂਗੇ। ਓਮ ਓਮ ਦਾ ਰਟਨ, ਰਾਮ ਰਾਮ ਦੀ ਧੁਨ, ਵਾਹਿਗੁਰੂ ਵਾਹਿਗੁਰੂ ਦਾ ਸੰਗੀਤ ਅਲਾਪਣ ਵਾਲੇ ਤਾਂ ਬਹੁਤ ਹਨ, ਪਰ ਸੁਣਨ ਵਾਲੇ ਤਾਂ ਕੋਈ ਵਿਰਲੇ ਹੀ ਹੁੰਦੇ ਹਨ।

ਹਜ਼ਾਰਾਂ ਸਰੋਤਿਆਂ ਦੇ ਇਕੱਠ ਵਿਚ ਉਂਗਲੀਆਂ 'ਤੇ ਗਿਣੇ ਜਾਣ ਵਾਲੇ ਉਹ ਸਰੋਤੇ ਹਨ ਜੋ ਵਾਕਿਆ ਹੀ ਸੁਣਦੇ ਹਨ। ਸੁਣਨ ਵਾਲਾ ਤਾਂ ਇਤਨਾ ਪਾਵਨ ਹੋ ਜਾਂਦਾ ਹੈ ਕਿ ਅਠਾਹਠ ਤੀਰਥ ਉਸ ਤੋਂ ਸਦਕੇ ਕੀਤੇ ਜਾ ਸਕਦੇ ਹਨ। ਉਸ ਤੋਂ ਕੁਰਬਾਨ ਕੀਤੇ ਜਾ ਸਕਦੇ ਹਨ। ਸੁਣਨ ਵਾਲੇ ਦੇ ਅੰਦਰ ਮਹਾਨ ਪਵਿੱਤਰਤਾ ਦਾ ਜਨਮ ਹੁੰਦਾ ਹੈ। ਉਸਦੇ ਸਾਰੇ ਪਾਪ ਨਾਸ ਹੋ ਜਾਂਦੇ ਹਨ, ਉਸਦੇ ਸਾਰੇ ਦੁੱਖ ਨਾਸ ਹੋ ਜਾਂਦੇ ਹਨ। ਅਕਸਰ ਐਸਾ ਆਖਿਆ ਜਾਂਦਾ ਹੈ ਕਿ ਜੋ ਸੁਣਦਾ ਹੈ, ਧਿਆਨ ਨਾਲ ਸੁਣਦਾ ਹੈ। ਪਰ ਸੁਣਨਾ ਹੀ ਧਿਆਨ ਨੇ ਹੈ, ਕੰਨਾਂ ਨੇ ਨਹੀਂ ਸੁਣਨਾ। ਕੰਨ ਤਾਂ ਮੌਜੂਦ ਹਨ, ਖੁੱਲ੍ਹੇ ਹਨ। ਅਗਰ ਧਿਆਨ ਨਹੀਂ, ਤਾਂ ਸੁਣਨ ਦੀ ਸਮਰੱਥਾ ਖੋਹ ਬੈਠਣਗੇ। ਜੇ ਕੰਨ ਨਹੀਂ ਸੁਣ ਸਕੇਗਾ ਤਾਂ ਧਿਆਨ ਨੇ ਹੀ ਸੁਣਨਾ ਹੈ। ਜਿਵੇਂ ਕੋਈ ਨਾਮ ਵਿਚ ਧਿਆਨ ਜੋੜਦਾ ਹੈ, ਪਰਮਾਤਮਾ ਦੇ ਸ਼ਬਦ ਵਿਚ ਧਿਆਨ ਜੋੜਦਾ ਹੈ। ਸਤਿਗੁਰੂ ਜੀ ਮਹਾਰਾਜ ਦਾ ਫ਼ੁਰਮਾਨ ਹੈ :

**ਸੁਣਿਐ ਸਰਾ ਗੁਣਾ ਕੇ ਗਾਹ ॥**

ਉਹ ਗੁਣਾਂ ਦਾ ਸਾਗਰ ਬਣ ਜਾਵੇਗਾ, ਛਪੜੀ ਨਹੀਂ। ਉਸ ਦੇ ਕੋਲ ਦੋ ਚਾਰ ਗੁਣ ਨਹੀਂ ਹੋਣਗੇ। ਗੁਣਾਂ ਦਾ ਸਾਗਰ ਹੋਵੇਗਾ। ਜਿਸ ਤਰ੍ਹਾਂ ਸਾਗਰ ਦਾ ਪਾਣੀ ਅਨੰਤ ਹੈ, ਅਤੋਲ ਹੈ, ਨਹੀਂ ਤੋਲਿਆ ਜਾ ਸਕਦਾ, ਅੰਦਾਜ਼ੇ ਨਾਲ ਵੀ ਨਹੀਂ ਤੋਲਿਆ ਜਾ ਸਕਦਾ, ਇਸੇ ਤਰ੍ਹਾਂ ਉਸ ਮਨੁੱਖ ਦੇ ਗੁਣ ਵੀ ਤੋਲੇ ਨਹੀਂ ਜਾ ਸਕਦੇ, ਗਿਣੇ ਨਹੀਂ ਜਾ ਸਕਦੇ, ਜੋ ਪਰਮਾਤਮਾ ਦਾ ਨਾਮ ਸੁਣਦਾ ਹੈ। ਜਦੋਂ ਉਸਦਾ ਧਿਆਨ ਨਾਮ ਦੇ ਵਿਚ ਹੋਵੇਗਾ ਤਾਂ ਉਸਦੇ ਅੰਦਰ ਅਨੰਤ ਗੁਣ ਪੈਦਾ ਹੋਣਗੇ। ਮਾਨੋ ਉਹ ਸਵੈਮ ਗੁਣਾਂ ਦਾ ਸਾਗਰ ਬਣ ਗਿਆ ਹੋਵੇ। ਅਨੰਤ ਗੁਣਾਂ ਦਾ ਮਾਲਕ ਬਣ ਗਿਆ ਹੋਵੇ :

**ਸੁਣਿਐ ਸੇਖ ਪੀਰ ਪਾਤਿਸਾਹ ॥**

ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਇੱਥੇ ਫ਼ੁਰਮਾਨ ਹੈ ਕਿ ਜੋ ਪਰਮਾਤਮਾ ਦਾ ਨਾਮ ਸੁਣਦਾ ਹੈ, ਸ਼ੇਖ਼ ਬਣ ਜਾਂਦਾ ਹੈ। ਅਰਬੀ ਵਿਚ ਸ਼ੇਖ਼ ਦਾ ਮਤਲਬ ਹੈ—ਮੁਖੀ—ਸਿਰਮੌਰ, ਸਰਦਾਰ, ਖ਼ਾਸ

ਅਹਿਮੀਅਤ ਰੱਖਣ ਵਾਲਾ ਮਨੁੱਖ। ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ, ਜੋ ਨਾਮ ਸੁਣਦਾ ਹੈ ਉਹ ਸ਼ੇਖ਼ ਬਣ ਜਾਂਦਾ ਹੈ, ਮਹਾਨ ਬਣ ਜਾਂਦਾ ਹੈ, ਉੱਚ ਪਦਵੀ ਦਾ ਮਾਲਕ ਬਣ ਜਾਂਦਾ ਹੈ, ਉਹ ਫ਼ਕੀਰ ਬਣ ਜਾਂਦਾ ਹੈ, ਪੀਰਾਂ ਦਾ ਪੀਰ ਬਣ ਜਾਂਦਾ ਹੈ ਅਤੇ ਬਾਦਸ਼ਾਹਾਂ ਦਾ ਬਾਦਸ਼ਾਹ ਬਣ ਜਾਂਦਾ ਹੈ। ਪ੍ਰਾਚੀਨ ਸਮੇਂ ਵਿਚ 'ਰਾਜਾ' ਸ਼ਬਦ ਸਿਰਫ਼ ਸੰਤਾਂ ਵਾਸਤੇ ਵਰਤਿਆ ਜਾਂਦਾ ਸੀ। ਰਾਜੇ ਦਾ ਮਤਲਬ ਹੈ—ਜੋ ਰੱਜਿਆ ਹੋਇਆ ਹੈ, ਤ੍ਰਿਪਤ ਹੈ, ਅੰਦਰ ਕੋਈ ਭੁੱਖ ਨਹੀਂ ਰਹਿ ਗਈ। ਕਿਉਂਕਿ ਭੁੱਖ ਹੀ ਤਾਂ ਦੁੱਖ ਨੂੰ ਜਨਮ ਦਿੰਦੀ ਹੈ। ਜਿਸ ਵਸਤੂ ਦੀ ਜਿਤਨੀ ਜ਼ਿਆਦਾ ਭੁੱਖ ਹੋਵੇਗੀ, ਅਤੇ ਹੋਰ ਅਨੰਤ ਵਸਤੂਆਂ ਦੀਆਂ ਜਿਤਨੀਆਂ ਜ਼ਿਆਦਾ ਭੁੱਖਾਂ ਹੋਣਗੀਆਂ, ਉਸ ਮਨੁੱਖ ਦੇ ਅੰਦਰ ਉਤਨੇ ਵੱਡੇ ਦੁੱਖ ਹੋਣਗੇ। ਸੰਤ ਦੇ ਅੰਦਰ ਤਾਂ ਕੋਈ ਭੁੱਖ ਹੀ ਨਹੀਂ ਰਹਿੰਦੀ। "ਸਾਚੁ ਨਾਮੁ ਅਧਾਰੁ ਮੇਰਾ ਜਿਨਿ ਭੁਖਾ ਸਭਿ ਗਵਾਈਆ ॥" ਜਦ ਭੁੱਖ ਹੀ ਨਹੀਂ ਤਾਂ ਫਿਰ ਕੋਈ ਦੁੱਖ ਵੀ ਨਹੀਂ। ਇਸ ਤਰ੍ਹਾਂ ਦੇ ਪੁਰਸ਼ ਨੂੰ ਰਾਜਾ ਆਖਿਆ ਗਿਆ ਹੈ। ਇਹ ਰਾਜੇ ਹਨ, ਤ੍ਰਿਪਤ ਹਨ। ਰਾਜੇ ਦਾ ਮਤਲਬ—ਸਿੰਘਾਸਣ 'ਤੇ ਬੈਠੇ ਹੋਣਾ ਨਹੀਂ ਹੈ। ਰਾਜੇ ਦਾ ਮਤਲਬ ਹੈ—ਜੋ ਤ੍ਰਿਪਤ ਹੈ, ਰੱਜਿਆ ਹੋਇਆ ਹੈ। ਰੱਜੇ ਹੋਏ ਨੂੰ ਹੀ ਬਾਦਸ਼ਾਹ ਆਖਿਆ ਗਿਆ ਹੈ। ਰੱਜੇ ਹੋਏ ਮਨੁੱਖ ਨੂੰ ਹੀ ਰਾਜਾ ਆਖਿਆ ਗਿਆ ਹੈ। ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ, ਨਾਮ ਤੋਂ ਬਿਨਾਂ ਨਾ ਤਾਂ ਅੱਜ ਤਕ ਕੋਈ ਰੱਜਿਆ ਹੈ ਤੇ ਨਾ ਹੀ ਰੱਜ ਸਕਦਾ ਹੈ। ਭਾਈ ਗੁਰਦਾਸ ਜੀ ਨੇ ਇਸ ਤਰ੍ਹਾਂ ਦੇ ਰਾਜਿਆਂ ਦੀ ਦੈਵੀ ਸੰਪਦਾ ਦਾ ਬਾਕਾਇਦਾ ਜ਼ਿਕਰ ਕੀਤਾ ਹੈ। ਜਿਵੇਂ ਰਾਜੇ ਕੋਲ ਸਿੰਘਾਸਣ ਹੈ, ਉਹਦਾ ਭੰਡਾਰ ਹੈ, ਉਹਦੀ ਆਪਣੀ ਇਕ ਰਾਜਧਾਨੀ ਹੈ, ਉਹਦੇ ਕੋਲ ਆਪਣਾ ਸਾਰਾ ਸਾਜ਼ੋ-ਸਾਮਾਨ ਹੈ, ਠੀਕ ਇਸੇ ਤਰ੍ਹਾਂ ਭਾਈ ਗੁਰਦਾਸ ਜੀ ਨੇ ਇਸ ਦਾ ਜ਼ਿਕਰ ਕੀਤਾ ਹੈ :

**ਜਤ ਸਤ ਸਿੰਘਾਸਨ ਸਹਜ ਸੰਤੋਖ ਮੰਤ੍ਰੀ ਧਰਮ ਧੀਰਜ ਧੁਜਾ ਅਬਿਚਲ ਰਾਜ ਹੈ ॥**

*(ਕਬਿੱਤ ਸਵੱਯੇ, ਭਾਈ ਗੁਰਦਾਸ ਜੀ)*

ਭਗਤ ਪਰਮਾਤਮਾ ਦਾ ਨਾਮ ਸੁਣਦਾ ਹੈ। ਉਹ ਐਸਾ ਰਾਜਾ ਹੈ ਜੋ ਬੈਠਦਾ ਹੈ ਜਪ ਤਪ ਦੇ ਸਿੰਘਾਸਣ 'ਤੇ। ਉਹਦਾ ਸਿੰਘਾਸਣ ਸੋਨੇ ਚਾਂਦੀ ਦਾ ਨਹੀਂ ਹੁੰਦਾ ਤੇ ਨਾ ਹੀ ਕਿਸੇ ਹੋਰ ਢੰਗ ਨਾਲ ਸੰਵਾਰਿਆ ਹੋਇਆ ਹੁੰਦਾ ਹੈ। ਉਸਦਾ ਸਿੰਘਾਸਣ ਜਤ ਹੈ। ਉਸਦਾ ਸਿੰਘਾਸਣ ਸਤ ਹੈ। ਉਹ ਸਤ ਦੇ ਆਸਣ 'ਤੇ ਬੈਠਦਾ ਹੈ। ਜਤ ਦੇ ਆਸਣ 'ਤੇ ਬੈਠਦਾ ਹੈ। ਸਹਿਜ ਅਤੇ ਸੰਤੋਖ, ਆਤਮਕ ਅਡੋਲਤਾ ਤੇ ਸੰਤੋਖ ਉਸਦੇ ਸਲਾਹਕਾਰ ਹਨ। ਇਹ ਉਸਦੇ ਮੰਤਰੀ ਹਨ, ਉਸਦੇ ਕਾਰਿੰਦੇ ਹਨ। ਇਹ ਉਸਦੇ ਕੰਮ ਨੂੰ ਹੋਰ ਵਧਾਣ ਵਾਲੇ ਹਨ। "ਧਰਮ ਧੀਰਜ ਧੁਜਾ ਅਬਿਚਲ ਰਾਜ ਹੈ"—ਉਹਦਾ ਨਿਸ਼ਾਨ, ਉਹਦਾ ਝੰਡਾ ਕਿਹੜਾ ਹੈ ? ਧਰਮ ਦਾ ਝੰਡਾ ਹੈ, ਜਿਸਦੇ ਉੱਤੇ ਧੀਰਜ ਦਾ ਕੱਪੜਾ ਚੜ੍ਹਿਆ ਹੋਇਆ ਹੈ। ਇਸ ਤਰ੍ਹਾਂ ਦਾ ਰਾਜਾ, ਅਟੱਲ ਰਾਜਾ ਹੈ, ਅਚਲ ਰਾਜਾ ਹੈ। ਡੋਲਦਾ ਨਹੀਂ। ਅੱਜ ਰਾਜਾ ਹੈ ਤੇ ਕੱਲ੍ਹ ਨਹੀਂ। ਐਸਾ ਨਹੀਂ, ਸਦੀਵੀ ਰਾਜਾ ਹਮੇਸ਼ਾ ਦਾ ਰਾਜਾ ਹੈ। ਫਿਰ ਭਾਈ ਗੁਰਦਾਸ ਜੀ ਫ਼ੁਰਮਾਨ ਕਰਦੇ ਹਨ :

**ਸਿਵ ਨਗਰੀ ਨਿਵਾਸ ਦਇਆ ਦੁਲਹਨੀ ਮਿਲੀ ਭਾਗ ਤਉ ਭੰਡਾਰੀ ਭਾਉ ਭੋਜਨ ਸਕਾਜ ਹੈ ॥**

*(ਕਬਿੱਤ ਸਵੱਯੇ, ਭਾਈ ਗੁਰਦਾਸ ਜੀ)*

ਸ਼ਿਵ ਨਗਰੀ ਨਿਵਾਸ, ਆਤਮ ਪ੍ਰਗਾਸ ਦੀ ਨਗਰੀ ਵਿਚ ਹੀ ਉਸਦਾ ਵਾਸਾ ਹੈ। ਇਹ ਨਗਰੀ ਹੀ ਉਸਦੀ ਰਾਜਧਾਨੀ ਹੈ। ਮਨੁੱਖ ਦੇ ਕੋਲ ਆਤਮਾ ਤਾਂ ਹੈ, ਆਤਮਾ ਵਿਚ ਵਾਸ ਨਹੀਂ ਹੈ। ਮਨੁੱਖ ਦੇ ਕੋਲ ਪ੍ਰਕਾਸ਼ ਤਾਂ ਹੈ, ਪ੍ਰਕਾਸ਼ ਵਿਚ ਵਾਸ ਨਹੀਂ ਹੈ। ਸਾਰੀ ਜ਼ਿੰਦਗੀ ਮਨੁੱਖ ਆਪਣੇ ਘਰ ਤੋਂ ਬਾਹਰ ਰਹਿੰਦਾ ਹੈ, ਆਪਣੇ ਨਿਜ ਅਸਥਾਨ ਤੋਂ ਬਾਹਰ ਰਹਿੰਦਾ ਹੈ। ਆਪਣੇ ਨਿਜ ਅਸਥਾਨ 'ਤੇ ਤਾਂ ਕੇਵਲ ਸੰਤ ਰਹਿੰਦਾ ਹੈ। ਕੇਵਲ ਭਗਤ ਰਹਿੰਦਾ ਹੈ। "ਸਿਵ ਨਗਰੀ ਨਿਵਾਸ ਦਇਆ ਦੁਲਹਨੀ ਮਿਲੀ"—ਇਸ ਰਾਜੇ ਦੀ ਰਾਣੀ ਕੌਣ ਹੈ—ਦਇਆ। ਦਇਆ ਹੀ ਇਸਦੀ ਪਟਰਾਣੀ ਹੈ। ਇਹ ਜਦ ਵੀ ਸਿੰਘਾਸਣ 'ਤੇ ਬੈਠਦਾ ਹੈ, ਜਿੱਥੇ ਵੀ ਬੈਠਦਾ ਹੈ, ਦਇਆ ਇਸਦੇ ਨਾਲ ਰਾਣੀ ਹੈ। ਇਸ ਦੇ ਨਾਲ ਹੈ, "ਭਾਗ ਤਉ ਭੰਡਾਰੀ ਭਾਉ ਭੋਜਨ ਸਕਾਜ ਹੈ"—ਇਸਦਾ ਭੰਡਾਰਾ, ਇਸਦਾ ਤੋਸ਼ਾਖ਼ਾਨਾ ਭਾਗ ਹੈ। ਪ੍ਰਾਲਬਧ ਹੈ। ਆਪਣੇ ਭਾਗ 'ਤੇ ਪ੍ਰਸੰਨ ਹੈ। ਆਪਣੀ ਪ੍ਰਾਲਬਧ 'ਤੇ ਹੀ ਖ਼ੁਸ਼ ਹੈ। ਉਸਦੀ ਪ੍ਰਾਲਬਧ ਹੀ ਉਸਦਾ ਭੰਡਾਰਾ ਹੈ। ਉਸਦਾ ਭੋਜਨ ਕੀ ਹੈ—ਭਾਉ, ਪ੍ਰੇਮ। ਪ੍ਰੇਮ ਦਾ ਰਸ ਲੈਣਾ, ਪ੍ਰੇਮ ਦਾ ਰਸ ਦੇਣਾ। ਉਂਜ ਤਾਂ ਜੀਵਨ ਵਿਚ ਮਨੁੱਖ ਨੇ ਬਹੁਤ ਸਾਰੇ ਰਸ ਮਾਣੇ ਹਨ, ਪਰ ਪ੍ਰੇਮ ਦੇ ਰਸ ਤੋਂ ਇਹ ਅਕਸਰ ਵਾਂਝਾ ਹੀ ਰਹਿ ਜਾਂਦਾ ਹੈ। ਪ੍ਰੇਮ ਰਸ ਕੇਵਲ ਭਗਤਾਂ ਕੋਲ ਹੁੰਦਾ ਹੈ। ਸਾਹਿਬ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਫ਼ੁਰਮਾਨ ਹੈ :

**ਸੁਨਹੁ ਲੋਕਾ ਮੈ ਪ੍ਰੇਮ ਰਸੁ ਪਾਇਆ ॥**
**ਦੁਰਜਨ ਮਾਰੇ ਵੈਰੀ ਸੰਘਾਰੇ ਸਤਿਗੁਰਿ ਮੋ ਕਉ ਹਰਿ ਨਾਮੁ ਦਿਵਾਇਆ ॥** *(ਪੰਨਾ 370)*

ਔਰ ਜਿਸ ਨੂੰ ਪ੍ਰੇਮ ਰਸ ਮਿਲ ਜਾਏ, ਉਸ ਲਈ ਜਗਤ ਦੇ ਤਮਾਮ ਰਸ ਫਿੱਕੇ ਪੈ ਜਾਂਦੇ ਹਨ :

**ਜਿਨੀ ਚਾਖਿਆ ਪ੍ਰੇਮ ਰਸੁ ਸੇ ਤ੍ਰਿਪਤਿ ਰਹੇ ਆਘਾਇ ॥** *(ਪੰਨਾ 135)*

ਪੂਰਨ ਤ੍ਰਿਪਤੀ ਉਸੇ ਨੂੰ ਨਸੀਬ ਹੁੰਦੀ ਹੈ, ਜਿਸ ਦੇ ਕੋਲ ਪ੍ਰੇਮ ਦਾ ਰਸ ਹੈ। ਐਸਾ ਰਾਜਾ ਪਿਆਰ ਭਾਉ ਦੇ ਭੋਜਨ ਦਾ ਹੀ ਰਸ ਮਾਣਦਾ ਹੈ। ਉਹ ਇਸੇ ਨੂੰ ਹੀ ਥਾਂ ਥਾਂ 'ਤੇ ਵੰਡਦਾ ਹੈ। ਭਾਈ ਗੁਰਦਾਸ ਜੀ ਅੱਗੇ ਫ਼ੁਰਮਾਨ ਕਰਦੇ ਹਨ :

**ਅਰਥ ਬੀਚਾਰ ਪਰਮਾਰਥ ਕੈ ਰਾਜਨੀਤਿ ਛਤ੍ਰਪਤਿ ਛਿਮਾ ਛਤ੍ਰ ਛਾਇਆ ਛਬਿ ਛਾਜ ਹੈ ॥**
*(ਕਬਿੱਤ ਸਵਈਏ ਭਾਈ ਗੁਰਦਾਸ ਜੀ)*

ਭਾਈ ਜੀ ਕਹਿੰਦੇ ਹਨ, ਇਸ ਤਰ੍ਹਾਂ ਦੇ ਰਾਜੇ ਦੀ ਰਾਜਨੀਤੀ ਹੈ ? ਹਰ ਰਾਜੇ ਦੀ ਆਪਣੀ ਨੀਤੀ ਹੁੰਦੀ ਹੈ। "ਰਾਜ ਨੀਤ ਰੀਤ ਪ੍ਰੀਤ ਦੀ"—ਪ੍ਰੀਤ ਦੀ ਰੀਤ ਦਾ ਪਰਸਾਰ ਕਰਨਾ, ਪ੍ਰੀਤ ਦੀ ਰੀਤ ਚਲਾਉਣੀ, ਹਰ ਇਕ ਨਾਲ ਪ੍ਰੀਤ ਪਾਉਣੀ। ਹਰ ਇਕ ਨਾਲ ਸੰਬੰਧ ਪ੍ਰੀਤ ਕਰਕੇ ਜੁੜਦੇ ਹਨ। ਸੰਬੰਧ ਜੋੜਨੇ ਹੀ ਬਸ ਉਸਦੀ ਰਾਜਨੀਤੀ ਹੈ। ਕਹਿੰਦੇ ਹਨ—ਜਿਸ ਦੇ ਜਿਤਨੇ ਜ਼ਿਆਦਾ ਮਿੱਤਰ ਹਨ, ਉਸਦਾ ਉਤਨਾ ਹੀ ਵੱਡਾ ਸਵਰਗ ਹੈ। ਜਿਸ ਦੇ ਜਿਤਨੇ ਜ਼ਿਆਦਾ ਦੁਸ਼ਮਣ ਹਨ, ਉਸਦਾ ਨਰਕ ਵੀ ਉਤਨਾ ਹੀ ਵੱਡਾ ਹੈ। ਜਿਸ ਬੰਦੇ ਦੇ ਗਲੀਆਂ ਦੇ ਕੱਖ ਵੀ ਵੈਰੀ ਹੋਣ, ਉਹ ਤਾਂ ਅੱਠੇ ਪਹਿਰ ਨਰਕ ਵਿਚ ਜੀਅ ਰਿਹਾ ਹੁੰਦਾ ਹੈ। ਅੱਠੇ ਪਹਿਰ ਨਰਕ ਦੀ ਅਗਨੀ ਵਿਚ ਸੜ ਰਿਹਾ ਹੁੰਦਾ ਹੈ, ਰਾਜਨੀਤੀ ਕੀ ਹੈ ? ਐਸੇ ਰਾਜੇ ਦੀ ਪ੍ਰੀਤ ਦੀ ਰੀਤ ਚਲਾਣੀ, ਪ੍ਰੇਮ ਦੀ ਰੀਤ

ਚਲਾਣੀ, ਭਾਵ ਹਰ ਇਕ ਨਾਲ ਸੰਬੰਧ ਜੋੜਨੇ, ਹਰ ਇਕ ਨਾਲ ਆਪਣਾ ਰਿਸ਼ਤਾ ਕਾਇਮ ਰੱਖਣਾ। ਭਾਈ ਸਾਹਿਬ ਭਾਈ ਗੁਰਦਾਸ ਜੀ ਆਖ਼ਰੀ ਪੰਕਤੀ ਵਿਚ ਕਹਿੰਦੇ ਹਨ ਕਿ ਇਸੇ ਤਰ੍ਹਾਂ ਦੇ ਰਾਜੇ ਦੇ ਅੰਤਰ-ਆਤਮੇ ਵਿਚ ਅਨਹਦ ਧੁਨ ਦਾ ਵਾਜਾ, ਅਨਹਦ ਧੁਨ ਦਾ ਨਗਾਰਾ, ਅਨਹਦ ਧੁਨ ਦੀ ਨੌਬਤ ਅੱਠੇ ਪਹਿਰ ਵੱਜਦੀ ਰਹਿੰਦੀ ਹੈ:

**ਆਨਦ ਸਮੂਹ ਸੁਖ ਸਾਂਤਿ ਪਰਜਾ ਪ੍ਰਸੰਨ ਜਗਮਗ ਜੋਤਿ ਅਨਹਦ-ਧੁਨਿ ਬਾਜ ਹੈ॥**

*(ਕਬਿੱਤ ਸਵਈਏ ਭਾਈ ਗੁਰਦਾਸ ਜੀ)*

ਪਰਮਾਤਮਾ ਦੇ ਨਾਮ ਦੀ ਮਸ਼ਾਲ ਉਸ ਦੇ ਅੰਤਰਆਤਮੇ ਵਿਚ ਜਲਦੀ ਰਹਿੰਦੀ ਹੈ। ਅਨਹਦ ਨਗਾਰੇ ਦੀ ਧੁਨ, ਇਹ ਨੌਬਤ ਉਸ ਦੇ ਅੰਦਰ ਵੱਜਦੀ ਰਹਿੰਦੀ ਹੈ। ਸਹੀ ਮਾਅਨਿਆਂ ਵਿਚ ਰੱਜਿਆ ਹੋਇਆ ਕੇਵਲ ਉਹੀ ਹੈ ਜੋ ਆਤਮ ਪ੍ਰਗਾਸ ਵਿਚ ਜੀ ਰਿਹਾ ਹੈ। ਜੋ ਸ਼ਿਵ ਨਗਰੀ ਵਿਚ ਜੀਅ ਰਿਹਾ ਹੈ, ਉਹੀ ਰੱਜਿਆ ਹੋਇਆ ਹੈ। ਉਹੀ ਰਾਜਾ ਹੈ। ਇਹ ਅਵਸਥਾ ਸੁਣਨ ਨਾਲ ਪ੍ਰਾਪਤ ਹੁੰਦੀ ਹੈ। ਇਸ ਵਾਸਤੇ ਸਾਹਿਬ ਫ਼ੁਰਮਾਨ ਕਰਦੇ ਹਨ ਕਿ "ਸੁਣਿਐ ਸੇਖ ਪੀਰ ਪਾਤਿਸਾਹ॥" ਸੁਣਨ ਨਾਲ ਮਨੁੱਖ ਸ਼ੇਖ਼ ਮੁਖੀ ਬਣ ਜਾਂਦਾ ਹੈ। ਪੀਰ ਬਣ ਜਾਂਦਾ ਹੈ। ਬਾਦਸ਼ਾਹ ਬਣ ਜਾਂਦਾ ਹੈ:

**ਜਿਸ ਨੋ ਬਖਸੇ ਸਿਫਤਿ ਸਾਲਾਹ॥ ਨਾਨਕ ਪਾਤਿਸਾਹੀ ਪਾਤਿਸਾਹੁ॥**

ਗੁਰੂ ਸਾਹਿਬ ਕਹਿ ਰਹੇ ਹਨ:

**ਸੁਣਿਐ ਅੰਧੇ ਪਾਵਹਿ ਰਾਹੁ॥**

ਜੋ ਅਗਿਆਨੀ ਹੈ, ਅੰਧਾ ਹੈ, ਸੁਣਨ ਨਾਲ ਉਸ ਨੂੰ ਪਰਮਾਤਮਾ ਦਾ ਮਾਰਗ ਮਿਲ ਜਾਂਦਾ ਹੈ। ਉਂਜ ਵੀ ਅੰਧੇ ਦੀ ਰਹਿਨੁਮਾਈ ਆਵਾਜ਼ ਦੇ ਆਸਰੇ ਹੀ ਹੁੰਦੀ ਹੈ। ਉਸਨੂੰ ਆਵਾਜ਼ ਮਾਰੀਏ, ਤਾਂ ਆਵਾਜ਼ ਉਸਦੇ ਸਰੀਰ ਵਿਚ ਚਾਲ ਪੈਦਾ ਕਰ ਦਿੰਦੀ ਹੈ ਜੋ ਆਤਮਕ ਤੌਰ 'ਤੇ ਅੰਧਾ ਹੈ, ਉਹ ਸ਼ਬਦ ਦੀ ਆਵਾਜ਼ ਦੇ ਨਾਲ, ਸ਼ਬਦ ਦੀ ਧੁਨ ਦੇ ਨਾਲ, ਪਰਮਾਤਮਾ ਦੇ ਮਾਰਗ 'ਤੇ ਚੱਲ ਪੈਂਦਾ ਹੈ:

**ਸੁਣਿਐ ਹਾਥ ਹੋਵੈ ਅਸਗਾਹੁ॥** *(ਪੰਨਾ 3)*

ਅਥਾਹ ਸਾਗਰ ਹੱਥ ਜਿਤਨਾ ਹੋ ਜਾਂਦਾ ਹੈ, ਭਾਵ ਉਹ ਸੰਸਾਰ ਦੀ ਮਿਣਤੀ ਕਰ ਲੈਂਦਾ ਹੈ। ਉਹ ਖੰਡਾਂ ਬ੍ਰਹਿਮੰਡਾਂ ਦੀ ਮਿਣਤੀ ਕਰ ਲੈਂਦਾ ਹੈ। ਉਸਨੂੰ ਹਰ ਇਕ ਦਾ ਜਾਇਜ਼ਾ ਨਸੀਬ ਹੋ ਜਾਂਦਾ ਹੈ। ਉਸ ਨੂੰ ਹਰ ਇਕ ਦੀ ਅਸਲੀਅਤ ਦਾ ਪਤਾ ਚੱਲ ਜਾਂਦਾ ਹੈ। ਸੰਸਾਰ ਕੀ ਹੈ? ਨਿਰੰਕਾਰ ਕੀ ਹੈ? ਉਸਨੂੰ ਇਹ ਬੋਧ ਪੂਰਨ ਤੌਰ 'ਤੇ ਪ੍ਰਾਪਤ ਹੋ ਜਾਂਦਾ ਹੈ।

**ਨਾਨਕ ਭਗਤਾ ਸਦਾ ਵਿਗਾਸੁ॥ ਸੁਣਿਐ ਦੂਖ ਪਾਪ ਕਾ ਨਾਸੁ॥**

ਪਰਮਾਤਮਾ ਦਾ ਨਾਮ ਸੁਣਦਿਆਂ ਉਸਦੇ ਪਾਪ ਨਾਸ ਹੋ ਜਾਂਦੇ ਹਨ। ਉਸਦੇ ਦੁੱਖ ਨਾਸ ਹੋ ਜਾਂਦੇ ਹਨ। ਇਸ ਵਾਸਤੇ ਉਸ ਅੰਦਰ ਸਦੀਵੀ ਖੇੜਾ, ਸਦੀਵੀ ਵਿਗਾਸ ਜਨਮ ਲੈਂਦਾ ਹੈ। ਸਦੀਵੀ ਅਨੰਦ ਜਨਮ ਲੈਂਦਾ ਹੈ। ਸੁਣਦਿਆਂ ਸੁਣਦਿਆਂ ਜੋ ਦੈਵੀ ਸੰਪਦਾ ਮਨੁੱਖ ਦੀ ਝੋਲੀ ਵਿਚ ਪੈਂਦੀ ਹੈ, ਇਨ੍ਹਾਂ

ਚਾਰ ਪਉੜੀਆਂ ਵਿਚ ਜਗਤ ਗੁਰੂ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਉਨ੍ਹਾਂ ਦਾ ਜ਼ਿਕਰ ਕੀਤਾ ਹੈ। ਸੁਣਨ ਦੀ ਇਤਨੀ ਵੱਡੀ ਮਹਾਨਤਾ ਹੈ ਕਿ ਗੁਰੂ ਨਾਨਕ ਨੂੰ ਬਾਰ ਬਾਰ ਦੁਹਰਾਣਾ ਪਿਆ ਹੈ।

ਧਰਮ ਦੇ ਮਾਰਗ 'ਤੇ ਪਹਿਲਾ ਕਦਮ ਸੁਣਨਾ ਹੈ। ਜੋ ਸੁਣਨ ਦੀ ਸਮਰੱਥਾ ਪ੍ਰਾਪਤ ਕਰ ਲੈਂਦਾ ਹੈ, ਮਾਨੋ ਉਹ ਧਰਮ ਦੇ ਮਾਰਗ 'ਤੇ ਚੱਲ ਰਿਹਾ ਹੈ। ਜੋ ਜਿਤਨਾ ਜ਼ਿਆਦਾ ਸੁਣ ਰਿਹੈ, ਉਤਨੀ ਹੀ ਉਸਦੀ ਗਤੀ ਹੋ ਰਹੀ ਹੈ। ਜੋ ਜਿਤਨਾ ਜ਼ਿਆਦਾ ਸੁਣ ਰਿਹੈ, ਉਹਦੇ ਅੰਦਰ ਉਤਨੇ ਹੀ ਅਧਿਆਤਮਕ ਗੁਣ ਪੈਦਾ ਹੋਣਗੇ। ਜਿਸ ਦੇ ਅੰਦਰ ਜਿਤਨਾ ਜ਼ਿਆਦਾ ਸੁਣਨ ਸ਼ਕਤੀ ਦਾ ਮਾਦਾ ਪੈਦਾ ਹੋ ਗਿਆ ਹੈ, ਮਾਨੋ ਉਹ ਪਰਮਾਤਮਾ ਦੇ ਮਾਰਗ 'ਤੇ ਉਤਨਾ ਹੀ ਗਮਨ ਕਰ ਜਾਂਦਾ ਹੈ। ਇਸ ਤਰ੍ਹਾਂ ਚੱਲਦਿਆਂ ਚੱਲਦਿਆਂ ਇਕ ਦਿਨ ਲੀਨਤਾ ਨਸੀਬ ਹੋ ਜਾਂਦੀ ਹੈ। ਪਰਮਾਤਮਾ ਦੀ ਪ੍ਰਾਪਤੀ ਨਸੀਬ ਹੋ ਜਾਂਦੀ ਹੈ।

•

9

# ਮੰਨੈ ਪਾਵਹਿ ਮੋਖੁ ਦੁਆਰੁ

ਮੰਨੇ ਕੀ ਗਤਿ ਕਹੀ ਨ ਜਾਇ ॥ ਜੇ ਕੋ ਕਹੈ ਪਿਛੈ ਪਛੁਤਾਇ ॥
ਕਾਗਦਿ ਕਲਮ ਨ ਲਿਖਣਹਾਰੁ ॥ ਮੰਨੇ ਕਾ ਬਹਿ ਕਰਨਿ ਵੀਚਾਰੁ ॥
ਐਸਾ ਨਾਮੁ ਨਿਰੰਜਨੁ ਹੋਇ ॥ ਜੇ ਕੋ ਮੰਨਿ ਜਾਣੈ ਮਨਿ ਕੋਇ ॥੧੨॥

ਮੰਨੈ ਸੁਰਤਿ ਹੋਵੈ ਮਨਿ ਬੁਧਿ ॥ ਮੰਨੈ ਸਗਲ ਭਵਣ ਕੀ ਸੁਧਿ ॥
ਮੰਨੈ ਮੁਹਿ ਚੋਟਾ ਨਾ ਖਾਇ ॥ ਮੰਨੈ ਜਮ ਕੈ ਸਾਥਿ ਨ ਜਾਇ ॥
ਐਸਾ ਨਾਮੁ ਨਿਰੰਜਨੁ ਹੋਇ ॥ ਜੇ ਕੋ ਮੰਨਿ ਜਾਣੈ ਮਨਿ ਕੋਇ ॥੧੩॥

ਮੰਨੈ ਮਾਰਗਿ ਠਾਕ ਨ ਪਾਇ ॥ ਮੰਨੈ ਪਤਿ ਸਿਉ ਪਰਗਟੁ ਜਾਇ ॥
ਮੰਨੈ ਮਗੁ ਨ ਚਲੈ ਪੰਥੁ ॥ ਮੰਨੈ ਧਰਮ ਸੇਤੀ ਸਨਬੰਧੁ ॥
ਐਸਾ ਨਾਮੁ ਨਿਰੰਜਨੁ ਹੋਇ ॥ ਜੇ ਕੋ ਮੰਨਿ ਜਾਣੈ ਮਨਿ ਕੋਇ ॥੧੪॥

ਮੰਨੈ ਪਾਵਹਿ ਮੋਖੁ ਦੁਆਰੁ ॥ ਮੰਨੈ ਪਰਵਾਰੈ ਸਾਧਾਰੁ ॥
ਮੰਨੈ ਤਰੈ ਤਾਰੇ ਗੁਰੁ ਸਿਖ ॥ ਮੰਨੈ ਨਾਨਕ ਭਵਹਿ ਨ ਭਿਖ ॥
ਐਸਾ ਨਾਮੁ ਨਿਰੰਜਨੁ ਹੋਇ ॥ ਜੇ ਕੋ ਮੰਨਿ ਜਾਣੈ ਮਨਿ ਕੋਇ ॥੧੫॥

**'ਸੁਣਿਐ'** ਦੀਆਂ ਚਾਰ ਪਉੜੀਆਂ ਤੋਂ ਬਾਅਦ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ 'ਮੰਨੈ' ਦੀਆਂ ਚਾਰ ਪਉੜੀਆਂ ਉਚਾਰਨ ਕੀਤੀਆਂ ਹਨ। ਸੁਣਨਾ ਉਹੀ ਸਫਲ ਹੈ ਜੋ ਅਸੀਂ ਮੰਨ ਵੀ ਲਈਏ। ਜੇ ਅਸੀਂ ਮੰਨਣਾ ਹੀ ਨਹੀਂ ਤਾਂ ਸਾਡਾ ਸਾਰੇ ਦਾ ਸਾਰਾ ਸੁਣਨਾ ਹਵਾ ਵਿਚ ਹੀ ਉਡ ਗਿਆ ਹੈ। ਉਸ ਨੇ ਤਾਂ ਸਾਡੇ ਅੰਦਰ ਪ੍ਰਵੇਸ਼ ਹੀ ਨਹੀਂ ਕੀਤਾ। ਇਸ ਵਾਸਤੇ ਸਤਿਗੁਰੂ ਜੀ ਕਹਿੰਦੇ ਹਨ—"ਜਿਨੀ ਸੁਣਿ ਮੰਨਿਆ ਹਰਿ ਨਾਉ ਤਿਨਾ ਹਉ ਵਾਰੀਆ॥" ਸਦਕੇ ਜਾਂਦੇ ਹਾਂ ਉਨ੍ਹਾਂ ਤੋਂ ਜਿਨ੍ਹਾਂ ਨੇ ਸੁਣ ਕੇ ਗੱਲ ਮੰਨ ਲਈ ਹੈ:

**ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ,**
**ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰਿ ਮਾਨੀ॥** *(ਪੰਨਾ 669)*

ਗਾਉਣਾ ਤੇ ਸੁਣਨਾ ਉਸੇ ਦਾ ਹੀ ਪ੍ਰਵਾਨ ਹੈ, ਉਸੇ ਦਾ ਹੀ ਕਬੂਲ ਹੈ, ਜਿਸ ਨੇ ਸੁਣ ਕੇ ਗੱਲ ਮੰਨ ਲਈ ਹੈ। ਧਾਰਨ ਕਰ ਲਈ ਹੈ। ਜੇ ਮੰਨਿਆ ਨਹੀਂ ਤਾਂ ਸੁਣਨਾ ਬੇਮਾਅਨੇ ਹੋ ਜਾਵੇਗਾ। ਸਾਹਿਬਾਂ ਨੇ 'ਮੰਨੈ' ਦੀਆਂ ਲਗਾਤਾਰ ਜੋ ਚਾਰ ਪਉੜੀਆਂ ਉਚਾਰਨ ਕੀਤੀਆਂ ਹਨ, ਪਹਿਲੀ ਪਉੜੀ ਦੀ ਪ੍ਰਥਮ ਪੰਕਤੀ ਵਿਚ ਸਾਹਿਬ ਇਹ ਫ਼ੁਰਮਾਨ ਕਰਦੇ ਹਨ, "ਮੰਨੇ ਕੀ ਗਤਿ ਕਹੀ ਨ ਜਾਇ॥" 'ਮੰਨੇ' ਦੀ ਪਹਿਲੀ ਪਉੜੀ ਵਿਚ 'ਮੰਨੇ' ਸ਼ਬਦ ਦੇ ਉੱਤੇ ਇਕ ਲਾਂ ਹੈ। ਬਾਕੀ ਦੀਆਂ ਤਿੰਨ ਪਉੜੀਆਂ ਵਿਚ ਆਏ ਸ਼ਬਦ ਉੱਤੇ ਦੋ ਲਾਵਾਂ ਹਨ। ਪ੍ਰਥਮ ਪਉੜੀ ਵਿਚ ਭਾਵ ਇਹ ਹੈ ਜਿਸ ਨੇ ਮੰਨ ਲਿਆ ਹੈ, ਜੋ ਕਬੂਲ ਕਰ ਲੈਂਦਾ ਹੈ, ਜਿਸ ਨੇ ਪ੍ਰਵਾਨ ਕਰ ਲਿਆ ਹੈ। ਬਾਕੀ ਤਿੰਨ ਪਉੜੀਆਂ ਵਿਚ ਕਬੂਲ ਕਰ ਲੈਣ ਵਾਲਿਆਂ ਦੀ ਹਾਲਤ ਨੂੰ ਬਿਆਨ ਕੀਤਾ ਹੈ।

ਪ੍ਰਥਮ ਪੰਕਤੀ ਵਿਚ ਸਤਿਗੁਰੂ ਕਹਿੰਦੇ ਹਨ:

**ਮੰਨੇ ਕੀ ਗਤਿ ਕਹੀ ਨ ਜਾਇ॥**

ਜਿਸ ਨੇ ਪਰਮਾਤਮਾ ਦੀ ਹੋਂਦ ਅਤੇ ਉਸਦਾ ਨਾਮ ਮੰਨ ਲਿਆ, ਉਸਦੀ ਗਤੀ ਬਿਆਨ ਨਹੀਂ ਕੀਤੀ ਜਾ ਸਕਦੀ। ਉਸਦੀ ਮਹਿਮਾ ਵਰਣਨ ਤੋਂ ਪਰੇ ਹੈ। ਆਖ਼ਿਰ ਇਤਨੀ ਕਿਆ ਉੱਚਤਾ ਹੈ ਕਿ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿ ਦੇਣ, 'ਅਸੀਂ ਕਹਿ ਨਹੀਂ ਸਕਦੇ ਉਸ ਬੰਦੇ ਦੀ ਮਹਿਮਾ ਜਿਸ ਨੇ ਪਰਮਾਤਮਾ ਦਾ ਨਾਮ ਮੰਨ ਲਿਆ ਹੈ।' ਦਰਅਸਲ ਜਿਸ ਦਾ ਕੋਈ ਚਕ੍ਰ ਚਿਹਨ ਨਹੀਂ, ਜਿਸ ਦੀ ਕੋਈ ਬਰਨ ਜਾਤ ਨਹੀਂ, ਜਿਸ ਦਾ ਕੋਈ ਰੰਗ ਰੂਪ ਨਹੀਂ, ਜਿਸ ਪਰਮਾਤਮਾ ਦੀ ਹੋਂਦ ਦਾ ਕੋਈ ਪ੍ਰਤੱਖ ਪ੍ਰਮਾਣ ਨਹੀਂ, ਉਸਨੂੰ ਮੰਨ ਲੈਣਾ ਬੜੀ ਹਿੰਮਤ ਦੀ ਗੱਲ ਹੈ। ਉਸਨੂੰ ਮੰਨ ਲੈਣਾ ਬੜੀ ਜੁਰਅਤ ਦੀ ਗੱਲ ਹੈ। ਉਸਨੂੰ ਮੰਨ ਲੈਣ ਵਾਸਤੇ ਬਹੁਤ ਗਹਿਰੀ ਸ਼ਰਧਾ ਚਾਹੀਦੀ ਹੈ, ਬਹੁਤ ਪ੍ਰਬਲ ਭਾਵਨਾ ਚਾਹੀਦੀ ਹੈ।

ਸੰਸਾਰਕ ਵਿਹਾਰ ਵਿਚ ਅਸੀਂ ਪਹਿਲੇ ਵਸਤੂ ਵੇਖਦੇ ਹਾਂ ਫਿਰ ਉਸ ਦੀ ਮੰਗ ਕਰਦੇ ਹਾਂ।

ਅਧਿਆਤਮਿਕ ਦੁਨੀਆ ਕਿਸੇ ਹੋਰ ਨੁਕਤੇ 'ਤੇ ਖੜੀ ਹੈ। ਪਰਮਾਤਮਾ ਦਾ ਨਾਮ ਪਹਿਲੇ ਸੁਣਨਾ ਪੈਂਦਾ ਹੈ ਤੇ ਫਿਰ ਮੰਨਣਾ ਪੈਂਦਾ ਹੈ। ਫਿਰ ਕਿਧਰੇ ਉਸਦੇ ਦਿਖ ਸਕਣ ਦਾ ਅਹਿਸਾਸ ਹੁੰਦਾ ਹੈ, ਫਿਰ ਕਿਧਰੇ ਜਾ ਕੇ ਉਸਦੀ ਝਲਕ ਮਿਲਦੀ ਹੈ। ਇਹ ਗੱਲ ਜਗਤ, ਸੰਸਾਰ ਦੀ ਮਰਿਆਦਾ ਤੋਂ ਬਿਲਕੁਲ ਉਲਟ ਹੈ। ਸੰਸਾਰ ਵਿਚ ਅਗਰ ਸਾਨੂੰ ਕੋਈ ਦਿਖਾਈ ਨਾ ਦੇਵੇ, ਤਾਂ ਬਹੁਤ ਸਾਰੀਆਂ ਖ਼ਾਹਿਸ਼ਾਂ, ਮੰਗਾਂ ਆਪਣੇ ਆਪ ਮਰ ਜਾਣਗੀਆਂ। ਭਗਤ ਰਵਿਦਾਸ ਜੀ ਕਹਿੰਦੇ ਹਨ, "ਬਿਨੁ ਦੇਖੇ ਉਪਜੈ ਨਹੀ ਆਸਾ॥" ਆਸ ਦਾ ਸੰਬੰਧ ਵੇਖਣ ਨਾਲ ਹੈ। ਕੋਈ ਰੰਗ, ਕੋਈ ਰੂਪ, ਕੋਈ ਪਦਾਰਥ, ਕੋਈ ਵਸਤੂ, ਕੋਈ ਚੀਜ਼ ਵੇਖੀ ਤਾਂ ਉਸ ਵਸਤੂ ਨੂੰ ਪ੍ਰਾਪਤ ਕਰਨ ਦੀ ਤਲਬ ਜਾਗ ਪਈ। ਇਸਨੂੰ ਪ੍ਰਾਪਤ ਕਰੀਏ, ਇਸਦੀ ਚਾਹਤ ਕਰੀਏ। ਤੇ ਉਹ ਪਰੀਪੂਰਨ ਪਰਮਾਤਮਾ ਜਿਸਦਾ ਕੋਈ ਰੰਗ ਰੂਪ ਨਹੀਂ, ਚੱਕ੍ਰ ਚਿਹਨ ਤੋਂ ਨਿਆਰਾ ਹੈ, ਉਸ ਲਈ ਹਿਰਦੇ ਅੰਦਰ ਇੱਛਾ ਪੈਦਾ ਹੋਵੇ, ਤੇ ਉਸ ਚੱਕ੍ਰ ਚਿਹਨ ਤੋਂ ਨਿਆਰੇ ਨੂੰ ਕੋਈ ਮੰਨ ਲਵੇ, ਬੜੀ ਪ੍ਰਬਲ ਸ਼ਰਧਾ ਚਾਹੀਦੀ ਹੈ। ਬੜੀ ਮਹਾਨ ਸ਼ਰਧਾ ਚਾਹੀਦੀ ਹੈ। ਇਸ ਵਾਸਤੇ ਸਤਿਗੁਰੂ ਕਹਿੰਦੇ ਹਨ—"ਮੰਨੇ ਕੀ ਗਤਿ ਕਹੀ ਨ ਜਾਇ॥" ਜਿਸ ਨੇ ਪਰਮਾਤਮਾ ਦੇ ਨਾਮ ਨੂੰ ਮੰਨ ਲਿਆ, ਉਸਦੀ ਗਤੀ ਬਿਆਨ ਨਹੀਂ ਕੀਤੀ ਜਾ ਸਕਦੀ। ਜੋ ਅਵਸਥਾ ਉਸ ਨੂੰ ਪ੍ਰਾਪਤ ਹੋਈ ਹੈ ਉਸਦੀ ਮਹਿਮਾ ਵਰਣਨ ਤੋਂ ਪਰੇ ਹੈ:

**ਜੇ ਕੋ ਕਹੈ ਪਿਛੈ ਪਛੁਤਾਇ॥**

ਅਗਰ ਕੋਈ ਮੰਨਣ ਵਾਲੇ ਦੀ ਮਹਿਮਾ ਬਿਆਨ ਕਰਨ ਲੱਗੇ, ਜਿਸ ਨੇ ਪਰਮਾਤਮਾ ਦੇ ਨਾਮ ਨੂੰ ਮੰਨ ਲਿਆ ਹੈ, ਅਤੇ ਉਸਦੀ ਮਹਿਮਾ ਬਿਆਨ ਕਰਨ ਲੱਗੇ, ਤੇ ਇਹ ਕਹਿ ਦੇਵੇ ਕਿ ਮੈਂ ਪੂਰਨ ਤੌਰ 'ਤੇ ਬਿਆਨ ਕਰ ਦਿੱਤੀ ਹੈ ਤਾਂ ਉਸਨੂੰ ਪਛਤਾਉਣਾ ਪਵੇਗਾ, ਜਿਸ ਵਕਤ ਉਸ ਨੂੰ ਅਸਲੀਅਤ ਦਾ ਪਤਾ ਲੱਗੇਗਾ ਕਿ ਮੈਂ ਤਾਂ ਕੁਝ ਵੀ ਨਹੀਂ ਕਹਿ ਸਕਿਆ, ਮੈਂ ਤਾਂ ਕੁਛ ਵੀ ਬਿਆਨ ਨਹੀਂ ਕਰ ਸਕਿਆ। ਇਹ ਤਾਂ ਉਹ ਅਗੰਮੀ ਦੁਨੀਆ ਹੈ ਜਿਸਨੂੰ ਪਰਮਾਤਮਾ ਨੂੰ ਮੰਨ ਲੈਣ ਵਾਲੀ ਜ਼ਬਾਨ ਲਈ ਵੀ ਕਥਨ ਕਰਨਾ ਅਤਿਅੰਤ ਕਠਨ ਹੈ। ਸਾਹਿਬ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਫ਼ੁਰਮਾਨ, "ਕਹਾ ਨਾਮ ਤਾ ਕੋ ਕਹਾ ਕੈ ਕਹਾਵੈ॥ ਕਹਾ ਮੈ ਬਖਾਨੋ ਕਹੇ ਮੋ ਨ ਆਵੈ॥" ਉਹ ਮੇਰੇ ਕਹਿਣ ਦੇ ਵਿਚ ਨਹੀਂ ਆਉਂਦਾ, ਉਹ ਮੇਰੇ ਵਿਖਿਆਨ ਦੇ ਵਿਚ ਨਹੀਂ ਆਉਂਦਾ। ਅਗਰ ਕੋਈ ਮੰਨ ਲੈਣ ਵਾਲੇ ਦੀ ਮਹਿਮਾ ਬਿਆਨ ਕਰੇ, ਤਾਂ ਸਤਿਗੁਰੂ ਕਹਿੰਦੇ ਹਨ, ਉਸਨੂੰ ਪਛਤਾਉਣਾ ਪਵੇਗਾ, ਭਾਵ ਉਸਨੂੰ ਸਹਿਜੇ ਹੀ ਪਤਾ ਚੱਲੇਗਾ ਕਿ ਮੈਂ ਪੂਰਨ ਨਹੀਂ ਕਹਿ ਸਕਿਆ। ਮੈਂ ਅਧੂਰੀ ਗੱਲ ਬਿਆਨ ਕੀਤੀ ਹੈ।

**ਕਾਗਦਿ ਕਲਮ ਨ ਲਿਖਣਹਾਰੁ॥**

ਮੂੰਹ ਨਾਲ ਬੋਲਣ ਵਾਲਿਆਂ ਤੋਂ ਬਾਅਦ ਕਲਮ ਦੇ ਧਨੀ ਲਿਖਾਰੀਆਂ ਦੀ ਆਪਣੀ ਮਹਿਮਾ ਹੈ। ਲੇਖਕਾਂ ਦਾ ਤਾਂ ਆਦਿ ਕਾਲ ਤੋਂ ਆਲਮਾਂ ਦੀ ਦੁਨੀਆ ਵਿਚ ਸਨਮਾਨ ਬਣਿਆ ਆ ਰਿਹਾ ਹੈ। ਆਖ਼ਿਰ ਲਿਖਾਰੀ ਸ਼ਬਦਾਂ ਨੂੰ ਆਪਣੀ ਤਰਤੀਬ ਦੇ ਦਿੰਦਾ ਹੈ ਅਤੇ ਸ਼ਬਦਾਂ ਵਿਚ ਆਪਣੀ ਲੇਖਣੀ ਰਾਹੀਂ ਫ਼ਲਸਫ਼ੇ ਨੂੰ, ਦਰਸ਼ਨ ਨੂੰ ਜਗਤ ਦੇ ਸਾਹਮਣੇ ਰੱਖਦਾ ਹੈ। ਮਨੁੱਖ ਤਾਂ ਮਹਾਨ ਹੈ। ਹੁਣ ਸਾਹਿਬ

ਕਹਿੰਦੇ ਹਨ—ਕੋਈ ਐਸਾ ਲਿਖਾਰੀ ਨਹੀਂ, ਨਾ ਹੀ ਐਸੀ ਕੋਈ ਕਲਮ ਹੈ ਤੇ ਨਾ ਹੀ ਜਗਤ ਵਿਚ ਇਤਨਾ ਕਾਗ਼ਜ਼ ਹੈ ਕਿ ਮਨ ਲੈਣ ਵਾਲੇ ਦੀ ਮਹਿਮਾ ਬਿਆਨ ਕੀਤੀ ਜਾ ਸਕੇ। ਇਕ ਪਰਮਾਤਮਾ ਦੀ ਮਹਿਮਾ ਬਿਆਨ ਨਹੀਂ ਕੀਤੀ ਜਾ ਸਕਦੀ ਅਤੇ ਦੂਸਰੀ ਜਿਸਨੇ ਪਰਮਾਤਮਾ ਨੂੰ ਮੰਨ ਲਿਆ ਹੋਵੇ, ਉਸਦੀ ਪੂਰਨ ਮਹਿਮਾ ਬਿਆਨ ਨਹੀਂ ਕੀਤੀ ਜਾ ਸਕਦੀ। ਭਗਤ ਕਬੀਰ ਕਹਿੰਦੇ ਹਨ:

**ਕਬੀਰ ਸਾਤ ਸਮੁੰਦਹਿ ਮਸੁ ਕਰਉ ਕਲਮ ਕਰਉ ਬਨਰਾਇ॥**
**ਬਸੁਧਾ ਕਾਗਦੁ ਜਉ ਕਰਉ ਹਰਿ ਜਸੁ ਲਿਖਨੁ ਨ ਜਾਇ॥**

ਸਮੂਹ ਸੱਤੇ ਸਾਗਰਾਂ ਦੀ ਮੈਂ ਸਿਆਹੀ ਬਣਾ ਲਵਾਂ, ਜਿਤਨੀ ਬਨਸਪਤੀ ਹੈ ਇਸਦੀ ਮੈਂ ਕਲਮ ਬਣਾ ਲਵਾਂ, ਸਮੁੱਚੀ ਧਰਤੀ ਨੂੰ ਮੈਂ ਕਾਗ਼ਜ਼ ਬਣਾ ਲਵਾਂ, ਤਾਂ ਵੀ ਹਰੀ ਦੀ ਮਹਿਮਾ ਬਿਆਨ ਕਰਨੀ ਤੇ ਲਿਖਣੀ ਬਹੁਤ ਔਖੀ ਹੈ, ਬਹੁਤ ਔਖੀ ਹੈ। ਸਾਹਿਬ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਇਸ ਅਮਰ ਵਾਕ ਰਾਹੀਂ ਫ਼ੁਰਮਾਨ ਕਰਦੇ ਹਨ:

**ਕਾਗਦ ਦੀਪ ਸਭੈ ਕਰਿ ਕੈ, ਅਰੁ ਸਾਤ ਸਮੁੰਦ੍ਰਨ ਕੀ ਮਸੁ ਕੈ ਹੋਂ॥**
**ਕਾਟ ਬਨਾਸਪਤੀ ਸਗਰੀ, ਲਿਖਬੇ ਹੂੰ ਕੇ ਲੇਖਨ ਕਾਜ ਬਨੈ ਹੋਂ॥**

ਸਾਹਿਬ ਕਹਿੰਦੇ ਹਨ—ਇਹ ਨਉ ਖੰਡ ਪ੍ਰਿਥਮੀ ਜਿਤਨੇ ਦੀਪ ਲੋਅ ਹਨ, ਇਹ ਕਾਗਦ ਬਣਾ ਦੇਈਏ, ਜਿਤਨੇ ਸਾਗਰ ਹਨ, ਸਮੁੰਦਰ ਹਨ, ਇਨ੍ਹਾਂ ਨੂੰ ਸਿਆਹੀ ਬਣਾ ਦੇਈਏ, ਸਮੁੱਚੀ ਬਨਸਪਤੀ ਨੂੰ ਕੱਟ ਕੇ ਉਹਦੀ ਕਲਮ ਬਣਾ ਦੇਈਏ, ਫਿਰ ਉਚਾਰਨ ਕਰਨ ਵਾਲਾ ਕੌਣ ਹੋਵੇ? ਤੇ ਲਿਖਾਰੀ ਕੌਣ ਹੋਵੇ? "ਸਾਰਸੁਤੀ ਬਕਤਾ ਕਰਿ ਕੈ ਜੁਗਿ ਕੋਟਿ ਗਨੇਸ ਕੈ ਹਾਥਿ ਲਿਖੈ ਹੋਂ॥" ਵਕਤਾ ਸੁਰਸਵਤੀ ਹੋਵੇ, ਉਕਤਾ ਬਿਆਨ ਕਰਨ ਵਾਲੀ ਸੁਰਸਵਤੀ ਹੋਵੇ, ਈਸ਼ਵਰ ਦੀ ਮਹਿਮਾ ਗਾਇਨ ਕਰਨ ਵਾਲੀ ਸੁਰਸਵਤੀ ਹੋਵੇ, ਲਿਖਾਰੀ ਗਣੇਸ਼ ਹੋਵੇ—"ਸਾਰਸੁਤੀ ਬਕਤਾ ਕਰਿ ਕੈ ਜੁਗਿ ਕੋਟਿ ਗਨੇਸ ਕੈ ਹਾਥ ਲਿਖੈ ਹੋਂ। ਕਾਲ ਕ੍ਰਿਪਾਲ ਬਿਨਾ ਬਿਨਤੀ ਨ ਤਊ ਤੁਮ ਕੌਂ ਪ੍ਰਭੁ ਨੈਕ ਰਿਝੈ ਹੋਂ।" ਇਹ ਸਾਰੇ ਮਿਲ ਕੇ ਵੀ ਉਪਰਾਲੇ ਜੁਟਾਏ ਜਾਣ, ਭਾਵ ਸੱਤੇ ਸਮੁੰਦਰ ਸਿਆਹੀ ਕਰਕੇ, ਸਮੂਹ ਬਨਸਪਤੀ ਕਲਮ ਕਰਕੇ, ਸਮੁੱਚੀ ਧਰਤੀ ਨੂੰ ਕਾਗਦ ਕਰਕੇ ਅਤੇ ਸੁਰਸਵਤੀ ਨੂੰ ਵਕਤਾ ਬਣਾ ਕੇ, ਗਣੇਸ਼ ਨੂੰ ਲਿਖਾਰੀ ਬਣਾ ਕੇ ਤੇਰੀ ਉਸਤਤੀ ਲਿਖੀ ਜਾਏ ਤਾਂ ਵੀ ਹੇ ਪ੍ਰਭੂ! ਤੇਰੇ ਇਕ ਰੋਮ ਦੀ ਗੱਲ ਵੀ ਬਿਆਨ ਨਹੀਂ ਹੋ ਸਕਦੀ। ਤੂੰ ਇਤਨਾ ਮਹਾਨ, ਇਤਨਾ ਤੇਰਾ ਵਿਸਥਾਰ ਹੈ। "ਕੋਇ ਨ ਜਾਣੈ ਤੇਰਾ ਕੇਤਾ ਕੇਵਡੁ ਚੀਰਾ॥" ਹੇ ਪ੍ਰਭੂ ਤੇਰਾ ਚੋਲਾ ਕਿੰਨਾ ਕੁ ਵੱਡਾ ਹੈ, ਇਹ ਕੋਈ ਵੀ ਨਹੀਂ ਜਾਣਦਾ। ਜਿਸ ਨੇ ਇਸ ਤਰ੍ਹਾਂ ਦੇ ਮਹਾਨ ਪ੍ਰਭੂ ਨੂੰ ਮੰਨ ਲਿਆ ਤੇ ਅੰਤਰ-ਆਤਮੇ ਵਿਚ ਧਾਰਨ ਕਰ ਲਿਆ, ਉਸਦੀ ਮਹਿਮਾ ਵੀ ਬਿਆਨ ਨਹੀਂ ਕੀਤੀ ਜਾ ਸਕਦੀ। ਸਤਿਗੁਰੂ ਤਾਂ ਕਹਿੰਦੇ ਹਨ—ਜਿਸ ਨੇ ਕਿਣਕਾ ਮਾਤਰ ਵੀ ਮੰਨ ਲਿਆ ਹੋਵੇ, ਉਸਦੀ ਮਹਿਮਾ ਵੀ ਬਿਆਨ ਨਹੀਂ ਕੀਤੀ ਜਾ ਸਕਦੀ:

**ਕਿਨਕਾ ਏਕ ਜਿਸੁ ਜੀਅ ਬਸਾਵੈ॥ ਤਾ ਕੀ ਮਹਿਮਾ ਗਨੀ ਨ ਆਵੈ॥** *(ਪੰਨਾ 262)*

ਸਾਹਿਬ ਕਹਿੰਦੇ ਹਨ—ਕੋਈ ਐਸਾ ਲਿਖਾਰੀ ਨਹੀਂ ਤੇ ਨਾ ਹੀ ਕਿਸੇ ਦੀ ਕਲਮ ਵਿਚ ਇਤਨੀ

ਹਿੰਮਤ, ਜੁਰਅਤ ਤੇ ਸਮਰੱਥਾ ਹੈ, ਨਾ ਹੀ ਧਰਤੀ ਉੱਤੇ ਇਤਨਾ ਕਾਗਦ ਹੈ ਕਿ ਮੰਨ ਲੈਣ ਵਾਲੇ ਦੀ ਮਹਿਮਾ ਬਿਆਨ ਕੀਤੀ ਜਾ ਸਕੇ :

ਮੰਨੇ ਕਾ ਬਹਿ ਕਰਨਿ ਵੀਚਾਰੁ ॥

ਲਿਖਾਰੀ ਬੈਠ ਕੇ ਆਪਸ ਵਿਚ ਵਿਚਾਰ ਕਰਨ ਤੇ ਮੰਨ ਲੈਣ ਵਾਲੇ ਦੀ ਮਹਿਮਾ ਲਿਖਣ, ਸਾਹਿਬ ਕਹਿੰਦੇ ਹਨ—ਨਹੀਂ ਲਿਖ ਸਕਣਗੇ। ਲਿਖਾਰੀਆਂ ਕੋਲ ਇਸ ਤਰ੍ਹਾਂ ਦੀ ਸਮਰੱਥਾ ਨਹੀਂ ਹੈ। ਉਹਨਾਂ ਦੀ ਕਲਮ ਵਿਚ ਨਾ ਤਾਂ ਇਤਨੀ ਤਾਕਤ ਹੈ ਤੇ ਨਾ ਹੀ ਜਗਤ ਵਿਚ ਇਤਨਾ ਕਾਗਦ ਹੀ ਹੈ:

ਐਸਾ ਨਾਮੁ ਨਿਰੰਜਨੁ ਹੋਇ ॥

ਪਰਮਾਤਮਾ ਦਾ ਨਾਮ ਐਸਾ ਕਾਲਖ ਤੋਂ ਰਹਿਤ ਹੈ। ਨਿਰਅੰਜਨ—ਅੰਜਨ; ਕਾਲਖ। ਨਿਰਅੰਜਨ; ਕਾਲਖ ਤੋਂ ਰਹਿਤ, ਧੱਬਿਆਂ ਤੋਂ ਰਹਿਤ। ਪਰਮਾਤਮਾ ਨਿਰਲੇਪ ਹੈ। ਇਸ ਵਾਸਤੇ ਉਸ ਨੂੰ ਨਿਰਅੰਜਨ ਆਖਿਆ ਹੈ। ਉਹ ਚੋਰ ਵਿਚ ਵੀ ਹੈ, ਬਦਮਾਸ਼ ਦੇ ਅੰਦਰ ਵੀ ਹੈ, ਪਰ ਆਪ ਉਹ ਬਦਮਾਸ਼ ਨਹੀਂ ਹੈ। ਬੈਠਾ ਤਾਂ ਉਹ ਬੇਈਮਾਨ ਦੇ ਅੰਦਰ ਵੀ ਹੈ, ਪਰ ਉਹ ਬੇਈਮਾਨ ਨਹੀਂ ਹੈ। ਨਿਰਲੇਪ ਹੈ। ਪਰਮਾਤਮਾ ਤਾਂ ਬੈਠਾ ਡਾਕੂ ਦੇ ਅੰਦਰ ਵੀ ਹੈ, ਪਰ ਪ੍ਰਭੂ ਡਾਕੂ ਨਹੀਂ ਹੈ। ਉਹ ਨਿਰਲੇਪ ਹੈ। ਜਿਵੇਂ ਸੂਰਜ ਦੀਆਂ ਕਿਰਨਾਂ ਗੰਦਗੀ ਨੂੰ ਵੀ ਛੂਹ ਰਹੀਆਂ ਹਨ ਤੇ ਫੁੱਲਾਂ ਨੂੰ ਵੀ ਛੂਹ ਰਹੀਆਂ ਹਨ। ਜਿੱਥੇ ਖ਼ੁਸ਼ਬੂਆਂ ਖਿਲਰੀਆਂ ਹੋਈਆਂ ਹਨ, ਉੱਥੇ ਕਿਰਨਾਂ ਪਸਰੀਆਂ ਹੋਈਆਂ ਹਨ। ਪਰ ਜਿੱਥੇ ਗੰਦਗੀ ਦੇ ਢੇਰ ਪਏ ਹਨ, ਕਿਰਨਾਂ ਉੱਥੇ ਵੀ ਪਸਰੀਆਂ ਹੋਈਆਂ ਹਨ। ਅਸੀਂ ਇਹ ਨਹੀਂ ਕਹਿ ਸਕਦੇ ਕਿ ਫੁੱਲਾਂ ਨਾਲ ਸਪਰਸ਼ ਕਰਨ ਵਾਲੀਆਂ ਕਿਰਨਾਂ ਪਵਿੱਤਰ ਹਨ ਤੇ ਗੰਦਗੀ ਦੇ ਢੇਰ ਨੂੰ ਸਪਰਸ਼ ਕਰਨ ਕਰ ਕੇ ਸੂਰਜ ਦੀਆਂ ਕਿਰਨਾਂ ਮੈਲੀਆਂ ਹੋ ਗਈਆਂ ਹਨ। ਨਹੀਂ, ਸੂਰਜ ਨਿਰਲੇਪ ਹੈ। ਇਸ ਦੀਆਂ ਕਿਰਨਾਂ ਨਿਰਲੇਪ ਹਨ। ਸੂਰਜਾਂ ਦਾ ਮਹਾਂਸੂਰਜ ਪਰੀਪੂਰਨ ਪਰਮਾਤਮਾ ਵੀ ਨਿਰਲੇਪ ਹੈ, ਉਹ ਨਿਰਅੰਜਨ ਹੈ।

ਸਾਹਿਬ ਗੁਰੂ ਤੇਗ਼ ਬਹਾਦਰ ਜੀ ਮਹਾਰਾਜ ਦਾ ਫ਼ੁਰਮਾਨ ਹੈ ਕਿ ਵਿਆਪਕ ਹੁੰਦਾ ਹੋਇਆ ਵੀ ਉਹ ਨਿਰਲੇਪ ਕਿਸ ਤਰ੍ਹਾਂ ਹੈ, ਆਪ ਨੇ ਬੜੇ ਸੁੰਦਰ ਪ੍ਰਮਾਣਾਂ ਸਹਿਤ ਸਮਝਾਇਆ ਹੈ। "ਸਰਬ ਨਿਵਾਸੀ ਸਦਾ ਅਲੇਪਾ"—ਸਾਰਿਆਂ ਦੇ ਵਿਚ ਨਿਵਾਸ ਤਾਂ ਕਰਦਾ ਹੈ, ਪਰ ਹੈ ਨਿਰਲੇਪ। ਸਾਰਿਆਂ ਵਿਚ ਨਿਵਾਸ ਤੋਂ ਮੁਰਾਦ "ਏਹ ਹਸਤੀ ਕੀਟੀ ਤ੍ਰਿਲੋਕ ਆਦਿੰਗ ਏਕ ਅਖੰਡਤ ਬਸੇ ਅਨਾਦਗੀ।" ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਇਸ ਤਰ੍ਹਾਂ ਕਹਿੰਦੇ ਹਨ ਕਿ ਪਰਮਾਤਮਾ ਇਕ ਐਸੀ ਅਖੰਡ ਜੋਤੀ ਹੈ ਜੋ ਕੀੜੀ ਵਿਚ, ਹਾਥੀ ਵਿਚ, ਜ਼ੱਰੇ ਜ਼ੱਰੇ ਵਿਚ, ਸੂਰਜ ਵਿਚ, ਵਿਆਪਕ ਹੈ। ਪਸ਼ੂਆਂ ਵਿਚ, ਪੰਛੀਆਂ ਵਿਚ, ਕੀੜੇ ਮਕੌੜਿਆਂ ਵਿਚ ਅਤੇ ਮਨੁੱਖਾਂ ਵਿਚ, ਖੰਡਾਂ ਬ੍ਰਹਿਮੰਡਾਂ ਵਿਚ ਉਹ ਵਿਆਪਕ ਹੈ, ਨਿਵਾਸ ਰੱਖਦਾ ਹੈ। ਸਭ ਕੁਝ ਦੇ ਵਿਚ ਹੁੰਦਿਆਂ ਹੋਇਆਂ ਵੀ ਉਹ ਨਿਰਲੇਪ ਕਿਸ ਤਰ੍ਹਾਂ ਹੈ ? "ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ ॥" ਸਰਬ ਨਿਵਾਸੀ ਕਿਸ ਤਰ੍ਹਾਂ ਹੈ ? ਅਤੇ ਉਹ ਨਿਰਲੇਪ ਕਿਸ ਤਰ੍ਹਾਂ ਹੈ ? ਇਸਦੀ ਵਿਆਖਿਆ ਗੁਰੂ ਤੇਗ਼ ਬਹਾਦਰ ਜੀ ਮਹਾਰਾਜ ਇਸ ਢੰਗ ਨਾਲ ਕਰਦੇ ਹਨ, "ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ ॥"

ਵਿਆਪਕ ਤਾਂ ਉਹ ਐਸਾ ਹੈ ਜਿਵੇਂ ਫੁੱਲ ਦੀ ਪੱਤੀ ਪੱਤੀ ਵਿਚ ਮਹਿਕ ਹੈ, ਇਵੇਂ ਹੀ ਸਮੁੱਚੇ ਫੁੱਲ ਵਿਚ ਮਹਿਕ ਹੈ। ਜਿਵੇਂ ਸਮੂਹ ਫੁੱਲ ਵਿਚ ਮਹਿਕ ਵਿਆਪਕ ਹੈ, ਸਮਾਈ ਹੋਈ ਹੈ, ਇਵੇਂ ਹੀ ਖੰਡਾਂ ਬ੍ਰਹਿਮੰਡਾਂ ਵਿਚ ਪ੍ਰਭੂ ਸਮਾਇਆ ਹੋਇਆ ਹੈ, ਵਿਆਪਕ ਹੈ। ਪਰ ਨਿਰਲੇਪ ਕੈਸਾ ਹੈ, "ਮੁਕਰ ਮਾਹਿ ਜੈਸੇ ਛਾਈ"—ਜਿਵੇਂ ਸ਼ੀਸ਼ੇ ਵਿਚ ਪਰਛਾਈਂ ਹੈ। ਮਨੁੱਖ ਆਪਣੇ ਆਪ ਨੂੰ ਸ਼ੀਸ਼ੇ ਵਿਚ ਵੇਖ ਰਿਹੈ ਲੇਕਿਨ ਇਹ ਗੱਲ ਵੀ ਸਪੱਸ਼ਟ ਹੈ ਕਿ ਮਨੁੱਖ ਸ਼ੀਸ਼ੇ ਦੇ ਵਿਚ ਨਹੀਂ ਹੈ। ਅਗਰ ਕੋਈ ਉਸ ਨੂੰ ਜੋ ਸ਼ੀਸ਼ੇ ਵਿਚ ਦਿਖਾਈ ਦੇ ਰਿਹੈ, ਪਕੜਨ ਦੀ ਕੋਸ਼ਿਸ਼ ਕਰੇ ਤਾਂ ਹੱਥ ਕੁਛ ਵੀ ਨਹੀਂ ਆਵੇਗਾ। ਹੈ ਸਾਰਿਆਂ ਵਿਚ ਵਿਆਪਕ, ਪਰ ਨਿਰਲੇਪ ਹੈ। ਮਹਿਕ ਦੀ ਤਰ੍ਹਾਂ ਵਿਆਪਕ ਹੈ, ਪਰ "ਮੁਕਰ ਮਾਹਿ ਜੈਸੇ ਛਾਈ"—ਦੀ ਤਰ੍ਹਾਂ ਨਿਰਲੇਪ ਹੈ। ਸਾਹਿਬ ਫ਼ੁਰਮਾਨ ਕਰਦੇ ਹਨ ਕਿ ਪਰਮਾਤਮਾ ਦੀ ਹਸਤੀ ਐਸੀ ਨਿਰੰਜਨ ਹੈ, ਪਰਮਾਤਮਾ ਦਾ ਨਾਮ ਐਸਾ ਅੰਜਨ ਤੋਂ ਰਹਿਤ ਹੈ:

**ਐਸਾ ਨਾਮੁ ਨਿਰੰਜਨੁ ਹੋਇ॥ ਜੇ ਕੋ ਮੰਨਿ ਜਾਣੈ ਮਨਿ ਕੋਇ॥**

ਇਹ ਅਵਸਥਾ ਉਹੀ ਜਾਣ ਸਕਦਾ ਹੈ, ਜਿਸ ਨੇ ਮੰਨ ਲਿਆ ਹੋਵੇ ਕਿ ਉਹ ਨਿਰੰਜਨ ਹੈ, ਨਿਰਲੇਪ ਹੈ। ਇਤਨੀ ਮਾਤਰਾ ਵਿਚ ਕਾਗਜ਼ ਪ੍ਰਾਪਤ ਨਹੀਂ ਹੋ ਸਕਦਾ, ਜਿਸ ਉੱਤੇ ਪ੍ਰਭੂ ਦੀ ਮਹਿਮਾ ਲਿਖੀ ਜਾ ਸਕੇ। ਕਿਸੇ ਵੀ ਕਲਮ ਵਿਚ ਇਤਨੀ ਸਮਰੱਥਾ ਨਹੀਂ, ਨਾ ਹੀ ਐਸਾ ਕੋਈ ਲਿਖਾਰੀ ਹੈ ਜੋ ਮੰਨ ਲੈਣ ਵਾਲੇ ਦੀ ਮਹਿਮਾ ਬਿਆਨ ਕਰ ਸਕਦਾ ਹੋਵੇ। ਸਾਹਿਬ ਕਹਿੰਦੇ ਹਨ ਕਿ ਇਸ ਸਾਰੀ ਗੱਲ ਦਾ ਬੋਧ ਉਸ ਵਕਤ ਹੋ ਸਕਦਾ ਹੈ, "ਜੇ ਕੋ ਮੰਨਿ ਜਾਣੈ ਮਨਿ ਕੋਇ॥" ਜਦੋਂ ਜਿਸਦੇ ਮਨ ਨੇ ਇਹ ਗੱਲ ਜਾਣ ਲਈ, ਜਿਸਦੇ ਮਨ ਨੇ ਪ੍ਰਭੂ ਨੂੰ ਮੰਨ ਲਿਆ, ਈਸ਼ਵਰ ਨੂੰ ਮੰਨ ਲਿਆ। ਇਸ ਵਾਸਤੇ ਉਸ ਤੋਂ ਬਿਨਾਂ ਇਸ ਮਹਿਮਾ ਨੂੰ ਇਸ ਖ਼ਾਸ ਰਾਜ਼ ਨੂੰ ਹੋਰ ਕੋਈ ਨਹੀਂ ਜਾਣ ਸਕਦਾ:

**ਮੰਨੈ ਸੁਰਤਿ ਹੋਵੈ ਮਨਿ ਬੁਧਿ॥ ਮੰਨੈ ਸਗਲ ਭਵਣ ਕੀ ਸੁਧਿ॥**

ਸਤਿਗੁਰੂ ਜੀ ਮਹਾਰਾਜ ਦਾ ਫ਼ੁਰਮਾਨ ਹੈ ਕਿ ਜੋ ਵੀ ਮੰਨ ਲਵੇ, ਮੰਨ ਲੈਂਦਿਆਂ ਹੀ ਉਸਦੀ:

**ਸੁਰਤਿ ਹੋਵੈ ਮਨਿ ਬੁਧਿ॥**

ਮਨ ਦੀ ਜਾਗ੍ਰਿਤੀ ਮਿਲ ਜਾਵੇਗੀ। ਇਤਨੀ ਗੱਲ ਸਪੱਸ਼ਟ ਹੈ ਕਿ ਪ੍ਰਥਮ ਮੂਲ ਰੂਪ ਵਿਚ ਪਹਿਲੇ ਪਹਿਲ ਧਰਮ ਅੰਧ ਵਿਸ਼ਵਾਸ ਹੀ ਹੈ। ਜਿਸਨੂੰ ਵੇਖਿਆ ਹੀ ਨਹੀਂ, ਉਸਨੂੰ ਮੰਨ ਲਈਏ, ਜਿਸਨੂੰ ਜਾਣਿਆ ਹੀ ਨਹੀਂ, ਉਸਨੂੰ ਮੰਨ ਲਈਏ। ਜਿਸਦਾ ਕਦੇ ਕੋਈ ਦ੍ਰਿਸ਼ ਸਾਹਮਣੇ ਨਹੀਂ ਆਇਆ, ਉਸਨੂੰ ਮੰਨ ਲਈਏ; ਬੜੀ ਹਿੰਮਤ ਦੀ ਗੱਲ ਹੈ। ਜਿਸਦਾ ਕੋਈ ਪ੍ਰਤੱਖ ਪ੍ਰਮਾਣ ਨਹੀਂ ਕੇਵਲ ਸ਼ਬਦ ਹੀ ਪ੍ਰਮਾਣ ਹੈ, ਉਸਨੂੰ ਮੰਨ ਲਈਏ।

ਸੋ ਪਹਿਲਾਂ ਸੁਣਨਾ ਹੈ, ਤੇ ਸੁਣਨ ਤੋਂ ਬਾਅਦ ਤਮਾਮ ਸੁਣੀ ਹੋਈ ਗੱਲ ਨੂੰ ਮੰਨ ਲੈਣਾ ਹੈ, ਖਿੜੇ ਮੱਥੇ ਕਬੂਲ ਕਰ ਲੈਣਾ ਹੈ। 'ਮੰਨੈ' ਦੀ ਇਸ ਦੂਸਰੀ ਪਉੜੀ ਵਿਚ ਸਤਿਗੁਰੂ ਫ਼ੁਰਮਾਉਂਦੇ ਹਨ ਕਿ ਮਨ ਜਾਗ ਜਾਵੇਗਾ। ਜਾਗੇ ਮਨ ਦੀ ਇਹ ਪਹਿਚਾਣ ਹੈ ਕਿ ਉਸਨੂੰ ਗ਼ਲਤ ਫੁਰਨੇ ਨਹੀਂ ਪੈਦਾ ਹੋਣਗੇ। ਸਤਿਗੁਰੂ ਤਾਂ ਮਨ ਨੂੰ ਸਮਝਾਉਂਦੇ ਹਨ, "ਜਾਗੁ ਰੇ ਮਨ ਜਾਗਨਹਾਰੇ॥" ਐ ਮਨ,

ਜਾਗ। ਪਰ ਇਹ ਮਨ ਕਿਵੇਂ ਜਾਗੇ—"ਸਿਮਰਿ ਸਿਮਰਿ ਗੁਰੁ ਸਤਿਗੁਰੁ ਅਪਨਾ", "ਸੋਇਆ ਮਨ ਜਗਾਈ"—ਪ੍ਰਭੂ ਦਾ ਚਿੰਤਨ ਹੈ ਹੀ ਇਸ ਵਾਸਤੇ ਕਿ ਮਨ ਜਾਗੇ, ਤੇ ਮਨ ਨੂੰ ਜਗਾਉਣ ਦਾ ਢੰਗ ਸਤਿਗੁਰੂ ਇਹ ਦੱਸਦੇ ਹਨ ਕਿ ਜਿਸ ਨੇ ਪ੍ਰਭੂ ਨੂੰ ਮੰਨ ਲਿਆ, ਪੂਰਨ ਰੂਪ ਵਿਚ ਤਸਲੀਮ ਕਰ ਲਿਆ, ਉਸਦੇ ਮਨ ਨੂੰ ਜਾਗਣ ਨਸੀਬ ਹੋ ਜਾਵੇਗਾ। ਮਨ ਨੂੰ ਵੀ ਤੇ ਬੁਧਿ ਨੂੰ ਵੀ ਸੁਰਤਿ ਮਿਲ ਜਾਵੇਗੀ। ਜਿਸ ਵਕਤ ਬੁਧਿ ਨੂੰ ਸੁਰਤਿ ਮਿਲਦੀ ਹੈ, ਫਿਰ ਉਹ ਗ਼ਲਤ ਫ਼ੈਸਲੇ ਨਹੀਂ ਕਰਦੀ। ਜੀਵਨ ਦੇ ਸੰਬੰਧ ਵਿਚ, ਸਮਾਜ ਦੇ ਸੰਬੰਧ ਵਿਚ, ਧਰਮ ਨੀਤੀ ਦੇ ਸੰਬੰਧ ਵਿਚ, ਜੀਵਨ ਦੇ ਹਰ ਪਹਿਲੂ ਵਿਚ ਉਸਦਾ ਫ਼ੈਸਲਾ ਅਟੱਲ ਤੇ ਸਦੀਵੀ ਹੋਵੇਗਾ। ਸਮੇਂ ਦੀ ਧਾਰਾ ਉਸ ਨੂੰ ਰੱਦ ਨਹੀਂ ਕਰ ਸਕੇਗੀ।

ਮਨੁੱਖ ਸਮਾਜ ਦੇ ਜਾਂ ਰਾਜਨੀਤੀ ਦੇ ਜਾਂ ਕਈ ਦਫ਼ਾ ਧਰਮ ਦੇ ਵਿਧਾਨ ਬਣਾਉਂਦੇ ਹਨ ਪਰ ਉਨ੍ਹਾਂ ਨੂੰ ਵਕਤ ਦੇ ਨਾਲ ਸ਼ੰਸ਼ੋਧਿਤ ਕਰਨਾ ਪੈ ਜਾਂਦਾ ਹੈ, ਤਰਮੀਮ ਕਰਨੀ ਪੈ ਜਾਂਦੀ ਹੈ। ਕੋਈ ਐਸਾ ਦੇਸ਼ ਨਹੀਂ, ਜਿਸ ਦੇ ਰਾਸ਼ਟਰੀ ਵਿਧਾਨ ਵਿਚ ਤਰਮੀਮ ਨਾ ਹੋਈ ਹੋਵੇ, ਸ਼ੰਸ਼ੋਧਨ ਨਾ ਹੋਇਆ ਹੋਵੇ। ਕਰਨਾ ਪੈਂਦਾ ਹੈ। ਜੋ ਵਿਧਾਨ ਬਣਾਇਆ ਹੈ ਉਹ ਅੱਜ ਦੇ ਜੀਵਨ ਦਾ ਤਕਾਜ਼ਾ ਪੂਰਾ ਕਰਦਾ ਹੈ, ਪਰ ਆਉਣ ਵਾਲੇ ਕੱਲ੍ਹ ਵਿਚ ਉਹ ਜ਼ਿੰਦਗੀ 'ਤੇ ਪੂਰਾ ਨਹੀਂ ਉਤਰਦਾ। ਲਿਹਾਜ਼ਾ ਸ਼ੰਸ਼ੋਧਨ ਕਰਨਾ ਪੈਂਦਾ ਹੈ, ਤਰਮੀਮ ਕਰਨੀ ਪੈਂਦੀ ਹੈ। ਸੋ ਜਿਸ ਵਿਧਾਨ ਦੇ ਵਿਚ ਤਰਮੀਮ ਕਰਨੀ ਪੈ ਜਾਏ, ਉਹ ਵਿਧਾਨ ਅਟੱਲ ਨਹੀਂ ਹੈ। ਜਿਸ ਵਿਧਾਨ ਦੇ ਵਿਚ ਤਰਮੀਮ ਕਰਨੀ ਪੈ ਜਾਏ, ਉਹ ਪੂਰਨ ਤੌਰ 'ਤੇ ਸੱਚ ਵੀ ਨਹੀਂ ਹੈ। ਸੱਚ ਨੂੰ ਤਰਮੀਮ ਕਰਨ ਦੀ ਲੋੜ ਨਹੀਂ ਹੁੰਦੀ। ਸੱਚ ਅਟੱਲ ਹੈ, ਸੱਚ ਸਦੀਵੀ ਹੈ, ਸੱਚ ਅਮਰ ਹੈ। ਸਤਿਗੁਰੂ ਕਹਿੰਦੇ ਹਨ—ਮੰਨ ਲੈਣ ਨਾਲ ਬੁਧਿ ਨੂੰ ਐਸੀ ਸੁਰਤਿ ਮਿਲਦੀ ਹੈ, ਬੁੱਧ ਐਸੀ ਜਾਗਦੀ ਹੈ ਕਿ ਉਹ ਜੋ ਵੀ ਫ਼ੈਸਲਾ ਕਰੇਗੀ, ਸਹੀ ਕਰੇਗੀ। ਰੱਬ ਨਾਲ ਜੁੜੇ ਹੋਏ ਮਨੁੱਖਾਂ ਦਾ ਫ਼ੈਸਲਾ ਅਟੱਲ ਤੇ ਸਹੀ ਹੁੰਦਾ ਹੈ। ਰੱਬ ਨਾਲ ਜੁੜੇ ਹੋਏ ਮਨੁੱਖਾਂ ਦਾ ਮਨ ਜਾਗਿਆ ਹੋਇਆ ਹੁੰਦਾ ਹੈ। ਇਸ ਵਾਸਤੇ ਪਾਤਸ਼ਾਹ ਫ਼ੁਰਮਾਉਂਦੇ ਹਨ :

**ਮੰਨੈ ਸੁਰਤਿ ਹੋਵੈ ਮਨਿ ਬੁਧਿ ॥ ਮੰਨੈ ਸਗਲ ਭਵਣ ਕੀ ਸੁਧਿ ॥**

ਜੋ ਵੀ ਪਰਮਾਤਮਾ ਦਾ ਨਾਮ ਮੰਨ ਲਵੇ, ਮੰਨ ਲੈਂਦਿਆਂ ਹੀ ਉਸਨੂੰ ਸਾਰੇ ਭਵਨਾਂ ਦੀ ਸੋਝੀ ਹੋ ਜਾਵੇਗੀ। ਸਿਰਫ਼ ਪ੍ਰਿਥਵੀ ਦਾ ਹੀ ਬੋਧ ਨਹੀਂ ਹੋਵੇਗਾ, ਉਸਨੂੰ ਸੂਰਜ, ਚੰਦ ਤਾਰਿਆਂ ਦਾ ਵੀ ਬੋਧ ਮਿਲੇਗਾ। ਹੈਰਾਨਗੀ ਦੀ ਗੱਲ ਹੈ ਕਿ ਇਸ ਤਰ੍ਹਾਂ ਦੇ ਕੋਈ ਉਪਕਰਣ ਨਹੀਂ ਸਨ ਕਿ ਜ਼ਮੀਨ ਉੱਤੇ ਬੈਠਿਆਂ ਚੰਦਰਮਾ ਨੂੰ ਵੇਖਿਆ ਜਾ ਸਕੇ, ਗ੍ਰਹਿ-ਨਛੱਤਰਾਂ ਨੂੰ ਦੇਖਿਆ ਜਾ ਸਕੇ। ਪ੍ਰਾਚੀਨ ਧਰਮ ਗ੍ਰੰਥਾਂ ਵਿਚ ਇਨ੍ਹਾਂ ਗ੍ਰਹਿ-ਨਛੱਤਰਾਂ ਬਾਰੇ ਜੋ ਗਿਆਨ ਦਰਜ ਹੈ, ਉਸ ਨੂੰ ਅਜੋਕੀ ਸਾਇੰਸ ਗ਼ਲਤ ਸਾਬਤ ਨਹੀਂ ਕਰ ਸਕੀ। ਭਾਰਤ ਵਿਚ ਰਿਸ਼ੀ ਮੁਨੀ ਕਈ ਸਾਲ ਪਹਿਲੇ ਦੱਸ ਦਿੰਦੇ ਸਨ ਕਿ ਸੂਰਜ ਨੂੰ ਗ੍ਰਹਿਣ ਕਦੋਂ ਲੱਗੇਗਾ, ਚੰਦਰਮਾ ਨੂੰ ਗ੍ਰਹਿਣ ਕਦੋਂ ਲੱਗੇਗਾ। ਗ੍ਰਹਿ-ਨਛੱਤਰਾਂ ਦੀ ਗਣਿਤ ਵਿਦਿਆ ਇਤਨੀ ਪ੍ਰਚਲਤ ਹੋਈ ਅਤੇ ਇਸ ਦਾ ਸਮੁੱਚੀ ਦੁਨੀਆ 'ਤੇ ਬਹੁਤ ਵੱਡਾ ਪ੍ਰਭਾਵ ਵੀ ਪਿਆ। ਮੂਲ ਗੱਲ ਇਤਨੀ ਹੈ ਕਿ ਇਹ ਉਨ੍ਹਾਂ ਲੋਕਾਂ ਦੀ ਖੋਜ ਸੀ ਜਿਨ੍ਹਾਂ ਨੂੰ ਕਈ

ਭਵਨਾਂ ਦੀ ਸੁਧ ਮਿਲ ਗਈ ਸੀ। ਉਨ੍ਹਾਂ ਨੂੰ ਇਹ ਸੁਧ ਮਿਲਦੀ ਸੀ, ਪਰਮਾਤਮਾ ਦਾ ਨਾਮ ਮੰਨ ਲੈਣ ਨਾਲ :

**ਮੰਨੈ ਮੁਹਿ ਚੋਟਾ ਨਾ ਖਾਇ ॥**

ਜੋ ਵੀ ਪਰਮਾਤਮਾ ਦਾ ਨਾਮ ਮੰਨ ਲਵੇ, ਉਹਦੇ ਮੂੰਹ ਉੱਤੇ ਵਿਕਾਰਾਂ ਦੀਆਂ ਚੋਟਾਂ ਨਹੀਂ ਪੈਂਦੀਆਂ। ਪਾਤਸ਼ਾਹ ਨੇ ਮੂੰਹ ਚੋਟਾਂ ਕਿਹਾ ਹੈ। ਜਿਸ ਵਕਤ ਹਿਰਦੇ ਵਿਚ ਕ੍ਰੋਧ ਹੋਵੇ, ਤਾਂ ਮੂੰਹ 'ਤੇ ਹੀ ਪ੍ਰਗਟ ਹੋ ਜਾਂਦਾ ਹੈ। ਚਿਹਰੇ 'ਤੇ ਹੀ ਪ੍ਰਗਟ ਹੋ ਜਾਂਦਾ ਹੈ। ਉਹ ਮਾਨੋ ਇਹ ਇਕ ਚੋਟ ਹੈ। ਹਿਰਦੇ ਵਿਚ ਵਾਸ਼ਨਾ ਹੋਵੇ, ਚਿਹਰੇ 'ਤੇ ਵੀ ਪ੍ਰਗਟ ਹੁੰਦੀ ਹੈ। ਮਾਨੋ ਇਹ ਇਕ ਚੋਟ ਹੈ, ਬੜੀ ਗਹਿਰੀ ਚੋਟ ਹੈ। ਅੰਤਰ-ਆਤਮੇ ਵਿਚ ਲੋਭ ਹੋਵੇ ਤੇ ਲੋਭ ਦੀ ਦਸ਼ਾ ਚਿਹਰੇ 'ਤੇ ਪ੍ਰਗਟ ਹੁੰਦੀ ਹੈ। ਹਿਰਦੇ ਵਿਚ ਕਿਸੇ ਵੀ ਵਿਕਾਰ ਦੀ ਹੋਂਦ ਚਿਹਰੇ 'ਤੇ ਪ੍ਰਗਟ ਹੁੰਦੀ ਹੈ ਤੇ ਵਿਕਾਰ ਚਿਹਰੇ ਨੂੰ ਕਰੂਪ ਕਰ ਦਿੰਦਾ ਹੈ। ਮਾਸੂਮੀਅਤ ਨਹੀਂ ਰਹਿਣ ਦਿੰਦਾ। ਸੰਤੋਖੀ ਦਾ ਚਿਹਰਾ ਜਿਤਨਾ ਮਾਸੂਮ ਹੁੰਦਾ ਹੈ, ਲੋਭੀ ਦਾ ਚਿਹਰਾ ਉਤਨਾ ਦਿਲਕਸ਼ ਨਹੀਂ ਹੁੰਦਾ। ਨਿਸ਼ਕਾਮੀ ਦਾ ਚਿਹਰਾ ਜਿਤਨਾ ਪਾਵਨ ਹੁੰਦਾ ਹੈ ਕਾਮਨਾ ਵਿਚ ਗ੍ਰਸੇ ਹੋਏ ਕਾਮੀ ਦਾ ਚਿਹਰਾ ਉਤਨਾ ਨਿਰਮਲ ਨਹੀਂ ਹੁੰਦਾ। ਸ਼ਾਂਤ ਚਿੱਤ ਦਾ ਚਿਹਰਾ ਜਿਤਨਾ ਪ੍ਰਭਾਵਿਤ ਕਰਦਾ ਹੈ, ਤੇ ਜਿਤਨਾ ਮਾਸੂਮ ਹੁੰਦਾ ਹੈ, ਉਤਨਾ ਕ੍ਰੋਧੀ ਦਾ ਚਿਹਰਾ ਪਵਿੱਤਰ ਨਹੀਂ ਹੁੰਦਾ। ਕ੍ਰੋਧੀ ਦਾ ਚਿਹਰਾ ਤਾਂ ਇੰਜ ਦਿਸਦਾ ਹੈ ਜਿਵੇਂ ਚਿਹਰੇ ਉੱਤੇ ਬਹੁਤ ਸਾਰੀ ਮਾਰ ਪਈ ਹੋਵੇ। ਬਹੁਤ ਸਾਰੀਆਂ ਚੋਟਾਂ ਪਈਆਂ ਹੋਣ। ਸੋ ਸਤਿਗੁਰੂ ਜੀ ਮਹਾਰਾਜ ਦਾ ਫ਼ੁਰਮਾਨ ਹੈ, ਜੋ ਪਰਮਾਤਮਾ ਦਾ ਨਾਮ ਮੰਨ ਲੈਂਦੇ ਹਨ, ਉਹਨਾਂ ਨੂੰ ਮੂੰਹ ਉੱਤੇ ਵਿਕਾਰਾਂ ਦੀ ਚੋਟ ਨਹੀਂ ਪੈਂਦੀ, ਉਹ ਵਿਕਾਰਾਂ ਦੀ ਮਾਰ ਤੋਂ ਬਚੇ ਰਹਿੰਦੇ ਹਨ।

**ਮੰਨੈ ਜਮ ਕੈ ਸਾਥਿ ਨ ਜਾਇ ॥**

ਜੋ ਪਰਮਾਤਮਾ ਦਾ ਨਾਮ ਮੰਨ ਲੈਂਦੇ ਹਨ, ਪਰਮਾਤਮਾ ਦੀ ਹਸਤੀ ਨੂੰ ਤਸਲੀਮ ਕਰ ਲੈਂਦੇ ਹਨ, ਉਹ ਫਿਰ ਜਮਾਂ ਦੀ ਮਾਰ ਨਹੀਂ ਝੱਲਦੇ। ਜਮ ਉਨ੍ਹਾਂ ਦੇ ਸਾਥੀ ਨਹੀਂ ਹੁੰਦੇ। ਜਮਾਂ ਦੀ ਮਾਰ ਤੋਂ ਭਾਵ ਹੈ, ਜਨਮਾਂ ਦੀ ਮਾਰ। ਦੁੱਖ ਭੋਗਣ ਵਾਸਤੇ ਜਨਮ ਚਾਹੀਦਾ ਹੈ। ਦੁੱਖ ਭੋਗਣ ਲਈ ਜੀਵਨ ਚਾਹੀਦਾ ਹੈ। ਤਾਂ ਜੀਵਨ ਤਾਂ ਹੋ ਸਕਦਾ ਹੈ ਜੇ ਪਹਿਲੇ ਜਨਮ ਹੋਵੇ। ਪਰ ਗੁਰੂ ਜੀ ਨੇ ਜਨਮ ਨੂੰ ਹੀ ਜਮਾਂ ਦੀ ਮਾਰ ਆਖਿਆ ਹੈ। ਕਿਉਂਕਿ ਸੰਸਾਰ ਦੇ ਸਾਰੇ ਦੁੱਖ ਜਨਮ ਦੇ ਨਾਲ ਹੀ ਸੰਬੰਧਿਤ ਹਨ। ਇਸ ਵਾਸਤੇ ਪਾਤਸ਼ਾਹ ਕਹਿੰਦੇ ਹਨ, ਜੋ ਵੀ ਪਰਮਾਤਮਾ ਦਾ ਨਾਮ ਮੰਨ ਲਵੇ, ਉਹ ਫਿਰ ਜਮ ਦੇ ਸਾਥ ਨਹੀਂ ਜਾਵੇਗਾ। ਉਸਦਾ ਸਾਥੀ ਪਰਮਾਤਮਾ ਹੋਵੇਗਾ, ਅਕਾਲ ਪੁਰਖ ਹੋਵੇਗਾ, ਉਸਦੇ ਸਾਥੀ ਜਮ ਨਹੀਂ ਹੋਣਗੇ। ਉਹ ਵਿਅਕਤੀ ਜਨਮ ਮਰਨ ਦੇ ਗੇੜ ਤੋਂ ਉੱਚਾ ਹੋ ਜਾਵੇਗਾ। ਅਰਦਾਸ ਵਿਚ ਪਾਤਸ਼ਾਹ ਨੇ ਸ਼ਬਦ ਵੀ ਇਹੋ ਹੀ ਜੋੜੇ ਹਨ :

**ਪ੍ਰਭ ਜਨਮ ਮਰਨ ਨਿਵਾਰਿ ॥ ਹਾਰਿ ਪਰਿਓ ਦੁਆਰਿ ॥** *(ਪੰਨਾ 837)*

ਬੇਨਤੀ ਹੈ ਕਿ ਹੇ ਪ੍ਰਭੂ! ਰਹਿਮਤ ਕਰ, ਬਖ਼ਸ਼ਿਸ਼ ਕਰ, ਇਸਦੀ ਨਵਿਰਤੀ ਕਰ। ਜਨਮ ਦੇ ਨਾਲ ਦੁੱਖ ਹਨ, ਬਿਪਤਾ ਹੈ। ਜੇ ਜਨਮ ਹੀ ਮਿਟ ਗਿਆ ਤਾਂ ਦੁੱਖ, ਕਲੇਸ਼, ਬੁਢੇਪਾ ਤੇ ਮਰਨ

ਵੀ ਮਿਟ ਜਾਏਗਾ, ਤਾਂ ਜਮਾਂ ਦੀ ਮਾਰ ਅਤੇ ਜਨਮਾਂ ਦੀ ਮਾਰ ਖ਼ਤਮ ਹੋ ਜਾਵੇਗੀ। "ਜਮਿ ਜਮਿ ਮਰੈ ਮਰੈ ਫਿਰਿ ਜੰਮੈ॥ ਬਹੁਤੁ ਸਜਾਇ ਪਇਆ ਦੇਸਿ ਲੰਮੈ॥" ਫਿਰ ਮਨੁੱਖ ਬੜੇ ਲੰਬੇ ਗੇੜ ਵਿਚ ਪੈ ਜਾਂਦਾ ਹੈ। ਜੰਮਿਆ ਹੈ, ਮਰਿਆ ਹੈ ਅਤੇ ਇਹ ਕਈ ਦਫ਼ਾ ਹੋ ਚੁੱਕਿਆ ਹੈ। ਭਗਤ ਕਬੀਰ ਜੀ ਕਹਿੰਦੇ ਹਨ :

**ਐਸੇ ਘਰ ਹਮ ਬਹੁਤੁ ਬਸਾਏ॥ ਜਬ ਹਮ ਰਾਮ ਗਰਭ ਹੋਇ ਆਏ॥** *(ਪੰਨਾ 326)*

ਇਸ ਤਰ੍ਹਾਂ ਦੇ ਘਰ ਮੈਂ ਕਈ ਵਸਾ ਚੁੱਕਿਆ ਹਾਂ, ਕਈਆਂ ਦਾ ਪੁੱਤਰ ਬਣਿਆ ਹਾਂ, ਕਈਆਂ ਦਾ ਪਿਉ ਬਣਿਆ ਹਾਂ, ਕਈ ਦਫ਼ਾ ਜਨਮਿਆ ਤੇ ਕਈ ਦਫ਼ਾ ਮਰਿਆ ਹਾਂ। ਇਹ ਗਿਣਤੀ ਬਹੁਤ ਲੰਬੀ ਹੈ। ਇਸ ਵਾਸਤੇ ਭਗਤ ਕਬੀਰ ਜੋਦੜੀ ਕਰਦੇ ਹਨ, ਬੇਨਤੀ ਕਰਦੇ ਹਨ, "ਅਬ ਕੀ ਬਾਰ ਬਖਸਿ ਬੰਦੇ ਕਉ ਬਹੁਰਿ ਨ ਭਉਜਲਿ ਫੇਰਾ॥" ਹੇ ਪ੍ਰਭੂ! ਐਤਕੀਂ ਰਹਿਮਤ ਕਰ, ਐਤਕੀਂ ਬਖ਼ਸ਼ਿਸ਼ ਕਰ ਕਿ ਮੁੜ ਕੇ ਸੰਸਾਰ ਵਿਚ ਨਾ ਆਉਣਾ ਪਵੇ। ਇਹ ਫੇਰਾ ਮੈਨੂੰ ਫਿਰ ਨਾ ਪਾਉਣਾ ਪਵੇ। ਇਸ ਗਲੀ ਵਿਚ ਮੈਂ ਬਹੁਤ ਫਿਰ ਚੁੱਕਿਆ ਹਾਂ। ਇਥੇ ਮੈਂ ਬਹੁਤ ਫੇਰੇ ਪਾ ਚੁੱਕਿਆ ਹਾਂ। "ਬਹੁਤੇ ਫੇਰ ਪਏ ਕਿਰਪਨ ਕਉ ਅਬ ਕਿਛੁ ਕਿਰਪਾ ਕੀਜੈ॥" ਇਹ ਫੇਰਾ ਮੈਂ ਕਈ ਦਫ਼ਾ ਪਾ ਚੁੱਕਿਆ ਹਾਂ। ਇਸ ਲੋਭੀ ਨੂੰ ਕਈ ਦਫ਼ਾ ਇਸ ਗਲੀ ਵਿਚੋਂ ਲੰਘਣਾ ਪਿਆ ਹੈ। ਹੇ ਪ੍ਰਭੂ! ਹੁਣ ਤਾਂ ਰਹਿਮਤ ਕਰ ਕਿ ਜਨਮ ਦੀ ਗਲੀ ਵਿਚੋਂ ਮੈਂ ਫਿਰ ਨਾ ਲੰਘਾਂ। ਕਿਉਂਕਿ ਇਸ ਗਲੀ ਵਿਚ ਫਿਰ ਦੁੱਖ ਹੈ, ਮਰਨ ਹੈ, ਕਲੇਸ਼ ਹੈ, ਬਿਪਤਾ ਹੈ। ਰਹਿਮਤ ਕਰ, ਇਹ ਫੇਰਾ ਫਿਰ ਨਾ ਹੋਵੇ। ਮੈਂ ਫਿਰ ਇਥੋਂ ਨਾ ਲੰਘਾਂ। ਸਤਿਗੁਰੂ ਕਹਿੰਦੇ ਹਨ ਕਿ ਜੋ ਵੀ ਪਰਮਾਤਮਾ ਦਾ ਨਾਮ ਮੰਨ ਲੈਂਦਾ ਹੈ, ਉਹ ਫਿਰ ਜਮਾਂ ਦੇ ਸਾਥ ਨਹੀਂ ਜਾਂਦਾ। ਉਨ੍ਹਾਂ ਦਾ ਸੰਗੀ ਸਾਥੀ ਪ੍ਰਭੂ ਹੁੰਦਾ ਹੈ। ਅਕਾਲ ਪੁਰਖ ਹੁੰਦਾ ਹੈ :

**ਮੰਨੈ ਜਮ ਕੈ ਸਾਥਿ ਨ ਜਾਇ॥ ਐਸਾ ਨਾਮੁ ਨਿਰੰਜਨੁ ਹੋਇ॥**

ਪਰਮਾਤਮਾ ਦਾ ਨਾਮ ਕਾਲਖ ਤੋਂ ਰਹਿਤ ਹੈ, ਧੱਬਿਆਂ ਤੋਂ ਰਹਿਤ ਹੈ। ਪਰ "ਜੇ ਕੋ ਮੰਨਿ ਜਾਣੈ ਮਨਿ ਕੋਇ॥" ਕੋਈ ਮਨ ਦੁਆਰਾ ਜਾਣ ਲਵੇ, ਵਸਾ ਲਵੇ, ਉਸਨੂੰ ਆਪਣੇ ਹਿਰਦੇ ਵਿਚ, ਤਾਂ ਹੀ ਉਸਨੂੰ ਇਸ ਅਸਲੀਅਤ ਦਾ ਪਤਾ ਚਲੇਗਾ, ਹੋਰ ਕਿਸੇ ਨੂੰ ਨਹੀਂ।

ਬੱਚਾ ਅੰਧਾ ਹੈ। ਜੇ ਮਮਤਾ ਦੀ ਮਾਰੀ ਹੋਈ ਮਾਂ ਅਗਰ ਇਹ ਆਖੇ, "ਹੇ ਮੇਰੇ ਲਾਲ! ਤੂੰ ਮੇਰੀਆਂ ਅੱਖਾਂ ਨਾਲ ਸੰਸਾਰ ਨੂੰ ਵੇਖ ਲੈ।" ਮਮਤਾ ਦੀ ਮਾਰੀ ਕਹਿੰਦੀ ਤਾਂ ਪਈ ਹੈ ਅਤੇ ਦਿਲੋਂ ਕਹਿ ਰਹੀ ਹੈ ਪਰ ਸੰਸਾਰ ਨੂੰ ਵੇਖਣ ਵਾਸਤੇ ਆਪਣੀ ਹੀ ਅੱਖ ਚਾਹੀਦੀ ਹੈ। ਦੂਜੇ ਦੀਆਂ ਅੱਖਾਂ ਨਾਲ ਸੰਸਾਰ ਨਹੀਂ ਵੇਖਿਆ ਜਾ ਸਕਦਾ। ਦੂਜੇ ਕਿਸੇ ਨੇ ਭੋਜਨ ਛਕਿਆ ਹੈ, ਤੁਹਾਡੀ ਭੁੱਖ ਨਹੀਂ ਮਿਟੇਗੀ। ਦੂਜੇ ਨੇ ਪਾਣੀ ਪੀਤਾ ਹੈ, ਤੁਹਾਡੀ ਪਿਆਸ ਨਹੀਂ ਮਿਟੇਗੀ। ਪਿਆਸ ਮਿਟਾਣ ਲਈ ਖ਼ੁਦ ਜਲ ਪੀਣਾ ਪਵੇਗਾ। ਖ਼ੁਦ ਭੋਜਨ ਛਕਣਾ ਪਵੇਗਾ। ਸੰਸਾਰ ਨੂੰ ਵੇਖਣ ਵਾਸਤੇ ਆਪਣੀ ਹੀ ਅੱਖ ਚਾਹੀਦੀ ਹੈ। ਇਸ ਵਾਸਤੇ ਪਰਮਾਤਮਾ ਦਾ ਅਨੁਭਵ ਪਰਮਾਤਮਾ ਦਾ ਰਸ ਮਾਣਨ ਲਈ ਸਵੈਮ ਉਸ ਨੂੰ ਹਿਰਦੇ ਵਿਚ ਧਾਰਨ ਕਰਨਾ ਪਵੇਗਾ। ਮੰਨਣਾ ਪਵੇਗਾ। ਪਰ ਜੋ ਬਾਹਰ ਦੀ ਸੰਪਦਾ ਹੈ, ਉਹ ਦੂਜੇ ਤੀਜੇ ਨੂੰ ਦਿਖਾਈ ਦੇ ਜਾਂਦੀ ਹੈ। ਧਨਵਾਨ ਛੁਪਿਆ ਨਹੀਂ ਰਹਿ ਸਕਦਾ। ਧਨ ਧਰਤੀ

ਵਿਚ ਦੱਬਿਆ ਹੋਵੇ, ਪਰ ਉਹ ਮਸਤਕ 'ਤੇ ਲਿਖਿਆ ਦਿਸ ਪੈਂਦਾ ਹੈ, ਉਸਦਾ ਰਹਿਣ ਸਹਿਣ ਆਲੀਸ਼ਾਨ ਹੁੰਦਾ ਹੈ। ਮਹਿਲ ਮਾੜੀਆਂ ਅਤੇ ਹੋਰ ਤਰ੍ਹਾਂ ਤਰ੍ਹਾਂ ਦੀਆਂ ਸਹੂਲਤਾਂ ਹੁੰਦੀਆਂ ਹਨ। ਇਹ ਵੇਖ ਕੇ ਅਗਲਾ ਅੰਦਾਜ਼ਾ ਲਾ ਲੈਂਦਾ ਹੈ ਕਿ ਇਹ ਧਨਵਾਨ ਹੈ। ਪਰ ਕਿਸੇ ਦੇ ਅੰਦਰ ਪ੍ਰਭੂ ਆਪ ਆਣ ਕੇ ਬਿਰਾਜਮਾਨ ਹੋਇਆ ਹੈ, ਦੈਵੀ ਸ਼ਕਤੀਆਂ ਦਾ ਮਾਲਕ, ਸੰਸਾਰ ਦਾ ਕਰਤਾ, ਹਿਰਦੇ ਵਿਚ ਆ ਕੇ ਪ੍ਰਗਟ ਹੋਇਆ ਹੋਵੇ, ਇਹ ਪੜੋਸੀ ਨੂੰ ਵੀ ਨਹੀਂ ਪਤਾ ਚੱਲਦਾ। ਇਹ ਕੋਲ ਬੈਠੇ ਹੋਏ ਮਿੱਤਰ ਨੂੰ ਵੀ ਪਤਾ ਨਹੀਂ ਚੱਲਦਾ। ਇਹ ਮਾਂ ਨੂੰ ਵੀ ਨਹੀਂ ਤੇ ਪਿਤਾ ਨੂੰ ਵੀ ਨਹੀਂ ਪਤਾ ਚੱਲਦਾ। ਅਕਸਰ ਦੇਖਣ ਵਿਚ ਆਇਆ ਹੈ ਕਿ ਜਿਹੜੇ ਪਰਮ ਪੁਰਖਾਂ ਦੇ ਹਿਰਦੇ ਵਿਚ ਸਰਬ ਗੁਣ ਨਿਧਾਨ ਪਰਮਾਤਮਾ ਪ੍ਰਗਟ ਹੋਇਆ ਸੀ, ਉਨ੍ਹਾਂ ਦੇ ਮਾਂ ਬਾਪ ਵੀ ਉਨ੍ਹਾਂ ਨੂੰ ਨਹੀਂ ਸਮਝ ਸਕੇ। ਵੀਹ ਰੁਪਿਆਂ ਦੇ ਬਦਲੇ ਪਿਤਾ ਕਾਲੂ ਗੁਰੂ ਨਾਨਕ ਨੂੰ ਥੱਪੜ ਪਏ ਮਾਰਦੇ ਹਨ। ਕੈਕਈ ਉਸ ਰਾਮ ਨੂੰ ਬਨਵਾਸ ਭਿਜਵਾ ਰਹੀ ਹੈ ਜਿਸਦਾ ਨਾਂ ਲੈਂਦਿਆਂ ਹੀ ਕਈਆਂ ਨੂੰ ਸ਼ਾਂਤੀ ਪਈ ਮਿਲਦੀ ਹੈ। ਮਾਮਾ ਹੈ ਕੰਸ; ਪਰ ਭਾਣਜੇ ਨਾਲ ਵਿਤਕਰਾ ਹੈ, ਈਰਖਾ ਹੈ, ਜਲਣ ਹੈ, ਦੁਸ਼ਮਣੀ ਹੈ। ਨਹੀਂ ਸਮਝ ਸਕਿਆ ਉਸਨੂੰ। ਸੋ ਬਾਹਰ ਦੀ ਸੰਪਦਾ ਤਾਂ ਹਰ ਇਕ ਨੂੰ ਹੈ, ਜਿਹੜੀ ਦਿਖਾਈ ਦੇ ਜਾਂਦੀ ਹੈ। ਬਾਹਰਲੀ ਸੰਪਦਾ ਦੀ ਮਾਣ ਪ੍ਰਤਿਸ਼ਠਾ ਵੀ ਬਾਹਰ ਦੀ ਹੀ ਹੈ। ਉਸਦੇ ਅੰਦਰ ਤਕ ਪਹੁੰਚ ਨਹੀਂ। ਬਹੁਤ ਸਾਰਾ ਸਨਮਾਨ ਹੋਵੇ, ਕੋਈ ਫੁੱਲਾਂ ਦੇ ਹਾਰ ਪਾਈ ਜਾਵੇ, ਸਜਦੇ ਕਰੀ ਜਾਵੇ, ਪ੍ਰਤਿਸ਼ਠਾ ਬਾਹਰ ਦੀ ਹੈ। ਅੰਦਰ ਤਾਂ ਬੇਚੈਨੀ ਬਣੀ ਰਹਿੰਦੀ ਹੈ। ਪਰ ਜਿਸ ਦਿਨ ਪਰੀਪੂਰਨ ਪਰਮਾਤਮਾ ਵਾਜਿਆਂ ਗਾਜਿਆਂ ਦੇ ਨਾਲ, ਅਨਹਦ ਧੁਨੀਆਂ ਦੇ ਨਾਲ ਅੰਦਰ ਆ ਕੇ ਪ੍ਰਗਟ ਹੁੰਦਾ ਹੈ, ਉਹ ਜਿਹੜੀ ਦੈਵੀ ਪ੍ਰਸੰਨਤਾ ਨਸੀਬ ਹੁੰਦੀ ਹੈ, ਉਸ ਦਾ ਪੜੋਸੀ ਨੂੰ ਵੀ ਪਤਾ ਨਹੀਂ ਚੱਲਦਾ। ਇਸ ਵਾਸਤੇ ਸਤਿਗੁਰੂ ਕਹਿੰਦੇ ਹਨ:

**ਐਸਾ ਨਾਮੁ ਨਿਰੰਜਨੁ ਹੋਇ॥ ਜੇ ਕੋ ਮੰਨਿ ਜਾਣੈ ਮਨਿ ਕੋਇ॥**

ਪਰਮਾਤਮਾ ਦਾ ਨਾਮ ਐਸਾ ਕਾਲਖ ਤੋਂ ਰਹਿਤ ਹੈ, ਨਿਰੰਜਨ ਹੈ। ਜਿਸ ਨੇ ਜਾਣ ਲਿਆ, ਜਿਸ ਨੇ ਮੰਨ ਲਿਆ, ਉਹੀ ਇਸਦਾ ਸਵਾਦ ਮਾਣ ਸਕਦਾ ਹੈ। ਉਸਦਾ ਬੋਧ ਉਸੇ ਨੂੰ ਹੀ ਹੈ। ਕੋਲ ਬੈਠੇ ਦੂਜੇ-ਤੀਜੇ ਨੂੰ ਪਤਾ ਨਹੀਂ ਚਲਦਾ ਕਿ ਇਸ ਮਨੁੱਖ ਉੱਤੇ ਦੈਵੀ ਸੰਪਦਾ ਦੇ ਖ਼ਜ਼ਾਨੇ ਖੁੱਲ੍ਹ ਗਏ ਹਨ।

**ਮੰਨੈ ਮਾਰਗਿ ਠਾਕ ਨ ਪਾਇ॥ ਮੰਨੈ ਪਤਿ ਸਿਉ ਪਰਗਟੁ ਜਾਇ॥**

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਪਰਮਾਤਮਾ ਦੀ ਹੋਂਦ, ਉਸਦੀ ਮੁਕੰਮਲ ਅਤੇ ਬਹੁਪੱਖੀ ਸ਼ਕਤੀ ਨੂੰ ਮੰਨ ਲੈਣ ਦੀ ਮਹਾਨਤਾ ਦੱਸਦੇ ਹਨ। ਜਿਸਦਾ ਕੋਈ ਰੰਗ ਨਹੀਂ, ਜਿਸਦਾ ਕੋਈ ਰੂਪ ਨਹੀਂ, ਜੋ ਮਨ ਤੋਂ ਪਰੇ ਹੈ, ਬੁੱਧ ਤੋਂ ਪਰੇ ਹੈ, ਬਾਣੀ ਤੋਂ ਪਰੇ ਹੈ, ਜੋ ਇੰਦ੍ਰੀਆਂ ਤੋਂ ਪਰੇ ਹੈ, ਜਿਸ ਨੂੰ ਅਗੰਮ ਅਗੋਚਰ ਕਰਕੇ ਆਖਿਆ ਗਿਆ ਹੈ, ਜੋ ਪੂਰਨ ਰੂਪ ਵਿਚ, ਕਲਪਨਾ ਵਿਚ ਵੀ ਨਾ ਆ ਸਕੇ, ਐਸੇ ਅਦ੍ਰਿਸ਼, ਅਗੋਚਰ ਨੂੰ ਮੰਨ ਲੈਣਾ ਬਹੁਤ ਵੱਡੀ ਜੁਰਅਤ ਦੀ ਗੱਲ ਹੈ, ਹਿੰਮਤ ਦੀ ਗੱਲ ਹੈ।

ਮੰਨ ਲੈਣ ਦੀ ਅਵਸਥਾ ਬਣਾਉਣ ਲਈ ਪਹਿਲੇ ਲਗਾਤਾਰ ਸੁਣਨਾ ਪੈਂਦਾ ਹੈ। ਇਸ ਵਾਸਤੇ ਧਾਰਮਿਕ ਦੁਨੀਆ ਦੇ ਵਿਚ ਸੁਣਨ ਦੀ ਜਿਤਨੀ ਮਹਾਨਤਾ ਹੈ, ਉਤਨੀ ਹੀ ਮਹਾਨਤਾ ਮੰਨ ਲੈਣ ਦੀ ਹੈ। ਸੁਣਨਾ ਪਹਿਲਾ ਕਦਮ ਹੈ, ਤੇ ਮੰਨਣਾ ਦੂਸਰਾ। ਸਤਿਗੁਰੂ ਜੀ ਮਹਾਰਾਜ ਫ਼ੁਰਮਾਨ ਕਰਦੇ ਹਨ ਕਿ ਪਰਮਾਤਮਾ ਦਾ ਨਾਮ ਕਾਲਖ ਤੋਂ ਰਹਿਤ ਹੈ। 'ਮੰਨੈ' ਦੀਆਂ ਚਾਰ ਪਉੜੀਆਂ ਵਿਚ ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਇਕ ਗੱਲ ਨੂੰ ਬਾਰ ਬਾਰ ਦੁਹਰਾਇਆ ਹੈ:

**ਐਸਾ ਨਾਮੁ ਨਿਰੰਜਨੁ ਹੋਇ॥ ਜੇ ਕੋ ਮੰਨਿ ਜਾਣੈ ਮਨਿ ਕੋਇ॥**

ਪਰਮਾਤਮਾ ਕਾਲਖ ਤੋਂ ਰਹਿਤ ਹੈ, ਧੱਬਿਆਂ ਤੋਂ ਰਹਿਤ ਹੈ, ਨਿਰਲੇਪ ਹੈ। ਪਰ ਇਸ ਦੀ ਨਿਰਲੇਪਤਾ ਦਾ ਉਦੋਂ ਹੀ ਪਤਾ ਚਲੇਗਾ, ਜਦੋਂ ਕੋਈ ਉਸ ਨੂੰ ਮੰਨ ਲਵੇ, ਪੂਰਨ ਤੌਰ 'ਤੇ ਭਰੋਸਾ ਕਰ ਲਵੇ:

**ਜਾ ਕੈ ਰਿਦੈ ਬਿਸ੍ਵਾਸੁ ਪ੍ਰਭ ਆਇਆ॥ ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ॥**

*(ਪੰਨਾ 285)*

ਜਦੋਂ ਭਰੋਸਾ ਭਰ ਜਾਵੇ, ਵਿਸ਼ਵਾਸ ਬਣ ਜਾਏ, ਸੰਸਾਰੀ ਮਨੁੱਖ ਦੇ ਹਿਰਦੇ ਵਿਚ ਸੰਸਾ ਨਹੀਂ ਪੈਦਾ ਹੁੰਦਾ। ਕੋਈ ਮਨੁੱਖ ਇਹ ਆਖੇ ਕਿ ਸੂਰਜ ਹੈ ਅਤੇ ਸੁਣਨ ਵਾਲਾ ਮਨੁੱਖ ਫ਼ੌਰਨ ਮੰਨ ਲੈਂਦਾ ਹੈ, ਹਾਂ ਹੈ। ਚੰਦਰਮਾ ਹੈ, ਮਨੁੱਖ ਫ਼ੌਰਨ ਕਹਿ ਦਿੰਦਾ ਹੈ, ਹਾਂ ਹੈ। ਮਨੁੱਖ ਹਨ, ਧਰਤੀ ਹੈ, ਗ੍ਰਹਿ-ਨਛੱਤਰ ਹਨ। ਜੇ ਕੋਈ ਇਹ ਆਖੇ ਕਿ ਪਰਮਾਤਮਾ ਹੈ, ਤਾਂ ਮਨੁੱਖ ਉਤਨੇ ਭਰੋਸੇ ਨਾਲ, ਉਤਨੀ ਹਿੰਮਤ ਨਾਲ, ਉਤਨੀ ਜੁਰਅਤ ਨਾਲ ਨਹੀਂ ਕਹਿੰਦਾ ਕਿ ਹਾਂ, ਹੈ। ਕਾਰਨ? ਸੂਰਜ ਦੀ ਤਰ੍ਹਾਂ ਉਹ ਪ੍ਰਤੱਖ ਦਿਖਾਈ ਨਹੀਂ ਦਿੰਦਾ, ਸੰਸਾਰ ਦੀ ਤਰ੍ਹਾਂ ਉਹ ਪ੍ਰਤੱਖ ਦਿਖਾਈ ਨਹੀਂ ਦਿੰਦਾ। ਤਾਂ ਫ਼ੌਰਨ ਸੰਸਾ ਪੈਦਾ ਹੋ ਜਾਂਦਾ ਹੈ। ਇਹ ਦੋ ਪਾਸੇ ਦੀ ਭਾਵਨਾ ਫ਼ੌਰਨ ਅੰਦਰ ਜਨਮ ਲੈਂਦੀ ਹੈ। ਇਹਨਾਂ ਸੰਸਿਆਂ ਕਰਕੇ ਹੀ ਮਨੁੱਖ ਦਾ ਮਨ ਮਲੀਣ ਹੈ। ਇਹ ਸੰਸੇ ਰੋਜ਼ ਰੋਜ਼ ਵਧਦੇ ਹਨ ਅਤੇ ਰੋਜ਼ ਹੀ ਈਸ਼ਵਰ ਪ੍ਰਤੀ ਇਨਕਾਰੀ ਜਜ਼ਬੇ ਜਨਮ ਲੈਂਦੇ ਹਨ। ਗੁਰੂ ਅਮਰਦਾਸ ਜੀ ਮਹਾਰਾਜ ਦਾ ਫ਼ੁਰਮਾਨ ਹੈ:

**ਸਹਸੈ ਜੀਉ ਮਲੀਣੁ ਹੈ ਕਿਤੁ ਸੰਜਮਿ ਧੋਤਾ ਜਾਏ॥** *(ਪੰਨਾ 919)*

ਮਨੁੱਖ ਦੇ ਅੰਤਿਸ਼ਕਰਣ 'ਤੇ ਸੰਸਿਆਂ ਦੀ ਮੈਲ ਹੈ, ਅਤੇ ਇਹ ਸੰਸਾ ਕੇਵਲ ਪਰਮਾਤਮਾ 'ਤੇ ਹੀ ਹੈ, ਸੰਸਾਰ 'ਤੇ ਨਹੀਂ। ਸੰਸਾ ਸੱਚ 'ਤੇ ਹੈ, ਝੂਠ 'ਤੇ ਨਹੀਂ। ਸੰਸਾ ਸੰਤੋਖ 'ਤੇ ਹੈ, ਲੋਭ 'ਤੇ ਨਹੀਂ। ਅਗਰ ਕੋਈ ਮਨੁੱਖ ਆਖੇ ਕਿ ਫ਼ਲਾਣਾ ਲੋਭੀ ਹੈ, ਬੰਦਾ ਇਕਦਮ ਭਰੋਸਾ ਕਰ ਲੈਂਦਾ ਹੈ, ਹਾਂ, ਹੋਵੇਗਾ। ਅਗਰ ਕੋਈ ਇਹ ਆਖੇ ਕਿ ਫ਼ਲਾਣਾ ਸੰਤੋਖੀ ਹੈ, ਤਾਂ ਮਨੁੱਖ ਸੋਚਾਂ ਵਿਚ ਪੈ ਜਾਂਦਾ ਹੈ। ਸ਼ਾਇਦ ਸੰਸਾ ਖੜਾ ਹੋ ਜਾਂਦਾ ਹੈ। ਅਗਰ ਕੋਈ ਇਹ ਆਖੇ ਕਿ ਫ਼ਲਾਣਾ ਬੰਦਾ ਬਹੁਤ ਕ੍ਰੋਧੀ ਹੈ, ਬਹੁਤ ਕ੍ਰੋਧੀ ਹੈ; ਤਾਂ ਮਨੁੱਖ ਬਿਨਾਂ ਸਬੂਤ ਤੋਂ ਵੀ ਮੰਨ ਲੈਂਦਾ ਹੈ। ਜੇ ਕਹਿ ਦਈਏ ਕਿ ਫ਼ਲਾਣਾ ਬਹੁਤ ਨਿਰਮਲ ਹੈ, ਫ਼ਲਾਣਾ ਬੜਾ ਸ਼ਾਂਤ ਹੈ, ਤਾਂ ਮਨੁੱਖ ਕਹਿੰਦਾ ਹੈ; 'ਸ਼ਾਇਦ ਹੋਵੇਗਾ।' 'ਸ਼ਾਇਦ' ਲਫ਼ਜ਼ ਦੇ ਜਨਮ ਹੋਣ ਨਾਲ ਇਕਦਮ ਗੱਲ ਸਿੱਧ ਹੋ ਗਈ ਕਿ ਪੂਰਨ ਭਰੋਸਾ ਨਹੀਂ ਹੈ। ਜੇ ਇਹ ਆਖਿਆ ਜਾਏ ਕਿ ਫ਼ਲਾਣਾ ਬਿਲਕੁਲ ਝੂਠਾ ਹੈ, ਦਗ਼ੇਬਾਜ਼ ਹੈ, ਮੱਕਾਰ ਹੈ, ਮਨੁੱਖ ਫ਼ੌਰਨ ਮੰਨ ਲੈਂਦਾ ਹੈ।

ਬਿਨਾਂ ਸਬੂਤ ਤੋਂ ਮੰਨ ਲੈਂਦਾ ਹੈ। ਬਿਨਾਂ ਪ੍ਰਮਾਣ ਤੋਂ ਮੰਨ ਲੈਂਦਾ ਹੈ। ਜੇ ਕਹਿ ਦਈਏ ਕਿ ਫ਼ਲਾਣਾ ਸਤਿਵਾਦੀ ਹੈ, ਧੀਰਜਵਾਨ ਹੈ, ਖਿਮਾਵਾਨ ਹੈ, ਤਾਂ ਮਨੁੱਖ ਕਹਿੰਦਾ ਹੈ—ਸ਼ਾਇਦ ਹੋਵੇਗਾ।

ਸੱਚ ਉੱਤੇ ਸੰਸੇ ਖੜੇ ਹੁੰਦੇ ਹਨ, ਗੁਣਾਂ 'ਤੇ ਸੰਸੇ ਖੜੇ ਹੋ ਜਾਂਦੇ ਹਨ, ਪਰਮਾਤਮਾ 'ਤੇ ਸੰਸੇ ਖੜੇ ਹੋ ਜਾਂਦੇ ਹਨ, ਪਰ ਸੰਸਾਰ 'ਤੇ ਸੰਸਾ ਖੜਾ ਨਹੀਂ ਹੁੰਦਾ। ਮਨੁੱਖ ਦੇ ਸਾਹਮਣੇ ਸੰਸਾਰ ਦੀ ਕੋਈ ਵੀ ਰੂਪ ਰੇਖਾ ਰੱਖੀਏ; ਸੰਸਾਰ ਤੋਂ ਭਾਵ ਹੈ—ਮਿਥਿਆ। ਸੰਸਾਰ ਤੋਂ ਮੁਰਾਦ ਹੈ। ਝੂਠ, ਕੂੜ। ਸੰਸਾਰ ਦੀ ਕੋਈ ਗੱਲ ਕਰੀਏ, ਮਨੁੱਖ ਦੇ ਹਿਰਦੇ ਵਿਚ ਫ਼ੌਰਨ ਭਰੋਸਾ ਬਣ ਜਾਵੇਗਾ। ਮਨੁੱਖ ਦਾ ਫ਼ੌਰਨ ਯਕੀਨ ਬੱਝਦਾ ਹੈ। ਪਰ ਪਰਮਾਤਮਾ ਦੀ ਚਰਚਾ ਛੇੜੀਏ, ਪਰਮਾਤਮਾ ਦੀ ਗੱਲ ਕਰੀਏ; ਭਰੋਸਾ ਨਹੀਂ ਬਣਦਾ, ਵਿਸ਼ਵਾਸ ਨਹੀਂ ਆਉਂਦਾ, ਸਿਦਕ ਨਹੀਂ ਬੈਠਦਾ। ਸਗੋਂ ਮਨੁੱਖ ਦੇ ਅੰਦਰ ਇਨਕਾਰੀ ਜਜ਼ਬੇ ਪੈਦਾ ਹੁੰਦੇ ਹਨ। ਇਸ ਵਾਸਤੇ ਸਾਹਿਬ ਕਹਿੰਦੇ ਹਨ—ਜਦੋਂ ਭਰੋਸਾ ਬੱਝਦਾ ਹੈ, ਅਨੁਭਵ ਪ੍ਰਕਾਸ਼ ਦਾ ਜਨਮ ਵੀ ਉਦੋਂ ਹੀ ਹੁੰਦਾ ਹੈ:

**ਜਾ ਕੈ ਰਿਦੈ ਬਿਸ੍ਵਾਸੁ ਪ੍ਰਭ ਆਇਆ ॥ ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ ॥**

*(ਪੰਨਾ 285)*

ਪਰਮਾਤਮਾ ਦਾ ਨਾਮ ਐਸਾ ਨਿਰਲੇਪ ਅਤੇ ਕਾਲਖ ਤੋਂ ਰਹਿਤ ਹੈ, ਹੁਣ ਇਹ ਅਸਲੀਅਤ ਉਹੀ ਜਾਣ ਸਕਦਾ ਹੈ ਜਿਸ ਨੇ ਮੰਨ ਲਿਆ ਹੋਵੇ। ਇਸ ਰਹੱਸ ਨੂੰ ਉਹੀ ਜਾਣਦਾ ਹੈ ਜਿਸ ਨੇ ਮੰਨ ਲਿਆ ਹੋਵੇ। ਮੰਨ ਲੈਣ ਵਾਲੇ ਦੀ ਹੋਰ ਕੀ ਕੀ ਦਸ਼ਾ ਬਣ ਸਕਦੀ ਹੈ? ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਇਸ ਢੰਗ ਨਾਲ ਫ਼ੁਰਮਾਨ ਕਰਦੇ ਹਨ:

**ਮੰਨੈ ਮਾਰਗਿ ਠਾਕ ਨ ਪਾਇ ॥**

ਜੋ ਪਰਮਾਤਮਾ ਦੇ ਨਾਮ ਨੂੰ ਮੰਨ ਲੈਂਦੇ ਹਨ, ਉਨ੍ਹਾਂ ਨੂੰ ਕਿਸੇ ਮਾਰਗ 'ਤੇ ਚੱਲਦਿਆਂ ਠੱਗਿਆ ਨਹੀਂ ਜਾ ਸਕਦਾ। ਉਸ ਨੂੰ ਕਿਸੇ ਤਰ੍ਹਾਂ ਦੀ ਵੀ ਰੁਕਾਵਟ ਨਹੀਂ ਪੈਂਦੀ। ਰਸਤੇ ਵਿਚ ਕੋਈ ਵੀ ਵਿਘਨ ਖੜਾ ਨਹੀਂ ਹੁੰਦਾ। ਕਿਉਂ?

**ਬਿਘਨ ਬਿਨਾਸਨ ਸਭਿ ਦੁਖ ਨਾਸਨ ਸਤਿਗੁਰਿ ਨਾਮੁ ਦ੍ਰਿੜਾਇਆ ॥**
**ਖੋਏ ਪਾਪ ਭਏ ਸਭਿ ਪਾਵਨ ਜਨ ਨਾਨਕ ਸੁਖਿ ਘਰਿ ਆਇਆ ॥** *(ਪੰਨਾ 622)*

ਵਿਘਨ ਵੱਡਾ ਰੋਗ ਹੈ। ਕੋਈ ਕੰਮ ਕਰ ਰਹੇ ਹਾਂ ਤਾਂ ਵਿਘਨ ਪੈ ਗਿਆ। ਸੋ ਵਿਘਨ ਹੀ ਰੋਗ ਹੈ। ਵਿਘਨ ਹੀ ਠਾਕ ਹੈ। ਜੋ ਪਰਮਾਤਮਾ ਦੇ ਨਾਮ ਨੂੰ ਮੰਨ ਲੈਂਦੇ ਹਨ, ਉਨ੍ਹਾਂ ਦੇ ਰਾਹ 'ਤੇ ਕੋਈ ਰੋਕ ਖੜੀ ਨਹੀਂ ਹੁੰਦੀ। ਕੋਈ ਵਿਘਨ ਖੜਾ ਨਹੀਂ ਹੁੰਦਾ। ਜੋ ਨਾ ਮੰਨੇ, ਉਸ ਬਾਰੇ ਪਾਤਸ਼ਾਹ ਦੀ ਬਾਣੀ ਫ਼ੁਰਮਾਨ ਕਰਦੀ ਹੈ:

**ਕੋਟਿ ਬਿਘਨ ਤਿਸੁ ਲਾਗਤੇ ਜਿਸ ਨੋ ਵਿਸਰੈ ਨਾਉ ॥**
**ਨਾਨਕ ਅਨਦਿਨੁ ਬਿਲਪਤੇ ਜਿਉ ਸੁੰਞੈ ਘਰਿ ਕਾਉ ॥** *(ਪੰਨਾ 524)*

ਇਕ ਵਿਘਨ ਨਹੀਂ, ਵਿਘਨ 'ਤੇ ਵਿਘਨ ਖੜਾ ਹੋਵੇਗਾ। ਕਰੋੜਾਂ ਤਰ੍ਹਾਂ ਦੇ ਵਿਘਨ, ਕਰੋੜਾਂ ਤਰ੍ਹਾਂ ਦੀਆਂ ਰੋਕਾਂ ਰਸਤੇ ਵਿਚ ਖੜੀਆਂ ਹੋ ਜਾਂਦੀਆਂ ਹਨ। ਕੋਈ ਕੰਮ ਕਰਨ ਲੱਗਾ, ਰੋਕ ਖੜੀ

ਹੋ ਗਈ। ਕਿਸੇ ਪਾਸੇ ਜਾਣ ਲੱਗਾ ਹੈ, ਰੋਕ ਖੜੀ ਹੋ ਗਈ। ਕੋਈ ਤਾਮੀਰ ਕਰਨ ਲੱਗਾ ਹੈ, ਰੋਕ ਖੜੀ ਹੋ ਗਈ। ਜੋ ਪਰਮਾਤਮਾ ਦੇ ਨਾਮ ਨੂੰ ਮੰਨ ਲੈਂਦੇ ਹਨ, ਉਨ੍ਹਾਂ ਨੂੰ ਇਤਨਾ ਅਨੁਭਵ ਪ੍ਰਕਾਸ਼ ਮਿਲ ਜਾਂਦਾ ਹੈ ਕਿ ਉਸਦੇ ਮਾਰਗ ਦੇ ਵਿਚ ਰੋਕ ਨਹੀਂ ਪੈਂਦੀ, ਠਾਕ ਨਹੀਂ ਪੈਂਦੀ। ਕੋਈ ਉਸ ਨੂੰ ਰੋਕ ਨਹੀਂ ਸਕਦਾ। ਉਹ ਸਹਿਜੇ ਹੀ ਪ੍ਰਭੂ ਦੇ ਮਾਰਗ 'ਤੇ ਚੱਲ ਪੈਂਦਾ ਹੈ। ਕਿਸੇ ਵਿਕਾਰ ਵਿਚ ਜੁਰਅਤ ਨਹੀਂ ਕਿ ਉਹ ਵਿਘਨ ਬਣ ਕੇ ਸਾਹਮਣੇ ਖੜਾ ਹੋ ਜਾਵੇ। ਪੱਥਰ ਦੀ ਤਰ੍ਹਾਂ ਰਸਤਾ ਰੋਕ ਲਵੇ, ਐਸਾ ਨਹੀਂ।

**ਮੰਨੈ ਮਾਰਗਿ ਠਾਕ ਨ ਪਾਇ॥ ਮੰਨੈ ਪਤਿ ਸਿਉ ਪਰਗਟੁ ਜਾਇ॥**

ਜੋ ਪਰਮਾਤਮਾ ਦੇ ਨਾਮ ਨੂੰ ਮੰਨ ਲੈਂਦਾ ਹੈ, ਭਰੋਸਾ ਕਰ ਲੈਂਦਾ ਹੈ, ਸਿਦਕ ਬੱਝ ਜਾਂਦਾ ਹੈ, ਉਹ ਇੱਜ਼ਤ ਨਾਲ ਦਰਗਾਹ ਵਿਚ ਜਾਂਦਾ ਹੈ। ਪਰੀਪੂਰਨ ਪਰਮਾਤਮਾ ਦੇ ਦੇਸ਼ ਜਾਂਦਾ ਹੈ:

**ਮੰਨੈ ਮਗੁ ਨ ਚਲੈ ਪੰਥੁ॥ ਮੰਨੈ ਧਰਮ ਸੇਤੀ ਸਨਬੰਧੁ॥**

ਜੋ ਮਨੁੱਖ ਪਰਮਾਤਮਾ ਦੇ ਨਾਮ ਨੂੰ ਮੰਨ ਲੈਂਦੇ ਹਨ, ਉਹ ਛੋਟੇ ਛੋਟੇ ਸੰਪਰਦਾਵਾਂ ਚੱਕਰ ਦੇ ਵਿਚ ਨਹੀਂ ਪੈਂਦੇ। ਉਹ ਮਜ਼ਬੀ ਦਾਇਰਿਆਂ ਦੀਆਂ ਬੰਦਸ਼ਾਂ ਵਿਚ ਨਹੀਂ ਪੈਂਦੇ। ਸਾਹਿਬਾਂ ਦਾ ਵਾਕ ਹੈ—"ਪੰਥਾ ਪ੍ਰੇਮ ਨ ਜਾਣਈ ਭੂਲੀ ਫਿਰੈ ਗਵਾਰਿ॥ ਨਾਨਕ ਹਰਿ ਬਿਸਰਾਇ ਕੈ ਪਉਦੇ ਨਰਕਿ ਅੰਧ੍ਯਾਰ॥" ਉਹ ਪੰਥਾਂ ਭਾਵ ਛੋਟੇ ਛੋਟੇ ਰਸਤਿਆਂ ਦੇ ਚੱਕਰ ਵਿਚ ਨਹੀਂ ਪੈਂਦੇ। ਉਹ ਤਾਂ ਨਿਸ਼ਚਿਤ ਗਾਡੀ ਰਾਹ 'ਤੇ ਚੱਲਦੇ ਹਨ। ਉਹ ਤਾਂ ਸ਼ਾਹਰਾਹ 'ਤੇ ਚੱਲਦੇ ਹਨ: "ਮੰਨੈ ਮਗੁ ਨ ਚਲੈ ਪੰਥੁ॥" ਉਸ ਮਾਰਗ 'ਤੇ ਨਹੀਂ ਚਲਦਾ ਜੋ ਛੋਟੇ-ਛੋਟੇ ਸੰਪਰਦਾਵਾਂ ਦੇ ਮੁਦੱਸਵੀ ਰਾਹ ਹਨ। ਉਹ ਛੋਟੇ ਰਸਤੇ ਹਨ, ਇਕੋ ਹੀ ਚੱਲ ਸਕਦਾ ਹੈ, ਬਹੁਤ ਸਾਰਿਆਂ ਵਾਸਤੇ ਉਸ 'ਤੇ ਗੁੰਜਾਇਸ਼ ਨਾ ਹੋਵੇ। ਦੂਸਰੇ ਤੀਸਰੇ ਵਾਸਤੇ ਕੋਈ ਗੁੰਜਾਇਸ਼ ਨਾ ਹੋਵੇ। ਇਸ ਤਰ੍ਹਾਂ ਦੇ ਮਾਰਗ ਉੱਤੇ ਜੋ ਰੱਬ ਦੇ ਨਾਂ ਨੂੰ ਮੰਨ ਲੈਂਦੇ ਹਨ, ਉਹ ਨਹੀਂ ਚੱਲਦੇ। ਉਹਨਾਂ ਦੀ ਚਾਲ ਬੜੀ ਸੁਤੰਤਰ ਹੁੰਦੀ ਹੈ। ਉਸਦਾ ਮਾਰਗ ਸ਼ਾਹਰਾਹ ਹੈ, ਮਹਾਨ ਹੈ:

**ਮੰਨੈ ਮਗੁ ਨ ਚਲੈ ਪੰਥੁ॥ ਮੰਨੈ ਧਰਮ ਸੇਤੀ ਸਨਬੰਧੁ॥**

ਪਰਮਾਤਮਾ ਦੇ ਨਾਮ ਨੂੰ ਮੰਨ ਲੈਂਦੇ ਹਨ, ਉਨ੍ਹਾਂ ਦਾ ਸੰਬੰਧ ਸਿੱਧਾ ਹੀ ਧਰਮ ਨਾਲ ਹੋ ਜਾਂਦਾ ਹੈ। ਪ੍ਰਭੂ ਦੀ ਘੜੀ ਮਰਿਆਦਾ ਨਾਲ ਸੰਬੰਧ ਹੋ ਜਾਂਦਾ ਹੈ। ਉਨ੍ਹਾਂ ਨੂੰ ਜੀਵਨ ਦਾ ਢੰਗ ਆ ਜਾਂਦਾ ਹੈ। ਜੁਗਤੀ ਆ ਜਾਂਦੀ ਹੈ। ਉਨ੍ਹਾਂ ਨੂੰ ਜੋਗ ਦੀ ਵੀ ਪ੍ਰਾਪਤੀ ਹੋ ਜਾਂਦੀ ਹੈ। ਉਹਨਾਂ ਨੂੰ ਜੁਗਤ ਦੀ ਵੀ ਪ੍ਰਾਪਤੀ ਹੋ ਜਾਂਦੀ ਹੈ। ਉਨ੍ਹਾਂ ਦਾ ਸਿੱਧਾ ਸਨਬੰਧ ਪ੍ਰਭੂ ਦੀ ਬਣਾਈ ਹੋਈ ਮਰਿਆਦਾ ਨਾਲ ਹੁੰਦਾ ਹੈ। ਉਹ ਪ੍ਰਭੂ ਦੇ ਹੁਕਮ ਨਾਲ ਹੀ ਜੁੜ ਜਾਂਦਾ ਹੈ:

**ਐਸਾ ਨਾਮੁ ਨਿਰੰਜਨੁ ਹੋਇ॥ ਜੇ ਕੋ ਮੰਨਿ ਜਾਣੈ ਮਨਿ ਕੋਇ॥**

ਪਰਮਾਤਮਾ ਦਾ ਨਾਮ ਕਾਲਖ ਤੋਂ ਰਹਿਤ ਹੈ। ਇਸ ਰਸ ਦਾ, ਇਸ ਅਵਸਥਾ ਦਾ ਆਨੰਦ ਉਹੀ ਮਾਣ ਸਕਦਾ ਹੈ ਜਿਸ ਨੇ ਪ੍ਰਭੂ ਦੀ ਹਸਤੀ ਨੂੰ ਮੰਨ ਲਿਆ ਹੋਵੇ ਅਤੇ ਜਿਸ ਨੇ ਉਸਨੂੰ ਅੰਤਰ-ਆਤਮੇ ਵਿਚ ਧਾਰਨ ਕਰ ਲਿਆ ਹੋਵੇ।

**ਮੰਨੈ ਪਾਵਹਿ ਮੋਖੁ ਦੁਆਰੁ ॥ ਮੰਨੈ ਪਰਵਾਰੈ ਸਾਧਾਰੁ ॥**

ਪਾਤਸ਼ਾਹ ਦਾ ਫ਼ੁਰਮਾਨ ਹੈ ਕਿ ਜੋ ਉਸ ਪਰੀਪੂਰਨ ਪਰਮਾਤਮਾ ਅਗੰਮ, ਅਗੋਚਰ, ਅਦ੍ਰਿਸ਼ਟ ਨੂੰ ਮੰਨ ਲੈਂਦੇ ਹਨ, ਉਨ੍ਹਾਂ ਨੂੰ ਮੋਖ ਦੁਆਰ ਦੀ ਪ੍ਰਾਪਤੀ ਹੋ ਜਾਂਦੀ ਹੈ। ਮਨੁੱਖ ਦੇ ਅੰਦਰ ਗਹਿਰੇ ਤਲ ਵਿਚ ਜਿਹੜੀ ਚਾਹ ਹੈ, ਉਹ ਮੁਕਤੀ ਦੀ ਹੈ, ਮੁਕਤ ਹੋਣ ਦੀ ਹੈ, ਆਜ਼ਾਦ ਹੋਣ ਦੀ ਹੈ। ਗ਼ੁਲਾਮੀ ਦੁੱਖ ਹੈ, ਆਜ਼ਾਦੀ ਸੁੱਖ। ਗ਼ੁਲਾਮੀ ਬਿਪਤਾ ਹੈ, ਕਲੇਸ਼ ਹੈ। ਆਜ਼ਾਦੀ ਅਨੰਦ ਹੈ, ਖੇੜਾ ਹੈ, ਮਸਤੀ ਹੈ। ਬੰਧਨ ਦੁੱਖ ਹਨ ਪਰ ਸੁਤੰਤਰਤਾ ਸੁੱਖ ਹੈ; ਸਵੈਮ ਦਾ ਤੰਤਰ। ਆਪਣੇ ਤੰਤਰ ਵਿਚ ਜਿਊਣਾ ਕੋਈ ਬੰਧਨ ਨਹੀਂ, ਕੋਈ ਪਕੜ ਨਹੀਂ, ਕੋਈ ਖਿਚ ਨਹੀਂ। ਸਵੈਮ ਦਾ ਤੰਤਰ ਹੈ, ਨਿੱਜੀ ਸੁਭਾਉ ਹੈ, ਆਪਣਾ ਸੁਭਾਉ। ਮਨੁੱਖ ਦਾ ਸੁਭਾਉ ਆਤਮਕ ਸੁਭਾਉ ਹੈ। ਆਤਮਾ ਦੇ ਸੁਭਾਉ ਵਿਚ ਜੀਅ ਰਿਹਾ ਹੈ। ਸਵੈਮ ਦੇ ਤੰਤਰ ਵਿਚ ਜੀਅ ਰਿਹਾ ਹੈ। ਕੋਈ ਬੰਧਨ ਨਹੀਂ, ਕੋਈ ਪਕੜ ਨਹੀਂ।

ਮਨੁੱਖ ਕਈ ਦਫ਼ਾ ਸੋਚਦਾ ਹੈ ਕਿ ਸਮਾਜਿਕ ਤੌਰ 'ਤੇ ਬੰਧਨਾਂ ਵਿਚ ਹਾਂ, ਰਾਜਨੀਤਕ ਤੌਰ 'ਤੇ ਗ਼ੁਲਾਮ ਹਾਂ ਜਾਂ ਆਰਥਿਕ ਤੌਰ 'ਤੇ ਬੰਧਨਾਂ ਵਿਚ ਹਾਂ। ਗ਼ੁਲਾਮੀ ਭੋਗਣੀ ਪੈ ਰਹੀ ਹੈ। ਆਰਥਿਕ ਪੱਖੋਂ ਕਿਸੇ ਦਬਾਅ ਹੇਠ ਰਹਿਣਾ ਪੈ ਰਿਹਾ ਹੈ। ਸਮਾਜ ਦੀਆਂ ਐਸੀਆਂ ਰਸਮਾਂ ਹਨ, ਜਿਨ੍ਹਾਂ ਨੂੰ ਮੰਨਣਾ ਵੀ ਨਹੀਂ ਚਾਹੁੰਦਾ ਪਰ ਮਜਬੂਰਨ ਮੰਨਣਾ ਪੈਂਦਾ ਹੈ। ਰਾਜਨੀਤੀ ਦੇ ਕੁਝ ਐਸੇ ਨਿਯਮ ਹਨ ਜੋ ਦੁੱਖ ਤੇ ਸੰਤਾਪ ਨੂੰ ਜਨਮ ਦਿੰਦੇ ਹਨ, ਉਸਦੀ ਆਤਮਾ ਨੂੰ ਪੀੜਿਤ ਕਰਦੇ ਹਨ। ਪਰ ਫਿਰ ਵੀ ਮਜਬੂਰਨ ਉਸ ਨੂੰ ਮੰਨਣੇ ਪੈਂਦੇ ਹਨ। ਅਗਰ ਦੇਖੀਏ ਤਾਂ ਮਨੁੱਖ ਬਾਹਰੋਂ ਵੀ ਜਕੜਿਆ ਹੋਇਆ ਹੈ ਤੇ ਅੰਦਰੋਂ ਵੀ ਜਕੜਿਆ ਹੋਇਆ ਹੈ। ਬਾਹਰ ਤਾਂ ਤਰ੍ਹਾਂ ਤਰ੍ਹਾਂ ਦੇ ਸਮਾਜ ਦੀਆਂ ਰਸਮਾਂ ਅਤੇ ਬੰਧਨ ਹਨ, ਹੋਰ ਆਰਥਿਕ ਬੰਧਨ ਹਨ। ਲੇਕਿਨ ਆਂਤਰਿਕ ਤਲ 'ਤੇ ਦੇਖੀਏ ਤਾਂ ਸਤਿਗੁਰੂ ਕਹਿੰਦੇ ਹਨ—"ਨਾਨਕ ਅਉਗਣ ਜੇਤੜੇ ਤੇਤੇ ਗਲੀ ਜੰਜੀਰ ॥" ਜਿੰਨੇ ਵੀ ਔਗੁਣ ਹਨ ਇਹ ਗਲ ਵਿਚ ਪਈ ਹੋਈ ਜ਼ੰਜੀਰ ਹੈ :

**ਤੇਰੇ ਗਲਹਿ ਤਉਕੁ ਪਗ ਬੇਰੀ ॥ ਤੂ ਘਰ ਘਰ ਰਮਈਐ ਫੇਰੀ ॥** *(ਪੰਨਾ 655)*

ਭਗਤ ਕਬੀਰ ਕਹਿੰਦੇ ਹਨ ਤੇਰੇ ਗਲ ਵਿਚ ਫੰਧਾ ਪਿਆ ਹੈ ਅਤੇ ਤੇਰੇ ਪੈਰ ਬੰਨ੍ਹੇ ਹੋਏ ਹਨ। "ਤੇਰੇ ਗਲਹਿ ਤਉਕੁ ਪਗ ਬੇਰੀ ॥" ਜੇ ਪੈਰ ਗ਼ਲਤ ਪਾਸੇ ਜਾ ਰਹੇ ਹਨ ਤੇ ਸਹੀ ਰਸਤੇ 'ਤੇ ਚੱਲਣ ਦੀ ਸਮਰੱਥਾ ਹੀ ਖੋਹ ਬੈਠੇ ਹਨ, ਤਾਂ ਪੈਰ ਬੰਧਨ ਵਿਚ ਹਨ। ਜੇ ਕੰਠ ਦੇ ਵਿਚੋਂ ਗ਼ਲਤ ਬੋਲ ਨਿਕਲ ਰਹੇ ਹਨ, ਤੇ ਸਹੀ ਬੋਲਣਾ ਮਨੁੱਖ ਭੁੱਲ ਹੀ ਗਿਆ ਹੈ, ਤਾਂ ਗਲੇ ਵਿਚ ਫੰਧਾ ਪਿਆ ਹੋਇਆ ਹੈ। ਜੇ ਹੱਥ ਅਨਰਥ ਹੀ ਕਰ ਰਹੇ ਹਨ, ਵਿਗਾੜ ਰਹੇ ਹਨ, ਢਾਹ ਰਹੇ ਹਨ, ਉਸਾਰੀ ਕਰਨਾ ਹੱਥ ਭੁੱਲ ਹੀ ਗਏ ਹਨ, ਤਾਂ ਹੱਥਾਂ ਦੇ ਵਿਚ ਹਥਕੜੀ ਹੈ। ਇਸਦੇ ਹੱਥ ਬੱਝੇ ਹੋਏ ਹਨ। ਰਸਨਾ ਮਿਥਿਆ ਹੀ ਬੋਲਦੀ ਹੈ, ਮਿਥਿਆ ਹੀ ਬੋਲਦੀ ਹੈ, ਸੱਚ ਬੋਲਣੋਂ ਮਰ ਹੀ ਗਈ ਹੈ, ਸਤਿਬਚਨ ਕਹਿਣੋਂ ਮੁਰਦਾ ਹੋ ਚੁੱਕੀ ਹੈ, ਤਾਂ ਸਮਝ ਲਉ ਕਿ ਰਸਨਾ ਨੂੰ ਮਿਥਿਆ ਬੋਲਾਂ ਦੇ ਬੰਧਨ ਪਏ ਹੋਏ ਹਨ। ਗ਼ਲਤ ਵੇਖਣਾ ਹੈ, ਸਹੀ ਵੇਖਣਾ ਭੁੱਲ ਹੀ ਗਏ ਹਨ। ਪਰ-ਤਨ ਵੇਖਣਾ ਹੈ ਵਾਸ਼ਨਾ ਦੇ ਵਿਚ ਹੋ ਕੇ, ਪਰ-ਧਨ ਵੇਖਣਾ ਹੈ ਲੋਭ ਦੇ ਵਿਚ ਹੋ ਕੇ। ਇਸ ਤਰ੍ਹਾਂ ਦੇ ਵੇਖਣੇ ਤੋਂ ਇਲਾਵਾ ਪਵਿੱਤਰਤਾ ਨਾਲ ਵੇਖਣਾ ਭੁੱਲ ਹੀ ਗਿਆ ਹੈ। ਦ੍ਰਿਸ਼ਟੀ ਨੂੰ ਪਰ-ਤਨ ਤੇ ਪਰ-ਧਨ ਦੇ ਬੰਧਨ ਪੈ ਗਏ ਹਨ। ਇਸ

ਤਰ੍ਹਾਂ ਦੇ ਅਨੇਕਾਂ ਬੰਧਨ ਹਨ। ਸਤਿਗੁਰੂ ਜੀ ਮਹਾਰਾਜ ਕਹਿੰਦੇ ਹਨ—"ਨਾਨਕ ਅਉਗੁਣ ਜੇਤੜੇ ਤੇਤੇ ਗਲੀ ਜੰਜੀਰ॥" ਔਗੁਣ ਕਿਤਨੇ ਹੀ ਹਨ ਮਨੁੱਖ ਦੇ ਕੋਲ। ਜਗਤ ਗੁਰੂ ਬਾਬੇ ਦਾ ਤਾਂ ਐਸਾ ਕਹਿਣਾ ਹੈ ਕਿ ਸਾਗਰ ਵਿਚ ਜਿਤਨਾ ਪਾਣੀ ਹੈ, ਮਨੁੱਖ ਦੇ ਜੀਵਨ ਵਿਚ ਇਤਨੇ ਹੀ ਔਗੁਣ ਹਨ:

**ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ॥**
**ਦਇਆ ਕਰਹੁ ਕਿਛੁ ਮਿਹਰ ਉਪਾਵਹੁ ਡੁਬਦੇ ਪਥਰ ਤਾਰੇ॥** *(ਪੰਨਾ 156)*

ਇਹ ਤਾਂ ਠੀਕ ਹੈ ਕਿ ਕਦੇ ਪੱਥਰ ਨਹੀਂ ਤਰਦੇ। ਲੱਕੜ ਤਰ ਸਕਦੀ ਹੈ। ਪੱਥਰ ਤਾਂ ਡੁਬਣਗੇ। ਪਰ ਪ੍ਰਭੂ! ਅਸੀਂ ਤਾਂ ਆਪਣੇ ਪਾਪਾਂ ਕਾਰਨ ਪੱਥਰ ਹੋ ਚੁੱਕੇ ਹਾਂ। ਤੂੰ ਮਿਹਰ ਕਰ, ਬਖ਼ਸ਼ਿਸ਼ ਕਰ। ਆਪਣੀ ਮਿਹਰ ਦੀ ਬੇੜੀ, ਆਪਣਾ ਬਖ਼ਸ਼ਿਸ਼ ਭਰਿਆ ਹੱਥ ਦੇਹ, ਤਾਂ ਕਿ ਇਹ ਪੱਥਰ ਵੀ ਪਾਰ ਹੋ ਜਾਣ। ਮਿਥਿਹਾਸ ਹੈ ਕਿ ਲੰਕਾ 'ਤੇ ਆਕ੍ਰਮਣ ਕਰਨ ਲਈ ਜਦੋਂ ਪੁਲ ਬਣਾਇਆ ਗਿਆ ਤਾਂ ਜਿਨ੍ਹਾਂ ਪੱਥਰਾਂ ਉੱਤੇ ਰਾਮ ਦਾ ਨਾਮ ਲਿਖਿਆ ਹੁੰਦਾ ਸੀ ਉਹ ਤੈਰਦੇ ਰਹੇ। ਉਨ੍ਹਾਂ ਤੈਰਦੇ ਹੋਏ ਪੱਥਰਾਂ ਦਾ ਪੁਲ ਬਣ ਗਿਆ। ਗੱਲ ਇਤਨੀ ਹੈ ਕਿ ਜੇ ਕੋਈ ਪੱਥਰ ਦਿਲ ਹੈ, ਪੱਥਰ ਦਿਮਾਗ਼ ਹੈ, ਕਠੋਰ ਹੈ, ਅਤਿਅੰਤ ਕਠੋਰ ਹੈ, ਇਤਨਾ ਕਠੋਰ ਜਿਵੇਂ ਪੱਥਰ। ਪਰ ਜੇ ਕਿਧਰੇ ਕਿਸੇ ਦੇ ਦਿਲ ਦਿਮਾਗ਼ 'ਤੇ ਰਾਮ ਦਾ ਨਾਮ ਉਕਰਿਆ ਜਾਵੇ, ਕਿਧਰੇ ਰਸਨਾ ਪ੍ਰਭੂ ਦਾ ਨਾਮ ਉਚਾਰਨ ਕਰਨ ਲੱਗ ਪਵੇ, ਤਾਂ ਇਹ ਪੱਥਰ ਵੀ ਤਰ ਪੈਂਦੇ ਹਨ। ਇਹ ਪੱਥਰ ਵੀ ਭਵ ਸਾਗਰ ਤੋਂ ਪਾਰ ਹੋ ਜਾਂਦੇ ਹਨ। ਸੋ ਸਾਹਿਬ ਕਹਿੰਦੇ ਹਨ—ਜਿਤਨਾ ਸਾਗਰ ਵਿਚ ਪਾਣੀ ਹੈ, ਮਨੁੱਖ ਕੋਲ ਇਤਨੇ ਹੀ ਔਗੁਣ ਹਨ। ਹਰ ਔਗੁਣ ਇਕ ਬੰਧਨ ਹੈ ਅਤੇ ਬੰਧਨ ਦੁੱਖ ਹੈ। ਬੰਧਨ ਬਿਪਤਾ ਹੈ। ਬੰਧਨ ਕਲੇਸ਼ ਹੈ। ਮਨੁੱਖ ਸੁਤੰਤਰਤਾ ਚਾਹੁੰਦਾ ਹੈ। ਜੱਦੋ-ਜਹਿਦ ਕਰ ਕੇ ਮਨੁੱਖ ਕਈ ਦਫ਼ਾ ਬਾਹਰ ਦੀ ਪਰ-ਤੰਤਰਤਾ ਦੂਰ ਵੀ ਸੁੱਟ ਦਿੰਦਾ ਹੈ। ਬਾਹਰੋਂ ਸੁਤੰਤਰਤਾ ਹਾਸਲ ਕਰ ਲੈਂਦਾ ਹੈ; ਲੇਕਿਨ ਮਾਨਸਿਕ ਤਲ 'ਤੇ ਗ਼ੁਲਾਮ ਹੀ ਰਹਿ ਜਾਂਦਾ ਹੈ। ਔਗੁਣਾਂ ਦੇ ਬੰਧਨ ਮੰਨ ਨੂੰ ਪਏ ਹੀ ਰਹਿ ਜਾਂਦੇ ਹਨ। ਮੇਰੇ ਪਾਤਸ਼ਾਹ ਫ਼ੁਰਮਾਨ ਕਰਦੇ ਹਨ:

**ਮੰਨੈ ਪਾਵਹਿ ਮੋਖੁ ਦੁਆਰੁ॥**

ਜੋ ਪਰਮਾਤਮਾ ਦੇ ਨਾਮ ਨੂੰ ਮੰਨ ਲੈਂਦੇ ਹਨ, ਉਨ੍ਹਾਂ ਨੂੰ ਮੋਖ ਦੁਆਰ ਦੀ ਪ੍ਰਾਪਤੀ ਹੋ ਜਾਂਦੀ ਹੈ। ਮੁਕਤੀ ਦਾ ਉਹ ਦੁਆਰ ਜਿੱਥੇ ਕੋਈ ਵੀ ਬੰਧਨ ਨਹੀਂ। ਸਾਰੀਆਂ ਜ਼ੰਜੀਰਾਂ ਟੁੱਟ ਗਈਆਂ, ਸਾਰੇ ਬੰਧਨ ਟੁੱਟ ਗਏ:

**ਮੰਨੈ ਪਰਵਾਰੈ ਸਾਧਾਰੁ॥**

ਜੋ ਪਰਮਾਤਮਾ ਦੇ ਨਾਮ ਨੂੰ ਮੰਨ ਲੈਂਦੇ ਹਨ, ਉਹ ਪਰਿਵਾਰ ਦਾ ਵੀ ਆਸਰਾ ਬਣਦੇ ਹਨ:

**ਜਿਸੁ ਸਿਮਰਤ ਸਭਿ ਕਿਲਵਿਖ ਨਾਸਹਿ ਪਿਤਰੀ ਹੋਇ ਉਧਾਰੋ॥** *(ਪੰਨਾ 496)*

ਜੋ ਪਿਤਰ ਅਜੇ ਜਨਮ ਤੇ ਮਰਨ ਦੇ ਗੇੜ ਵਿਚ ਪਏ ਹਨ ਅਤੇ ਉਨ੍ਹਾਂ ਦਾ ਕੋਈ ਵੰਸ਼ਜ ਇਕ ਮਨ ਹੋ ਕੇ ਨਾਮ ਜਪ ਰਿਹਾ ਹੈ ਤੇ ਉਸਨੇ ਆਪਣੇ ਅੰਤਰ-ਆਤਮੇ ਵਿਚ ਪਰਮਾਤਮਾ ਦਾ ਪੂਰਨ ਭਰੋਸਾ ਪੈਦਾ ਕਰ ਲਿਆ ਹੈ, ਤਾਂ ਇਸ ਭਰੋਸੇ ਦਾ ਸਦਕਾ, ਇਸ ਮੰਨ ਲੈਣ ਵਾਲੀ ਬਿਰਤੀ

ਦਾ ਸਦਕਾ ਉਸਦੇ ਪਿਤਰਾਂ ਦਾ ਵੀ ਉੱਧਾਰ ਹੋ ਜਾਂਦਾ ਹੈ। ਉਸਦਾ ਅਧਿਆਤਮਕ ਬਲ ਪਿਤਰਾਂ ਤਕ ਪਹੁੰਚ ਜਾਂਦਾ ਹੈ। ਸਤਿਗੁਰੂ ਦਾ ਵਾਕ "ਜਿਸੁ ਸਿਮਰਤ ਸਭਿ ਕਿਲਵਿਖ ਨਾਸਹਿ ਪਿਤਰੀ ਹੋਇ ਉਧਾਰੋ॥" ਐਸਾ ਮਨੁੱਖ ਆਪਣੇ ਪਰਿਵਾਰ ਦਾ ਸਹਾਰਾ ਬਣਦਾ ਹੈ। ਗੁਜਰੇ ਹੋਏ ਪਿਤਰਾਂ ਦਾ ਤੇ ਹੁਣ ਜੋ ਉਸ ਦੇ ਕੋਲ ਪਰਿਵਾਰ ਹੈ, ਪਤਨੀ ਹੈ, ਬੱਚੇ ਹਨ, ਮਾਂ-ਬਾਪ ਹੈ, ਉਨ੍ਹਾਂ ਦਾ ਵੀ ਸਹਾਰਾ ਬਣਦਾ ਹੈ। ਉਨ੍ਹਾਂ ਦਾ ਵੀ ਆਧਾਰ ਬਣਦਾ ਹੈ। ਉਸਨੂੰ ਰਸ ਦੇ ਵਿਚ ਡੁੱਬਿਆ, ਖੜਾ ਮਸਤਕ ਵੇਖ ਕੇ, ਉਸਨੂੰ ਸਬਰ ਸੰਤੋਖ ਵਿਚ ਵੇਖ ਕੇ ਮਾਂ ਨੂੰ ਵੀ ਕੁਛ ਪ੍ਰੇਰਨਾ ਮਿਲਦੀ ਹੈ, ਪਿਤਾ ਨੂੰ ਵੀ ਢਾਰਸ ਕੁਛ ਬਣਦੀ ਹੈ, ਕੁਛ ਪਤਨੀ ਨੂੰ ਵੀ ਜੀਵਨ ਦਾ ਢੰਗ ਆ ਜਾਂਦਾ ਹੈ, ਕੁਛ ਬੱਚਿਆਂ 'ਤੇ ਵੀ ਅਸਰ ਪੈਂਦਾ ਹੈ। ਇਸ ਵਾਸਤੇ ਸਤਿਗੁਰੂ ਜੀ ਮਹਾਰਾਜ ਕਹਿੰਦੇ ਹਨ, ਜੋ ਪਰਮਾਤਮਾ ਦਾ ਨਾਮ, ਪਰਮਾਤਮਾ ਹੀ ਹਸਤੀ ਨੂੰ ਮੰਨ ਲੈਂਦੇ ਹਨ, ਉਹ ਪਰਿਵਾਰ ਦਾ ਆਸਰਾ ਬਣ ਜਾਂਦੇ ਹਨ, ਪਰਿਵਾਰ ਦੀ ਢਾਰਸ ਬਣ ਜਾਂਦੇ ਹਨ।

**ਮੰਨੈ ਤਰੈ ਤਾਰੇ ਗੁਰੁ ਸਿਖ॥**

ਜਿਸ ਨੇ ਗੁਰੂ ਦੇ ਬਚਨਾਂ ਰਾਹੀਂ ਪਰਮਾਤਮਾ ਦੇ ਨਾਮ ਨੂੰ ਮੰਨ ਲਿਆ, ਐਸਾ ਗੁਰੂ ਆਪ ਤਾਂ ਤਰਦਾ ਹੀ ਹੈ, ਪਰ ਉਹ ਆਪਣੀ ਸਿਖਿਆ ਦੇ ਆਸਰੇ ਸਿੱਖਾਂ ਨੂੰ ਵੀ ਤਾਰਦਾ ਹੈ। ਭਾਵ, ਜੋ ਗੁਰਸਿੱਖਿਆ ਨੂੰ ਧਾਰਨ ਕਰ ਲੈਂਦਾ ਹੈ, ਆਪ ਤਰਦਾ ਹੈ ਅਤੇ ਹੋਰਾਂ ਨੂੰ ਵੀ ਤਾਰਦਾ ਹੈ। ਤਰਨ ਲਈ ਸਿਖਿਆ ਹੀ ਸਹਾਰਾ ਹੈ। ਤਰਨ ਲਈ ਪਰਮਾਤਮਾ ਦਾ ਨਾਮ ਹੀ ਸਹਾਰਾ ਹੈ। ਭਗਤ ਕਬੀਰ ਬੜੀ ਵਡਮੁੱਲੀ ਗੱਲ ਆਖਦੇ ਹਨ ਕਿ ਮਨੁੱਖ ਦਾ ਜੀਵਨ ਬੇੜਾ ਜਰਜਰਾ ਹੋ ਚੁੱਕਿਆ ਹੈ, ਪੁਰਾਣਾ ਹੋ ਗਿਆ ਹੈ। ਸਿਰਫ਼ ਪੁਰਾਣਾ ਹੀ ਨਹੀਂ ਬਲਕਿ ਇਸ ਵਿਚ ਅਨੇਕਾਂ ਛਿਦ੍ਰ ਹਨ, ਸੁਰਾਖ਼ ਹਨ। ਬੇੜੀ ਵਿਚ ਇਕ ਵੀ ਸੁਰਾਖ਼ ਹੋਵੇ ਤਾਂ ਬੇੜੀ ਦੇ ਡੁੱਬਣ ਦੀ ਸੰਭਾਵਨਾ ਬਣੀ ਰਹਿੰਦੀ ਹੈ। ਇਕ ਸੁਰਾਖ਼ ਦੇ ਰਾਹੀਂ ਵੀ ਇਤਨਾ ਪਾਣੀ ਅੰਦਰ ਪ੍ਰਵੇਸ਼ ਕਰ ਜਾਂਦਾ ਹੈ ਕਿ ਬੇੜੀ ਡੁੱਬਣ ਲੱਗ ਪੈਂਦੀ ਹੈ। ਹਲੋਰੇ ਖਾਣ ਲੱਗ ਪੈਂਦੀ ਹੈ। ਪਰ ਜਿਸ ਬੇੜੀ ਵਿਚ ਹਜ਼ਾਰਾਂ ਸੁਰਾਖ਼ ਹੋਣ, ਐਸੀ ਬੇੜੀ ਦੇ ਕਿਨਾਰੇ, ਪਾਰ ਤਕ ਪਹੁੰਚਣ ਦੀ ਸੰਭਾਵਨਾ ਬਿਲਕੁਲ ਘੱਟ ਹੈ।

**ਕਬੀਰ ਬੇੜਾ ਜਰਜਰਾ ਫੂਟੇ ਛੇਂਕ ਹਜਾਰ॥**
**ਹਰੂਏ ਹਰੂਏ ਤਿਰਿ ਗਏ ਡੂਬੇ ਜਿਨ ਸਿਰ ਭਾਰ॥** *(ਪੰਨਾ 1366)*

ਮਾਸੂਮ ਬੱਚਾ ਹੈ, ਨਵੀਂ ਬੇੜੀ ਹੈ, ਛਿਦ੍ਰ ਕੋਈ ਵੀ ਨਹੀਂ। ਜਵਾਨ ਹੈ, ਬੇੜੀ ਅਜੇ ਨਵੀਂ ਹੈ, ਪਰ ਕੁਝ ਛਿਦ੍ਰ ਹੋ ਗਏ, ਕੁਛ ਪਾਪਾਂ ਦੇ ਛਿਦ੍ਰ ਹੋ ਗਏ, ਕੁਝ ਗੁਨਾਹਾਂ ਦੇ ਸੁਰਾਖ਼ ਹੋ ਗਏ ਹਨ। ਬੇੜੀ ਬੁੱਢੀ ਹੈ, ਉਮਰ ਹੰਢਾ ਚੁੱਕੀ ਹੈ, ਹੁਣ ਤਾਂ ਛਿਦ੍ਰ ਹੀ ਛਿਦ੍ਰ, ਹੁਣ ਤਾਂ ਸੁਰਾਖ਼ ਹੀ ਸੁਰਾਖ਼ ਹਨ। ਇਕ ਤਾਂ ਸੁਰਾਖ਼ ਹੀ ਸੁਰਾਖ਼ ਹਨ ਅਤੇ ਬੇੜੀ ਵੀ ਪੁਰਾਣੀ ਹੋ ਚੁੱਕੀ ਹੈ। ਭਗਤ ਕਬੀਰ ਜੀ ਕਹਿੰਦੇ ਹਨ, ਇਹ ਤਾਂ ਡੁੱਬੇਗੀ ਹੀ। ਫਿਰ ਮਨੁੱਖ ਨੇ ਹੋਰ ਗ਼ਜ਼ਬ ਕੀਤਾ ਹੈ। ਉਸ ਬੇੜੀ ਦੇ ਉੱਤੇ ਲੱਦ ਲਏ ਹਨ ਪੱਥਰ। ਜਿਸ ਬੇੜੀ ਵਿਚ ਹਜ਼ਾਰਾਂ ਸੁਰਾਖ਼ ਹਨ ਉਸਦੇ ਵਿਚ ਪੱਥਰ ਲੱਦ ਲਏ ਹਨ। ਔਗੁਣ ਲੱਦੇ ਹਨ, ਪਾਪ ਲੱਦੇ ਹਨ। ਅਤੇ ਅਨੇਕਾਂ ਛਿਦ੍ਰ, ਸੁਰਾਖ਼ ਪਹਿਲੇ ਹੀ ਹਨ। ਤੇ ਆਪ

ਕਹਿੰਦੇ ਹਨ—"ਕਬੀਰ ਬੇੜਾ ਜਰਜਰਾ ਫੂਟੇ ਛੇਂਕ ਹਜਾਰ॥ ਹਰੂਏ ਹਰੂਏ ਤਿਰਿ ਗਏ ਡੂਬੇ ਜਿਨ ਸਿਰ ਭਾਰ॥" ਜਿਨ੍ਹਾਂ ਨੇ ਆਪਣੇ ਸਿਰ 'ਤੇ ਬਹੁਤਾ ਹੀ ਭਾਰ ਚੁੱਕ ਲਿਆ ਹੈ, ਅਤੇ ਬੇੜੀ ਵੀ ਪੁਰਾਣੀ ਹੈ, ਛਿਦ੍ਰ ਵੀ ਜ਼ਿਆਦਾ ਹਨ, ਉਹ ਤਾਂ ਡੁੱਬਣਗੇ। ਪਰ ਜਿਨ੍ਹਾਂ ਦੀ ਬੇੜੀ ਹੌਲੀ ਹੈ, ਛਿਦ੍ਰ ਵੀ ਕੋਈ ਨਹੀਂ, ਉਹ ਤਾਂ ਲਾਜ਼ਮੀ ਕੰਢੇ 'ਤੇ ਜਾ ਪਹੁੰਚਣਗੇ। ਉਨ੍ਹਾਂ ਨੂੰ ਪਾਰਲਾ ਕੰਢਾ ਨਸੀਬ ਹੋਵੇਗਾ। ਸਾਹਿਬ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਫ਼ੁਰਮਾਨ :

**ਬਿਕਾਰ ਪਾਥਰ ਗਲਹਿ ਬਾਧੇ ਨਿੰਦ ਪੋਟ ਸਿਰਾਇ॥** *(ਪੰਨਾ 1001)*

ਮਨੁੱਖ ਵਿਕਾਰਾਂ ਰੂਪੀ ਪੱਥਰਾਂ ਦੀ ਮਾਲਾ ਬਣਾ ਕੇ ਗਲ ਵਿਚ ਪਾ ਲੈਂਦਾ ਹੈ ਤੇ ਨਿੰਦਾ ਦੀ ਪੰਡ ਸਿਰ 'ਤੇ ਚੁੱਕ ਲੈਂਦਾ ਹੈ।

**ਮਹਾ ਸਾਗਰੁ ਸਮੁਦੁ ਲੰਘਨਾ ਪਾਰਿ ਨ ਪਰਨਾ ਜਾਇ॥** *(ਪੰਨਾ 1001)*

ਜਿਸ ਤੋਂ ਪਾਰ ਹੋਣਾ ਹੈ ਉਹ ਤਾਂ ਮਹਾਂਸਾਗਰ ਹੈ। ਉੱਥੇ ਤਾਂ ਬੜੀਆਂ ਲਹਿਰਾਂ ਹਨ। ਬੰਦਾ ਉਂਜ ਸਰੀਰ ਕਰਕੇ ਵੀ ਬੋਝਲ ਹੈ, ਭਾਰੂ ਹੈ। ਗਲੇ ਵਿਚ ਪੱਥਰਾਂ ਦੀ ਮਾਲਾ ਪਹਿਨ ਲਈ ਹੈ, ਸਿਰ 'ਤੇ ਨਿੰਦਾ ਦੀ ਪੰਡ ਚੁੱਕ ਲਈ ਹੈ, ਤੇ ਹੁਣ ਇਹ ਪਾਰ ਹੋਵੇ ਤਾਂ ਕਿਸ ਤਰ੍ਹਾਂ ਹੋਵੇ ? ਇਹ ਤਾਂ ਡੁੱਬੇਗਾ। ਲਾਜ਼ਮੀ ਡੁੱਬੇਗਾ। ਇਕ ਆਲਮ ਕਹਿੰਦਾ ਹੈ—'ਜਬ ਕਿਸ਼ਤੀ ਸਾਬਤੋ ਸਾਲਮ ਥੀ ਮੰਜ਼ਲ ਕੀ ਤਮੰਨਾ ਕਿਸ ਕੋ ਥੀ।' ਜਦੋਂ ਇਹ ਕਿਸ਼ਤੀ ਸੁਰਾਖ਼ਾਂ ਤੋਂ ਬਿਨਾਂ ਸੀ ਨਵੀਂ ਨਕੋਰ ਸੀ, ਬੇਦਾਗ਼ ਜ਼ਿੰਦਗੀ ਸੀ। ਪਾਰ ਜਾਣ ਦਾ ਖ਼ਿਆਲ ਹੀ ਨਾ ਪੈਦਾ ਹੋਇਆ। ਪ੍ਰਭੂ ਚਿੰਤਨ ਕਰਨ ਦਾ ਅੰਦਰ ਭਾਵ ਹੀ ਨਾ ਪੈਦਾ ਹੋਇਆ। ਹੁਣ ਵਿਕਾਰਾਂ ਦੇ ਅਨੇਕਾਂ ਸੁਰਾਖ਼ ਹੋ ਗਏ ਹਨ, ਬੇੜੀ ਵੀ ਪੁਰਾਣੀ ਹੋ ਗਈ ਹੈ :

*ਜਬ ਕਿਸ਼ਤੀ ਸਾਬਤੋ ਸਾਲਮ ਥੀ ਮੰਜ਼ਿਲ ਕੀ ਤਮੰਨਾ ਕਿਸ ਕੋ ਥੀ।*
*ਅਬ ਐਸੀ ਸ਼ਿਕਸਤਾ ਕਿਸ਼ਤੀ ਪਰ ਮੰਜ਼ਿਲ ਕੀ ਤਮੰਨਾ ਕੌਣ ਕਰੇ।*

ਹੁਣ ਇਸ ਤਰ੍ਹਾਂ ਦੀ ਫਟੀ ਪੁਰਾਣੀ ਬੇੜੀ ਨੂੰ ਵੇਖ ਕੇ, ਛਿਦ੍ਰਾਂ ਨਾਲ ਭਰੀ ਹੋਈ ਬੇੜੀ ਵੇਖ ਕੇ ਪਾਰ ਜਾਣ ਦੀ ਸੰਭਾਵਨਾ ਕੌਣ ਕਰ ਸਕਦਾ ਹੈ ? ਮੁਸ਼ਕਿਲ ਹੈ। ਇਹ ਤਾਂ ਬੇੜੀ ਡੁੱਬੇਗੀ। ਪਰ ਜੋ ਪਰਮਾਤਮਾ ਦਾ ਨਾਮ ਜਪਦੇ ਹਨ, ਜਪਦਿਆਂ ਹੀ ਛਿਦ੍ਰ ਭਰਨੇ ਸ਼ੁਰੂ ਹੋ ਜਾਂਦੇ ਹਨ। ਜੋ ਪਰਮਾਤਮਾ ਦੀ ਹਸਤੀ ਨੂੰ ਸਿਦਕ ਨਾਲ ਕਬੂਲ ਕਰ ਲੈਂਦੇ ਹਨ, ਭਰੋਸਾ ਬੱਝ ਜਾਂਦਾ ਹੈ। ਜੋ ਪੂਰਨ ਤੌਰ 'ਤੇ ਮੰਨ ਲੈਂਦੇ ਹਨ, ਬਸ ਮੰਨ ਲੈਣ ਨਾਲ ਹੀ ਸਾਰੇ ਛਿਦ੍ਰ ਢੱਕੇ ਜਾਂਦੇ ਹਨ। "ਜਿਹ ਪ੍ਰਸਾਦਿ ਤੇਰੇ ਸਗਲ ਛਿਦ੍ਰ ਢਾਕੇ॥" ਪ੍ਰਭੂ ਦੀ ਬਖ਼ਸ਼ਿਸ਼ ਨਾਲ ਮਨੁੱਖ ਦੇ ਸਾਰੇ ਸੁਰਾਖ਼ ਢੱਕੇ ਜਾਂਦੇ ਹਨ, ਸਾਰੇ ਹੀ ਗੁਨਾਹ ਢੱਕੇ ਜਾਂਦੇ ਹਨ, ਗੁਨਾਹਾਂ 'ਤੇ ਕੱਪੜਾ ਪੈ ਜਾਂਦਾ ਹੈ, ਗੁਨਾਹਾਂ 'ਤੇ ਬਖ਼ਸ਼ਿਸ਼ ਦਾ ਰਹਿਮਤ ਦਾ ਚੋਲਾ ਆ ਜਾਂਦਾ ਹੈ, ਚੱਦਰ ਆ ਜਾਂਦੀ ਹੈ ਜਿਸ ਦੇ ਨਾਲ ਮਨੁੱਖ ਢੱਕਿਆ ਜਾਂਦਾ ਹੈ। ਸਾਹਿਬ ਕਹਿੰਦੇ ਹਨ—ਜੋ ਪਰਮਾਤਮਾ ਦੇ ਨਾਮ ਨੂੰ ਮੰਨ ਲੈਂਦੇ ਹਨ, ਉਹ ਆਪ ਤਾਂ ਤਰਦੇ ਹੀ ਹਨ, ਸਿਖਿਆ ਦੁਆਰਾ ਆਪਣੇ ਸਿੱਖਾਂ ਨੂੰ ਵੀ ਤਾਰਦੇ ਹਨ। ਸੰਗੀ ਸਾਥੀਆਂ ਨੂੰ ਵੀ ਤਾਰਦੇ ਹਨ।

ਮੰਨੈ ਨਾਨਕ ਭਵਹਿ ਨ ਭਿਖ॥

ਜੋ ਪਰਮਾਤਮਾ ਦੇ ਨਾਮ ਨੂੰ ਮੰਨ ਲੈਂਦੇ ਹਨ, ਉਹ ਭੇਖਾਂ ਦੇ ਵਿਚ ਨਹੀਂ ਭਟਕਦੇ। ਉਹ ਦਰ ਦਰ 'ਤੇ ਭਿਖ ਨਹੀਂ ਮੰਗਦੇ। ਉਨ੍ਹਾਂ ਵਿਚੋਂ ਭਿਖਾਰੀਪੁਣਾ ਖ਼ਤਮ ਹੋ ਜਾਂਦਾ ਹੈ ਅਤੇ ਉਨ੍ਹਾਂ ਦੀ ਵੱਖ ਵੱਖ ਭੇਖਾਂ ਦੀ ਭਟਕਣਾ ਵੀ ਖ਼ਤਮ ਹੋ ਜਾਂਦੀ ਹੈ। ਉਨ੍ਹਾਂ ਨੂੰ ਸਦੀਵੀ ਟਿਕਾਓ ਨਸੀਬ ਹੁੰਦਾ ਹੈ।

ਐਸਾ ਨਾਮੁ ਨਿਰੰਜਨੁ ਹੋਇ॥ ਜੇ ਕੋ ਮੰਨਿ ਜਾਣੈ ਮਨਿ ਕੋਇ॥

ਪਰਮਾਤਮਾ ਦਾ ਨਾਮ ਐਸਾ ਕਾਲਖ ਤੋਂ ਰਹਿਤ ਹੈ, ਧੱਬਿਆਂ ਤੋਂ ਰਹਿਤ ਹੈ ਕਿ ਜੇ ਕੋਈ ਮੰਨ ਲਵੇ ਸਹੀ, ਤਾਂ ਇਸ ਰਹੱਸ ਨੂੰ ਉਹ ਜਾਣ ਲਵੇਗਾ। ਕਿਸੇ ਦੇ ਅੰਦਰ ਪੂਰਨ ਤੌਰ 'ਤੇ ਭਰੋਸਾ ਬੱਝ ਜਾਵੇ, ਵਿਸ਼ਵਾਸ ਬੱਝ ਜਾਵੇ, ਤਾਂ ਇਸ ਗੱਲ ਦਾ ਉਸੇ ਨੂੰ ਹੀ ਪਤਾ ਚਲੇਗਾ। ਜੋ ਮੰਨ ਲੈਂਦਾ ਹੈ, ਉਹ ਭਵਸਾਗਰ ਤੋਂ ਪਾਰ ਹੋ ਜਾਂਦਾ ਹੈ। ਜੋ ਮੰਨ ਲੈਂਦਾ ਹੈ, ਉਸਨੂੰ ਮੋਖ ਦੁਆਰ ਦੀ ਪ੍ਰਾਪਤੀ ਹੋ ਜਾਂਦੀ ਹੈ। ਜੋ ਮੰਨ ਲੈਂਦਾ ਹੈ, ਉਹ ਪਰਿਵਾਰ ਦਾ ਆਸਰਾ ਬਣ ਜਾਂਦਾ ਹੈ। ਜੋ ਮੰਨ ਲੈਂਦਾ ਹੈ, ਉਸਦੀ ਸਿਖਿਆ ਨਾਲ ਦੂਜੇ ਵੀ ਭਵਸਾਗਰ ਤਰ ਜਾਂਦੇ ਹਨ। ਜੋ ਮੰਨ ਲੈਂਦਾ ਹੈ, ਉਹ ਉਨ੍ਹਾਂ ਰਸਤਿਆਂ 'ਤੇ ਵੀ ਨਹੀਂ ਚੱਲਦਾ ਜਿਨ੍ਹਾਂ ਰਸਤਿਆਂ 'ਤੇ ਵਿਘਨ ਹੋਣ, ਰੋਕਾਂ ਹੋਣ, ਠਾਕ ਹੋਵੇ। ਇਸ ਤਰ੍ਹਾਂ ਉਹ ਪਰਮ ਪਦ ਪ੍ਰਾਪਤ ਕਰ ਲੈਂਦਾ ਹੈ। ਪਰਮਾਤਮਾ ਦਾ ਨਾਮ ਮੰਨ ਲੈਣ ਨਾਲ ਪਰਮਾਤਮਾ ਵਿਚ ਲੀਨਤਾ ਨਸੀਬ ਹੋ ਜਾਂਦੀ ਹੈ। ਉਸ ਦੇ ਅੰਤਰ-ਆਤਮੇ ਵਿਚ ਪਰਮਾਤਮਾ ਵਾਲੇ ਗੁਣ ਪੈਦਾ ਹੋ ਜਾਂਦੇ ਹਨ। ਇਸ ਵਾਸਤੇ ਸਤਿਗੁਰੂ ਕਹਿੰਦੇ ਹਨ—ਇਹ ਅਵਸਥਾ ਇਸ ਢੰਗ ਦੀ ਗੁਪਤ ਹੈ ਕਿ ਦੂਜੇ-ਤੀਜੇ ਨੂੰ ਪਤਾ ਨਹੀਂ ਚੱਲਦਾ। ਇਤਨੇ ਮਹਾਨ ਅਨੰਦ ਦਾ ਸਾਗਰ ਇਸ ਦੇ ਅੰਦਰ ਉਮੜਦਾ ਹੈ ਕਿ ਕੋਲ ਬੈਠੇ ਨੂੰ ਪਤਾ ਨਹੀਂ ਚੱਲਦਾ। ਸਤਿਗੁਰੂ ਬਾਰ ਬਾਰ ਇਸ ਪੰਕਤੀ ਨੂੰ ਦੁਹਰਾਂਦੇ ਹਨ ਕਿ :

ਐਸਾ ਨਾਮੁ ਨਿਰੰਜਨੁ ਹੋਇ॥ ਜੇ ਕੋ ਮੰਨਿ ਜਾਣੈ ਮਨਿ ਕੋਇ॥

ਪਰਮਾਤਮਾ ਦਾ ਨਾਮ ਐਸਾ ਦੁੱਖਾਂ ਤੋਂ ਰਹਿਤ ਹੈ, ਕਾਲਖ ਤੋਂ ਰਹਿਤ ਹੈ, ਐਸਾ ਨਿਰਮਲ ਹੈ, ਐਸਾ ਪਾਵਨ ਹੈ, ਪਰ ਇਸਦਾ ਰਹੱਸ ਉਹੀ ਜਾਣਦਾ ਹੈ ਜੋ ਮੰਨ ਲੈਂਦਾ ਹੈ। ਜੋ ਪੂਰਨ ਤੌਰ 'ਤੇ ਵਿਸ਼ਵਾਸ ਬਣਾ ਲੈਂਦਾ ਹੈ। ਸੁਣਨ ਦੀ ਸਾਰੀ ਸਾਧਨਾ ਨਾਮ-ਬਾਣੀ ਨੂੰ ਮੰਨ ਲੈਣ ਵਾਸਤੇ ਹੈ। ਜੋ ਮੰਨ ਲੈਂਦਾ ਹੈ, ਮਹਾਰਾਜ ਕਹਿੰਦੇ ਹਨ, ਉਸਦੀ ਗਤੀ, ਉਸਦੀ ਅਵਸਥਾ ਬਿਆਨ ਕੀਤੀ ਜਾ ਸਕਦੀ ਹੈ। "ਜਿਨੀ ਸੁਣਿ ਕੈ ਮੰਨਿਆ.....ਹਉ ਸਦ ਬਲਿਹਾਰੈ ਜਾਸੁ॥" ਸਦਕੇ ਜਾਂਦੇ ਆਂ, ਕੁਰਬਾਨ ਜਾਂਦੇ ਆਂ ਉਨ੍ਹਾਂ ਤੋਂ, ਜਿਨ੍ਹਾਂ ਨੇ ਸੁਣ ਕੇ ਮੰਨ ਲਿਐ।

•

# 10



# ਜੋ ਤੁਧੁ ਭਾਵੈ ਸਾਈ ਭਲੀ ਕਾਰ

ਪੰਚ ਪਰਵਾਣ ਪੰਚ ਪਰਧਾਨੁ ॥ ਪੰਚੇ ਪਾਵਹਿ ਦਰਗਹਿ ਮਾਨੁ ॥
ਪੰਚੇ ਸੋਹਹਿ ਦਰਿ ਰਾਜਾਨੁ ॥ ਪੰਚਾ ਕਾ ਗੁਰੁ ਏਕੁ ਧਿਆਨੁ ॥
ਜੇ ਕੋ ਕਹੈ ਕਰੈ ਵੀਚਾਰੁ ॥ ਕਰਤੇ ਕੈ ਕਰਣੈ ਨਾਹੀ ਸੁਮਾਰੁ ॥
ਧੌਲੁ ਧਰਮੁ ਦਇਆ ਕਾ ਪੂਤੁ ॥ ਸੰਤੋਖੁ ਥਾਪਿ ਰਖਿਆ ਜਿਨਿ ਸੂਤਿ ॥
ਜੇ ਕੋ ਬੁਝੈ ਹੋਵੈ ਸਚਿਆਰੁ ॥ ਧਵਲੈ ਉਪਰਿ ਕੇਤਾ ਭਾਰੁ ॥
ਧਰਤੀ ਹੋਰੁ ਪਰੈ ਹੋਰੁ ਹੋਰੁ ॥ ਤਿਸ ਤੇ ਭਾਰੁ ਤਲੈ ਕਵਣੁ ਜੋਰੁ ॥
ਜੀਅ ਜਾਤਿ ਰੰਗਾ ਕੇ ਨਾਵ ॥ ਸਭਨਾ ਲਿਖਿਆ ਵੁੜੀ ਕਲਾਮ ॥
ਏਹੁ ਲੇਖਾ ਲਿਖਿ ਜਾਣੈ ਕੋਇ ॥ ਲੇਖਾ ਲਿਖਿਆ ਕੇਤਾ ਹੋਇ ॥
ਕੇਤਾ ਤਾਣੁ ਸੁਆਲਿਹੁ ਰੂਪੁ ॥ ਕੇਤੀ ਦਾਤਿ ਜਾਣੈ ਕੌਣੁ ਕੂਤੁ ॥
ਕੀਤਾ ਪਸਾਉ ਏਕੋ ਕਵਾਉ ॥ ਤਿਸ ਤੇ ਹੋਏ ਲਖ ਦਰੀਆਉ ॥
ਕੁਦਰਤਿ ਕਵਣ ਕਹਾ ਵੀਚਾਰੁ ॥ ਵਾਰਿਆ ਨ ਜਾਵਾ ਏਕ ਵਾਰ ॥
ਜੋ ਤੁਧੁ ਭਾਵੈ ਸਾਈ ਭਲੀ ਕਾਰ ॥ ਤੂ ਸਦਾ ਸਲਾਮਤਿ ਨਿਰੰਕਾਰ ॥੧੬॥

**ਜਗਤ** ਗੁਰੂ ਬਾਬਾ, ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜਪੁਜੀ ਸਾਹਿਬ ਦੀ ਸੋਲ੍ਹਵੀਂ ਪਉੜੀ ਵਿਚ ਕੁਦਰਤ ਬਾਰੇ ਵੀਚਾਰ ਕਰ ਰਹੇ ਹਨ। ਇਸ ਵਿਸ਼ੇ ਉੱਤੇ ਸਤਿਗੁਰੂ ਜੀ ਮਹਾਰਾਜ ਨੇ ਚਾਰ ਪਉੜੀਆਂ ਉਚਾਰਨ ਕੀਤੀਆਂ ਹਨ, ਜਿਨ੍ਹਾਂ ਵਿਚ ਮੂਲ ਪ੍ਰਕਰਣ ਹੈ, "ਕੁਦਰਤਿ ਕਵਣ ਕਹਾ ਵੀਚਾਰੁ॥" ਮੈਂ ਕੌਣ ਹਾਂ ਕਿ ਕੁਦਰਤ ਦੀ ਵੀਚਾਰ ਕਰ ਸਕਾਂ, ਕੁਦਰਤ ਦੀ ਮਹਿਮਾ ਗਾਇਨ ਕਰ ਸਕਾਂ। ਮੈਂ ਤਾਂ ਕੁਦਰਤ ਤੋਂ ਇਕ ਦਫ਼ਾ ਸਦਕੇ ਹੋਣ ਦੀ ਸਮਰੱਥਾ ਵੀ ਨਹੀਂ ਰੱਖਦਾ। "ਵਾਰਿਆ ਨ ਜਾਵਾ ਏਕ ਵਾਰ॥" ਕੁਦਰਤ ਵਿਚ ਕੀ ਕੁਛ ਹੋ ਰਿਹਾ ਹੈ, ਕੁਦਰਤ ਕਿੰਨੀ ਕੁ ਵੱਡੀ ਹੈ, ਵਰਣਨ ਤੋਂ ਪਰੇ ਹੈ। ਪਰ ਫਿਰ ਵੀ ਲੇਸ ਮਾਤਰ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜ਼ਿਕਰ ਕਰਦੇ ਹਨ। ਕੁਦਰਤ ਵਿਚ ਜੋ ਸ੍ਰੇਸ਼ਠ ਅਤੇ ਉੱਤਮ ਪੁਰਸ਼ ਹਨ, ਸਤਿਗੁਰੂ ਜੀ ਮਹਾਰਾਜ ਪਹਿਲੇ ਉਨ੍ਹਾਂ ਦਾ ਜ਼ਿਕਰ ਕਰਦੇ ਹਨ:

**ਪੰਚ ਪਰਵਾਣ ਪੰਚ ਪਰਧਾਨੁ॥ ਪੰਚੇ ਪਾਵਹਿ ਦਰਗਹਿ ਮਾਨੁ॥**

ਪੰਚ ਤੋਂ ਮੁਰਾਦ ਹੈ—ਸਿਰਮੌਰ, ਮੁਖੀ। ਪ੍ਰਾਚੀਨ ਸਮੇਂ ਤੋਂ ਸਾਡੇ ਦੇਸ਼ ਵਿਚ ਅਕਸਰ ਪੰਚ-ਜਨ ਸਮਾਜਿਕ, ਧਾਰਮਕ ਤੇ ਰਾਜਨੀਤਕ ਫ਼ੈਸਲੇ ਕਰਦੇ ਰਹੇ ਹਨ। ਪੰਚ ਤੋਂ ਭਾਵ ਹੈ—ਪੰਜ। ਪਰ ਜਦ ਪੰਜਾਂ ਦੀ ਸਮਰੱਥਾ ਇਕ ਵਿਚ ਹੋਵੇ, ਜਦ ਪੰਜਾਂ ਦੀ ਸ਼ਕਤੀ ਇਕ ਵਿਚ ਸਮਾ ਜਾਵੇ ਤੇ ਇਕ ਬਹੁਤ ਮਹਾਨ ਹੋ ਜਾਏ, ਪ੍ਰਭੂ ਨਾਲ ਜੁੜ ਜਾਏ, ਉਸ ਵਿਅਕਤੀ ਲਈ ਸ਼ਬਦ ਵੀ ਪੰਚ ਹੀ ਵਰਤਿਆ ਜਾਂਦਾ ਹੈ। ਪੰਚ ਤੋਂ ਇੱਥੇ ਮੁਰਾਦ ਸੰਤ ਤੋਂ ਹੈ, ਗੁਰਮੁਖ ਤੋਂ ਹੈ, ਜੋ ਪਰਮਾਤਮਾ ਨਾਲ ਜੁੜਿਆ ਹੋਇਆ ਹੈ। ਪਰਮਾਤਮਾ ਸਭ ਤੋਂ ਉੱਚਾ ਹੈ। ਉਸ ਨਾਲ ਜੁੜਨ ਵਾਲਾ ਵੀ ਸਭ ਤੋਂ ਉੱਚਾ ਹੁੰਦਾ ਹੈ, ਪੰਚ ਹੁੰਦਾ ਹੈ, ਮੁਖੀਆ ਹੁੰਦਾ ਹੈ, ਸਿਰਮੌਰ ਹੁੰਦਾ ਹੈ। ਸਾਹਿਬ ਕਹਿੰਦੇ ਹਨ—"ਪੰਚ ਪਰਵਾਣੁ"—ਇਹ ਜੋ ਸੰਤ-ਜਨ ਹਨ, ਗੁਰਮੁਖ ਹਨ, ਜੋ ਇਹ ਪੰਚ ਹਨ, ਇਹ ਜਗਤ ਨੂੰ ਕਬੂਲ ਹਨ, ਪ੍ਰਵਾਨ ਹਨ, ਕਿਉਂਕਿ ਇਨ੍ਹਾਂ ਦੁਆਰਾ ਜਗਤ ਦਾ ਕੋਈ ਅਹਿਤ ਨਹੀਂ ਹੁੰਦਾ। ਲਿਹਾਜ਼ਾ ਸਾਹਿਬ ਕਹਿੰਦੇ ਹਨ ਕਿ ਜਗਤ ਵਿਚ ਇਹ ਪ੍ਰਮਾਣਕ ਪੁਰਸ਼ ਹਨ। ਇਹ ਕਬੂਲ ਕਰ ਲਏ ਜਾਂਦੇ ਹਨ। ਇਨ੍ਹਾਂ ਨੂੰ ਪ੍ਰਵਾਨ ਕਰ ਲਿਆ ਜਾਂਦਾ ਹੈ। "ਪੰਚ ਪਰਵਾਣ ਪੰਚ ਪਰਧਾਨੁ॥" ਇਹ ਸੰਤ ਜਨ, ਇਹ ਪੰਚ ਜਨ ਪ੍ਰਧਾਨ ਪੁਰਸ਼ ਹਨ, ਸਿਰਮੌਰ ਮਨੁੱਖ ਹਨ:

**ਪੰਚੇ ਪਾਵਹਿ ਦਰਗਹਿ ਮਾਨੁ॥**

ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫ਼ੁਰਮਾਨ ਕਿ ਇਹ ਜੋ ਪੰਚ ਜਨ ਹਨ, ਜਿੱਥੇ ਸੰਸਾਰ ਵਿਚ ਕਬੂਲ ਹਨ, ਪ੍ਰਵਾਨ ਹਨ, ਉੱਥੇ ਦਰਗਾਹ ਵਿਚ ਵੀ ਕਬੂਲ ਹਨ। ਇਹ ਉੱਥੇ ਵੀ ਮਾਣ ਸਨਮਾਨ ਪ੍ਰਾਪਤ ਕਰਦੇ ਹਨ। ਲੋਕਾਂ ਵਿਚ ਤਾਂ ਉਹ ਪ੍ਰਧਾਨ ਹਨ, ਪਰ ਪ੍ਰਲੋਕ ਵਿਚ ਵੀ ਉਹ ਪ੍ਰਧਾਨ ਹਨ। ਲੋਕਾਂ ਵਿਚ ਉਨ੍ਹਾਂ ਨੂੰ ਜਸ ਮਿਲਦਾ ਹੈ, ਪ੍ਰਲੋਕ ਵਿਚ ਵੀ ਉਹਨਾਂ ਨੂੰ ਜਸ ਮਿਲਦਾ

ਹੈ। ਲੋਕਾਂ ਵਿਚ ਤਾਂ ਉਹ ਮੁਖੀ ਗਿਣੇ ਜਾਂਦੇ ਹਨ, ਉਨ੍ਹਾਂ ਦੀ ਪ੍ਰਲੋਕ ਵਿਚ ਵੀ ਮਹਾਨਤਾ ਕਾਇਮ ਰਹਿੰਦੀ ਹੈ। ਸਤਿਗੁਰੂ ਜੀ ਮਹਾਰਾਜ ਫ਼ੁਰਮਾਨ ਕਰਦੇ ਹਨ ਕਿ ਜੋ ਜਗਤ ਵਿਚ ਕਬੂਲ ਹਨ, ਉਹ ਪਰਮਾਤਮਾ ਦੀ ਦਰਗਾਹ ਵਿਚ ਵੀ ਮਾਣ ਪ੍ਰਤਿਸ਼ਠਾ ਹਾਸਲ ਕਰਦੇ ਹਨ :

**ਪੰਚੇ ਸੋਹਹਿ ਦਰਿ ਰਾਜਾਨੁ ॥**

ਸੰਤ-ਜਨ, ਭਗਤ-ਜਨ, ਗੁਰਮੁਖ-ਜਨ, ਜੋ ਪੰਚ ਭਾਵ ਸਿਰਮੌਰ ਹਨ, ਉਹ ਰਾਜਿਆਂ ਦੀ ਮਹਿਫ਼ਲ ਵਿਚ ਵੀ ਸੋਭਦੇ ਹਨ, ਸਭਾ ਦੇ ਸ਼ਿੰਗਾਰ ਹੁੰਦੇ ਹਨ। ਹਰ ਵੱਡਾ ਮਨੁੱਖ ਸਭਾ ਦਾ ਸ਼ਿੰਗਾਰ ਹੁੰਦਾ ਹੈ ਤੇ ਪ੍ਰਭੂ ਭਗਤ ਤੋਂ ਵੱਡਾ ਹੋਰ ਕੋਈ ਨਹੀਂ ਹੁੰਦਾ। ਸੰਤ ਤੋਂ ਵੱਡਾ ਹੋਰ ਕੋਈ ਹੋ ਹੀ ਨਹੀਂ ਸਕਦਾ, ਉਹ ਸਭਾ ਦਾ ਸ਼ਿੰਗਾਰ ਹੁੰਦੇ ਹਨ, ਮਹਿਫ਼ਲ ਦਾ ਸ਼ਿੰਗਾਰ ਹੁੰਦੇ ਹਨ। ਇਸ ਵਾਸਤੇ ਸਾਹਿਬ ਕਹਿੰਦੇ ਹਨ ਕਿ ਜੋ ਰਾਜਿਆਂ ਦੀ ਮਹਿਫ਼ਲ ਹੈ, ਸਭਾ ਹੈ, ਉਸ ਵਿਚ ਵੀ ਇਹ ਪੰਚ ਜਨ ਸੁਹੰਦੇ ਹਨ। ਇਹ ਰਾਜਿਆਂ ਦੀ ਮਹਿਫ਼ਲ ਦਾ ਵੀ ਸ਼ਿੰਗਾਰ ਹਨ :

**ਪੰਚਾ ਕਾ ਗੁਰੁ ਏਕੁ ਧਿਆਨੁ ॥**

ਪੰਚ ਜਨਾਂ ਦਾ ਧਿਆਨ ਕੇਵਲ ਇਕ ਗੁਰੂ ਵਿਚ, ਇਕ ਪਰਮਾਤਮਾ ਵਿਚ ਹੁੰਦਾ ਹੈ। ਅੱਠੇ ਪਹਿਰ ਜੋ ਬੋਲਣਾ ਹੈ, ਉੱਠਣਾ ਹੈ, ਬੈਠਣਾ ਹੈ, ਖਾਣਾ ਹੈ, ਪੀਣਾ ਹੈ, ਧਿਆਨ ਇਕ ਗੁਰੂ ਵਿਚ ਹੈ। ਧਿਆਨ ਪਰਮਾਤਮਾ ਵਿਚ ਹੈ। ਮਨੁੱਖ ਦਾ ਧਿਆਨ ਜਿਸ ਪਦਾਰਥ ਵਿਚ ਜਾਏਗਾ, ਜੀਵਨ ਸ਼ਕਤੀ ਉਸੇ ਪਾਸੇ ਹੀ ਰਾਗ਼ਬ ਹੋ ਜਾਂਦੀ ਹੈ। ਉਸੇ ਪਾਸੇ ਹੀ ਚੱਲ ਪੈਂਦੀ ਹੈ। ਸਹਿਜੇ ਸਹਿਜੇ ਧਿਆਨ ਰਾਹੀਂ ਜਦ ਸ਼ਕਤੀ ਜ਼ਾਹਿਰ ਹੁੰਦੀ ਹੈ, ਬਾਹਰ ਚਲੀ ਜਾਂਦੀ ਹੈ, ਤਾਂ ਮਨੁੱਖ ਆਪਣੇ ਆਪ ਵਿਚ ਕਮਜ਼ੋਰੀ ਮਹਿਸੂਸ ਕਰਦਾ ਹੈ। ਕਿਸੇ ਇਕ ਵਸਤੂ ਉੱਤੇ ਬਹੁਤ ਲੰਮੇ ਸਮੇਂ ਤਕ ਧਿਆਨ ਜੋੜੀਏ ਤਾਂ ਬਾਅਦ ਵਿਚ ਕਮਜ਼ੋਰੀ ਮਹਿਸੂਸ ਹੋਵੇਗੀ। ਥਕੇਵਾਂ ਮਹਿਸੂਸ ਹੋਵੇਗਾ। ਧਿਆਨ ਰਾਹੀਂ, ਜੀਵਨ ਪਰਵਾਹ ਰਾਹੀਂ, ਜੀਵਨ ਸ਼ਕਤੀ ਧਿਆਨ ਰਾਹੀਂ ਬਾਹਰ ਚਲੀ ਗਈ। ਬਾਹਰ ਖਿੰਡ ਗਈ। ਇਕ ਪਰਮਾਤਮਾ ਹੈ, ਜਿਸ ਨਾਲ ਧਿਆਨ ਜੋੜੀਏ ਤਾਂ ਪਰਮਾਤਮਾ ਦੀ ਸ਼ਕਤੀ ਮਿਲਣੀ ਸ਼ੁਰੂ ਹੋ ਜਾਂਦੀ ਹੈ, ਪਰਮਾਤਮਾ ਦੀ ਸਮਰੱਥਾ ਪ੍ਰਾਪਤ ਹੋਣੀ ਸ਼ੁਰੂ ਹੋ ਜਾਂਦੀ ਹੈ। ਇਸ ਵਾਸਤੇ ਸਤਿਗੁਰੂ ਮਹਾਰਾਜ ਕਹਿੰਦੇ ਹਨ, ਜੋ ਪੰਚ-ਜਨ ਹਨ, ਜੋ ਸਿਰਮੌਰ-ਜਨ ਹਨ, ਇਨ੍ਹਾਂ ਨੂੰ ਸੂਝ ਆ ਗਈ, ਸਮਝ ਆ ਗਈ। ਇਨ੍ਹਾਂ ਦਾ ਧਿਆਨ ਕੇਵਲ ਇਕ ਗੁਰੂ ਵਿਚ ਹੈ, ਇਕ ਪਰਮਾਤਮਾ ਵਿਚ ਹੈ।

ਹੁਣ ਸਤਿਗੁਰੂ ਜੀ ਮਹਾਰਾਜ ਇਸੇ ਵਿਸ਼ੇ ਸੰਬੰਧੀ ਹੋਰ ਵਿਸਥਾਰ ਸਹਿਤ ਵਿਚਾਰ ਦੇ ਰਹੇ ਹਨ ਕਿ ਐਸਾ ਨਹੀਂ ਕਿ ਜੇ ਕੋਈ ਪੰਚ ਹੋ ਗਿਆ ਹੈ ਤਾਂ ਗੁਰਮੁਖ ਹੋ ਗਿਆ ਹੈ, ਸੰਤ ਹੋ ਗਿਆ ਹੈ ਤੇ ਹੁਣ ਉਹ ਕਰਤੇ ਦੇ ਕਰਨੇ ਦੀ ਸਾਰੀ ਵਿਚਾਰ ਵੀ ਦੱਸ ਦੇਵੇ :

**ਜੇ ਕੋ ਕਹੈ ਕਰੈ ਵੀਚਾਰੁ ॥**

ਇਹ ਗੱਲ ਸਤਿਗੁਰੂ ਜੀ ਨੇ ਇਸ ਵਾਸਤੇ ਵਰਣਨ ਕੀਤੀ ਹੈ ਕਿ ਪ੍ਰਾਚੀਨ ਸਮੇਂ ਤੋਂ ਜੋ ਧਰਮ ਗ੍ਰੰਥ ਲਿਖੇ ਗਏ, ਉਨ੍ਹਾਂ ਵਿਚ ਇਹ ਵੀ ਵਰਣਨ ਹੈ ਕਿ ਰੱਬ ਨੇ ਜਗਤ ਕਿਵੇਂ ਬਣਾਇਆ, ਕਦੋਂ ਬਣਾਇਆ, ਕਿੰਨਾ ਕੁ ਬਣਾਇਆ। ਇਹ ਸਾਰੇ ਅੰਦਾਜ਼ੇ ਲਗਾ ਕੇ, ਗਿਣ ਗਿਣ ਕੇ ਜਗਤ ਦੀ

ਬਣਤਰ ਬਾਰੇ ਵਿਚਾਰਾਂ ਪੇਸ਼ ਕੀਤੀਆਂ ਗਈਆਂ ਹਨ। ਜਗਤ ਗੁਰੂ ਬਾਬੇ ਨੂੰ ਇੱਥੇ ਕਹਿਣਾ ਪਿਆ ਕਿ ਕੋਈ ਕਿਤਨਾ ਵੀ ਮਹਾਨ ਹੋ ਜਾਵੇ, ਦੁਨੀਆ ਵਿਚ ਪੰਚ ਹੋ ਗਿਆ, ਪ੍ਰਭੂ ਦੀ ਦਰਗਾਹ ਵਿਚ ਸੁਭਾਇਮਾਨ ਹੋ ਗਿਆ ਲੇਕਿਨ ਇਸਦਾ ਇਹ ਮਤਲਬ ਨਹੀਂ ਹੈ ਕਿ ਉਸਨੂੰ ਹੁਣ ਕਰਤੇ ਦੀ ਕ੍ਰਿਤ ਦਾ ਸਾਰਾ ਅੰਦਾਜ਼ਾ ਹੋ ਗਿਆ ਹੈ ਤੇ ਸਭ ਕੁਝ ਬਿਆਨ ਕਰ ਸਕੇਗਾ। ਗੁਰੂ ਨਾਨਕ ਦੇਵ ਜੀ ਮਹਾਰਾਜ ਇੱਥੇ ਕਹਿੰਦੇ ਹਨ:

**ਜੇ ਕੋ ਕਹੈ ਕਰੈ ਵੀਚਾਰੁ ॥**

ਕੋਈ ਉਸ ਪਰਮਾਤਮਾ ਦੇ ਕਰਨੇ ਦੀ ਵੀਚਾਰ ਕਰੇ ਤੇ ਬਿਆਨ ਵੀ ਕਰੇ, ਤਾਂ ਸਾਹਿਬ ਕਹਿੰਦੇ ਹਨ:

**ਕਰਤੇ ਕੈ ਕਰਣੈ ਨਾਹੀ ਸੁਮਾਰੁ ॥**

ਉਸ ਕਰਤੇ ਨੇ ਜੋ ਕੁਝ ਕੀਤਾ ਹੈ, ਜੋ ਕੁਛ ਬਣਾਇਆ ਹੈ, ਉਸਦਾ ਸ਼ੁਮਾਰ ਨਹੀਂ ਹੈ, ਉਸਦੀ ਗਿਣਤੀ ਤੇ ਹੈ ਹੀ ਨਹੀਂ। ਤੇ ਜੋ ਕਿਰਤ ਵਿਚ ਨਹੀਂ ਹੈ, ਆਖ਼ਿਰ ਕੀ ਕਥਨ ਕਰੇਗਾ। ਜੋ ਗਣਤ ਵਿਚ ਨਹੀਂ, ਉਸ ਬਾਰੇ ਕੀ ਬਿਆਨ ਕਰੇਗਾ।

ਮਨੁੱਖ ਕੋਲ ਕਿਸੇ ਵਸਤੂ ਨੂੰ ਸਮਝਣ ਦੇ ਤਿੰਨ ਸਾਧਨ ਹਨ—ਨਾਪ ਲੈਣਾ, ਤੋਲ ਲੈਣਾ ਅਤੇ ਗਿਣ ਲੈਣਾ। ਨਾ ਉਹ ਤੋਲ ਵਿਚ ਆਉਂਦਾ ਹੈ, ਨਾ ਉਹ ਗਿਣਤੀ ਵਿਚ ਆਉਂਦਾ ਹੈ ਅਤੇ ਨਾ ਹੀ ਉਹ ਨਾਪ ਵਿਚ ਹੀ ਆਉਂਦਾ ਹੈ। "ਤੇਰਾ ਕੇਤਾ ਕੇਵਡੁ ਚੀਰਾ" "ਅਤੁਲੁ ਕਿਉ ਤੋਲਿਆ ਜਾਇ ॥" ਉਹਨੂੰ ਕਿਸ ਤਰ੍ਹਾਂ ਤੋਲੀਏ। ਸੋ ਮਨੁੱਖ ਦੇ ਬਣਾਏ ਹੋਏ ਪੈਮਾਨੇ ਪਦਾਰਥਾਂ ਦੀ ਪੜਤਾਲ ਲਈ ਤਾਂ ਕਿਸੇ ਹੱਦ ਤਕ ਵਰਤੇ ਜਾ ਸਕਦੇ ਹਨ, ਉਹ ਵੀ ਪੂਰਨ ਤੌਰ 'ਤੇ ਨਹੀਂ, ਲੇਕਿਨ ਕਰਤੇ ਉੱਤੇ ਪੂਰੇ ਉਤਰਨਾ ਧਾਰਮਕ ਦੁਨੀਆ ਵਿਚ ਇਹ ਸੋਚ ਵੀ ਪੈਦਾ ਨਹੀਂ ਹੋ ਸਕਦੀ। ਇਸ ਵਾਸਤੇ ਸਾਹਿਬ ਕਹਿੰਦੇ ਹਨ, "ਕਰਤੇ ਕੈ ਕਰਣੈ ਨਾਹੀ ਸੁਮਾਰੁ ॥" ਕਰਤਾ ਪੁਰਖ ਨੇ ਜੋ ਕੁਝ ਬਣਾਇਆ ਹੈ, ਉਹ ਸ਼ੁਮਾਰ ਵਿਚ ਨਹੀਂ ਆ ਸਕਦਾ। ਗਿਣਤੀ ਵਿਚ ਨਹੀਂ ਆ ਸਕਦਾ। ਸਾਡੇ ਦੇਸ਼ ਦੀ ਧਾਰਮਿਕ ਦੁਨੀਆ ਵਿਚ ਇਕ ਵੀਚਾਰ ਚਲੀ ਸੀ ਕਿ ਇਸ ਜ਼ਮੀਨ ਨੂੰ ਧੌਲੇ ਬੈਲ ਨੇ ਚੁੱਕਿਆ ਹੋਇਆ ਹੈ। ਧਰਤੀ ਦਾ ਸਾਰਾ ਭਾਰ ਉਸ ਧੌਲੇ ਬੈਲ ਦੇ ਸਿਰ ਉਪਰ ਹੈ। ਸਾਹਿਬ ਸਮਝਾਉਂਦੇ ਹਨ ਕਿ ਉਹ ਧੌਲਾ ਬੈਲ ਦਰਅਸਲ ਕੀ ਹੈ?

**ਧੌਲੁ ਧਰਮੁ ਦਇਆ ਕਾ ਪੂਤੁ ॥**

ਧੌਲਾ ਬੈਲ ਧਰਮ ਹੈ, ਪਰਮਾਤਮਾ ਦੀ ਮਰਿਆਦਾ ਹੈ, ਅਟੱਲ ਨਿਯਮ ਹੈ। ਇਹ ਜ਼ਮੀਨ ਉਸਦੇ ਆਸਰੇ 'ਤੇ ਖੜੀ ਹੈ। ਆਸਮਾਨ ਖੜੇ ਹਨ, ਗ੍ਰਹਿ ਨਛੱਤਰ ਖੜੇ ਹਨ, ਸੂਰਜ ਚੰਦ ਤਾਰੇ ਖੜੇ ਹਨ। ਸਭ ਕੁਛ ਉਸਦੀ ਬਣਾਈ ਹੋਈ ਨਿਯਮਾਵਲੀ 'ਤੇ ਟਿਕਿਆ ਹੋਇਆ ਹੈ। ਉਸੇ ਨੂੰ ਧਰਮ ਕਹਿੰਦੇ ਹਨ। ਇਸ ਧਰਮ ਦਾ ਜਨਮ ਪ੍ਰਭੂ ਦੀ ਦਇਆ ਦ੍ਰਿਸ਼ਟੀ ਤੋਂ ਹੋਇਆ ਹੈ। ਉਸਦੀ ਕੋਮਲਤਾ ਤੋਂ ਹੋਇਆ ਹੈ। ਜਿੱਥੇ ਵੀ ਕੋਈ ਮਨੁੱਖ ਆਪਣੇ ਜੀਵਨ ਨੂੰ ਮਰਿਆਦਾ ਦਿੰਦਾ ਹੈ, ਉਸ ਤੋਂ ਪਹਿਲਾਂ ਉਸ ਦੇ ਅੰਦਰ ਕੁਛ ਨਾ ਕੁਛ ਕੋਮਲਤਾ ਦੇ ਅੰਕੁਰ ਜ਼ਰੂਰ ਫੁਟਦੇ ਹਨ। ਵਰਨਾ ਜ਼ਿੰਦਗੀ ਮਰਿਆਦਾ

ਰਹਿਤ ਹੋਵੇਗੀ। ਸੋ ਪਰਮਾਤਮਾ ਦੀ ਦਇਆ ਤੋਂ, ਉਸਦੀ ਕੋਮਲਤਾ ਤੋਂ ਇਸ ਨਿਯਮ ਦਾ ਜਨਮ ਹੋਇਆ ਹੈ। ਇਸ ਧਰਮ ਦਾ ਜਨਮ ਹੋਇਆ ਹੈ। ਸਾਹਿਬ ਫ਼ਰਮਾਉਂਦੇ ਹਨ ਕਿ ਇਹ ਧਰਤੀ ਧੌਲੇ ਬੈਲ ਨੇ ਨਹੀਂ ਚੁੱਕੀ ਹੋਈ, ਬਲਕਿ ਪਰਮਾਤਮਾ ਨੇ ਜੋ ਨਿਯਮ ਬਣਾਏ ਹਨ, ਧਰਮ ਮਰਿਆਦਾ ਬਣਾਈ ਹੈ, ਉਸ ਆਧਾਰ 'ਤੇ ਹੀ ਇਹ ਜ਼ਮੀਨ ਖੜੀ ਹੈ। "ਧੌਲੁ ਧਰਮੁ ਦਇਆ ਕਾ ਪੂਤੁ॥" ਇਹ ਧਰਮ ਦਇਆ ਦਾ ਪੁੱਤਰ ਹੈ ਜੋ ਪ੍ਰਭੂ ਦੀ ਦਇਆ ਦ੍ਰਿਸ਼ਟੀ ਤੋਂ ਪੈਦਾ ਹੋਇਆ ਹੈ।

ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਵਿਚਾਰਧਾਰਾ ਅਨੁਸਾਰ ਧਰਮ ਦੇ ਦੋ ਹੀ ਮੂਲ ਗੁਣ ਹਨ—ਸੰਤੋਖ ਤੇ ਦਇਆ। ਧਰਮ ਦਾ ਜਨਮ ਦਇਆ ਅਤੇ ਸੰਤੋਖ ਤੋਂ ਹੋਇਆ ਹੈ। ਦਇਆ ਸੰਸਾਰ ਨਾਲ ਜੋੜਦੀ ਹੈ ਅਤੇ ਸੰਤੋਖ ਨਿਰੰਕਾਰ ਨਾਲ ਜੋੜਦਾ ਹੈ। ਦਇਆ ਤੋਂ ਸੇਵਾ ਦਾ ਜਨਮ ਹੁੰਦਾ ਹੈ। ਸੰਤੋਖ ਤੋਂ ਸਿਮਰਨ ਦਾ ਜਨਮ ਹੁੰਦਾ ਹੈ। ਸੰਸਾਰ ਪਿੱਛੇ ਹੈ, ਨਿਰੰਕਾਰ ਅੱਗੇ ਹੈ। ਜੋ ਅੱਗੇ ਹੈ, ਉਹਦਾ ਸਿਮਰਨ ਕਰ ਕੇ ਉਸ ਨਾਲ ਜੁੜ ਸਕਾਂਗੇ। ਜੋ ਸਾਥੋਂ ਪਿੱਛੇ ਹੈ, ਸੇਵਾ ਕਰ ਕੇ ਉਸ ਨਾਲ ਜੁੜ ਸਕਾਂਗੇ। ਸੰਸਾਰ ਵਿਚ ਜੋ ਪੱਛੜ ਗਏ ਹਨ, ਪਿੱਛੇ ਰਹਿ ਗਏ ਹਨ, ਪਸ਼ੂ, ਪੰਖੀ, ਗਰੀਬ ਤਬਕਾ ਜੋ ਗਿਆਨ ਵਿਚ ਪਿੱਛੇ ਰਹਿ ਗਿਆ ਹੈ, ਅਰਥ, ਧਨ, ਸੰਪਦਾ ਵਿਚ ਪਿੱਛੇ ਰਹਿ ਗਏ, ਰਾਜਨੀਤੀ ਵਿਚ ਪਿੱਛੇ ਰਹਿ ਗਏ, ਧਰਮ ਵਿਚ ਪਿੱਛੇ ਰਹਿ ਗਏ, ਜੀਵਨ ਦੇ ਜਿਸ ਪਹਿਲੂ ਵਿਚ ਜੋ ਪਿੱਛੇ ਰਹਿ ਗਿਆ, ਉਸ 'ਤੇ ਦਇਆ ਦੀ ਲੋੜ ਹੈ। ਜੋ ਅੱਗੇ ਹੈ, ਉਸ ਦਾ ਚਿੰਤਨ, ਉਸ ਦਾ ਸਿਮਰਨ ਲੋੜੀਂਦਾ ਹੈ। ਸੰਤੋਖ ਤੋਂ ਬਿਨਾਂ ਦ੍ਰਿਸ਼ਟੀ ਅੱਗੇ ਨਹੀਂ ਜਾ ਸਕੇਗੀ ਅਤੇ ਦਇਆ ਤੋਂ ਬਿਨਾਂ ਦ੍ਰਿਸ਼ਟੀ ਪਿੱਛੇ ਨਹੀਂ ਜਾ ਸਕੇਗੀ। ਸਾਡੇ ਤੋਂ ਪਿੱਛੇ ਵੀ ਕੋਈ ਹੈ, ਉਸਨੂੰ ਵੇਖਣ ਲਈ ਦਇਆ ਚਾਹੀਦੀ ਹੈ। ਸਾਡੇ ਤੋਂ ਅੱਗੇ ਵੀ ਕੋਈ ਹੈ। ਉਸਨੂੰ ਵੇਖਣ ਲਈ ਸੰਤੋਖ ਚਾਹੀਦਾ ਹੈ। ਸੰਤੋਖ ਤੋਂ ਹੀ ਸਿਮਰਨ ਦਾ ਜਨਮ ਹੁੰਦਾ ਹੈ ਅਤੇ ਦਇਆ ਤੋਂ ਸੇਵਾ ਦਾ ਜਨਮ ਹੁੰਦਾ ਹੈ। ਸੇਵਾ ਨਾਲ ਸੰਸਾਰ ਸੰਵਰਦਾ ਹੈ ਅਤੇ ਸੰਸਾਰ ਨਾਲ ਮਨੁੱਖ ਜੁੜਦੇ ਹਨ। ਸਿਮਰਨ ਨਾਲ ਮਨੁੱਖ ਖ਼ੁਦ ਸੰਵਰਦਾ ਹੈ ਅਤੇ ਨਿਰੰਕਾਰ ਨਾਲ ਜੁੜਦਾ ਹੈ। ਸੋ ਸਤਿਗੁਰੂ ਜੀ ਮਹਾਰਾਜ ਕਹਿੰਦੇ ਹਨ ਕਿ ਇਹ ਪ੍ਰਭੂ ਦੀ ਬਣਾਈ ਹੋਈ ਅਟੱਲ ਮਰਿਆਦਾ ਹੈ ਜਿਸ ਦੇ ਆਧਾਰ ਉੱਤੇ ਇਹ ਪ੍ਰਿਥਵੀ ਖੜੀ ਹੈ:

**ਸੰਤੋਖੁ ਥਾਪਿ ਰਖਿਆ ਜਿਨਿ ਸੁਤਿ॥**

ਪ੍ਰਭੂ ਨੇ ਤਮਾਮ ਸਾਜ਼ੋ ਸਮੱਗਰੀ ਨੂੰ ਇਕ ਸੂਤ ਵਿਚ ਪਰੋ ਕੇ ਰੱਖ ਦਿੱਤਾ ਹੈ। ਜੋ ਕੁਛ ਵੀ ਪ੍ਰਭੂ ਨੇ ਬਣਾਇਆ ਹੈ, ਉਹ ਆਪਣੇ ਆਪ ਵਿਚ ਸੰਤੁਸ਼ਟ ਹੈ। ਸੂਰ ਸ਼ੇਰ ਨਹੀਂ ਹੋਣਾ ਚਾਹੁੰਦਾ, ਸ਼ੇਰ ਮੋਰ ਨਹੀਂ ਹੋਣਾ ਚਾਹੁੰਦਾ। ਮੋਰ ਆਪਣੇ ਆਪ ਵਿਚ ਪ੍ਰਸੰਨ ਹੈ, ਹੰਸ ਨਹੀਂ ਹੋਣਾ ਚਾਹੁੰਦਾ। ਜੋ ਹੰਸ ਹੈ, ਬਾਂਦਰ ਨਹੀਂ ਹੋਣਾ ਚਾਹੁੰਦਾ। ਬਾਂਦਰ ਆਪਣੀ ਦੁਨੀਆ ਵਿਚ ਪ੍ਰਸੰਨ ਹੈ, ਉਹ ਬਘਿਆੜ ਨਹੀਂ ਹੋਣਾ ਚਾਹੁੰਦਾ। ਜੋ ਕੁਛ ਵੀ ਪ੍ਰਭੂ ਨੇ ਬਣਾਇਆ ਹੈ, ਉਹ ਆਪਣੇ ਆਪ ਵਿਚ ਸੰਤੁਸ਼ਟ ਹੈ। ਅਗਰ ਨਾ ਹੋਵੇ, ਤਾਂ ਜਿਊਣਾ ਨਰਕ ਬਣ ਜਾਵੇ। ਇਕ ਛਿਣ ਲਈ ਜਿਊਣਾ ਔਖਾ ਹੋ ਜਾਵੇ। ਜੋ ਜਿੱਥੇ ਟਿਕਿਆ ਹੋਇਆ ਹੈ, ਉਸ ਵਿਚ ਉਹ ਸੰਤੁਸ਼ਟ ਹੈ। ਮਨੁੱਖ ਦਾ ਜੋ ਵੀ ਰੰਗ, ਰੂਪ, ਨਸਲ ਹੈ, ਜਿਸ ਢੰਗ ਦਾ ਉਸਦਾ ਸੁਭਾਉ ਹੈ, ਉਹ ਉਸ ਵਿਚ ਹੀ ਸੰਤੁਸ਼ਟ ਹੈ। ਪਸ਼ੂ ਪੰਖੀ ਵੀ ਉਸ 'ਤੇ ਸੰਤੁਸ਼ਟ ਹਨ। ਸਾਹਿਬ ਕਹਿੰਦੇ ਹਨ ਕਿ ਇਕ ਸੂਤ ਵਿਚ ਸਾਰੇ ਜਗਤ ਨੂੰ ਪਰੀਪੂਰਨ ਪਰਮਾਤਮਾ

ਨੇ ਪਰੋ ਕੇ ਰੱਖ ਦਿੱਤਾ ਹੈ। ਸਾਰੇ ਜੀਵ ਇਸੇ ਧਾਗੇ ਵਿਚ ਪਰੋਏ ਹੋਏ ਹਨ। ਮੂਲ ਗੱਲ ਇਤਨੀ ਹੈ ਕਿ ਮਨੁੱਖ ਵੀ ਪ੍ਰਭੂ ਨਾਲ ਓਤ ਪੋਤ ਉਦੋਂ ਹੀ ਹੋ ਸਕੇਗਾ ਜਦ ਅੰਦਰੋਂ ਸੰਤੋਖੀ ਹੋਵੇਗਾ। ਸੰਤੋਖ ਦਾ ਜਨਮ ਹੋਵੇ, ਪਰੀਪੂਰਨ ਪਰਮਾਤਮਾ ਨਾਲ ਲੀਨਤਾ ਤਾਂ ਹੀ ਹੋਵੇਗੀ। ਕਿਉਂਕਿ ਮਨੁੱਖ ਦੇ ਅੰਦਰ ਪਰਮਾਤਮਾ ਦਾ ਵਾਸਾ ਹੈ। ਆਪਣੇ ਸੁਭਾਉ ਵਿਚ ਜਿਊਣਾ ਅਤੇ ਆਪਣੇ ਸੁਭਾਉ ਵਿਚ ਸੰਤੁਸ਼ਟ ਹੋ ਜਾਣਾ, ਬਸ ਇਹੀ ਧਰਮ ਹੈ। ਸਾਰੇ ਪਸ਼ੂ, ਪੰਛੀ, ਜੀਵ, ਕੀੜੇ, ਮਕੌੜੇ ਆਪਣੇ ਆਪ ਵਿਚ ਸੰਤੁਸ਼ਟ ਹਨ।

ਇਕ ਮਿਥਿਹਾਸ ਗਾਥਾ ਹੈ—ਭਗਤ ਪ੍ਰਹਿਲਾਦ ਨੂੰ ਜਦ ਮੋਕਸ਼ ਗਤੀ ਪ੍ਰਾਪਤ ਹੋਣ ਲੱਗੀ, ਸਵਰਗ ਪ੍ਰਾਪਤ ਹੋਣ ਲੱਗਾ ਤਾਂ ਇਹ ਪੁਰਾਤਨ ਕਥਾ ਦੱਸਦੀ ਹੈ ਕਿ ਉਸ ਨੇ ਪ੍ਰਭੂ ਅੱਗੇ ਫ਼ਰਿਆਦ ਕੀਤੀ ਕਿ ਮੇਰੀ ਨਗਰੀ ਦੇ ਸਾਰੇ ਵਾਸੀ ਸਵਰਗ ਵਿਚ ਵਾਸਾ ਕਰਨ। ਸਿਰਫ਼ ਇਕੱਲਾ ਮੈਂ ਹੀ ਵਾਸਾ ਨਹੀਂ ਕਰਾਂ। ਤੁਸੀਂ ਸਾਰਿਆਂ ਵਾਸਤੇ ਸਵਰਗ ਦੇ ਦੁਆਰ ਖੋਲ੍ਹੋ। ਪ੍ਰਭੂ ਨੇ ਕਿਹਾ, "ਪ੍ਰਹਿਲਾਦ! ਤੂੰ ਨਗਰੀ ਦੇ ਜੀਵਾਂ ਤੋਂ ਪੁੱਛ ਤਾਂ ਲੈ ਕਿ ਉਹ ਸਵਰਗ ਵਿਚ ਰਹਿਣਾ ਵੀ ਚਾਹੁੰਦੇ ਹਨ ਕਿ ਨਹੀਂ।" ਕਹਿੰਦੇ ਹਨ ਕਿ ਨਗਰੀ ਦੇ ਬਾਹਰ ਵਿਸ਼ਟਾ ਵਿਚ ਲੇਟੇ ਹੋਏ ਇਕ ਸੂਰ ਨੂੰ ਪ੍ਰਹਿਲਾਦ ਕਹਿੰਦੇ ਹਨ, "ਹੁਣ ਤੈਨੂੰ ਵਿਸ਼ਟਾ ਵਿਚ ਨਹੀਂ ਲੇਟਣਾ ਪਵੇਗਾ। ਹੁਣ ਮੈਂ ਤੇਰੇ ਵਾਸਤੇ ਸਵਰਗ ਦਾ ਬੰਦੋਬਸਤ ਕੀਤਾ ਹੈ। ਪਰ ਪ੍ਰਭੂ ਨੇ ਇਹ ਆਗਿਆ ਕੀਤੀ ਹੈ ਕਿ ਹਰ ਜੀਵ ਤੋਂ ਪੁੱਛ ਕਿ ਕੀ ਉਹ ਸਵਰਗ ਵਿਚ ਨਿਵਾਸ ਕਰਨਾ ਚਾਹੇਗਾ। ਸੋ ਮੈਂ ਤੈਨੂੰ ਪੁੱਛਦਾ ਹਾਂ ਕਿ ਕੀ ਤੂੰ ਸਵਰਗ ਜਾਵੇਂਗਾ, ਜਿਥੇ ਸੁੱਖ ਹੀ ਸੁੱਖ ਹਨ, ਆਨੰਦ ਹੈ, ਖੇੜਾ ਹੈ, ਮੋਖਸ਼ ਦੁਆਰ ਹੈ।" ਸੂਰ ਨੇ ਅੱਗੋਂ ਪੁੱਛਿਆ, "ਭਗਤ ਜੀ! ਕੀ ਉੱਥੇ ਵਿਸ਼ਟਾ ਮਿਲੇਗੀ?" ਉਹ ਵਿਸ਼ਟਾ ਵਿਚ ਹੀ ਸੰਤੁਸ਼ਟ ਹੈ। ਵਿਸ਼ਟਾ ਹੀ ਉਸ ਵਾਸਤੇ ਸਵਰਗ ਹੈ। ਵਿਸ਼ਟਾ ਹੀ ਉਸ ਵਾਸਤੇ ਰਸ ਦਾ ਸੋਮਾ ਹੈ। ਜੋ ਜੀਵ ਜਿੱਥੇ ਟਿਕਿਆ ਹੈ, ਉਸ ਵਿਚ ਹੀ ਸੰਤੁਸ਼ਟ ਹੈ। ਤਦੇ ਤਾਂ ਉਹ ਟਿਕਿਆ ਹੋਇਆ ਹੈ, ਤਦੇ ਤਾਂ ਉਹ ਠਹਿਰਿਆ ਹੋਇਆ ਹੈ।

ਮਨੁੱਖ ਦੇ ਅੰਦਰ ਪਰੀਪੂਰਨ ਪਰਮਾਤਮਾ ਹੈ ਪਰ ਉਸ ਨੂੰ ਉਸ ਦਾ ਬੋਧ ਨਹੀਂ ਹੈ। ਉਸ ਬੋਧ ਨੂੰ ਜਗਾਣ ਦਾ ਮਾਧਿਅਮ ਸਤਿਸੰਗ ਹੈ, ਤਾਕਿ ਮਨੁੱਖ ਵੀ ਆਪਣੇ ਆਪ ਵਿਚ ਸੰਤੁਸ਼ਟ ਹੋ ਸਕੇ, ਆਪਣੀ ਆਤਮਾ ਨਾਲ ਜੁੜ ਸਕੇ। "ਸੰਤੋਖੁ ਥਾਪਿ ਰਖਿਆ ਜਿਨਿ ਸੂਤਿ॥" ਸੰਤੋਖ ਦੇ ਸੂਤਰ ਵਿਚ ਜਿਸ ਨੇ ਤਮਾਮ ਜੀਵਾਂ ਨੂੰ ਪਰੋ ਕੇ ਅਸਥਾਪਨ ਕਰ ਕੇ ਰੱਖਿਆ ਹੋਇਆ ਹੈ।

**ਜੇ ਕੋ ਬੁਝੈ ਹੋਵੈ ਸਚਿਆਰੁ॥**

ਕੋਈ ਬੂਝਣਹਾਰ, ਕੋਈ ਗਿਆਨੀ, ਕੋਈ ਸੂਝਵਾਨ ਇਸ ਢੰਗ ਦੀ ਵੀਚਾਰ ਕਰੇ ਤੇ ਸੱਚਾ ਹੋਣ ਦੀ ਕੋਸ਼ਿਸ਼ ਕਰੇ ਕਿ ਜ਼ਮੀਨ ਨੂੰ ਧੌਲੇ ਬੈਲ ਨੇ ਹੀ ਚੁੱਕਿਆ ਹੋਇਆ ਹੈ ਅਤੇ ਇਸ ਵਿਸ਼ੇ ਉੱਤੇ ਅਨੇਕਾਂ ਦਲੀਲਾਂ ਦੇਵੇ, ਤਾਂ ਜਗਤ ਗੁਰੂ ਬਾਬਾ ਕਹਿੰਦੇ ਹਨ ਕਿ ਪਹਿਲੇ ਉਸ ਨੂੰ ਇਹ ਵੀਚਾਰ ਕਰਨੀ ਚਾਹੀਦੀ ਹੈ ਕਿ:

**ਧਵਲੈ ਉਪਰਿ ਕੇਤਾ ਭਾਰੁ॥**

ਉਸ ਧੌਲੇ ਬੈਲ ਦੇ ਉੱਤੇ ਕਿੰਨਾ ਕੁ ਵਜ਼ਨ ਹੈ। ਫਿਰ ਸਤਿਗੁਰੂ ਜੀ ਮਹਾਰਾਜ ਕਹਿੰਦੇ ਹਨ—ਚਲੋ

ਮੰਨ ਲਈਏ ਕਿ ਧਰਤੀ ਧੌਲੇ ਬੈਲ ਨੇ ਚੁੱਕੀ ਹੋਈ ਹੈ, ਪਰ ਧੌਲਾ ਬੈਲ ਕਿੱਥੇ ਖੜਾ ਹੈ ? ਜੇ ਕਹਿ ਦਈਏ ਕਿ ਉਹ ਵੀ ਨੀਚੇ ਪ੍ਰਿਥਵੀ 'ਤੇ ਖੜਾ ਹੈ, ਤਾਂ ਫਿਰ ਉਹ ਪ੍ਰਿਥਵੀ ਕਿਸ 'ਤੇ ਖੜੀ ਹੈ ? ਜੇ ਇਸੇ ਤਰ੍ਹਾਂ ਹੋਰ ਕਲਪਿਤ ਗੱਲ ਆਖੀ ਜਾਏ, ਤੇ ਉਹਦੇ ਥੱਲੇ ਧੌਲਾ ਬੈਲ ਖੜਾ ਹੈ, ਤਾਂ ਫਿਰ ਸਵਾਲ ਖੜਾ ਹੋਵੇਗਾ ਕਿ ਧੌਲਾ ਬੈਲ ਕਿੱਥੇ ਖੜ੍ਹਾ ਹੈ ? ਆਖ਼ਿਰ ਕਿਸੇ ਥਾਂ 'ਤੇ ਪਹੁੰਚ ਕੇ ਤਾਂ ਕਹਿਣਾ ਪਵੇਗਾ ਕਿ ਥੱਲੇ ਕੁਛ ਵੀ ਨਹੀਂ, ਉਪਰ ਕੁਛ ਵੀ ਨਹੀਂ। "ਬਿਨੁ ਥੰਮ੍ਹਾ ਗਗਨਿ ਰਹਾਇਆ॥" ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਇਹ ਵਾਕ ਵੀ ਇਹੋ ਦਰਸਾਉਂਦੇ ਹਨ ਕਿ ਜ਼ਮੀਨ, ਅਸਮਾਨ, ਸੂਰਜ, ਚੰਦ, ਤਾਰਿਆਂ ਦੇ ਥੱਲੇ ਕੋਈ ਥੰਮ੍ਹੀਆਂ ਨਹੀਂ ਹਨ। ਪ੍ਰਭੂ ਨੇ ਇਕ ਮਰਿਆਦਾ ਬਣਾ ਦਿੱਤੀ ਹੈ, ਉਸ ਮਰਿਆਦਾ ਅਨੁਸਾਰ ਹੀ ਸਾਰੇ ਇਹ ਬੱਧੇ ਹੋਏ ਹਨ। ਸਾਹਿਬ ਫ਼ੁਰਮਾਨ ਕਰਦੇ ਹਨ— ਅਗਰ ਕੋਈ ਧੌਲੇ ਬੈਲ ਦੀ ਵੀਚਾਰ ਕਰ ਕੇ ਸਚਿਆਰਾ ਹੋਣ ਦੀ ਕੋਸ਼ਿਸ਼ ਕਰੇ ਤਾਂ ਸਭ ਤੋਂ ਪਹਿਲਾਂ ਉਸ ਨੂੰ ਇਹ ਸੋਚਣਾ ਚਾਹੀਦਾ ਹੈ ਕਿ "ਧਵਲੈ ਉਪਰਿ ਕੇਤਾ ਭਾਰੁ॥" ਉਸ ਬੈਲ ਦੇ ਉੱਤੇ ਭਾਰ ਕਿੰਨਾ ਕੁ ਹੈ ?

**ਧਰਤੀ ਹੋਰੁ ਪਰੈ ਹੋਰੁ ਹੋਰੁ॥**

ਧਰਤੀ ਤੋਂ ਪਰੇ ਹੋਰ ਧਰਤੀ, ਤੇ ਉਸ ਤੋਂ ਪਰੇ ਹੋਰ ਧਰਤੀ ਹੈ। ਅਨੰਤ ਧਰਤੀਆਂ ਹਨ। ਜੇ ਇਸ ਪ੍ਰਿਥਵੀ ਦੇ ਥੱਲੇ ਧੌਲਾ ਬੈਲ ਹੈ, ਬਾਕੀ ਧਰਤੀਆਂ ਦੇ ਥੱਲੇ ਕੌਣ ਹੈ ? ਚੰਦਰਮਾ ਦੇ ਥੱਲੇ ਕੌਣ ਹੈ ? ਸ਼ੁਕਰ ਵੀ ਇਕ ਧਰਤੀ ਹੈ। ਅਨੰਤ ਗ੍ਰਹਿ ਨਛੱਤਰ, ਸਿਤਾਰੇ, ਸਿਆਰੇ, ਸਭ ਧਰਤੀਆਂ, ਪ੍ਰਿਥਵੀਆਂ, ਇਨ੍ਹਾਂ ਦੇ ਥੱਲੇ ਕੌਣ ਹੈ ? ਸਾਹਿਬ ਫ਼ੁਰਮਾਉਂਦੇ ਹਨ ਕਿ ਫਿਰ ਇਹ ਵੀ ਵੀਚਾਰ ਕਰਨੀ ਚਾਹੀਦੀ ਹੈ ਕਿ ਜੇ ਇਸ ਪ੍ਰਿਥਵੀ ਦੇ ਥੱਲੇ ਧੌਲਾ ਬਲਦ ਹੈ, ਤਾਂ ਬਾਕੀ ਪ੍ਰਿਥਵੀਆਂ ਦੇ ਥੱਲੇ ਕੌਣ ਹੈ ? ਕਿਉਂਕਿ ਪ੍ਰਿਥਵੀ ਇਕ ਨਹੀਂ ਹੈ। "ਧਰਤੀ ਹੋਰੁ ਪਰੈ ਹੋਰੁ ਹੋਰੁ॥" ਅਨੰਤ ਧਰਤੀਆਂ ਹਨ, ਹੋਰ ਧਰਤੀਆਂ ਹਨ, ਧਰਤੀ ਦੇ ਥੱਲੇ ਹੋਰ ਧਰਤੀ ਹੈ, ਧਰਤੀ ਦੇ ਉਪਰ ਹੋਰ ਧਰਤੀਆਂ ਹਨ:

**ਤਿਸ ਤੇ ਭਾਰੁ ਤਲੈ ਕਵਣੁ ਜੋਰੁ॥**

ਉਨ੍ਹਾਂ ਦੇ ਥੱਲੇ ਕੌਣ ਖੜਾ ਹੈ ? ਕਿਸ ਨੇ ਆਪਣੀ ਸ਼ਕਤੀ ਨਾਲ, ਆਪਣੇ ਜ਼ੋਰ ਨਾਲ ਇਹ ਭਾਰ ਚੁੱਕਿਆ ਹੋਇਆ ਹੈ ? ਸਾਹਿਬ ਕਹਿੰਦੇ ਹਨ ਕਿ ਇਹ ਤਾਂ ਪ੍ਰਭੂ ਦੀ ਬਣਾਈ ਹੋਈ ਮਰਿਆਦਾ ਹੈ। "ਧੌਲ ਧਰਮ ਦਇਆ ਕਾ ਪੂਤੁ" ਹੈ। ਫਿਰ ਸੱਚੇ ਪਾਤਿਸ਼ਾਹ ਕੁਦਰਤ ਦੀ ਵੀਚਾਰ ਇੰਜ ਕਰਦੇ ਹਨ:

**ਜੀਅ ਜਾਤਿ ਰੰਗਾ ਕੇ ਨਾਵ॥**

ਅਨੰਤ ਜੀਵ ਹਨ। ਵੱਖ ਵੱਖ ਜਾਤਾਂ ਵਾਲੇ, ਵੱਖ ਵੱਖ ਰੰਗਾਂ ਵਾਲੇ, ਤੇ ਵੱਖ ਵੱਖ ਨਾਵਾਂ ਵਾਲੇ।

**ਸਭਨਾ ਲਿਖਿਆ ਵੁੜੀ ਕਲਾਮ॥**

"ਵੁੜੀ ਕਲਾਮ" ਭਾਵ ਅਗੰਮੀ ਕਲਮ। ਸਾਰਿਆਂ ਦੇ ਲੇਖ ਸੁਭਾਉ ਪਰੀਪੂਰਨ ਪਰਮਾਤਮਾ ਨੇ ਆਪਣੀ ਅਗੰਮੀ ਕਲਮ ਨਾਲ ਲਿਖ ਦਿੱਤੇ ਹਨ। ਗੁਰੂ ਅਰਜਨ ਦੇਵ ਜੀ ਮਹਾਰਾਜ ਫੁਨਹੇ ਛੰਦ ਵਿਚ ਫ਼ੁਰਮਾਨ ਕਰਦੇ ਹਨ: "ਹਾਥਿ ਕਲੰਮ ਅਗੰਮ ਮਸਤਕਿ ਲੇਖਾਵਤੀ॥" ਅਗੰਮੀ ਕਲਮ

ਨਾਲ ਪਰੀਪੂਰਨ ਪਰਮਾਤਮਾ ਨੇ ਹਰ ਇਕ ਦੇ ਮਸਤਕ ਉਪਰ ਕੁਝ ਲਿੱਖ ਦਿੱਤਾ ਹੈ। ਕੀ ਲਿਖ ਦਿੱਤਾ ਹੈ—ਸੁਭਾਉ, ਜੀਵਨ ਦਾ ਢੰਗ। ਲੱਖ ਕੋਸ਼ਿਸ਼ ਕਰੀਏ, ਸੂਰ ਦੇ ਜੀਵਨ ਦਾ ਢੰਗ ਨਹੀਂ ਬਦਲ ਸਕਦਾ। ਗਊ ਦੇ ਜੀਵਨ ਦਾ ਢੰਗ ਨਹੀਂ ਬਦਲ ਸਕਦਾ। ਸ਼ੇਰ ਦੇ ਜੀਵਨ ਦਾ ਢੰਗ ਨਹੀਂ ਬਦਲ ਸਕਦਾ। ਸ਼ੇਰ ਭੁੱਖਾ ਮਰ ਜਾਏਗਾ ਪਰ ਘਾਸ ਨਹੀਂ ਖਾਏਗਾ। ਗਊ ਭੁੱਖੀ ਮਰ ਜਾਏਗੀ ਪਰ ਮਾਸ ਨਹੀਂ ਖਾਏਗੀ। ਜੀਵਨ ਦਾ ਢੰਗ ਹੈ। ਬੱਝਿਆ ਹੋਇਆ ਹੈ। "ਸਭਨਾ ਲਿਖਿਆ ਵੁੜੀ ਕਲਾਮ॥" "ਹਾਥਿ ਕਲੰਮ ਅਗੰਮ ਮਸਤਕਿ ਲੇਖਾਵਤੀ॥" ਉਸ ਅਗੰਮੀ ਕਲਮ ਨਾਲ ਪਰੀਪੂਰਨ ਪਰਮਾਤਮਾ ਨੇ ਸਾਰਿਆਂ ਦੇ ਮਸਤਕ ਉੱਤੇ ਸੁਭਾਉ ਲਿਖ ਦਿੱਤਾ ਹੈ:

**ਜੈਸੀ ਕਲਮ ਵੁੜੀ ਹੈ ਮਸਤਕਿ ਤੈਸੀ ਜੀਅੜੇ ਪਾਸਿ॥**
**ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਹੁਕਮਿ ਪਇਆ ਗਰਭਾਸਿ॥** *(ਪੰਨਾ 74)*

**ਏਹੁ ਲੇਖਾ ਲਿਖਿ ਜਾਣੈ ਕੋਇ॥**

ਅਗਰ ਕੋਈ ਸੂਝਵਾਨ ਗਿਆਨੀ, ਆਲਮ, ਦਾਰਸ਼ਨਿਕ ਇਹ ਲੇਖਾ ਲਿਖੇ ਅਤੇ ਜਾਣਕਾਰ ਬਣਨ ਦੀ ਕੋਸ਼ਿਸ਼ ਕਰੇ ਕਿ ਮੈਂ ਸਾਰਾ ਲੇਖਾ ਲਿਖਣਾ ਹੈ ਕਿ ਕਿੰਨੇ ਜੀਵ ਹਨ, ਕਿੰਨੇ ਰੰਗਾਂ ਦੇ ਹਨ, ਕਿਤਨੀਆਂ ਜਾਤਾਂ ਦੇ ਹਨ, ਉਨ੍ਹਾਂ ਦਾ ਸੁਭਾਉ ਕਿਸ ਢੰਗ ਦਾ ਹੈ, ਕਹਿੰਦੇ ਹਨ:

**ਲੇਖਾ ਲਿਖਿਆ ਕੇਤਾ ਹੋਇ॥**

ਉਹ ਲੇਖਾ ਕਿੰਨਾ ਕੁ ਹੋਵੇਗਾ ? ਭਾਵ ਅਨੰਤ ਹੋਵੇਗਾ, ਲਿਖ ਨਹੀਂ ਸਕੇਗਾ। ਕਿੰਨੇ ਜੀਵ ਹਨ, ਉਨ੍ਹਾਂ ਦੇ ਸੁਭਾਉ ਕੀ ਹਨ, ਉਨ੍ਹਾਂ ਦੀਆਂ ਜਾਤਾਂ, ਉਨ੍ਹਾਂ ਦੇ ਰੰਗ ਆਦਿ, ਇਹ ਅਨੰਤ ਪਸਾਰਾ ਹੈ, ਅਨੰਤ ਪਸਾਰਾ ਹੈ। "ਲੇਖਾ ਲਿਖਿਆ ਕੇਤਾ ਹੋਇ॥" ਫਿਰ ਸਤਿਗੁਰੂ ਜੀ ਕਹਿੰਦੇ ਹਨ:

**ਕੇਤਾ ਤਾਣੁ ਸੁਆਲਿਹੁ ਰੂਪੁ॥**

ਕਿੰਨੀ ਕੁ ਸ਼ਕਤੀ ਹੈ ? ਪਾਣੀ ਦੀ ਸ਼ਕਤੀ ਹੈ, ਸੂਰਜ ਦੀ ਸ਼ਕਤੀ ਹੈ, ਪਵਨ ਵਿਚ ਸ਼ਕਤੀ ਹੈ, ਅਗਨ ਦੀ ਸ਼ਕਤੀ ਹੈ, ਪ੍ਰਿਥਵੀ ਦੀ ਸ਼ਕਤੀ ਹੈ। ਇਨ੍ਹਾਂ ਸ਼ਕਤੀਆਂ ਨੂੰ ਕੌਣ ਨਾਪੇਗਾ ? ਕਿਸ ਤਰ੍ਹਾਂ ਤੋਲੇਗਾ ? ਕਿਸ ਤਰ੍ਹਾਂ ਨਾਪੇਗਾ ? ਪਵਨ ਆਪਣੇ ਆਪ ਵਿਚ ਅਥਾਹ ਤਾਕਤ ਰੱਖਦੀ ਹੈ। ਜੇ ਕਿਧਰੇ ਪਵਨ ਰੰਚਕ ਮਾਤਰ ਤੂਫ਼ਾਨੀ ਸ਼ਕਲ ਅਖ਼ਤਿਆਰ ਕਰਦੀ ਹੈ, ਤਾਂ ਦਰੱਖ਼ਤਾਂ ਦੀਆਂ ਜੜ੍ਹਾਂ ਨੂੰ ਹਿਲਾ ਕੇ ਜ਼ਮੀਨ 'ਤੇ ਗਿਰਾ ਦਿੰਦੀ ਹੈ। ਸਾਗਰ ਦੀਆਂ ਲਹਿਰਾਂ ਪਵਨ ਦੇ ਆਸਰੇ 'ਤੇ ਉਛਲਦੀਆਂ ਹਨ, ਤੇ ਗਗਨ ਮੰਡਲ ਨੂੰ ਛੂੰਹਦੀਆਂ ਹਨ। ਪਾਣੀ ਦੀ ਸ਼ਕਤੀ, ਅਗਨ ਦੀ ਸ਼ਕਤੀ, ਅਨੰਤ ਪਸਾਰਾ ਹੈ। ਮਹਾਰਾਜ ਕਹਿੰਦੇ ਹਨ ਕਿ ਕੋਈ ਇਹ ਲੇਖਾ ਕਿਸ ਤਰ੍ਹਾਂ ਲਿਖੇਗਾ ਕਿ ਕਿੰਨੀ ਕੁ ਸ਼ਕਤੀ ਹੈ। ਮਨੁੱਖ ਦੀ ਤਾਕਤ ਤਾਂ ਚਲੋ ਅਸੀਂ ਨਾਪ ਸਕਦੇ ਹਾਂ। ਇਸ ਤਰ੍ਹਾਂ ਦੇ ਮਾਪ-ਯੰਤਰ ਬਣ ਗਏ ਹਨ ਜੋ ਮਨੁੱਖ ਦੇ ਅੰਦਰ ਦੀ ਸ਼ਕਤੀ/ਤਾਕਤ ਨੂੰ ਨਾਪ ਸਕਦੀ ਹੈ, ਉਹਨੂੰ ਤੋਲ ਸਕੀਦਾ ਹੈ। ਮਨੁੱਖ ਦਾ ਵਜ਼ਨ ਤੋਲ ਲਈਏ, ਮਨੁੱਖ ਦਾ ਕੱਦ ਨਾਪ ਲਈਏ, ਮਨੁੱਖ ਦੇ ਅੰਦਰ ਦੀ ਸ਼ਕਤੀ ਦਾ ਅੰਦਾਜ਼ਾ ਲਾ ਲਈਏ। ਪਰ ਸਮੂਹ ਬ੍ਰਹਿਮੰਡ ਦੇ ਅੰਦਰ ਕਿੰਨੀ ਕੁ ਸ਼ਕਤੀ ਕੰਮ ਕਰ ਰਹੀ ਹੈ; ਅਤੇ ਬ੍ਰਹਿਮੰਡ ਵੀ ਅਨੇਕਾਂ ਹਨ, ਅਨੰਤ ਹਨ; "ਰੋਮ ਰੋਮ ਕੋਟਿ ਬ੍ਰਹਮਾਂਡ ਕੋ ਨਿਵਾਸ ਜਾਸੁ" ਜਿਸ ਦੇ ਇਕ ਇਕ

ਰੋਮ ਵਿਚ ਕਰੋੜਾਂ ਬ੍ਰਹਿਮੰਡ ਹਨ, ਇਹ ਸਾਰੀ ਸ਼ਕਤੀ ਦਾ ਅੰਦਾਜ਼ਾ ਕੌਣ ਲਾਵੇਗਾ ? ਲਿਹਾਜ਼ਾ, ਸਾਹਿਬ ਕਹਿੰਦੇ ਹਨ, "ਕੇਤਾ ਤਾਣੁ"—ਕਿੰਨਾ ਕੁ ਤਾਣ ਹੈ ਕਿੰਨੀ ਕੁ ਸ਼ਕਤੀ ਹੈ "ਸੁਆਲਿਹੁ ਰੂਪੁ"—ਕਿਤਨਾ ਸੁੰਦਰ ਰੂਪ ਹੈ। ਇਸ ਪ੍ਰਾਕ੍ਰਿਤਕ ਮੰਡਲ ਵਿਚ ਇਸਦਾ ਅੰਦਾਜ਼ਾ ਕੌਣ ਲਾਵੇਗਾ ?

ਮੋਰ ਦੀ ਆਪਣੀ ਸੁੰਦਰਤਾ ਹੈ, ਹੰਸ ਆਪਣੀ ਥਾਂ 'ਤੇ ਸੋਹਣੇ ਹਨ। ਫੁੱਲਾਂ ਦੀ ਸੁੰਦਰਤਾ, ਸੂਰਜ, ਚੰਦ, ਤਾਰਿਆਂ ਦੀ ਸੁੰਦਰਤਾ, ਮਨੁੱਖਾਂ ਦੀ ਸੁੰਦਰਤਾ, ਪਸ਼ੂ ਪੰਖੀਆਂ ਦੀ ਸੁੰਦਰਤਾ, ਚਾਰੋਂ ਪਾਸੇ ਫੈਲੀ ਹੋਈ ਹੈ। ਦਰੱਖ਼ਤਾਂ ਦੀ ਸੁੰਦਰਤਾ, ਬਨਸਪਤੀ ਦੀ ਸੁੰਦਰਤਾ, ਗਰਜ਼ੇਕਿ ਸੁੰਦਰਤਾ ਦਾ ਹੀ ਚਾਰੋਂ ਪਾਸੇ ਪਸਾਰਾ ਹੈ। ਸੋ ਮਹਾਰਾਜ ਕਹਿੰਦੇ ਹਨ—ਇਹ ਸੁੰਦਰਤਾ ਕਿੰਨੀ ਹੈ ? ਸੁੰਦਰ ਸਰੂਪ ਕਿਤਨਾ ਕੁ ਹੈ ? ਕੌਣ ਅੰਦਾਜ਼ਾ ਲਾਏਗਾ ?

**ਕੇਤੀ ਦਾਤਿ ਜਾਣੈ ਕੌਣੁ ਕੂਤੁ ॥**

ਕਿਸ ਕੋਲ ਕੂਵਤ ਹੈ, ਕੌਣ ਅੰਦਾਜ਼ਾ ਲਗਾਏਗਾ, ਕਿੰਨਾ ਕੁ ਤਾਣ ਹੈ, ਕਿਤਨਾ ਕੁ ਸੁੰਦਰ ਸਰੂਪ ਹੈ, ਤੇ ਪਰਮਾਤਮਾ ਨੇ ਜੀਵਾਂ ਨੂੰ ਕਿਤਨੀ ਦਾਤ ਦਿੱਤੀ ਹੋਈ ਹੈ, ਕਿੰਨਾ ਕੁ ਰਿਜ਼ਕ ਦਿੱਤਾ ਹੋਇਆ ਹੈ, ਕਿੰਨਾ ਕੁ ਭੰਡਾਰਾ ਹੈ ? ਇਸ ਧਰਤੀ ਵਿਚ, ਗ੍ਰਹਿ-ਨਛੱਤਰਾਂ ਵਿਚ ਜੋ ਦਾਤਾਂ ਬਖ਼ਸ਼ੀਆਂ ਹਨ, ਮਹਾਰਾਜ ਕਹਿੰਦੇ ਹਨ—ਅਨੰਤ, ਅਰਬਾਂ, ਖਰਬਾਂ ਸਾਲ ਤੋਂ ਜੀਵ ਖਾ ਰਹੇ ਹਨ ਪਰ ਉਸਦੀ ਦਾਤ ਮੁਕਦੀ ਹੀ ਨਹੀਂ। ਦਰਅਸਲ ਮੰਗਤੇ ਮੁਕ ਜਾਂਦੇ ਹਨ, ਦਾਤਾ ਆਪਣੀ ਥਾਂ 'ਤੇ ਖੜਾ ਹੈ ਜੋ ਦਾਤਾਂ ਦੇਈ ਜਾ ਰਿਹਾ ਹੈ। ਲੈਣ ਵਾਲੇ ਥੱਕ ਜਾਂਦੇ ਹਨ, ਇਕ ਪਾਸੇ ਹੋ ਜਾਂਦੇ ਹਨ। ਭੋਜਨ ਦੀ ਤਾਂ ਕੋਈ ਕਮੀ ਨਹੀਂ ਹੁੰਦੀ, ਬੱਸ ਇਕ ਦਿਨ ਦੰਦ ਹੀ ਟੁੱਟ ਕੇ ਲਹਿ ਜਾਂਦੇ ਹਨ। ਸੁੰਦਰ ਸਰੂਪ ਦੀ ਤਾਂ ਕੋਈ ਕਮੀ ਨਹੀਂ, ਇਕ ਦਿਨ ਵੇਖਣ ਤੋਂ ਅੱਖਾਂ ਹੀ ਰਹਿ ਜਾਂਦੀਆਂ ਹਨ। ਨਾਦ ਸੰਗੀਤ ਦੀ ਤਾਂ ਕੋਈ ਕਮੀ ਨਹੀਂ ਹੁੰਦੀ, ਇਕ ਦਿਨ ਕੰਨ ਹੀ ਸੁਣਨ ਤੋਂ ਰਹਿ ਜਾਂਦੇ ਹਨ। ਥਾਂ ਥਾਂ ਦੇ ਸੁੰਦਰ ਦ੍ਰਿਸ਼, ਨਜ਼ਾਰੇ ਤਾਂ ਬਹੁਤ ਹਨ, ਪਰ ਇਕ ਦਿਨ ਪੈਰ ਹੀ ਚੱਲਣ ਤੋਂ ਰਹਿ ਜਾਂਦੇ ਹਨ। ਗਰਜ਼ੇਕਿ ਮਨੁੱਖ ਥੱਕ ਜਾਂਦਾ ਹੈ। ਜਦ ਚੱਲਣ ਤੋਂ ਰਹਿ ਗਿਆ, ਸੁਣਨ ਤੋਂ ਰਹਿ ਗਿਆ, ਬੋਲਣ ਤੋਂ ਰਹਿ ਗਿਆ, ਖਾਣ ਪੀਣ ਤੋਂ ਰਹਿ ਗਿਆ, ਵੇਖਣ ਤੋਂ ਰਹਿ ਗਿਆ, ਇਹਦਾ ਇਹ ਮਤਲਬ ਨਹੀਂ ਕਿ ਦਾਤੇ ਦੀਆਂ ਦਾਤਾਂ ਵੀ ਮੁਕ ਗਈਆਂ ਹਨ। ਨਹੀਂ, ਸਭ ਕੁਛ ਮੌਜੂਦ ਹੈ। ਦਰਅਸਲ ਇਹ ਲੈਂਦਾ ਲੈਂਦਾ ਥੱਕ ਗਿਆ ਹੈ। ਸਤਿਗੁਰੂ ਜੀ ਮਹਾਰਾਜ ਕਹਿੰਦੇ ਹਨ—ਕਿੰਨੀ ਕੁ ਦਾਤ ਪਰੀਪੂਰਨ ਪਰਮਾਤਮਾ ਨੇ ਜੀਵਾਂ ਦੀ ਝੋਲੀ ਵਿਚ ਪਾ ਦਿੱਤੀ ਹੈ ? ਕੌਣ ਅੰਦਾਜ਼ਾ ਲਾਏਗਾ ? ਇਹ ਸ਼ਕਤੀ ਕਿਸ ਕੋਲ ਹੈ ਕਿ ਉਹ ਸਭ ਕੁਛ ਨੂੰ ਨਾਪੇ ਤੋਲੇ ? ਫਿਰ ਸਤਿਗੁਰੂ ਜੀ ਮਹਾਰਾਜ ਕਹਿੰਦੇ ਹਨ :

**ਕੀਤਾ ਪਸਾਉ ਏਕੋ ਕਵਾਉ ॥**

ਸਮੂਹ ਬ੍ਰਹਿਮੰਡ ਦਾ ਪਸਾਰਾ, ਖੰਡਾਂ ਬ੍ਰਹਿਮੰਡਾਂ ਦਾ ਪਸਾਰਾ ਪ੍ਰਭੂ ਨੇ ਆਪਣੇ ਇਕ ਕਵਾਉ, ਭਾਵ ਇਕ ਹੁਕਮ, ਇਕ ਬਚਨ ਨਾਲ ਕੀਤਾ ਹੈ। ਇਸ ਮੂਲ ਵੀਚਾਰ ਨਾਲ ਜਗਤ ਦੇ ਤਮਾਮ ਰਹਿਬਰੀ ਪੁਰਸ਼ ਸਹਿਮਤ ਹਨ। ਇਸਲਾਮ ਦੇ ਬਾਨੀ ਮੁਹੰਮਦ ਸਾਹਿਬ ਕਹਿੰਦੇ ਹਨ ਕਿ ਕਾਇਨਾਤ ਦੀ ਉਤਪਤੀ ਜਿਸ ਸ਼ਬਦ ਤੋਂ ਹੋਈ ਹੈ, ਉਹ ਸ਼ਬਦ ਹੈ—ਕੁੰਨ। ਈਸਾਈ ਮੱਤ ਅਨੁਸਾਰ ਪ੍ਰਭੂ ਦਾ ਉਚਾਰਨ

ਕੀਤੇ ਸ਼ਬਦ 'ਲੋਗੋਸ' ਦੀ ਧੁਨ ਤੋਂ ਸੰਸਾਰ ਦਾ ਪਸਾਰਾ ਹੋਇਆ ਹੈ। 'ਓਮ' ਦੀ ਧੁਨ ਤੋਂ ਜਗਤ ਬਣ ਗਿਆ, ਐਸਾ ਵੈਦਿਕ ਰਿਸ਼ੀ ਕਹਿੰਦੇ ਆਏ ਹਨ। 'ਓਅੰਕਾਰ' ਦੀ ਧੁਨ ਤੋਂ ਸਾਰੀ ਸ੍ਰਿਸ਼ਟੀ ਬਣ ਗਈ, ਐਸਾ ਜੈਨੀਆਂ ਦਾ ਮੱਤ ਹੈ। ਜਗਤ ਗੁਰੂ ਬਾਬਾ ਵੀ ਕਹਿੰਦੇ ਹਨ, "ਕੀਤਾ ਪਸਾਉ ਏਕੋ ਕਵਾਉ ॥" ਇਕ ਕਵਾਉ ਹੋਇਆ ਤਾਂ ਪਸਾਰਾ ਹੋ ਗਿਆ। "ਕੀਤਾ ਪਸਾਉ"—ਪਰਮਾਤਮਾ ਨੇ "ਏਕੋ ਕਵਾਉ"—ਇਕ ਬਚਨ ਤੋਂ, ਇਕ ਹੁਕਮ ਤੋਂ ਅਨੰਤ ਪਾਸਾਰਾ ਕੀਤਾ:

**ਤਿਸ ਤੇ ਹੋਏ ਲਖ ਦਰੀਆਉ ॥**

ਫਿਰ ਉਸ ਤੋਂ ਲੱਖਾਂ ਹੀ ਜ਼ਿੰਦਗੀਆਂ ਦੇ ਵਹਿਣ ਚੱਲ ਪਏ, ਲੱਖਾਂ ਹੀ ਜ਼ਿੰਦਗੀਆਂ ਦੇ ਜੀਵਨ ਪ੍ਰਵਾਹ ਚੱਲ ਪਏ। ਕਿਧਰੇ ਕੀੜਿਆਂ ਦੇ ਦਰਿਆ, ਪੰਖੀਆਂ ਦੇ ਦਰਿਆ, ਬਨਸਪਤੀ ਦੇ ਦਰਿਆ, ਮਨੁੱਖਾਂ ਦੇ ਦਰਿਆ, ਤਰ੍ਹਾਂ ਤਰ੍ਹਾਂ ਦੇ ਜੀਵਾਂ ਦੇ ਦਰਿਆ ਚੱਲ ਪਏ:

**ਕੁਦਰਤਿ ਕਵਣ ਕਹਾ ਵੀਚਾਰੁ ॥**

ਸਾਹਿਬ ਕਹਿੰਦੇ ਹਨ—ਇਹ ਕੁਦਰਤ ਕਿੰਨੀ ਵੱਡੀ ਹੈ ਇਹ ਪ੍ਰਾਕ੍ਰਿਤਕ ਮੰਡਲ ਵਿਚ ਕਿੰਨੀ ਦਾਤ, ਕਿਤਨੇ ਸੁੰਦਰ ਸਰੂਪ ਹਨ, ਕਿਤਨੀ ਸ਼ਕਤੀ ਹੈ, ਮੈਂ ਕੌਣ ਹਾਂ ਕਿ ਕੁਦਰਤ ਦੀ ਵੀਚਾਰ ਕਰ ਸਕਾਂ। ਮੇਰੇ ਵਿਚ ਇਤਨੀ ਸਮਰੱਥਾ ਕਿਥੇ ਹੈ ਕਿ ਮੈਂ ਇਹ ਸਾਰੀ ਵੀਚਾਰ ਬਿਆਨ ਕਰ ਸਕਾਂ:

**ਵਾਰਿਆ ਨ ਜਾਵਾ ਏਕ ਵਾਰ ॥**

ਮੈਂ ਤਾਂ ਇਤਨੀ ਵੀ ਸਮਰੱਥਾ ਨਹੀਂ ਰੱਖਦਾ ਕਿ ਇਕ ਦਫ਼ਾ ਸਦਕੇ ਹੋ ਸਕਾਂ, ਇਕ ਦਫ਼ਾ ਕੁਰਬਾਨ ਹੋ ਸਕਾਂ।

**ਜੋ ਤੁਧੁ ਭਾਵੈ ਸਾਈ ਭਲੀ ਕਾਰ ॥**

ਹੇ ਪਰੀਪੂਰਨ ਪਰਮਾਤਮਾ! ਜੋ ਕੁਛ ਤੈਨੂੰ ਚੰਗਾ ਲੱਗਦਾ ਹੈ, ਉਹੀ ਮੇਰੇ ਵਾਸਤੇ ਭਲਾ ਹੈ। ਉਹੀ ਮੈਨੂੰ ਵੀ ਚੰਗਾ ਲੱਗਦਾ ਹੈ। ਜੋ ਤੇਰੀ ਰਜ਼ਾ ਹੈ, ਮੈਂ ਉਸ ਵਿਚ ਰਾਜ਼ੀ ਹਾਂ। ਜੋ ਤੇਰਾ ਹੁਕਮ ਹੈ, ਮੈਂ ਉਸਨੂੰ ਮੰਨਣ ਵਿਚ ਰਾਜ਼ੀ ਹਾਂ। ਇਸ ਵਾਸਤੇ ਸਾਹਿਬ ਕਹਿੰਦੇ ਹਨ:

**ਜੋ ਤੁਧ ਭਾਵੈ ਸਾਈ ਭਲੀ ਕਾਰ ॥**

ਜੋ ਤੈਨੂੰ ਭਾਂਵਦਾ ਹੈ, ਜੋ ਕਰਮ ਤੂੰ ਕਰਦਾ ਹੈਂ, ਜੋ ਬਖ਼ਸ਼ਿਸ਼ ਕਰਦਾ ਹੈਂ, ਜੋ ਕੁਛ ਦੇਂਦਾ ਹੈਂ, ਉਹ ਸਭ ਕੁਛ ਭਲਾ ਹੈ:

**ਤੂ ਸਦਾ ਸਲਾਮਤਿ ਨਿਰੰਕਾਰ ॥**

ਤੂੰ ਸਦੀਵੀ ਹੈਂ, ਆਕਾਰ ਤੋਂ ਰਹਿਤ ਹੈਂ ਅਤੇ ਹਮੇਸ਼ਾ ਰਹਿਣ ਵਾਲਾ ਹੈਂ।

•

# 11



## ਅਸੰਖ ਜਪ ਅਸੰਖ ਭਾਉ

ਅਸੰਖ ਜਪ ਅਸੰਖ ਭਾਉ ॥ ਅਸੰਖ ਪੂਜਾ ਅਸੰਖ ਤਪ ਤਾਉ ॥
ਅਸੰਖ ਗਰੰਥ ਮੁਖਿ ਵੇਦ ਪਾਠ ॥ ਅਸੰਖ ਜੋਗ ਮਨਿ ਰਹਹਿ ਉਦਾਸ ॥
ਅਸੰਖ ਭਗਤ ਗੁਣ ਗਿਆਨ ਵੀਚਾਰ ॥ ਅਸੰਖ ਸਤੀ ਅਸੰਖ ਦਾਤਾਰ ॥
ਅਸੰਖ ਸੂਰ ਮੁਹ ਭਖ ਸਾਰ ॥ ਅਸੰਖ ਮੋਨਿ ਲਿਵ ਲਾਇ ਤਾਰ ॥
ਕੁਦਰਤਿ ਕਵਣ ਕਹਾ ਵੀਚਾਰੁ ॥ ਵਾਰਿਆ ਨ ਜਾਵਾ ਏਕ ਵਾਰ ॥
ਜੋ ਤੁਧੁ ਭਾਵੈ ਸਾਈ ਭਲੀ ਕਾਰ ॥ ਤੂ ਸਦਾ ਸਲਾਮਤਿ ਨਿਰੰਕਾਰ ॥੧੭॥

"ਤੂ ਸਦਾ ਸਲਾਮਤਿ ਨਿਰੰਕਾਰ॥" ਦੇ ਸੰਬੰਧ ਵਿਚ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਚਾਰ ਪਉੜੀਆਂ ਉਚਾਰਨ ਕੀਤੀਆਂ ਹਨ। ਇਨ੍ਹਾਂ ਵਿਚ ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਫ਼ੁਰਮਾਨ ਕਰਦੇ ਹਨ ਕਿ ਐ ਸਲਾਮਤ! ਐ ਸਦੀਵੀ ਰਹਿਣ ਵਾਲੇ ਆਕਾਰ ਤੋਂ ਰਹਿਤ ਪ੍ਰਭੂ! ਮੈਂ ਤੇਰੀ ਕੁਦਰਤ ਦਾ ਕਿੱਥੋਂ ਤਕ ਵਰਣਨ ਕਰਾਂ। ਤੇਰਾ ਇਤਨਾ ਅਨੰਤ ਪਸਾਰਾ ਹੈ ਕਿ ਮੈਂ ਤਾਂ ਇਕ ਵਾਰੀ ਵੀ ਸਦਕੇ ਨਹੀਂ ਜਾ ਸਕਦਾ। ਮੇਰੇ ਵਿਚ ਤਾਂ ਇਤਨੀ ਵੀ ਸਮਰੱਥਾ ਨਹੀਂ ਕਿ ਮੈਂ ਇਕ ਵਾਰੀ ਵੀ ਕੁਰਬਾਨ ਹੋ ਸਕਾਂ।

ਕੁਦਰਤ ਵਿਚ ਕੀ ਕੁਛ ਹੈ? ਕੁਦਰਤ ਵਿਚ ਹਰ ਵਕਤ ਦੋ ਵਿਰੋਧੀ ਲਹਿਰਾਂ ਚੱਲ ਰਹੀਆਂ ਹੁੰਦੀਆਂ ਹਨ। ਹੱਸਣਾ ਹੈ ਤਾਂ ਰੋਣਾ ਨਾਲ ਹੀ ਹੈ। ਜਨਮ-ਮਰਨ, ਸੁਗੰਧ-ਦੁਰਗੰਧ, ਦਿਨ-ਰਾਤ, ਫੁੱਲ-ਕੰਡੇ, ਇੱਜ਼ਤ-ਬੇਇੱਜ਼ਤੀ, ਗ਼ਮ ਦੇ ਨਾਲ ਹੀ ਖ਼ੁਸ਼ੀਆਂ ਹਨ। ਕੋਈ ਐਸੀ ਖ਼ੁਸ਼ੀ ਨਹੀਂ ਜੋ ਗ਼ਮ ਦੇ ਨਾਲ ਓਤ ਪੋਤ ਨਾ ਹੋਵੇ। ਕੋਈ ਐਸਾ ਜਨਮ ਨਹੀਂ ਜੋ ਮੌਤ ਵਿਚ ਨਾ ਗ੍ਰਸਿਆ ਹੋਵੇ। ਕੋਈ ਐਸਾ ਹਾਸਾ ਨਹੀਂ ਜੋ ਹੰਝੂਆਂ ਵਿਚ ਨਾ ਪਰੋਇਆ ਹੋਇਆ ਹੋਵੇ। ਕੋਈ ਐਸੀ ਇੱਜ਼ਤ ਨਹੀਂ ਜਿਸ ਦਾ ਪ੍ਰਤੀਕਰਮ ਬੇਇੱਜ਼ਤੀ ਨਾ ਹੋਵੇ। ਜਗਤ ਵਿਚ ਇਹ ਵਿਪਰੀਤ ਦੋ ਲਹਿਰਾਂ ਹਮੇਸ਼ਾ ਚੱਲਦੀਆਂ ਹਨ। ਜਿਸ ਤਰ੍ਹਾਂ ਸੰਗੀਤ ਦੀ ਧੁਨ ਵਿਰੋਧੀ ਸੁਰਾਂ ਨਾਲ ਤਿਆਰ ਹੁੰਦੀ ਹੈ, ਜਗਤ ਦੀ ਸੁੰਦਰਤਾ ਦਾ ਆਧਾਰ ਵੀ ਇਹ ਵਿਰੋਧਤਾ ਹੈ। ਜਦੋਂ ਕਦੀ ਚਾਰ ਬਜ਼ੁਰਗ, ਸਿਆਣੇ ਮਨੁੱਖ ਆਪਸ ਵਿਚ ਮਾਨਵੀ ਸੰਬੰਧਾਂ ਬਾਰੇ ਚਰਚਾ ਕਰਦੇ ਹਨ, ਤਾਂ ਅਕਸਰ ਕਹਿੰਦੇ ਹਨ—ਜ਼ਮਾਨਾ ਬਹੁਤ ਬੁਰਾ ਆ ਗਿਆ ਹੈ। ਵਕਤ ਬੁਰਾ ਹੈ। ਦਰਅਸਲ ਉਨ੍ਹਾਂ ਨੇ ਵਕਤ ਨੂੰ ਗਹਿਰਾਈ ਨਾਲ ਵੇਖਿਆ ਅਤੇ ਨਾਪਿਆ ਨਹੀਂ। ਇਹ ਆਦਿ ਕਾਲ ਤੋਂ, ਜਦੋਂ ਤੋਂ ਪੁੰਨਿਆ ਦੀ ਰਾਤ ਚਲੀ ਆ ਰਹੀ ਹੈ, ਮੱਸਿਆ ਦੀ ਰਾਤ ਵੀ ਉਸ ਦੇ ਨੇੜੇ ਨੇੜੇ ਹੀ ਰਹੀ ਹੈ। ਨੇਕੀਆਂ ਨਾਲ ਬਦੀਆਂ ਹਮੇਸ਼ਾ ਤੋਂ ਹੀ ਚੱਲੀਆਂ ਆ ਰਹੀਆਂ ਹਨ।

ਜਦੋਂ ਬਨਬਾਸ ਸਮੇਂ ਆਸ਼ਰਮ ਵਿਚੋਂ ਸੀਤਾ ਨੂੰ ਰਾਵਣ ਧੋਖੇ ਨਾਲ ਚੁੱਕ ਕੇ ਲੈ ਗਿਆ ਹੋਵੇਗਾ, ਉਸਨੂੰ ਤਨਹਾਈ ਵਿਚ ਕੈਦ ਰੱਖਿਆ ਹੋਵੇਗਾ, ਤਾਂ ਲਿਹਾਜ਼ਾ ਘਰ ਘਰ ਇਹੀ ਚਰਚਾ ਹੋਈ ਹੋਣੀ ਹੈ, ਜ਼ਮਾਨਾ ਬਹੁਤ ਬੁਰਾ ਆ ਗਿਆ ਹੈ, ਵਕਤ ਬਹੁਤ ਬੁਰਾ ਆ ਗਿਆ ਹੈ। ਦੁਰਯੋਧਨ ਦੀ ਸਭਾ ਵਿਚ ਜਦ ਦੁਸ਼ਾਸਨ ਹੱਥੋਂ ਦਰੋਪਦੀ ਨੂੰ ਨਗਨ ਕੀਤਾ ਜਾ ਰਿਹਾ ਹੋਣੈ, ਤਾਂ ਹਰ ਇਕ ਦੇ ਮੁਖ ਤੋਂ ਇਹ ਵਾਕ ਨਿਕਲੇ ਹੋਣੇ ਹਨ—ਵਕਤ ਬਹੁਤ ਬੁਰਾ ਹੈ, ਜ਼ਮਾਨਾ ਬਹੁਤ ਬੁਰਾ ਹੈ। ਮਤਰੇਈ ਮਾਂ ਨੇ ਜਦ ਪਿਤਾ ਦੀ ਗੋਦ ਵਿਚ ਬੈਠੇ ਧਰੂਵ ਨੂੰ ਖਿੱਚ ਕੇ ਪਰੇ ਸੁੱਟਿਆ ਹੋਣੈ, ਭਿੱਜੇ ਨੇਤਰਾਂ ਨਾਲ ਲੋਕਾਂ ਨੇ ਆਖਿਆ ਹੋਣਾ ਹੈ—ਜ਼ਮਾਨਾ ਬਹੁਤ ਬੁਰਾ ਆ ਗਿਆ ਹੈ, ਵਕਤ ਬਹੁਤ ਬੁਰਾ ਆ ਗਿਆ ਹੈ। ਜਦ ਪਿਤਾ ਨੇ ਆਪਣੇ ਪੁੱਤਰ ਪ੍ਰਹਿਲਾਦ ਨੂੰ ਭੁੱਖਾ ਰੱਖਿਆ ਹੋਵੇਗਾ, ਪਿਆਸਾ

ਰੱਖਿਆ ਹੋਵੇਗਾ, ਤਪਦੇ ਥੰਮ੍ਹ ਦੇ ਨਾਲ ਬੰਨਣ ਦੀ ਕੋਸ਼ਿਸ਼ ਕੀਤੀ ਹੋਣੀ ਹੈ, ਐਸੀ ਕਿਹੜੀ ਜ਼ਬਾਨ ਹੈ ਜਿਸ ਨੇ ਇਹ ਨਾ ਆਖਿਆ ਹੋਵੇ—ਜ਼ਮਾਨਾ ਬੁਰਾ ਆ ਗਿਆ ਹੈ, ਵਕਤ ਬੁਰਾ ਆ ਗਿਆ ਹੈ, ਜਦ ਗੁਰੂ ਨਾਨਕ ਜਿਹੀ ਅਜ਼ੀਮ ਸ਼ਖ਼ਸੀਅਤ ਨੂੰ, ਰਹਿਬਰੀ ਪੁਰਸ਼ ਨੂੰ ਕੁਛ ਇਕ ਨੇ ਭੂਤਨਾ, ਬੇਤਾਲਾ ਆਖਿਆ ਹੋਵੇਗਾ, ਪੱਥਰ ਮਾਰੇ ਹੋਣਗੇ, ਐਸਾ ਕਿਹੜਾ ਸਿਆਣਾ ਹਿਰਦਾ ਹੋਵੇਗਾ ਜਿਸ ਦੀਆਂ ਅੱਖਾਂ 'ਚੋਂ ਅੱਥਰੂ ਨਾ ਵਗੇ ਹੋਣਗੇ। ਜਿਸਨੇ ਇਹ ਨਾ ਆਖਿਆ ਹੋਵੇ—ਵਕਤ ਬਹੁਤ ਬੁਰਾ ਆਇਆ ਹੈ। ਜਦ ਠਾਰ ਦੇਣ ਵਾਲੇ ਨੂੰ, ਸਕੂਨ ਦੇਣ ਵਾਲੇ ਨੂੰ ਤੱਤੀ ਤਵੀ 'ਤੇ ਬਿਠਾ ਦਿੱਤਾ ਗਿਆ ਹੋਵੇਗਾ, ਉਦੋਂ ਵੀ ਇਹੋ ਬੋਲ ਹੀ ਜ਼ਬਾਨ ਵਿਚੋਂ ਨਿਕਲੇ ਹੋਣਗੇ। ਜਦ ਦੋ ਮਾਸੂਮ ਜਿੰਦਾਂ ਨੂੰ ਦੀਵਾਰਾਂ ਵਿਚ ਚਿਣ ਦਿੱਤਾ ਗਿਆ ਹੋਵੇਗਾ, ਆਖ਼ਿਰ ਬੋਲ ਤਾਂ ਇਹੀ ਨਿਕਲੇ ਹੋਣੇ ਹਨ—ਜ਼ਮਾਨਾ ਬਹੁਤ ਬੁਰਾ ਆ ਗਿਆ ਹੈ, ਵਕਤ ਬਹੁਤ ਬੁਰਾ ਆ ਗਿਆ ਹੈ। ਜਦ ਤਿਆਗ ਤੇ ਵੈਰਾਗ ਦੀ ਮੂਰਤੀ, ਗੁਰੂ ਤੇਗ਼ ਬਹਾਦਰ ਸਾਹਿਬ ਜੀ ਮਹਾਰਾਜ ਨੂੰ ਚਾਂਦਨੀ ਚੌਕ ਵਿਚ ਸ਼ਹੀਦ ਕੀਤਾ ਗਿਆ ਹੋਣੈ, ਤਾਂ ਹਰ ਇਕ ਦੀ ਰਸਨਾ ਤੋਂ ਇਹੀ ਬੋਲ ਨਿਕਲੇ ਹੋਣੇ ਹਨ—ਵਕਤ ਬਹੁਤ ਬੁਰਾ ਆ ਗਿਆ ਹੈ, ਜ਼ਮਾਨਾ ਬਹੁਤ ਬੁਰਾ ਆ ਗਿਆ ਹੈ।

ਦਰਅਸਲ ਜਦੋਂ ਦਾ ਦਿਨ ਹੈ, ਉਦੋਂ ਤੋਂ ਹੀ ਰਾਤ ਹੈ। ਜਦੋਂ ਦੀਆਂ ਨੇਕੀਆਂ ਹਨ, ਉਦੋਂ ਦੀਆਂ ਹੀ ਬਦੀਆਂ ਹਨ। ਜਦੋਂ ਦਾ ਜਨਮ ਹੈ, ਉਦੋਂ ਦਾ ਹੀ ਮਰਨ ਹੈ। ਇਹ ਇਕੱਠੇ ਚਲੇ ਆ ਰਹੇ ਹਨ। ਇਸ ਵਾਸਤੇ ਇਨ੍ਹਾਂ ਤਿੰਨ ਪਉੜੀਆਂ ਵਿਚ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਕੁਦਰਤ ਵਿਚ ਵਿਚਰ ਰਹੀਆਂ ਇਨ੍ਹਾਂ ਦੋ ਲਹਿਰਾਂ ਦਾ ਜ਼ਿਕਰ ਕੀਤਾ ਹੈ। ਨੇਕੀ ਅਤੇ ਬਦੀ ਦੀਆਂ ਦੋ ਧਾਰਾਵਾਂ ਬਾਰੇ ਸਤਿਗੁਰੂ ਜੀ ਮਹਾਰਾਜ ਜ਼ਿਕਰ ਕਰ ਰਹੇ ਹਨ। ਨੇਕੀ ਦੀ ਧਾਰਾ ਵਿਚ ਕਿਹੜਾ ਜਲ ਵਗ ਰਿਹਾ ਹੈ, ਸਤਿਗੁਰੂ ਜੀ ਫ਼ੁਰਮਾਨ ਕਰਦੇ ਹਨ :

**ਅਸੰਖ ਜਪ ਅਸੰਖ ਭਾਉ ॥**

ਅਸੰਖਾਂ ਹੀ ਜਪੀਸ਼ਵਰ ਹਨ, ਜਪ ਕਰ ਰਹੇ ਹਨ। ਅਸੰਖ ਹਿੰਦਸਾ ਨਹੀਂ, ਅਸੰਖ ਦਾ ਮਤਲਬ ਹੈ—ਜੋ ਸੰਖਿਆ ਵਿਚ ਨਾ ਆ ਸਕਦਾ ਹੋਵੇ, ਜੋ ਗਿਣਤੀ ਵਿਚ ਨਹੀਂ ਆ ਸਕਦਾ, ਜਿਸਦੀ ਸੰਖਿਆ ਨਹੀਂ ਹੋ ਸਕਦੀ, ਜਿਸਦੀ ਗਿਣਤੀ ਨਹੀਂ ਹੋ ਸਕਦੀ। ਜਪ ਵੀ ਅਨੰਤ ਤਰ੍ਹਾਂ ਦੇ ਹਨ। ਇਕ ਤਰ੍ਹਾਂ ਦਾ ਜਪ ਨਹੀਂ। ਫਿਰ ਅਨੇਕਾਂ ਹੀ ਭਾਉ ਪੂਰਵਕ ਮਨੁੱਖ ਹਨ, ਜੋ ਭਾਵਨਾ ਵਿਚ ਜਿਉਂਦੇ ਹਨ। ਨੇਕੀਆਂ ਵਿਚ ਜਪ ਤੇ ਭਾਉ ਨੂੰ ਸਤਿਗੁਰੂ ਜੀ ਮਹਾਰਾਜ ਨੇ ਸਿਰਮੌਰ ਰੱਖਿਆ ਹੈ। ਤਮਾਮ ਨੇਕੀਆਂ ਦਾ ਜਨਮ ਜਪ ਤੋਂ ਹੈ, ਭਾਉ ਤੋਂ ਹੈ। ਮਨੁੱਖੀ ਬੱਚਾ ਭਾਉ ਜਮਾਂਦਰੂ ਹੀ ਲੈ ਕੇ ਆਉਂਦਾ ਹੈ। ਭਾਉ ਸਦਕਾ ਹੀ ਇਹ ਪਰਿਵਾਰ ਨਾਲ, ਮਾਂ-ਬਾਪ ਨਾਲ ਸੰਬੰਧ ਜੋੜਦਾ ਹੈ। ਅਗਰ ਇਸ ਭਾਉ ਦਾ ਵਿਕਾਸ ਸਹੀ ਢੰਗ ਨਾਲ ਹੋ ਸਕੇ ਤਾਂ ਫਿਰ ਇਸੇ ਸਦਕਾ ਮਨੁੱਖ ਦਾ ਪਰਮਾਤਮਾ ਨਾਲ ਸੰਬੰਧ ਜੁੜਦਾ ਹੈ। ਸੰਸਾਰ ਵਿਚ ਸਹਿਜੇ ਸਹਿਜੇ ਇਹ ਭਾਉ ਛੀਣ ਹੋ ਜਾਂਦਾ ਹੈ। ਇਸ ਵਾਸਤੇ ਸਤਿਸੰਗ ਦੀ ਮਹਿਮਾ ਹੈ ਤਾਂ ਕਿ ਇਹ ਭਾਉ ਵਿਕਸਿਤ ਹੋਵੇ, ਮਹਾਨ ਹੋਵੇ ਅਤੇ ਅਕਾਲ ਪੁਰਖ ਨਾਲ ਸੰਬੰਧ ਜੁੜਨ ਦਾ ਵਸੀਲਾ ਬਣੇ :

**ਸਾਧਸੰਗਤਿ ਬਿਨਾ ਭਾਉ ਨਹੀ ਊਪਜੈ ਭਾਵ ਬਿਨੁ ਭਗਤਿ ਨਹੀ ਹੋਇ ਤੇਰੀ॥**

*(ਪੰਨਾ 694)*

ਭਗਤਿ ਤੋਂ ਭਾਵ ਹੈ ਜਿੱਥੇ ਭਾਉ ਅੰਕਤ ਹੋ ਗਿਆ ਹੈ, ਜਿੱਥੇ ਭਾਉ ਪ੍ਰਗਟ ਹੋ ਗਿਆ ਹੈ। ਅਨੰਤ ਜਪੀਸ਼ਵਰ ਹਨ ਅਤੇ ਅਨੰਤ ਤਰ੍ਹਾਂ ਦਾ ਜਾਪ ਹੈ। ਬੇਸ਼ੁਮਾਰ ਭਾਉ ਪੂਰਵਕ ਮਨੁੱਖ ਹਨ ਜੋ ਭਾਉ ਵਿਚ ਜਿਊਂਦੇ ਹਨ। ਜਿਨ੍ਹਾਂ ਨੇ ਜਗਤ ਨਾਲ ਸੰਬੰਧ ਜੋੜਿਆ ਹੈ, ਜਿਹਨਾਂ ਨੇ ਜਗਤ ਦੇ ਕਰਤੇ ਨਾਲ ਸੰਬੰਧ ਜੋੜਿਆ ਹੋਇਆ ਹੈ:

**ਅਸੰਖ ਪੂਜਾ ਅਸੰਖ ਤਪਤਾਉ॥**

ਬੇਸ਼ੁਮਾਰ ਤਰ੍ਹਾਂ ਦੀ ਪੂਜਾ ਹੈ, ਇਕ ਢੰਗ ਦੀ ਪੂਜਾ ਨਹੀਂ। ਹਰ ਸੰਪਰਦਾ ਦੀ, ਹਰ ਮਜ਼੍ਹਬ ਦੀ, ਬਲਕਿ ਹਰ ਮਨੁੱਖ ਦੀ ਆਪਣੇ ਢੰਗ ਦੀ ਪੂਜਾ ਹੈ। ਕੋਈ ਕਰੋੜਾਂ ਦੀ ਸੰਪਦਾ ਕੋਲ ਰੱਖ ਕੇ ਪੂਜਾ ਕਰਦਾ ਪਿਆ ਹੈ, ਤੇ ਕੋਈ ਇਕ ਫੁੱਲ ਭੇਟ ਕਰ ਕੇ ਪੂਜਾ ਕਰ ਰਿਹਾ ਹੈ। ਕੋਈ ਸਿਰਫ਼ ਆਪਣੇ ਹਿਰਦੇ ਦੇ ਭਾਉ ਨਾਲ ਹੀ ਪੂਜਾ ਕਰ ਰਿਹਾ ਹੈ। ਭਾਈ ਗੁਰਦਾਸ ਜੀ ਕਹਿੰਦੇ ਹਨ:

**ਭਾਵਨੀ ਭਗਤਿ ਭਾਇ ਕਉਡੀ ਅਗ੍ਰਭਾਗ ਰਾਖੈ,**
**ਤਾਹਿ ਗੁਰ ਸਰਬ ਨਿਧਾਨ ਦਾਨ ਦੇਤ ਹੈ॥** *(ਕਬਿੱਤ ਸਵੱਯੇ, ਭਾਈ ਗੁਰਦਾਸ ਜੀ)*

ਅੱਗੇ ਜੋ ਕੁਛ ਰੱਖਣਾ ਹੈ ਉਸਦੀ ਮਹਾਨਤਾ ਨਹੀਂ। ਮਹਾਨਤਾ ਭਾਉ ਦੀ ਹੈ।

ਅਨੇਕਾਂ ਤਰ੍ਹਾਂ ਦੀ ਪੂਜਾ ਹੈ। ਅਨੰਤ ਤਰ੍ਹਾਂ ਦਾ ਤਪ ਹੈ। ਅੰਮ੍ਰਿਤ ਵੇਲੇ ਉਠਣਾ ਤਪ ਹੈ। ਮੂਲ ਮੰਤਰ, ਗੁਰਮੰਤਰ ਦਾ ਜਾਪ ਕਰਨਾ ਤਪ ਹੈ। ਜੋਗੀਆਂ ਲਈ ਧੂਣੇ ਤਪਾ ਕੇ ਬੈਠਣਾ, ਧੁੱਪ ਵਿਚ ਬੈਠਣਾ ਤਪ ਹੈ। ਜਤੀ ਹੋਣ ਦੀ ਕਿਰਿਆ ਦੀ ਸਾਧਨਾ ਕਰਨੀ ਤਪ ਹੈ। ਆਪਣੇ ਇੰਦ੍ਰਿਆਂ ਨੂੰ ਕਾਬੂ ਵਿਚ ਰੱਖਣਾ ਤਪ ਹੈ। ਆਪਣੇ ਮਨ ਨੂੰ ਕਾਬੂ ਵਿਚ ਰੱਖਣਾ ਤਪ ਹੈ। ਸਾਹਿਬ ਫ਼ੁਰਮਾਂਦੇ ਹਨ ਕਿ ਅਨੰਤ ਤਪੀਸ਼ਵਰ ਹਨ। ਅਨੰਤ ਤਰ੍ਹਾਂ ਦਾ ਤਪ ਕਰ ਰਹੇ ਹਨ, ਤਾਂਕਿ ਉਹ ਆਪਣੇ ਆਪ ਉੱਤੇ ਕਾਬੂ ਰੱਖ ਸਕਣ। ਇਸੇ ਤਰ੍ਹਾਂ ਤਪੀਸ਼ਵਰ ਵੀ ਬੇਸ਼ੁਮਾਰ ਹਨ:

**ਅਸੰਖ ਗਰੰਥ ਮੁਖਿ ਵੇਦ ਪਾਠ॥**

ਇਸੇ ਤਰ੍ਹਾਂ ਧਰਮ ਗ੍ਰੰਥ ਵੀ ਇਕ ਨਹੀਂ, ਅਨੰਤ ਹਨ। ਪ੍ਰਭੂ ਦਾ ਕਲਾਮ, ਪ੍ਰਭੂ ਦੀ ਬਾਣੀ ਜੁਗਾਂ ਜੁਗਾਂ ਤੋਂ ਭਗਤਾਂ ਦੇ ਹਿਰਦੇ ਵਿਚ ਪ੍ਰਗਟ ਹੁੰਦੀ ਆ ਰਹੀ ਹੈ। ਇਹ ਕਲਾਮ ਅਨੰਤ ਕਾਲ ਤੋਂ ਭਗਤਾਂ ਦੇ ਅੰਤਰ-ਆਤਮੇ ਵਿਚੋਂ ਬਾਹਰ ਆਉਂਦਾ ਰਿਹਾ ਹੈ। ਇਸ ਲਈ ਸਾਹਿਬ ਕਹਿੰਦੇ ਹਨ— ਇਕ ਗ੍ਰੰਥ ਨਹੀਂ, ਅਨੰਤ ਗ੍ਰੰਥ ਹਨ, ਬੇਸ਼ੁਮਾਰ ਗ੍ਰੰਥ ਹਨ। ਜੇ ਅਸੀਂ ਸਿਰਫ਼ ਇਸ ਪ੍ਰਿਥਵੀ ਨੂੰ ਹੀ ਲਈਏ, ਇੱਥੇ ਸਤਾਈ ਸਿਮਰਤੀਆਂ ਹਨ, ਅਠਾਰਾਂ ਪੁਰਾਣ ਹਨ, ਛੇ ਸ਼ਾਸਤਰ ਹਨ, ਚਾਰ ਵੇਦ ਹਨ, ਇਕ ਸੌ ਅੱਠ ਉਪਨਿਸ਼ਦਾਂ ਹਨ। ਇਸੇ ਪ੍ਰਿਥਵੀ ਵਿਚ ਤੌਰੇਤ ਹੈ, ਅੰਜੀਲ ਹੈ, ਕੁਰਾਨ ਹੈ ਅਤੇ ਗ੍ਰੰਥ ਸਿਰਮੌਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਹਨ। ਫਿਰ ਇਨ੍ਹਾਂ ਗ੍ਰੰਥਾਂ ਉੱਤੇ ਲਿਖੇ ਹੋਏ ਟੀਕੇ ਹਨ। ਭਗਤਾਂ ਦੀ ਬਾਣੀ ਹੈ, ਭਗਤਾਂ ਦੇ ਆਪਣੇ ਬੋਲ ਹਨ, ਛੋਟੇ ਛੋਟੇ ਗੁਟਕੇ ਹਨ। ਜੇ ਗਿਣਨ ਲੱਗੀਏ ਤਾਂ ਇਸ ਪ੍ਰਿਥਵੀ ਦਾ ਪਸਾਰਾ ਵੀ ਅਨੰਤ ਬਣ ਜਾਂਦਾ ਹੈ। "ਅਸੰਖ ਗਰੰਥ"—

ਭਾਵ ਬੇਸ਼ੁਮਾਰ ਗ੍ਰੰਥ ਹਨ ਜੋ ਗਿਣੇ ਨਹੀਂ ਜਾ ਸਕਦੇ, "ਮੁਖਿ ਵੇਦ ਪਾਠ"—ਅਸੰਖਾਂ ਹੀ ਐਸੇ ਮੁਖ ਹਨ ਜਿਨ੍ਹਾਂ ਦੀ ਰਸਨਾ ਤੋਂ ਗਿਆਨ, ਵਿਦਿਆ ਤੇ ਵੇਦਾਂ ਦਾ ਪਾਠ ਜਾਰੀ ਹੈ। ਜੋ ਗਿਆਨ ਦੀ ਚਰਚਾ ਕਰ ਰਹੇ ਹਨ, ਜੋ ਪ੍ਰਭੂ ਦੀ ਚਰਚਾ ਕਰ ਰਹੇ ਹਨ:

**ਅਸੰਖ ਜੋਗ ਮਨਿ ਰਹਹਿ ਉਦਾਸ ॥**

ਅਨੰਤ ਹਨ ਉਹ ਜੋ ਯੋਗ ਸਾਧਨਾ ਭਾਵ ਪ੍ਰਭੂ ਨਾਲ ਜੁੜਨ ਦੀ ਸਾਧਨਾ ਕਰ ਰਹੇ ਹਨ। ਐਸੇ ਅਤੇ ਅਨੰਤ ਹੀ ਉਹ ਹਨ "ਜੋਗ ਮਨਿ ਰਹਹਿ ਉਦਾਸ"—ਜਿਨ੍ਹਾਂ ਦਾ ਮਨ ਉਪਰਾਮ ਰਹਿੰਦਾ ਹੈ, ਉਦਾਸ ਰਹਿੰਦਾ ਹੈ।

ਦਰਅਸਲ ਜੋਗ ਦਾ ਜਨਮ ਹੀ ਉਦਾਸੀ ਤੋਂ ਹੋਇਆ ਹੈ। ਧਰਮ ਦਾ ਜਨਮ ਵੀ ਉਦਾਸੀ ਤੋਂ ਹੀ ਹੈ। ਪਰਮਾਤਮਾ ਨੂੰ ਮਿਲਣ ਦੀ ਸਿੱਕ ਵੀ ਉਦਾਸੀ ਤੋਂ ਹੀ ਜਨਮੀ ਹੈ। ਜੋ ਸੰਸਾਰ ਤੋਂ ਉਦਾਸ ਨਹੀਂ ਹੋਇਆ, ਉਹ ਪਰਮਾਤਮਾ ਨੂੰ ਮਿਲਣ ਦੀ ਆਸ ਵੀ ਨਹੀਂ ਕਰ ਸਕਦਾ। ਜੋ ਸੰਸਾਰ ਤੋਂ ਉਪਰਾਮ ਨਹੀਂ ਹੋਇਆ, ਉਹ ਪ੍ਰਭੂ ਦੀ ਲਗਨ ਬਾਰੇ ਚਰਚਾ ਵੀ ਨਹੀਂ ਕਰ ਸਕਦਾ। ਜਪ ਵੀ ਨਹੀਂ ਸਕਦਾ। ਧਰਮ ਦੀ ਸਾਧਨਾ, ਸਤਿਸੰਗ ਆਦਿ ਇਸ ਵਾਸਤੇ ਹਨ ਕਿ ਸੰਸਾਰ ਵਿਚ ਰਹਿੰਦਿਆਂ ਹੋਇਆਂ ਮਨੁੱਖ ਸੰਸਾਰ ਤੋਂ ਉੱਚਾ ਉੱਠੇ। ਉਸਦੇ ਸਾਹਮਣੇ ਪਰਮਾਤਮਾ ਦੀ ਇਤਨੀ ਵੱਡੀ ਮਹਿਮਾ ਰੱਖੀ ਜਾਏ ਕਿ ਸੰਸਾਰ ਤੁਛ ਜਾਪੇ। ਸੰਸਾਰ ਛੋਟਾ ਛੋਟਾ ਲੱਗੇ ਤੇ ਇਸ ਸੰਸਾਰ ਤੋਂ ਉਦਾਸੀਨਤਾ ਮਹਿਸੂਸ ਕਰੇ, ਉਪਰਾਮ ਹੋਵੇ। ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਸਪੁੱਤਰ ਬਾਬਾ ਸ੍ਰੀ ਚੰਦ ਜੀ ਨੇ ਧਰਤੀ 'ਤੇ ਬਾਕਾਇਦਾ ਇਕ ਪੰਥ ਚਲਾਇਆ। ਇਸ ਪੰਥ ਦਾ ਨਾਂ 'ਉਦਾਸੀ ਸੰਪਰਦਾ' ਪੈ ਗਿਆ। ਉਦਾਸੀਨ ਮਹਾਤਮਾ ਅੱਜ ਵੀ ਸਾਡੇ ਦੇਸ਼ ਵਿਚ ਥਾਂ ਥਾਂ 'ਤੇ ਰਮਨ ਕਰਦੇ ਮਿਲਦੇ ਹਨ। ਇਹ ਮਹਾਨ ਵਿਦਵਾਨ ਕਾਫ਼ੀ ਸਮੇਂ ਤੋਂ ਦੇਸ਼ ਵਿਚ ਗੁਰਬਾਣੀ ਦਾ ਪ੍ਰਚਾਰ ਕਰਦੇ ਰਹੇ ਹਨ। ਇਸ ਪੰਥ ਦੇ ਜਨਮਦਾਤੇ ਹਨ—ਬਾਬਾ ਸ੍ਰੀ ਚੰਦ ਜੀ। ਜੰਗਲ ਵਿਚ ਰੁੱਖ ਥੱਲੇ ਬੈਠੇ ਰਹਿਣਾ, ਗ੍ਰਿਹਸਤ ਅਤੇ ਸੰਸਾਰ ਤੋਂ ਕਿਨਾਰਾਕਸ਼ੀ ਹੀ ਬਾਬਾ ਸ੍ਰੀ ਚੰਦ ਜੀ ਦਾ ਮੁੱਖ ਭਾਉ ਸੀ। ਲੇਕਿਨ ਭਗਤ ਕਬੀਰ ਕਹਿੰਦੇ ਹਨ—ਜੋ ਗ੍ਰਿਹਸਤੀ ਵੀ ਹੈ, ਬਾਲ ਬੱਚੇ ਵੀ ਹਨ, ਕ੍ਰਿਤ ਵੀ ਕਰਦਾ ਹੈ, ਸਾਰਾ ਦਿਨ ਧੰਦਾ ਵੀ ਕਰਦਾ ਹੈ, ਉਦਾਸ ਹੈ, ਉਪਰਾਮ ਹੈ; ਕਬੀਰ ਕਹਿੰਦੇ ਹਨ—ਐਸੇ ਉਦਾਸੀ ਦਾ ਮੈਂ ਚੇਲਾ ਹਾਂ। ਮੈਂ ਉਸਦਾ ਦਾਸ ਹਾਂ, ਮੈਂ ਉਸਦਾ ਨਿਮਾਣਾ ਸੇਵਾਦਾਰ ਹਾਂ:

**ਮਾਇਆ ਮਹਿ ਜਿਸੁ ਰਖੈ ਉਦਾਸੁ ॥ ਕਹਿ ਕਬੀਰ ਹਉ ਤਾ ਕੋ ਦਾਸੁ ॥** *(ਪੰਨਾ 1157)*

ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫ਼ੁਰਮਾਨ ਹੈ ਕਿ ਅਨੰਤ ਹਨ ਉਹ ਪੁਰਸ਼ ਜੋ ਮਨ ਵਿਚ ਉਪਰਾਮ ਰਹਿੰਦੇ ਹਨ, ਉਦਾਸ ਰਹਿੰਦੇ ਹਨ। ਧਰਮ ਵੱਲ ਪਹਿਲਾ ਕਦਮ ਹੀ ਸੰਸਾਰ ਤੋਂ ਉਦਾਸ ਰਹਿਣ ਦਾ ਹੈ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ—"ਰਹਹਿ ਇਕਾਂਤਿ ਏਕੋ ਮਨਿ ਵਸਿਆ ਆਸਾ ਮਾਹਿ ਨਿਰਾਸੋ ॥" "ਆਸਾ ਮਾਹਿ ਨਿਰਾਸੋ"—ਪੁੱਤਰ ਦੀ ਆਸ ਹੈ, ਪ੍ਰਾਪਤ ਹੋ ਜਾਏ। ਨਾ ਹੋਵੇ ਤਾਂ ਕੋਈ ਬਹੁਤੀ ਤੜਫ ਵੀ ਨਹੀਂ। ਧਨ ਦੀ ਆਸ ਹੈ, ਮਿਲ ਗਿਆ ਤਾਂ

ਪ੍ਰਭੂ ਦਾ ਧੰਨਵਾਦ; ਨਹੀਂ ਮਿਲਿਆ ਤਾਂ ਵੀ ਸ਼ੁਕਰਾਨਾ। ਮਾਣ ਪ੍ਰਤਿਸ਼ਠਾ ਮਿਲ ਗਈ, ਚਲੋ ਠੀਕ ਹੈ। ਨਹੀਂ ਮਿਲੀ ਤਾਂ ਵੀ ਠੀਕ ਹੈ। ਇਸ ਅਵਸਥਾ ਨੂੰ ਆਸ਼ਾ ਦੇ ਵਿਚ ਵੀ ਨਿਰਾਸ ਰਹਿਣਾ ਕਹਿੰਦੇ ਹਨ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਕਹਿੰਦੇ ਹਨ :

**ਰੇ ਮਨ ਐਸੋ ਕਰ ਸੰਨਿਆਸਾ॥**
**ਬਨ ਸੇ ਸਦਨ ਸਬੈ ਕਰ ਸਮਝਹੁ ਮਨ ਹੀ ਮਾਹਿ ਉਦਾਸਾ॥**

*(ਸ਼ਬਦ ਹਜ਼ਾਰੇ, ਪਾਤਸ਼ਾਹੀ ੧੦)*

ਜੰਗਲ ਵਿਚ ਰਹਿ ਕੇ ਵੀ ਅਗਰ ਕੋਈ ਮਨੁੱਖ ਸੰਸਾਰ ਤੋਂ ਉਪਰਾਮ ਨਹੀਂ ਹੋਇਆ, ਉਦਾਸੀ ਵਿਚ ਨਹੀਂ ਹੈ, ਪਰ ਘਰ ਰਹਿੰਦਿਆਂ ਹੋਇਆਂ ਅਗਰ ਕੋਈ ਘਰ ਅਤੇ ਸੰਸਾਰ ਤੋਂ ਉਦਾਸ ਹੈ, ਉਪਰਾਮ ਹੋ ਗਿਆ ਹੈ ਤਾਂ ਉਹ ਸਹੀ ਅਰਥਾਂ ਵਿਚ ਉਪਰਾਮ ਹੋਇਆ ਹੈ। ਮਹਾਰਾਜ ਕਹਿੰਦੇ ਹਨ ਕਿ ਇਸ ਤਰ੍ਹਾਂ ਦੇ ਉਪਰਾਮ ਅਤੇ ਉਦਾਸ ਰਹਿਣ ਵਾਲੇ ਅਨੰਤ ਹਨ, ਬੇਸ਼ੁਮਾਰ ਹਨ, ਗਿਣਤੀ ਤੋਂ ਪਰੇ ਹਨ :

**ਅਸੰਖ ਭਗਤ ਗੁਣ ਗਿਆਨ ਵੀਚਾਰ॥**

ਭਗਤ ਵੀ ਇਕ ਨਹੀਂ ਹਨ, ਭਗਤ ਤਾਂ ਹਰ ਦੇਸ਼ ਵਿਚ ਪੈਦਾ ਹੋਏ, ਹਰ ਕੁਲ, ਹਰ ਮਜ਼੍ਹਬ ਵਿਚ ਪੈਦਾ ਹੋਏ ਹਨ ਅਤੇ ਹਰ ਥਾਂ 'ਤੇ ਪੈਦਾ ਹੋਏ ਹਨ। ਗੰਨੇ ਦਾ ਪਉਦ ਕਿਸੇ ਵੀ ਦੇਸ਼ ਦੀ ਜ਼ਮੀਨ 'ਤੇ ਲਾਈਏ, ਉਹ ਧਰਤੀ ਵਿਚੋਂ ਮਿਠਾਸ ਕੱਢਦਾ ਹੈ। ਦੇਸ਼ ਬਦਲਣ ਨਾਲ ਉਸਦੀ ਮਿਠਾਸ ਦੇ ਗੁਣ ਵਿਚ ਘਾਟ ਨਹੀਂ ਆਉਂਦੀ। ਉਸ ਦੇਸ਼ ਦੀ ਜ਼ਮੀਨ ਵਿਚੋਂ ਵੀ ਮਿਠਾਸ ਕੱਢ ਲੈਂਦਾ ਹੈ। ਪ੍ਰਿਥਵੀ ਦੇ ਕਿਸੇ ਵੀ ਹਿੱਸੇ ਜਾਂ ਦੇਸ਼ ਵਿਚ ਬੈਠ ਕੇ ਮਨੁੱਖ ਪ੍ਰਭੂ ਦਾ ਨਾਮ ਜਪ ਸਕਦਾ ਹੈ ਤੇ ਜੀਵਨ ਦੀ ਮਿਠਾਸ ਦਾ ਅਨੰਦ ਮਾਣ ਸਕਦਾ ਹੈ। ਰੱਬੀ ਨਾਮ ਦਾ ਸਵਾਦ ਮਾਣ ਸਕਦਾ ਹੈ। ਇਸ ਵਾਸਤੇ ਹਰ ਸਮੇਂ, ਹਰ ਦੇਸ਼ ਤੇ ਹਰ ਕੁਲ ਵਿਚ ਭਗਤ ਹੋਏ ਹਨ। "ਹਰਿ ਜੁਗੁ ਜੁਗੁ ਭਗਤ ਉਪਾਇਆ ਪੈਜ ਰਖਦਾ ਆਇਆ ਰਾਮ ਰਾਜੇ॥" ਸਤਿਗੁਰੂ ਜੀ ਮਹਾਰਾਜ ਕਹਿੰਦੇ ਹਨ ਕਿ ਮੈਂ ਭਗਤਾਂ ਦੀ ਗਿਣਤੀ ਨਹੀਂ ਕਰ ਸਕਦਾ, ਬੇਸ਼ੁਮਾਰ ਹਨ। "ਅਸੰਖ ਭਗਤ ਗੁਣ ਗਿਆਨ ਵੀਚਾਰ॥" ਐਸੇ ਅਨੰਤ ਹਨ ਜੋ ਪ੍ਰਭੂ ਦੇ ਗੁਣਾਂ ਦੀ ਵੀਚਾਰ ਕਰਦੇ ਹਨ। ਗਿਆਨੀ ਹਨ, ਦਾਰਸ਼ਨਿਕ ਹਨ, ਫ਼ਿਲਾਸਫ਼ਰ ਹਨ, ਗਹਿਰੀ ਦ੍ਰਿਸ਼ਟੀ ਰੱਖਦੇ ਹਨ। ਜੀਵਨ ਦੀ ਗਹਿਰਾਈ ਤਕ ਵੇਖਦੇ ਹਨ। ਸੰਸਾਰ ਨੂੰ ਗਹਿਰਾਈ ਨਾਲ ਵੇਖਦੇ ਹਨ ਅਤੇ ਫਿਰ ਨਿਰੰਕਾਰ ਦਾ ਚਿੰਤਨ ਕਰਦੇ ਹਨ। ਸਾਹਿਬ ਕਹਿੰਦੇ ਹਨ—ਇਸ ਤਰ੍ਹਾਂ ਦੇ ਦਾਰਸ਼ਨਿਕ ਗਿਆਨੀ ਵੀ ਅਨੰਤ ਹਨ, ਬੇਸ਼ੁਮਾਰ ਹਨ, ਜੋ ਹਰ ਵਕਤ ਪ੍ਰਭੂ ਦੇ ਗੁਣਾਂ ਦੀ ਵੀਚਾਰ ਕਰਦੇ ਰਹਿੰਦੇ ਹਨ। ਏਸੇ ਵੀਚਾਰ ਤੋਂ ਪਰਮਾਤਮਾ ਦੇ ਗੁਣਾਂ ਦਾ ਪਤਾ ਚਲਿਆ ਹੈ ਕਿ ਉਹ ਗੋਪਾਲ ਹੈ। ਸ੍ਰਿਸ਼ਟੀ ਦਾ ਪਾਲਣਹਾਰ ਹੈ। ਏਸੇ ਵੀਚਾਰ ਤੋਂ ਪਤਾ ਚਲਿਆ ਹੈ ਕਿ ਉਹ ਰਹਿਮ ਦਿਲ ਹੈ, ਦਿਆਲੂ ਹੈ, ਬਖਸ਼ਿੰਦ ਹੈ। ਵੀਚਾਰ ਕਰਦਿਆਂ ਕਰਦਿਆਂ ਪਤਾ ਚਲਿਆ ਕਿ ਉਹ ਰਮਿਆ ਹੋਇਆ ਰਾਮ ਹੈ। ਵੀਚਾਰ ਕਰਦਿਆਂ ਕਰਦਿਆਂ ਹੀ ਪਤਾ ਚਲਿਆ ਕਿ ਉਹ ਮਦਸੂਦਨ ਹੈ। ਉਹ ਸਤਿ ਹੈ। ਉਹ ਸ਼ਿਵਮੰ ਹੈ। ਉਹ ਸੁੰਦਰਮੰ ਹੈ। ਅਤਿਅੰਤ ਸੁੰਦਰ ਹੈ। "ਸਤਿ

ਸੁਹਾਣੁ ਸਦਾ ਮਨਿ ਚਾਉ ॥" ਵੀਚਾਰ ਕਰਦਿਆਂ ਕਰਦਿਆਂ ਹੀ ਪ੍ਰਭੂ ਦੇ ਗੁਣ ਸਾਹਮਣੇ ਆਏ। ਸਤਿਗੁਰੂ ਜੀ ਮਹਾਰਾਜ ਦਾ ਫ਼ੁਰਮਾਨ—ਅਨੰਤ ਉਹ ਗੁਣੀ ਹਨ ਜੋ ਗਿਆਨ ਦੁਆਰਾ ਪਰਮਾਤਮਾ ਦੇ ਗੁਣਾਂ ਦੀ ਵੀਚਾਰ ਕਰਦੇ ਹਨ :

**ਅਸੰਖ ਸਤੀ ਅਸੰਖ ਦਾਤਾਰ ॥**

ਬੇਸ਼ੁਮਾਰ ਹੀ ਸਤਿਵਾਦੀ, ਹਰ ਪਹਿਲੂ ਵਿਚ ਉਨ੍ਹਾਂ ਦੀ ਕੋਸ਼ਿਸ਼ ਕਿ ਸੱਚ ਬੋਲਣਾ ਹੈ, ਸੱਚ ਵੇਖਣਾ ਹੈ, ਸੱਚ ਸੁਣਨਾ ਹੈ ਅਤੇ ਸੋਚਣਾ ਵੀ ਸੱਚ ਹੈ। ਕਦਮ ਵੀ ਸੱਚ ਦੇ ਮਾਰਗ 'ਤੇ ਚੱਲਣ ਅਤੇ ਹੱਥ ਵਿਚ ਜੋ ਕਰਮ ਹੋਵੇ, ਉਸਦੇ ਉੱਤੇ ਸੱਚ ਦੀ ਮੋਹਰ ਹੋਵੇ। ਇਸ ਤਰ੍ਹਾਂ ਦੇ ਪੁਰਸ਼ ਨੂੰ ਸਤੀ ਕਹਿੰਦੇ ਹਨ। ਮਹਾਰਾਜ ਫ਼ੁਰਮਾਉਂਦੇ ਹਨ ਕਿ ਅਨੰਤ ਸਤੀ ਹਨ, ਬੇਸ਼ੁਮਾਰ ਸਤੀ ਹਨ ਅਤੇ ਅਨੇਕਾਂ ਹੀ ਦਾਤੇ ਹਨ, ਗਿਣੇ ਨਹੀਂ ਜਾ ਸਕਦੇ। ਅਨੰਤ ਤਰ੍ਹਾਂ ਦੀਆਂ ਦਾਤਾਂ ਦੇਣ ਵਾਲੇ ਅਨੇਕਾਂ ਹੀ ਦਾਤੇ ਹਨ। ਕੋਈ ਅੰਨ ਦੇ ਦਾਨੀ ਹਨ ਤੇ ਕੋਈ ਧੰਨ ਦੇ ਦਾਨੀ ਹਨ। ਕੋਈ ਬਸਤਰਾਂ ਦੇ ਦਾਨੀ ਹਨ ਤੇ ਕੋਈ ਜ਼ਮੀਨ ਦੇ ਦਾਨੀ ਹਨ। ਕੋਈ ਜੀਵਨ ਦਾਨ ਦੇਣ ਵਾਲੇ ਹਨ। ਕਿਸੇ ਨੇ ਆਪਣਾ ਪਰਿਵਾਰ ਹੀ ਦਾਨ ਵਿਚ ਦੇ ਦਿੱਤਾ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੂੰ ਇਸੇ ਲਈ ਕਹਿੰਦੇ ਹਨ—ਸਰਬੰਸਦਾਨੀ। ਦੇਸ਼ ਲਈ, ਕੌਮ ਲਈ, ਧਰਮ ਲਈ, ਸੱਚ ਲਈ, ਪ੍ਰਭੂ ਲਈ ਉਨ੍ਹਾਂ ਨੇ ਸਭ ਕੁਛ ਦਾਨ ਕਰ ਦਿੱਤਾ। ਪਿਤਾ ਦਾਨ ਕੀਤਾ, ਮਾਂ ਦਾਨ ਕੀਤੀ, ਪੁੱਤਰ ਦਾਨ ਕੀਤੇ, ਆਪਣੇ ਸਿੰਘ ਦਾਨ ਕੀਤੇ, ਧਨ ਸੰਪਦਾ ਦਾਨ ਕਰ ਦਿੱਤੀ, ਮਹਿਲ ਮਾੜੀਆਂ ਦਾਨ ਕਰ ਦਿੱਤੀਆਂ। ਰਹਿ ਗਈ ਸਿਰਫ਼ ਆਪਣੀ ਜ਼ਿੰਦਗੀ। ਉਹ ਵੀ ਦਾਨ ਕਰ ਦਿੱਤੀ। ਇਸ ਵਾਸਤੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੂੰ 'ਸਰਬੰਸਦਾਨੀ' ਕਿਹਾ ਜਾਂਦਾ ਹੈ। ਸਭ ਕੁਛ ਦੇ ਦਿੱਤਾ ਪਰ ਬਦਲੇ ਵਿਚ ਕੁਛ ਵੀ ਨਹੀਂ ਮੰਗਿਆ। ਪਾਤਸ਼ਾਹ ਦਾ ਫ਼ੁਰਮਾਨ ਹੈ ਕਿ ਅਨੰਤ ਦਾਤੇ ਹਨ, ਅਨੇਕਾਂ ਤਰ੍ਹਾਂ ਦੀ ਦਾਤ ਦੇਣ ਵਾਲੇ ਹਨ।

**ਅਸੰਖ ਸੂਰ ਮੁਹ ਭਖ ਸਾਰ ॥**

ਅਨੇਕਾਂ ਹੀ ਐਸੇ ਸੂਰਮੇ ਹਨ ਜੋ ਸ਼ਸਤਰਾਂ ਦੀ ਮਾਰ ਆਪਣੇ ਮੁੱਖੜੇ 'ਤੇ ਸਹਾਰਦੇ ਹਨ। ਚੋਟ ਨੂੰ ਸਹਾਰ ਕੇ ਵੀ ਮੂੰਹ ਨਹੀਂ ਮੋੜਦੇ। ਮੂੰਹ 'ਤੇ ਮਾਰ ਪੈ ਗਈ, ਮੂੰਹ 'ਤੇ ਚੋਟ ਪੈ ਗਈ ਹੈ, ਪਰ ਸਹਾਰ ਲਈ ਹੈ। ਮੁੱਖੜਾ ਨਹੀਂ ਮੋੜਿਆ। ਰੋਮ ਰੋਮ ਵਿਚ ਸ਼ਸਤਰ ਚੁੱਭੇ ਹੋਏ ਹਨ, ਖ਼ੂਨ ਦੀ ਧਾਰਾ ਵਗ ਰਹੀ ਹੈ, ਲੇਕਿਨ ਮੁਖ ਨਹੀਂ ਮੋੜਿਆ। ਸਾਹਿਬ ਕਹਿੰਦੇ ਹਨ—ਇਸ ਤਰ੍ਹਾਂ ਦੇ ਸੂਰਮੇ ਵੀ ਅਨੰਤ ਹਨ ਤੇ ਨੇਕੀਆਂ ਦੀ ਇਸ ਧਾਰਾ ਵਿਚ ਸੂਰਮਿਆਂ ਨੂੰ ਵੀ ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਬਾਕਾਇਦਾ ਗਿਣਿਆ ਹੈ :

**ਅਸੰਖ ਮੋਨਿ ਲਿਵ ਲਾਇ ਤਾਰ ॥**

ਅਨੰਤ ਹਨ ਐਸੇ ਮੋਨੀ ਜੋ ਇਕ ਲਿਵ ਲਾਈ, ਲਗਾਤਾਰ ਮੋਨਿ ਧਾਰਨ ਕਰਕੇ ਬੈਠੇ ਹਨ। ਚੁੱਪ ਬੈਠੇ ਹਨ। ਬੋਲਣਾ ਹੀ ਨਹੀਂ। ਆਮ ਵੀਚਾਰਕ ਲੋਕਾਂ ਦਾ ਇਹ ਮਤ ਰਿਹਾ ਹੈ ਕਿ ਬੋਲਣ ਦੇ ਨਾਲ ਮਨੁੱਖ ਦੀ ਤਾਕਤ ਜ਼ਿਆਦਾ ਖਾਰਜ ਹੁੰਦੀ ਹੈ। ਬੋਲਦਿਆਂ ਸ਼ਕਤੀ ਜ਼ਿਆਦਾ ਛੀਣ ਹੁੰਦੀ ਹੈ। ਬਾਕੀ

ਇੰਦ੍ਰੀਆਂ ਦੇ ਨਾਲੋਂ ਬੋਲਣ ਕਰਕੇ ਸਰੀਰਕ ਸ਼ਕਤੀ ਜ਼ਿਆਦਾ ਬਾਹਰ ਨਿਕਲ ਜਾਂਦੀ ਹੈ। ਪ੍ਰਿੰਸੀਪਲ ਗੰਗਾ ਸਿੰਘ ਦੀ ਇਕ ਰੁਬਾਈ ਬੜੀ ਕੀਮਤੀ, ਬੜੀ ਅਨੁਭਵੀ ਹੈ, ਉਹ ਕਹਿੰਦੇ ਹਨ:

*ਦਿਲ ਸਾਗਰ ਸਾਗਰ ਦੇ ਵਾਂਗਰ ਸੀ ਅਤਿ ਡੂੰਘਾ ਅੜਿਆ।*
*ਗਿਆਨ ਵੀਚਾਰ ਸਿਦਕ ਦੇ ਮੋਤੀ ਪਾਂਦਾ ਤਾਲੇ ਘੜਿਆ।*
*ਪਰ ਇਹ ਬਾਣ ਕੁਚੱਜੀ ਮੇਰੀ ਬਾਹਰ ਬੋਲ ਲੁਟਾਇਆ।*
*ਜਪ ਤਪ ਦੀ ਖੱਟੀ ਨਾ ਖੱਟੀ ਖ਼ਾਲੀ ਬਿਧ ਹਰਿ ਖੜਿਆ।*

ਹੇ ਪ੍ਰਭੂ! ਤੂੰ ਮੇਰਾ ਦਿਲ ਸਾਗਰ ਦੀ ਤਰ੍ਹਾਂ ਮਹਾਨ ਬਣਾਇਆ। ਤੂੰ ਇਸ ਵਿਚ ਸਿਦਕ ਗਿਆਨ ਦੇ ਅਨੇਕ ਮੋਤੀ ਪਾ ਦਿੱਤੇ, ਪਰ ਮੈਂ ਬੋਲ ਬੋਲ ਕੇ ਸਭ ਲੁਟਾ ਦਿੱਤੇ। ਮੈਂ ਬੋਲ ਬੋਲ ਕੇ ਸਾਰੇ ਜ਼ਾਇਆ ਕਰ ਦਿੱਤੇ। ਪ੍ਰਿੰਸੀਪਲ ਗੰਗਾ ਸਿੰਘ ਜੀ ਦਾ ਵੀ ਇਹ ਅਨੁਭਵ ਹੈ ਕਿ ਬੋਲ ਬੋਲ ਕੇ ਸ਼ਕਤੀ ਛੀਣ ਹੁੰਦੀ ਹੈ। ਜ਼ਿੰਦਗੀ ਦੇ ਕੀਮਤੀ ਰਤਨ ਬਾਹਰ ਨਿਕਲ ਜਾਂਦੇ ਹਨ। ਬੋਲਣ ਵੇਲੇ ਧਿਆਨ ਵੀ ਦੂਜੇ 'ਤੇ ਹੁੰਦਾ ਹੈ, ਆਪਣੇ 'ਤੇ ਨਹੀਂ ਹੁੰਦਾ। ਇਸ ਵਾਸਤੇ ਅਕਸਰ ਦੇਖਿਆ ਗਿਆ ਹੈ ਕਿ ਬਹੁਤੇ ਬੋਲਣ ਵਾਲੇ ਦਾ ਮਨ ਖਿੰਡਿਆ ਹੋਇਆ ਹੁੰਦਾ ਹੈ ਕਿਉਂਕਿ ਧਿਆਨ ਹੀ ਦੂਜੇ ਥਾਂ 'ਤੇ ਹੈ, ਤੀਸਰੇ ਥਾਂ 'ਤੇ ਹੈ, ਚੌਥੇ ਥਾਂ 'ਤੇ ਹੈ। ਈਰਾਨ ਦੇ ਪ੍ਰਸਿੱਧ ਸੰਤ ਸ਼ੇਖ਼ ਸਾਅਦੀ ਸਾਹਿਬ ਦਾ ਕਹਿਣਾ ਹੈ ਕਿ 'ਕਮ ਆਵਾਜ਼ ਹਰਗਿਜ਼ ਨ ਬੀਨੀ ਖੱਜਲ।' ਜੋ ਘੱਟ ਬੋਲਦਾ ਹੈ, ਜਿੰਨੀ ਲੋੜ ਹੈ ਉਤਨਾ ਹੀ ਬੋਲਦਾ ਹੈ, ਐਸਾ ਮਨੁੱਖ ਕਿਸੇ ਮਹਿਫ਼ਲ ਵਿਚ ਖੱਜਲ ਖ਼ੁਆਰ ਨਹੀਂ ਹੁੰਦਾ, ਬੇਇੱਜ਼ਤ ਨਹੀਂ ਹੁੰਦਾ।

*ਕਮ ਆਵਾਜ਼ ਹਰਗਿਜ਼ ਨ ਬੀਨੀ ਖੱਜਲ ਜਬੈ ਮੁਸ਼ਕ ਬਹਤਰਦ ਯਕ ਤੋਦਾ ਏ ਗਿਲ।*

ਆਪ ਕਹਿੰਦੇ ਹਨ ਕਿ ਤੂੰ ਮੂੰਹ ਵਿਚੋਂ ਮਿੱਟੀ ਦਾ ਤੋਦਾ ਕੱਢੇਂ, ਬਿਹਤਰ ਹੈ ਕਿ ਇਕ ਗੱਲ ਸਰ੍ਹੋਂ ਦੇ ਦਾਣੇ ਜਿੰਨੀ ਨਿੱਕੀ ਆਖ ਪਰ ਹੋਵੇ ਮੁਸ਼ਕ ਕਪੂਰ ਵਰਗੀ। ਇਹ ਕੀ ਕਿ ਤੂੰ ਬੋਲਦਿਆਂ ਬੋਲਦਿਆਂ ਬੋਲਾਂ ਦਾ ਢੇਰ ਲਾ ਦੇਵੇਂ ਪਰ ਉਹ ਸਾਰਾ ਢੇਰ ਮਿੱਟੀ ਦਾ ਤੋਦਾ ਹੋਵੇ। ਉਸ ਵਿਚ ਠੋਸ ਕੁਛ ਵੀ ਨਾ ਹੋਵੇ। ਇਕ ਬੋਲ ਬੋਲ ਭਾਵੇਂ ਬਹੁਤ ਛੋਟਾ ਹੋਵੇ, ਰਾਈ ਦੇ ਦਾਣੇ ਜਿੰਨਾ ਹੋਵੇ, ਲੇਕਿਨ ਮੁਸ਼ਕ ਕਪੂਰ ਵਰਗਾ ਹੋਵੇ। ਉਹਦੇ ਵਿਚ ਸੁਗੰਧੀ ਹੋਵੇ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਵਾਕ ਵੀ ਹੈ—"ਬਹੁਤਾ ਬੋਲਣੁ ਝਖਣੁ ਹੋਇ॥ ਵਿਣੁ ਬੋਲੇ ਜਾਣੈ ਸਭੁ ਸੋਇ॥" ਜ਼ਰੂਰਤ ਤੋਂ ਜ਼ਿਆਦਾ ਬੋਲਣਾ ਝੱਖ ਮਾਰਨਾ ਹੈ।

ਭਗਤ ਕਬੀਰ ਜੀ ਕਹਿੰਦੇ ਹਨ—ਬਹੁਤਾ ਬੋਲਣ ਨਾਲ ਵਿਕਾਰ ਹੋ ਹੀ ਜਾਵੇਗਾ। "ਬੋਲਤ ਬੋਲਤ ਬਢਹਿ ਬਿਕਾਰਾ॥ ਬਿਨੁ ਬੋਲੇ ਕਿਆ ਕਰਹਿ ਬੀਚਾਰਾ॥" ਜਿਤਨਾ ਜ਼ਿਆਦਾ ਬੋਲਿਆ ਜਾਏਗਾ, ਉਤਨਾ ਜ਼ਿਆਦਾ ਮਨ ਖਿੰਡੇਗਾ। ਜਿਤਨਾ ਜ਼ਿਆਦਾ ਮਨ ਖਿੰਡੇਗਾ, ਉਤਨਾ ਵਿਕਾਰੀ ਬਣੇਗਾ, ਉਤਨਾ ਹੀ ਜੀਵਨ ਤਣਾਉ ਵਿਚ ਭਰ ਜਾਵੇਗਾ। ਇਸ ਵਾਸਤੇ ਸਾਹਿਬ ਕਹਿੰਦੇ ਹਨ—ਬੇਸ਼ੁਮਾਰ ਹਨ ਐਸੇ ਜਿਨ੍ਹਾਂ ਨੇ ਆਪਣੇ ਆਪ ਨੂੰ ਰੋਕ ਕੇ ਰੱਖਿਆ ਹੈ ਕਿ ਬਹੁਤਾ ਨਹੀਂ ਬੋਲਣਾ। ਜਾਂ ਉਨ੍ਹਾਂ ਨੇ ਇਕ ਲਿਵਤਾਰ ਮੋਨਿ ਧਾਰਨ ਕੀਤਾ ਹੋਇਆ ਹੈ। ਚੁੱਪ ਹੀ ਬੈਠੇ ਹਨ:

**ਕੁਦਰਤਿ ਕਵਣ ਕਹਾ ਵੀਚਾਰੁ॥**

ਹੇ ਪਰੀਪੂਰਨ ਪਰਮਾਤਮਾ ! ਮੈਂ ਕੌਣ ਹਾਂ ਕਿ ਤੇਰੀ ਕੁਦਰਤ ਦੀ ਵੀਚਾਰ ਕਰ ਸਕਾਂ। ਤੇਰੀ ਕੁਦਰਤ ਵਿਚ ਇਕ ਇਕ ਸ਼੍ਰੇਣੀ ਦੇ ਅਨੰਤ ਹਿੱਸੇ ਹਨ। ਭਗਤ ਇਤਨੇ ਹਨ ਕਿ ਉਹੀ ਨਹੀਂ ਗਿਣੇ ਜਾ ਸਕਦੇ। ਨੇਕੀਆਂ ਦੇ ਜਿਹੜੇ ਬਾਕੀ ਮੁਜੱਸਮੇ ਹਨ, ਉਨ੍ਹਾਂ ਦੀ ਗਿਣਤੀ ਮੈਂ ਕਿਵੇਂ ਕਰਾਂ ? ਇਸ ਵਾਸਤੇ ਮੈਂ ਕੌਣ ਹਾਂ ਕਿ ਤੇਰੀ ਕੁਦਰਤ ਦੀ ਵੀਚਾਰ ਕਰ ਸਕਾਂ ?

**ਵਾਰਿਆ ਨ ਜਾਵਾ ਏਕ ਵਾਰ ॥**

ਮੇਰੇ ਵਿਚ ਤਾਂ ਇਤਨੀ ਵੀ ਸਮਰੱਥਾ ਨਹੀਂ ਕਿ ਮੈਂ ਤੈਥੋਂ ਇਕ ਦਫ਼ਾ ਵੀ ਸਦਕੇ ਹੋ ਜਾਵਾਂ, ਇਕ ਦਫ਼ਾ ਕੁਰਬਾਨ ਜਾਵਾਂ :

**ਜੋ ਤੁਧੁ ਭਾਵੈ ਸਾਈ ਭਲੀ ਕਾਰ ॥**

ਐ ਪਰੀਪੂਰਨ ਪਰਮਾਤਮਾ ! ਜੋ ਤੈਨੂੰ ਭਾਉਂਦਾ ਹੈ, ਉਹੀ ਮੈਨੂੰ ਚੰਗਾ ਲੱਗਦਾ ਹੈ। ਜੋ ਤੂੰ ਕਾਰ ਕਰਦਾ ਹੈਂ, ਉਹ ਠੀਕ ਹੈ, ਉਹੀ ਚੰਗੀ ਹੈ, ਉਹੀ ਮਹਾਨ ਹੈ।

ਭਗਤ ਦੇ ਹਿਰਦੇ ਵਿਚੋਂ ਸ਼ਿਕਵਾ ਕਦੇ ਵੀ ਨਹੀਂ ਨਿਕਲੇਗਾ, ਧੰਨਵਾਦ ਹੀ ਨਿਕਲੇਗਾ। ਸੰਸਾਰੀ ਪੁਰਖ ਹਰ ਵਕਤ ਸ਼ਿਕਵੇ ਨਾਲ ਭਰੇ ਹੋਏ ਹੁੰਦੇ ਹਨ। ਉਨ੍ਹਾਂ ਅੰਦਰ ਹਰ ਵਕਤ ਨਾਸ਼ੁਕਰੀ ਦਾ ਜਜ਼ਬਾ ਰਹਿੰਦਾ ਹੈ। ਉਹ ਕਹਿੰਦੇ ਹਨ—ਹੇ ਪਰਮਾਤਮਾ ! ਮੇਰੀ ਝੋਲੀ ਤਾਂ ਬਹੁਤ ਵੱਡੀ ਸੀ ਪਰ ਤੂੰ ਕੀ ਦਿੱਤਾ ? ਕੁਛ ਵੀ ਨਹੀਂ। ਤੂੰ ਮੇਰੀ ਝੋਲੀ ਵਿਚ ਝੋਲੀ ਦੇ ਸਮਾਨ ਦਾਤ ਨਹੀਂ ਪਾਈ। ਮੇਰੀ ਝੋਲੀ ਬਹੁਤ ਵੱਡੀ, ਤੇਰੀ ਦੇਣ ਬਹੁਤ ਛੋਟੀ ਹੈ। ਪਰ ਭਗਤ ਦਾ ਕਹਿਣਾ ਇਹ ਹੈ—ਹੇ ਪਰਮਾਤਮਾ, ਮੇਰੀ ਝੋਲੀ ਤਾਂ ਬਹੁਤ ਛੋਟੀ ਸੀ, ਤੂੰ ਤਾਂ ਬਹੁਤ ਦੇ ਦਿੱਤਾ ਹੈ, ਬਹੁਤ ਦੇ ਦਿੱਤਾ ਹੈ। ਤੇਰੀ ਦਾਤ ਡੁਲ੍ਹ ਡੁਲ੍ਹ ਪੈਂਦੀ ਹੈ। ਮੇਰੀ ਝੋਲੀ ਵਿਚ ਤੇਰਾ ਧੰਨਵਾਦ, ਤੇਰਾ ਸ਼ੁਕਰਾਨਾ ਅੱਠੇ ਪਹਿਰ ਭਰਿਆ ਹੋਇਆ ਹੈ। ਉਹ ਰੱਬ ਦੀ ਰਜ਼ਾ ਵਿਚ ਰਾਜ਼ੀ ਹੈ। ਬਸ ਇਹੀ ਭਗਤ ਦੀ ਪਹਿਚਾਣ ਹੈ। ਇਹੀ ਧਾਰਮਿਕ ਮਨੁੱਖ ਦੀ ਪਹਿਚਾਣ ਹੈ। ਸਤਿਗੁਰੂ ਜੀ ਮਹਾਰਾਜ ਦਾ ਫ਼ੁਰਮਾਨ, "ਜੋ ਤੁਧੁ ਭਾਵੈ ਸਾਈ ਭਲੀ ਕਾਰ ॥" ਜੋ ਤੈਨੂੰ ਭਾਉਂਦਾ ਹੈ, ਉਹੀ ਕੰਮ ਭਲਾ ਹੈ। ਹੇ ਪ੍ਰਭੂ ! ਹੇ ਨਿਰੰਕਾਰ ! ਤੂੰ ਤਾਂ ਸਦਾ ਸਲਾਮਤ ਹੈਂ। ਐਸਾ ਨਹੀਂ ਕਿ ਤੂੰ ਅੱਜ ਹੈਂ ਤੇ ਕਲ੍ਹ ਨਹੀਂ। ਤੂੰ ਤਾਂ ਸਦੀਵੀ ਹੈਂ, ਤੂੰ ਤਾਂ ਹਮੇਸ਼ਾ ਹੈਂ ਅਤੇ ਤੇਰੀ ਹਸਤੀ ਵੀ ਅਚੱਲ ਹੈ।

ਮਨੁੱਖ ਦੇ ਅੰਦਰ ਇਹ ਜੋ ਅਚੱਲ ਹੋਣ ਦੀ, ਅਮਰ ਹੋਣ ਦੀ ਭਾਵਨਾ ਹੈ, ਭੁੱਖ ਹੈ, ਕਹਿੰਦੇ ਹਨ—ਇਹ ਪਰਮਾਤਮਾ ਪ੍ਰਾਪਤੀ ਦੀ ਹੀ ਭੁੱਖ ਹੈ। ਇਹ ਈਸ਼ਵਰ ਨੂੰ ਹੀ ਪ੍ਰਾਪਤ ਕਰਨਾ ਚਾਹੁੰਦਾ ਹੈ। ਨਿਹਚਲ ਹੋਣਾ ਚਾਹੁੰਦਾ ਹੈ, ਸਦੀਵੀ ਹੋਣਾ ਲੋਚਦਾ ਹੈ, ਅਮਰ ਹੋਣਾ ਚਾਹੁੰਦਾ ਹੈ। ਪਰ ਇਹ ਗੁਣ ਤਾਂ ਪਰਮਾਤਮਾ ਦੇ ਹਨ। ਇਹ ਹਸਤੀ ਤਾਂ ਪਰਮਾਤਮਾ ਦੀ ਹੈ। ਭੋਲੇ ਭਾਅ ਨਾਦਾਨੀ ਵਿਚ ਇਹ ਮੰਗ ਤਾਂ ਮਨੁੱਖ ਦੇ ਅੰਤਰ-ਆਤਮੇ ਵਿਚ ਪਰਮਾਤਮਾ ਦੀ ਹੀ ਹੈ। ਸਾਹਿਬ ਕਹਿੰਦੇ ਹਨ :

**ਤੂ ਸਦਾ ਸਲਾਮਤਿ ਨਿਰੰਕਾਰ ॥**

ਤੂੰ ਆਕਾਰ ਤੋਂ ਰਹਿਤ ਹੈਂ। ਆਕਾਰ ਦੀ ਸਲਾਮਤੀ ਸਦੀਵੀ ਨਹੀਂ ਹੁੰਦੀ, ਚਾਹੇ ਵੱਡੇ ਤੋਂ ਵੱਡਾ ਆਕਾਰ ਕਿਉਂ ਨਾ ਹੋਵੇ। ਅੱਜ ਬਣਿਆ ਹੈ, ਕੱਲ ਮਿਟ ਜਾਵੇਗਾ। ਇਸ ਜ਼ਮੀਨ ਉੱਤੇ ਉੱਚੇ ਉੱਚੇ

ਪਹਾੜ ਵੀ ਇਕ ਦਿਨ ਮਿਟ ਜਾਂਦੇ ਹਨ। ਪਹਾੜਾਂ ਦਾ ਤਾਂ ਕੀ ਕਹਿਣਾ, ਪ੍ਰਿਥਵੀ ਵੀ ਇਕ ਦਿਨ ਮਿਟ ਜਾਂਦੀ ਹੈ। ਮਨੁੱਖ ਮਿਟ ਜਾਂਦੇ ਹਨ, ਪ੍ਰਿਥਵੀ ਉੱਤੇ ਖੜੇ ਮਹਿਲ ਵੀ ਇਕ ਦਿਨ ਗਿਰ ਜਾਂਦੇ ਹਨ, ਪੱਥਰ ਰੇਤ ਹੋ ਜਾਂਦੇ ਹਨ। ਇੱਥੇ ਤਾਂ ਸਭ ਕੁਛ ਮਿਟ ਜਾਂਦਾ ਹੈ। ਕੋਈ ਆਕਾਰ ਸਦੀਵੀ ਨਹੀਂ ਹੈ, ਹਮੇਸ਼ਾ ਨਹੀਂ ਹੈ ਸਲਾਮਤ ਨਹੀਂ ਹੈ, ਅੱਜ ਹੈ ਕੱਲ ਨਹੀਂ ਹੋਵੇਗਾ। ਇਸ ਵਾਸਤੇ ਸਤਿਗੁਰੂ ਜੀ ਕਹਿੰਦੇ ਹਨ—ਤੂੰ ਸਦਾ ਸਲਾਮਤ ਹੈਂ, ਹਮੇਸ਼ਾ ਹੈਂ, ਸਦੀਵੀ ਹੈਂ। ਪਰ ਤੇਰਾ ਕੋਈ ਆਕਾਰ ਨਹੀਂ ਹੈ। "ਤੂ ਸਦਾ ਸਲਾਮਤਿ ਨਿਰੰਕਾਰ॥" ਹੇ ਆਕਾਰ ਤੋਂ ਰਹਿਤ ਪਰਮਾਤਮਾ! ਤੂੰ ਸਦੀਵੀ ਹੈਂ, ਸਲਾਮਤ ਹੈਂ। ਜੋ ਕੁਛ ਤੈਨੂੰ ਭਾਉਂਦਾ ਹੈ, ਉਹੀ ਕਾਰ ਭਲੀ ਹੈ, ਉਹੀ ਕੰਮ ਚੰਗਾ ਹੈ।

•

12

# ਅਸੰਖ ਨਿੰਦਕ ਸਿਰਿ ਕਰਹਿ ਭਾਰੁ

ਅਸੰਖ ਮੂਰਖ ਅੰਧ ਘੋਰ ॥ ਅਸੰਖ ਚੋਰ ਹਰਾਮਖੋਰ ॥
ਅਸੰਖ ਅਮਰ ਕਰਿ ਜਾਹਿ ਜੋਰ ॥ ਅਸੰਖ ਗਲਵਢ ਹਤਿਆ ਕਮਾਹਿ ॥
ਅਸੰਖ ਪਾਪੀ ਪਾਪੁ ਕਰਿ ਜਾਹਿ ॥ ਅਸੰਖ ਕੂੜਿਆਰ ਕੂੜੇ ਫਿਰਾਹਿ ॥
ਅਸੰਖ ਮਲੇਛ ਮਲੁ ਭਖਿ ਖਾਹਿ ॥ ਅਸੰਖ ਨਿੰਦਕ ਸਿਰਿ ਕਰਹਿ ਭਾਰੁ ॥
ਨਾਨਕੁ ਨੀਚੁ ਕਹੈ ਵੀਚਾਰੁ ॥ ਵਾਰਿਆ ਨ ਜਾਵਾ ਏਕ ਵਾਰ ॥
ਜੋ ਤੁਧੁ ਭਾਵੈ ਸਾਈ ਭਲੀ ਕਾਰ ॥ ਤੂ ਸਦਾ ਸਲਾਮਤਿ ਨਿਰੰਕਾਰ ॥੧੮॥

**ਕਾਦਰ** ਕਰੀਮ ਨੇ ਲੱਖਾਂ ਜ਼ਿੰਦਗੀਆਂ ਦੇ ਦਰਿਆਈ ਪ੍ਰਵਾਹ ਚਲਾ ਦਿੱਤੇ ਹਨ। ਇਨ੍ਹਾਂ ਵਿਚ ਕੁਛ ਦਰਿਆ ਬੜੇ ਨਿਰਮਲ ਪਾਵਨ ਅਤੇ ਪਵਿੱਤਰ ਹਨ। ਪਰ ਜੀਵਨ ਦੇ ਕੁਛ ਦਰਿਆ ਤਾਂ ਪ੍ਰਿਥਵੀ 'ਤੇ ਇਸ ਤਰ੍ਹਾਂ ਵਗ ਰਹੇ ਹਨ ਜਿਸ ਤਰ੍ਹਾਂ ਗੰਦੇ ਨ੍ਹਾਲੇ ਹੁੰਦੇ ਹਨ, ਜਿਨ੍ਹਾਂ ਵਿਚ ਗੰਦਲਾ ਅਤੇ ਬਦਬੂ ਵਾਲਾ ਪਾਣੀ ਹੁੰਦਾ ਹੈ। ਵਗਦੇ ਤਾਂ ਦਰਿਆ ਵੀ ਹਨ ਅਤੇ ਵਗਦੇ ਗੰਦੇ ਨਾਲੇ ਵੀ ਹਨ। ਦਰਿਆ ਵਿਚ ਵੀ ਪਾਣੀ ਹੈ ਅਤੇ ਨਾਲੇ ਵਿਚ ਵੀ ਪਾਣੀ ਹੈ। ਇਕ ਕੋਲ ਬੈਠੀਏ ਤਾਂ ਸੜਾਂਦ ਤੇ ਨਰਕ ਦਾ ਤਸੱਵਰ ਮਿਲਦਾ ਹੈ। ਦੂਜੇ ਕੋਲ ਬੈਠੀਏ ਤਾਂ ਚੈਨ, ਸਕੂਨ, ਸ਼ਾਂਤੀ ਤੇ ਸਵਰਗ ਦੀ ਦੁਨੀਆ ਦਾ ਅਹਿਸਾਸ ਹੁੰਦਾ ਹੈ। ਜੀਵਨ ਦੇ ਇਸ ਤਰ੍ਹਾਂ ਦੇ ਦੋ ਦਰਿਆਵਾਂ ਦਾ ਜ਼ਿਕਰ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਕੀਤਾ ਹੈ।

ਚੂੰਕਿ ਇਸ ਵੀਚਾਰ ਦੀ ਪਹਿਲੀ ਮੂਲ ਪਉੜੀ ਦੀ ਪਹਿਲੀ ਪੰਕਤੀ ਹੈ, "ਤਿਸ ਤੇ ਹੋਏ ਲਖ ਦਰੀਆਉ ॥" ਉਹਨਾਂ ਲੱਖਾਂ ਦਰਿਆਵਾਂ ਵਿਚ ਇਕ ਤਾਂ ਉਹ ਦਰਿਆ ਹਨ ਜਿਨ੍ਹਾਂ ਵਿਚ ਜਪੀ, ਤਪੀ, ਗਿਆਨੀ, ਧਿਆਨੀ ਭਾਵ ਨਿਰਮਲ ਧਾਰਾ ਵਗ ਰਹੀ ਹੈ, ਪਾਵਨ ਧਾਰਾ ਵਗ ਰਹੀ ਹੈ। ਦੂਜੇ ਵਗ ਰਹੇ ਹਨ ਗੰਦੇ ਨਾਲੇ। ਉਨ੍ਹਾਂ ਵਿਚੋਂ ਸਭ ਤੋਂ ਸਿਰਮੌਰ ਹਨ :

**ਅਸੰਖ ਮੂਰਖ ਅੰਧ ਘੋਰ ॥**

ਅਨੰਤ ਮੂਰਖ ਹਨ ਜੋ ਗਿਣਤੀ ਤੋਂ ਪਰੇ ਹਨ, ਜਿਨ੍ਹਾਂ ਦੀ ਗਿਣਤੀ ਹੀ ਨਹੀਂ ਹੋ ਸਕਦੀ। ਮੂਰਖ ਦੇ ਅੱਖਰੀ ਅਰਥ—ਜੋ ਮੂੰਹ ਰੱਖ ਕੇ ਗੱਲ ਕਰੇ। ਜਾਂ ਐਸਾ ਹੋਵੇ ਜੋ ਅਗਲੇ ਦਾ ਮੂੰਹ ਰੱਖ ਕੇ ਗੱਲ ਕਰੇ। ਜਿਸ ਨੇ ਬੋਲਣ ਲੱਗਿਆਂ ਬਸ ਮੂੰਹ ਹੀ ਅੱਗੇ ਰੱਖਿਆ ਹੈ, ਦਿਮਾਗ਼ ਨਹੀਂ ਰੱਖਿਆ, ਵਿਚਾਰ ਅੱਗੇ ਨਹੀਂ ਰੱਖੇ। ਕਿਸੇ ਦਾ ਮੂੰਹ ਰੱਖ ਕੇ ਚੁੱਪ ਕਰ ਜਾਣਾ, ਕਿਸੇ ਦਾ ਮੂੰਹ ਰੱਖ ਕੇ ਬੋਲ ਪੈਣਾ ਅਤੇ ਬੋਲਣ ਲੱਗਿਆਂ ਹਰ ਵਕਤ ਮੂੰਹ ਹੀ ਅੱਗੇ ਰੱਖਣਾ, ਖਾਣ ਲੱਗਿਆਂ ਮੂੰਹ ਹੀ ਅੱਗੇ ਰੱਖਿਆ ਹੋਵੇ; ਇਸ ਤਰ੍ਹਾਂ ਦੇ ਪੁਰਸ਼ ਨੂੰ ਮੂਰਖ ਕਹਿੰਦੇ ਹਨ। ਸਾਹਿਬ ਕਹਿੰਦੇ ਹਨ ਕਿ ਅਜਿਹੇ ਲੋਕ ਗਿਣੇ ਹੀ ਨਹੀਂ ਜਾ ਸਕਦੇ। ਅਨੰਤ ਹਨ, ਬੇਸ਼ੁਮਾਰ ਹਨ। "ਅੰਧ ਘੋਰ"—ਜਿਵੇਂ ਮੱਸਿਆ ਦੀ ਰਾਤ ਦਾ ਘੁੱਪ ਹਨੇਰਾ ਜਿਸ ਵਿਚ ਮਨੁੱਖ ਨੂੰ ਆਪਣਾ ਹੱਥ ਵੀ ਨਹੀਂ ਦਿਖਾਈ ਦਿੰਦਾ। ਕਈ ਮਨੁੱਖੀ ਜੀਵਨ ਐਸੇ ਹਨ, ਜੋ "ਅੰਧ ਘੋਰ" ਵਿਚ ਬਤੀਤ ਹੋ ਰਹੇ ਹਨ, ਮੱਸਿਆ ਦੀ ਰਾਤ ਦੀ ਤਰ੍ਹਾਂ ਹਨ। ਬਿਲਕੁਲ ਅੰਧੇਰਾ; ਚਾਨਣ ਨਾਲੋਂ ਸੰਬੰਧ ਹੀ ਤੋੜ ਬੈਠੇ ਹਨ। ਜਿਵੇਂ ਉੱਲੂ ਦਾ ਰੋਸ਼ਨੀ ਨਾਲ ਕੋਈ ਸੰਬੰਧ ਹੀ ਨਹੀਂ, ਚਮਗਿੱਦੜ ਦਾ ਰੋਸ਼ਨੀ ਨਾਲ ਕੋਈ ਰਿਸ਼ਤਾ ਹੀ ਨਹੀਂ ਹੈ। ਉਨ੍ਹਾਂ ਨੇ ਅੰਧੇਰੇ ਨਾਲ ਹੀ ਰਿਸ਼ਤਾ ਜੋੜਿਆ ਹੋਇਆ ਹੈ। ਇਸ "ਅੰਧ ਘੋਰ" ਦੀ ਜ਼ਿੰਦਗੀ ਬਤੀਤ ਕਰਨ ਵਾਲੇ ਵੀ ਬਹੁਤ ਹਨ :

**ਸੰਪਤ ਦੋਲ ਝੋਲ ਸੰਗਿ ਝੂਲਤ ਮਾਇਆ ਮਗਨ ਭ੍ਰਮਤ ਘੁਘਨਾ ॥** *(ਪੰਨਾ 1387)*

ਜਿਵੇਂ ਘੁਘਨਾ (ਉੱਲੂ) ਅੰਧਕਾਰ ਵਿਚ ਭਟਕਦਾ ਹੈ, ਇਸੇ ਤਰ੍ਹਾਂ ਮਨੁੱਖ ਵੀ ਅਗਿਆਨਤਾ ਦੇ ਅੰਧਕਾਰ ਵਿਚ ਭਟਕਦੇ ਹਨ। ਇਸ ਤਰ੍ਹਾਂ ਦੇ ਮਨੁੱਖਾਂ ਵਾਸਤੇ ਚਾਹੇ ਕਿਤਨੇ ਹੀ ਸੂਰਜ ਚੜ੍ਹਨ, ਬੇਮਾਅਨੇ ਹੀ ਹਨ। ਉੱਲੂ ਵਾਸਤੇ ਇਕ ਸੂਰਜ ਦੀ ਬਜਾਏ ਬੇਸ਼ੁਮਾਰ ਸੂਰਜ ਪ੍ਰਕਾਸ਼ਮਾਨ ਹੋ ਜਾਣ ਤਾਂ ਕਿਸ ਅਰਥ ? ਅੰਧਕਾਰ ਤਾਂ ਬਣਿਆ ਰਹੇਗਾ। ਘੁੱਪ ਹਨੇਰਾ ਤਾਂ ਬਣਿਆ ਹੀ ਰਹੇਗਾ। ਈਰਾਨ ਦੇ ਪ੍ਰਸਿੱਧ ਸੰਤ ਸ਼ੇਖ਼ ਸਾਅਦੀ ਸਾਹਿਬ ਦਾ ਕਹਿਣਾ ਹੈ :

*ਨਸੀਹਤ ਹਮਾ ਆਲਮ ਜ਼ੁਬਾ ਦੇ ਦਰ ਕ਼ਫਸ ਅਸਤ।*
*ਬਾਗੋਸ਼ੇ ਮਰਦਮੇ ਨਾਦਾਨ ਆਬੇ ਦਰ ਗੁਰਬਾਲ।*

ਦੁਨੀਆ ਦੇ ਤਮਾਮ ਆਲਮਾਂ ਦੀ ਨਸੀਹਤ ਮੂਰਖਾਂ ਵਾਸਤੇ ਐਸੀ ਹੈ ਜਿਵੇਂ ਛਾਣਨੀ ਵਿਚ ਪਾਣੀ, ਪਿੰਜਰੇ ਵਿਚ ਹਵਾ। ਪਿੰਜਰੇ ਵਿਚ ਹਵਾ ਕੈਦ ਨਹੀਂ ਕੀਤੀ ਜਾ ਸਕਦੀ ਅਤੇ ਛਾਣਨੀ ਵਿਚ ਪਾਣੀ ਨਹੀਂ ਰੱਖਿਆ ਜਾ ਸਕਦਾ। ਦੁਨੀਆ ਭਰ ਦੇ ਤਮਾਮ ਆਲਮਾਂ ਦੀ ਨਸੀਹਤ ਮੂਰਖ ਦੇ ਅੰਦਰ ਟਿਕ ਨਹੀਂ ਸਕਦੀ ਕਿਉਂਕਿ ਉਸਦਾ ਹਿਰਦਾ ਛਾਣਨੀ ਹੈ। ਮੂਰਖ ਦੇ ਅੰਦਰ ਇਸ ਤਰ੍ਹਾਂ ਦੀ ਸੁਗੰਧਤ ਪਵਣ ਦਾ ਕੋਈ ਸੰਬੰਧ ਨਹੀਂ ਕਿਉਂਕਿ ਟਿਕਾਉ ਵਾਸਤੇ ਕੋਈ ਥਾਂ ਨਹੀਂ ਹੈ। ਸਾਹਿਬ ਕਹਿੰਦੇ ਹਨ—ਇਸ ਧਾਰਾ ਵਿਚ ਅਨੰਤ ਮੂਰਖ ਹਨ। ਅਗਿਆਨਤਾ ਦੇ ਘੁੱਪ ਅੰਧਕਾਰ ਵਿਚ ਵਿਚਰਨ ਵਾਲੇ ਅਨੇਕਾਂ ਹਨ। ਅਸੰਖ ਹਨ, ਜਿਨ੍ਹਾਂ ਦੀ ਸੰਖਿਆ ਨਹੀਂ ਹੋ ਸਕਦੀ।

**ਅਸੰਖ ਚੋਰ ਹਰਾਮਖੋਰ ॥**

ਜੋ ਪਰਾਏ ਧਨ ’ਤੇ ਮੋਹਿਤ ਹੁੰਦਾ ਹੈ, ਲਾਜ਼ਮੀ ਹੈ ਉਹ ਚੋਰ ਬਣ ਜਾਵੇਗਾ। ਜੇ ਤਨ ਚੋਰ ਨਹੀਂ ਬਣਿਆ ਤੇ ਮਨ ਤਾਂ ਚੋਰ ਬਣ ਹੀ ਜਾਵੇਗਾ। ਅਗਰ ਇਸਨੂੰ ਮੌਕਾ ਮਿਲੇ ਤਾਂ ਫਿਰ ਤਨ ਨਾਲ ਵੀ ਚੋਰੀ ਕਰ ਲਵੇਗਾ। ਜਿਸ ਮਨੁੱਖ ਨੂੰ ਪਰਾਇਆ ਧਨ ਪ੍ਰਭਾਵਿਤ ਕਰੇ, ਉਸ ਦੇ ਈਮਾਨ ’ਤੇ ਭਰੋਸਾ ਨਹੀਂ ਕੀਤਾ ਜਾ ਸਕਦਾ। ਉਹ ਡਗਮਗਾ ਜਾਏਗਾ। ਉਸ ਦੇ ਅੰਦਰ ਚੋਰੀ ਦਾ ਭਾਉ ਹੈ। ਮੌਕਾ ਮਿਲਿਆ ਤਾਂ ਉਹ ਚੋਰ ਹੋ ਜਾਏਗਾ। ਦੁਨੀਆ ਵਿਚ ਬਹੁਤ ਸਾਰੇ ਲੋਗ ਇਸ ਵਾਸਤੇ ਸ਼ਰੀਫ਼ ਹਨ ਕਿ ਬਦਮਾਸ਼ ਹੋਣ ਦਾ ਮੌਕਾ ਹੀ ਨਹੀਂ ਮਿਲਿਆ। ਆਖ਼ਿਰ ਬਦਮਾਸ਼ ਹੋਣ ਵਾਸਤੇ ਮੌਕਾ ਚਾਹੀਦਾ ਹੈ। ਬਦਮਾਸ਼ ਹੋਣ ਵਾਸਤੇ ਤਾਕਤ ਚਾਹੀਦੀ ਹੈ। ਦੇਖਣ ਵਿਚ ਆਇਆ ਹੈ ਕਿ ਸ਼ਰਾਫ਼ਤ ਕਮਜ਼ੋਰਾਂ ਕੋਲ ਹੈ, ਬਦਮਾਸ਼ੀ ਤਾਕਤਵਰਾਂ ਕੋਲ। ਜਦ ਸ਼ਰਾਫ਼ਤ ਕਮਜ਼ੋਰ ਕੋਲ ਹੋਵੇਗੀ, ਕੰਮ ਨਹੀਂ ਕਰੇਗੀ। ਸ਼ਰਾਫ਼ਤ ਵੀ ਤਾਕਤਵਰ ਕੋਲ ਚਾਹੀਦੀ ਹੈ। ਚੋਰੀ ਕਰਨ ਦਾ ਮੌਕਾ ਤਾਂ ਹੈ ਲੇਕਿਨ ਚੋਰੀ ਕਰਨ ਦਾ ਭਾਉ ਹੀ ਨਹੀਂ ਪੈਦਾ ਹੋਇਆ। ਬਦਮਾਸ਼ ਹੋਣਾ ਚਾਹੇ ਤਾਂ ਹੋ ਸਕਦਾ ਹੈ, ਪਰ ਬਦਮਾਸ਼ ਹੋਣ ਦਾ ਭਾਉ ਅੰਦਰ ਪੈਦਾ ਹੀ ਨਹੀਂ ਹੋਇਆ। ਅਜਿਹਾ ਮਨੁੱਖ ਸ਼ਕਤੀਸ਼ਾਲੀ ਹੈ। ਜਿਸ ਵਕਤ ਸ਼ਰਾਫ਼ਤ ਤਾਕਤਵਰ ਦੇ ਹੱਥ ਵਿਚ ਹੋਵੇ, ਤਾਂ ਸ਼ਰਾਫ਼ਤ ਕੰਮ ਕਰਦੀ ਹੈ; ਭਲੇਮਾਣਸੀ ਕੰਮ ਕਰਦੀ ਹੈ।

ਸੋ ਦੁਨੀਆ ਵਿਚ ਜੋ ਸ਼ਰੀਫ਼ ਦਿਖਾਈ ਦਿੰਦੇ ਹਨ, ਸ਼ਰੀਫ਼ ਨਹੀਂ ਹਨ; ਮਜਬੂਰ ਹਨ, ਕਮਜ਼ੋਰ ਹਨ। ਦੁਨੀਆ ਵਿਚ ਜੋ ਚੋਰ ਨਹੀਂ ਦਿਖਾਈ ਦੇ ਰਹੇ, ਸਿਰਫ਼ ਇਸ ਵਾਸਤੇ ਕਿ ਉਨ੍ਹਾਂ ਲਈ ਚੋਰੀ ਕਰਨ ਦਾ ਮੌਕਾ ਹੀ ਨਹੀਂ ਬਣਿਆ। ਮਹਾਰਾਜ ਕਹਿੰਦੇ ਹਨ—ਇਤਨੇ ਚੋਰ ਹਨ, ਜਿਨ੍ਹਾਂ

ਦੀ ਗਿਣਤੀ ਹੀ ਨਹੀਂ ਹੋ ਸਕਦੀ। ਇਹ ਚੋਰ ਵੀ ਕਈ ਪੱਧਰ ਦੇ ਹਨ। ਧਨ ਦੇ ਚੋਰ, ਰੂਪ ਦੇ ਚੋਰ, ਸੰਪਦਾ ਦੇ ਚੋਰ, ਵਿਚਾਰਾਂ ਦੇ ਚੋਰ, ਖ਼ਿਆਲਾਂ ਦੇ ਚੋਰ, ਕਵਿਤਾਵਾਂ ਦੇ ਚੋਰ; ਗੱਲ ਕੀ, ਜਗਤ ਵਿਚ ਬਹੁਪੱਖੀ ਚੋਰੀ ਮੌਜੂਦ ਹੈ। ਵਸਤੂ ਕਿਸੇ ਦੀ ਹੈ, ਮੋਹਰ ਆਪਣੀ ਲਾਉਣੀ। ਖ਼ਿਆਲ ਕਿਸੇ ਦਾ ਹੈ, ਦਾਅਵਾ ਆਪਣਾ ਕਰਨਾ। ਕਵਿਤਾ ਕਿਸੇ ਦੀ ਹੈ, ਜੋੜਨੀ ਆਪਣੇ ਨਾਮ ਨਾਲ। ਧਨ ਸੰਪਦਾ ਕਿਸੇ ਦੀ ਹੈ, ਮੋਹਰ ਉਸ ਦੇ ਉੱਤੇ ਆਪਣੀ ਲਾਉਣੀ। ਇਹ ਤਾਂ ਚੋਰੀ ਹੈ। ਜਿੱਥੇ ਵੀ ਮਨੁੱਖ ਨੂੰ ਮੌਕਾ ਮਿਲੇ, ਚੋਰੀ ਪ੍ਰਗਟ ਹੁੰਦੀ ਹੈ। ਮੌਕਾ ਨਹੀਂ ਮਿਲਿਆ, ਇਸ ਵਾਸਤੇ ਚੋਰੀ ਨਹੀਂ ਕਰ ਸਕਿਆ।

ਕੋਈ ਛੋਟਾ ਜਾਂ ਵੱਡਾ ਚੋਰ ਵੀ ਨਹੀਂ ਹੁੰਦਾ। ਚੋਰ ਸਾਰੇ ਇਕੋ ਪੱਧਰ ਦੇ ਹੁੰਦੇ ਹਨ। ਜਿਸਨੂੰ ਛੋਟਾ ਮੌਕਾ ਮਿਲਿਆ, ਉਸਨੇ ਛੋਟੀ ਚੋਰੀ ਕੀਤੀ। ਜਿਸਨੂੰ ਵੱਡਾ ਮੌਕਾ ਮਿਲਿਆ, ਉਸਨੇ ਵੱਡੀ ਚੋਰੀ ਕੀਤੀ। ਗੱਲ ਸਾਰੀ ਮੌਕੇ ਦੀ ਹੈ। ਗੱਲ ਛੋਟੇ ਤੇ ਵੱਡੇ ਚੋਰ ਦੀ ਨਹੀਂ ਹੈ। ਦੁਨੀਆ ਵਿਚ ਕੋਈ ਵੀ ਛੋਟਾ ਤੇ ਵੱਡਾ ਬਦਮਾਸ਼ ਨਹੀਂ ਹੈ। ਜਿਸਨੂੰ ਛੋਟਾ ਮੌਕਾ ਮਿਲਿਆ, ਉਸਨੇ ਛੋਟੀ ਬਦਮਾਸ਼ੀ ਕੀਤੀ ਤੇ ਜਿਸਨੂੰ ਵੱਡਾ ਮੌਕਾ ਮਿਲਿਆ, ਉਸਨੇ ਵੱਡੀ ਬਦਮਾਸ਼ੀ ਕੀਤੀ। ਛੋਟੇ ਮੌਕੇ ਵਾਲੇ ਨੇ ਕਿਸੇ ਇਕ ਮਨੁੱਖ ਦੀ ਜੇਬ ਕੱਟ ਲਈ ਪਰ ਜਿਸਨੂੰ ਵੱਡਾ ਮੌਕਾ ਮਿਲਿਆ, ਉਸਨੇ ਸਾਰਾ ਦੇਸ਼ ਲੁੱਟ ਲਿਆ। ਸਾਰੇ ਦੇਸ਼ ਨੂੰ ਪੈਰਾਂ ਥੱਲੇ ਰੌਂਦ ਕੇ ਰੱਖ ਦਿੱਤਾ। ਗੱਲ ਸਾਰੀ ਮੌਕੇ ਦੀ ਹੈ। ਹਲਾਕੂ ਤੇ ਚੰਗੇਜ਼ ਖ਼ਾਂ ਤਾਂ ਕਈਆਂ ਦੇ ਅੰਦਰ ਬੈਠੇ ਹਨ ਪਰ ਉਤਨਾ ਮੌਕਾ ਮਿਲੇ ਤਾਂ ਬਹੁਤ ਸਾਰੇ ਲੋਕਾਂ ਦੇ ਅੰਦਰ ਚੰਗੇਜ਼ ਖ਼ਾਂ ਪ੍ਰਗਟ ਹੋ ਸਕਦਾ ਹੈ। ਹਲਾਕੂ ਪ੍ਰਗਟ ਹੋ ਸਕਦਾ ਹੈ। ਹਿਟਲਰ ਦਾ ਜਨਮ ਹੋ ਸਕਦਾ ਹੈ, ਔਰੰਗਜ਼ੇਬ ਦਾ ਜਨਮ ਹੋ ਸਕਦਾ ਹੈ, ਕਿਉਂਕਿ ਉਨ੍ਹਾਂ ਕੋਲ ਬਹੁਤ ਵੱਡੇ ਮੌਕੇ ਸਨ। ਬਹੁਤ ਵੱਡਾ ਮੌਕਾ ਹੋਵੇ ਤਾਂ ਬੁਰਾਈ ਬਹੁਤ ਵੱਡੇ ਪੱਧਰ 'ਤੇ ਪ੍ਰਗਟ ਹੁੰਦੀ ਹੈ ਔਰ ਮੌਕਾ ਛੋਟਾ ਹੋਵੇ ਤਾਂ ਬੁਰਾਈ ਛੋਟੇ ਪੱਧਰ 'ਤੇ ਪ੍ਰਗਟ ਹੁੰਦੀ ਹੈ। ਸਾਹਿਬ ਕਹਿੰਦੇ ਹਨ—ਅਨੰਤ ਐਸੇ ਚੋਰ ਹਨ, ਜੋ ਗਿਣੇ ਨਹੀਂ ਜਾ ਸਕਦੇ। ਹਰਾਮ ਖ਼ੋਰ, ਬੇਗਾਨਾ ਹੱਕ ਖਾਣ ਵਾਲੇ ਅਤੇ ਜਿਤਾਣ ਵਾਲੇ ਹਨ। ਸਾਹਿਬ ਕਹਿੰਦੇ ਹਨ—ਇਸ ਤਰ੍ਹਾਂ ਦੇ ਹਰਾਮ ਖ਼ੋਰ ਵੀ ਅਨੰਤ ਹਨ, ਬੇਸ਼ੁਮਾਰ ਹਨ, ਗਿਣੇ ਨਹੀਂ ਜਾ ਸਕਦੇ।

**ਅਸੰਖ ਅਮਰ ਕਰਿ ਜਾਹਿ ਜੋਰ ॥**

ਅਸੰਖਾਂ ਹੀ ਐਸੇ ਹਨ ਜੋ ਜ਼ੋਰ ਨਾਲ ਆਪਣਾ ਹੁਕਮ ਚਲਾਉਂਦੇ ਹਨ। ਸਿਆਣੇ ਕਹਿੰਦੇ ਹਨ—ਹੁਕਮ ਕਰਨ ਤੋਂ ਪਹਿਲੇ ਵੇਖਣਾ ਚਾਹੀਦਾ ਹੈ ਕਿ ਮੇਰੀ ਸਮਰਥਾ ਕਿਤਨੀ ਹੈ। ਹੁਕਮ ਕਰਨ ਲਈ ਇਹ ਵੀ ਵੇਖਣਾ ਚਾਹੀਦਾ ਹੈ ਕਿ ਜਿਸ 'ਤੇ ਮੈਂ ਹੁਕਮ ਕਰ ਰਿਹਾ ਹਾਂ, ਉਸਦੀ ਮੰਨਣ ਦੀ ਸਮਰੱਥਾ ਕਿਤਨੀ ਹੈ। ਛੋਟੀ ਸਮਰੱਥਾ ਵਾਲੇ ਨੂੰ ਜੇ ਬਹੁਤ ਵੱਡਾ ਹੁਕਮ ਕਰ ਦਿੱਤਾ ਜਾਵੇ, ਇਹ ਤਾਂ ਜ਼ੁਲਮ ਹੋਵੇਗਾ। ਇਹ ਤਾਂ ਜਬਰ ਹੋਵੇਗਾ। ਛੋਟੀ ਸਮਰੱਥਾ ਹੁੰਦਿਆਂ ਹੋਇਆਂ ਆਪਣੀ ਹਸਤੀ ਤੋਂ ਬਹੁਤ ਵੱਡਾ ਹੁਕਮ ਕਰ ਦੇਣਾ ਮੂੜ੍ਹਤਾ ਹੈ। ਇਹ ਤਾਂ ਅਗਿਆਨਤਾ ਹੈ। ਸਾਹਿਬ ਕਹਿੰਦੇ ਹਨ—ਅਨੰਤ ਐਸੇ ਹਨ, ਜੋ ਜ਼ਬਰਦਸਤੀ ਆਪਣਾ ਹੁਕਮ ਚਲਾਉਂਦੇ ਹਨ। ਹੁਕਮ ਅੰਦਰ ਅਨੇਕਾਂ ਭੁੱਖਾਂ ਹਨ। ਇਕ ਭੁੱਖ ਇਹ ਵੀ ਹੈ ਕਿ ਅਗਲਾ ਮੇਰੀ ਗੱਲ ਮੰਨੇ, ਅਗਲਾ ਮੇਰਾ ਹੁਕਮ

ਮੰਨੇ, ਹਰ ਹਾਲਤ ਵਿਚ ਉਹ ਕਬੂਲ ਕਰੇ, ਪ੍ਰਵਾਨ ਕਰੇ। ਮਨੁੱਖ ਦੀ ਪਹਿਲੀ ਕੋਸ਼ਿਸ਼ ਹੈ ਕਿ ਸਾਰੀ ਦੁਨੀਆ ਹੀ ਮੇਰਾ ਹੁਕਮ ਮੰਨੇ। ਜੇ ਉਹ ਉਤਨਾ ਸਮਰੱਥ ਨਾ ਹੋ ਸਕੇ, ਫਿਰ ਉਸਦੀ ਕੋਸ਼ਿਸ਼ ਹੁੰਦੀ ਹੈ ਕਿ ਸਾਰਾ ਦੇਸ਼ ਮੇਰਾ ਹੁਕਮ ਮੰਨੇ। ਜੇ ਉਹ ਇਸ ਪੱਧਰ ਦਾ ਮਨੁੱਖ ਵੀ ਨਾ ਬਣ ਸਕੇ ਤਾਂ ਫਿਰ ਕਹਿੰਦਾ ਹੈ—ਕੋਈ ਗੱਲ ਨਹੀਂ, ਘੱਟੋ ਘੱਟ ਜਿਸ ਪ੍ਰਾਂਤ ਵਿਚ ਮੈਂ ਰਹਿੰਦਾ ਹਾਂ, ਉਥੋਂ ਦੇ ਵਾਸੀ ਮੇਰਾ ਹੁਕਮ ਜ਼ਰੂਰ ਹੀ ਮੰਨਣ। ਜੇ ਕਿਧਰੇ ਉਹ ਵੀ ਠੁਕਰਾ ਦੇਣ, ਤਾਂ ਕਹਿੰਦਾ ਹੈ—ਕੋਈ ਗੱਲ ਨਹੀਂ ਜਿਸ ਸ਼ਹਿਰ ਵਿਚ ਮੈਂ ਰਹਿੰਦਾ ਹਾਂ, ਸਮੁੱਚੇ ਸ਼ਹਿਰ ਵਾਸੀ ਮੇਰਾ ਹੁਕਮ ਮੰਨਣ। ਪਰ ਇਸ ਤਰ੍ਹਾਂ ਦਾ ਵੀ ਮੌਕਾ ਨਾ ਬਣ ਸਕੇ ਤਾਂ ਫਿਰ ਕਹਿੰਦਾ ਹੈ—ਹੁਣ ਘਰ ਵਾਲਿਆਂ ਨੂੰ ਤਾਂ ਮੇਰਾ ਹੁਕਮ ਮੰਨਣਾ ਹੀ ਚਾਹੀਦਾ ਹੈ। ਨਾਖ਼ੁਦਾ ਜੇ ਕਿਧਰੇ ਘਰ ਵਾਲੇ ਵੀ ਬਾਗ਼ੀ ਹੋ ਜਾਣ, ਫਿਰ ਮਨੁੱਖ ਦਾ ਨਜ਼ਲਾ ਗਿਰਦਾ ਹੈ ਘਰਵਾਲੀ ਉੱਤੇ। ਉਸਨੂੰ ਤਾਂ ਹੁਕਮ ਮੰਨਣਾ ਹੀ ਚਾਹੀਦਾ ਹੈ, ਹਰ ਹਾਲਤ ਵਿਚ ਮੰਨਣਾ ਚਾਹੀਦਾ ਹੈ। ਜਿੱਥੇ ਇਸਦੇ ਹੁਕਮ ਦੀ ਉਲੰਘਣਾ ਹੋਵੇ, ਉੱਥੇ ਉਸਨੂੰ ਚੋਟ ਲੱਗਦੀ ਹੈ। ਜੇ ਕਿਧਰੇ ਜਾਬਰ ਹੈ, ਜ਼ਾਲਮ ਤਬੀਅਤ ਦਾ ਮਾਲਿਕ ਹੈ, ਤਾਂ ਉਸਦਾ ਜ਼ੁਲਮ ਉਸ ਉੱਤੇ ਪ੍ਰਗਟ ਹੋਵੇਗਾ ਜਿਸ ਨੇ ਉਸਦਾ ਹੁਕਮ ਨਹੀਂ ਮੰਨਿਆ, ਜਿਸ ਨੇ ਉਸ ਦੀ ਗੱਲ ਨਹੀਂ ਮੰਨੀ। ਸਾਹਿਬ ਕਹਿੰਦੇ ਹਨ—ਅਨੰਤ ਐਸੇ ਲੋਕ ਹਨ ਜੋ ਜਬਰਨ ਹੁਕਮ ਕਰਦੇ ਹਨ, ਤੇ ਜ਼ੋਰ ਨਾਲ ਆਪਣਾ ਹੁਕਮ ਚਲਾਉਂਦੇ ਹਨ।

**ਅਸੰਖ ਗਲਵਢ ਹਤਿਆ ਕਮਾਹਿ ॥**

ਬੇਸ਼ੁਮਾਰ ਐਸੇ ਕਸ਼ਿਸ਼ ਦੇਣ ਵਾਲੇ ਕਸਾਈ ਹਨ, ਜੋ ਗਲ ਵੱਢ ਕੇ ਹੱਤਿਆ ਕਮਾਉਂਦੇ ਹਨ। ਇਹ ਉਨ੍ਹਾਂ ਦਾ ਪੇਸ਼ਾ ਹੈ। ਗਲ ਕੱਟਦਿਆਂ ਰੰਚਕ ਮਾਤਰ ਖ਼ਿਆਲ ਵੀ ਨਹੀਂ ਪੈਦਾ ਹੁੰਦਾ ਕਿ ਮੈਂ ਕਿਸੇ ਖ਼ਾਸ ਜੀਵ ਨੂੰ, ਜੋਤਿ ਸਰੂਪ ਨੂੰ, ਤਨ ਤੋਂ ਵਿਦਾ ਕਰ ਰਿਹਾ ਹਾਂ। ਐਸਾ ਭਾਉ ਹੀ ਨਹੀਂ ਪੈਦਾ ਹੁੰਦਾ। ਸਾਹਿਬ ਕਹਿੰਦੇ ਹਨ—ਅਸੰਖਾਂ ਹਨ ਐਸੇ ਜੋ ਗਲ ਵੱਢ ਕੇ ਹੱਤਿਆ ਕਮਾਉਂਦੇ ਹਨ।

**ਅਸੰਖ ਪਾਪੀ ਪਾਪੁ ਕਰਿ ਜਾਹਿ ॥**

ਬੇਸ਼ੁਮਾਰ ਐਸੇ ਹਨ ਜੋ ਪਾਪੀ ਹਨ। ਪਾਪ ਦੀ ਇਤਨੀ ਵਜ਼ਾਹਤ ਹੈ ਕਿ ਜਿਸ ਬੋਲ ਤੋਂ, ਜਿਸ ਵੀਚਾਰ ਤੋਂ, ਜਿਸ ਕਰਮ ਤੋਂ ਦੂਜੇ ਨੂੰ ਚੋਟ ਪਹੁੰਚੇ, ਪਾਪ ਹੈ। ਸਾਹਿਬ ਕਹਿੰਦੇ ਹਨ—ਇਹ ਤਾਂ ਅਸੰਖਾਂ ਹਨ, ਬੇਸ਼ੁਮਾਰ ਹਨ ਜੋ ਪਾਪ ਕਰਦਿਆਂ ਕਰਦਿਆਂ ਜਗਤ ਤੋਂ ਰੁਖ਼ਸਤ ਹੋ ਜਾਂਦੇ ਹਨ, ਪਾਪਾਂ ਵਿਚ ਹੀ ਸਾਰੀ ਜ਼ਿੰਦਗੀ ਬਤੀਤ ਕਰ ਦਿੰਦੇ ਹਨ:

**ਅਸੰਖ ਕੂੜਿਆਰ ਕੂੜੇ ਫਿਰਾਹਿ ॥**

ਕੂੜ ਇਕ ਦਫ਼ਾ ਬੋਲੀਏ, ਤਾਂ ਅਨੰਤ ਦਫ਼ਾ ਕੂੜ ਬੋਲਣ ਦੇ ਸੰਸਕਾਰ ਪੈਦਾ ਹੁੰਦੇ ਹਨ, ਜਿਵੇਂ ਇਕ ਬੀਜ ਤੋਂ ਅਨੰਤ ਬੀਜ ਪੈਦਾ ਹੁੰਦੇ ਹਨ। ਜਿਸ ਨੇ ਇਕ ਦਫ਼ਾ ਝੂਠ ਬੋਲ ਲਿਆ, ਉਹ ਇਕ ਬੋਲੇ ਹੋਏ ਝੂਠ ਦਾ ਸਦਕਾ ਹੁਣ ਸੈਂਕੜੇ ਝੂਠ ਬੋਲੇਗਾ। ਕਿਉਂਕਿ ਇਕ ਬੀਜ ਤੋਂ ਅਨੇਕਾਂ ਬੀਜ ਪੈਦਾ ਹੋ ਜਾਣਗੇ। ਸੰਸਾਰਕ ਝੂਠ ਅੰਦਰ ਪਰਵਿਰਤ ਹੋ ਜਾਣਗੇ। ਸਹਿਜੇ ਸਹਿਜੇ ਝੂਠ ਬੋਲਣ ਦੀ ਵਾਦੀ ਬਣ ਜਾਵੇਗੀ। ਇਹ ਅਹਿਸਾਸ ਵੀ ਖ਼ਤਮ ਹੋ ਜਾਏਗਾ ਕਿ ਮੈਂ ਝੂਠ ਬੋਲ ਰਿਹਾ ਹਾਂ, ਮੈਂ ਕੂੜ ਬੋਲ

ਰਿਹਾ ਹਾਂ। ਉਹ ਜੋ ਬੋਲ ਰਿਹਾ ਹੈ, ਉਸਦਾ ਸੁਭਾਅ ਬਣ ਜਾਵੇਗਾ। ਸਾਹਿਬ ਕਹਿੰਦੇ ਹਨ—ਐਸੇ ਅਨੰਤ ਕੂੜਿਆਰ ਹਨ ਜੋ ਕੂੜ ਹੀ ਬੋਲਦੇ ਹਨ। ਬਾਬੇ ਫ਼ਰੀਦ ਦਾ ਬੋਲ ਹੈ—ਅਧਰਮ ਕੂੜ 'ਤੇ ਖੜਾ ਹੈ, ਧਰਮ ਸੱਚ 'ਤੇ ਖੜਾ ਹੈ:

**ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ॥ ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ॥**

*(ਪੰਨਾ 488)*

ਗੁਰੂ ਨੇ ਰਾਹ ਕਿਹੜਾ ਦੱਸਿਆ ਹੈ? "ਬੋਲੀਐ ਸਚੁ ਧਰਮੁ"—ਜਿੱਥੇ ਝੂਠ ਬੋਲਣ ਦੀ ਲੋੜ ਹੀ ਨਹੀਂ, ਮਨੁੱਖ ਉੱਥੇ ਵੀ ਮਜ਼ਾਕ ਨਾਲ ਬੋਲ ਦਿੰਦਾ ਹੈ, ਬੱਚਿਆਂ ਨਾਲ ਬੋਲਦਾ ਹੈ, ਪਰਿਵਾਰ ਨਾਲ ਬੋਲਦਾ ਹੈ। ਸਹਿਜੇ ਸਹਿਜੇ ਐਸੀ ਵਾਦੀ ਬਣ ਗਈ ਕਿ ਸੰਸਾਰ ਨਾਲ ਵੀ ਝੂਠ ਬੋਲਦਾ ਹੈ। ਝੂਠ ਬੋਲਣਾ, ਕੂੜ ਬੋਲਣਾ, ਉਸਦੀ ਫ਼ਿਤਰਤ ਬਣ ਜਾਂਦੀ ਹੈ, ਉਸਦੀ ਆਦਤ ਬਣ ਜਾਂਦੀ ਹੈ। ਸਾਹਿਬ ਕਹਿੰਦੇ ਹਨ:

**ਅਸੰਖ ਮਲੇਛ ਮਲੁ ਭਖਿ ਖਾਹਿ॥**

ਅਨੇਕ ਐਸੇ ਹਨ, ਜਿਨ੍ਹਾਂ ਦਾ ਖਾਣਾ ਮੈਲਾ ਹੈ, ਮਲੇਸ਼ ਹੈ, ਮਲ ਨਾਲ ਭਰਿਆ ਹੋਇਆ ਹੈ। ਮੈਲਾ ਖਾਣਾ ਖਾਂਦੇ ਹਨ, ਜੋ ਨਹੀਂ ਖਾਣਾ ਚਾਹੀਦਾ:

**ਅਸੰਖ ਨਿੰਦਕ ਸਿਰਿ ਕਰਹਿ ਭਾਰੁ॥**

ਇਹ ਪੰਕਤੀ ਆਪਣੇ ਆਪ ਵਿਚ ਮਹਾਨ ਹੈ, ਜਿਸ ਵਿਚ ਮਹਾਰਾਜ ਕਹਿੰਦੇ ਹਨ—ਅਨੇਕਾਂ ਐਸੇ ਲੋਕ ਹਨ ਜੋ ਨਿੰਦਾ ਕਰ ਕਰ ਕੇ ਆਪਣੇ ਸਿਰ ਉੱਤੇ ਨਿੰਦਾ ਦੀ ਪੰਡ, ਨਿੰਦਾ ਦਾ ਭਾਰ ਚੁੱਕੀ ਜਾਂਦੇ ਹਨ। ਨਿੰਦਾ ਕੀ ਹੈ? ਗੱਲ ਘਟਾ ਕੇ ਬਿਆਨ ਕਰਨੀ ਨਿੰਦਾ ਹੈ, ਗੱਲ ਵਧਾ ਕੇ ਬਿਆਨ ਕਰਨੀ ਉਸਤਤਿ ਹੈ। ਗੁਰੂ ਤੇਗ਼ ਬਹਾਦਰ ਸਾਹਿਬ ਜੀ ਮਹਾਰਾਜ ਦੋਹਾਂ ਤੋਂ ਵਰਜਦੇ ਹਨ:

**ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ॥**
**ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂੰ ਗੁਰਮੁਖਿ ਜਾਨਾ॥** *(ਪੰਨਾ 219)*

ਗੱਲ ਵਧਾ ਕੇ ਬਿਆਨ ਕਰਨੀ ਉਸਤਤਿ ਹੈ, ਗੱਲ ਘਟਾ ਕੇ ਬਿਆਨ ਕਰਨੀ ਨਿੰਦਾ ਹੈ। ਮਨੁੱਖ ਦਾ ਸੁਭਾ ਹੈ ਕਿ ਜਾਂ ਇਹ ਨਿੰਦਾ ਕਰਦਾ ਹੈ ਜਾਂ ਉਸਤਤਿ ਕਰਦਾ ਹੈ। ਜਾਂ ਗੱਲ ਵਧਾ ਕੇ ਬਿਆਨ ਕਰਦਾ ਹੈ, ਜਾਂ ਗੱਲ ਘਟਾ ਕੇ ਬਿਆਨ ਕਰਦਾ ਹੈ। ਜਿਤਨੀ ਗੱਲ ਹੈ, ਉਤਨੀ ਨਹੀਂ ਕਹਿੰਦਾ। ਫੁੱਲ ਨੂੰ ਫੁੱਲ ਕਹਿ ਦੇਣਾ ਸੱਚ ਹੈ, ਕੰਡੇ ਨੂੰ ਕੰਡਾ ਕਹਿ ਦੇਣਾ ਸੱਚ ਹੈ। ਹੁਣ ਫੁੱਲ ਨੂੰ ਕੰਡਾ ਕਹਿ ਦੇਣਾ ਨਿੰਦਾ ਹੈ, ਕੰਡੇ ਨੂੰ ਫੁੱਲ ਕਹਿ ਦੇਣਾ ਖ਼ੁਸ਼ਾਮਦ ਹੈ, ਉਸਤਤਿ ਨਹੀਂ। ਇਕ ਆਲਮ ਦਾ ਕਹਿਣਾ ਹੈ:

*ਈਂ ਖ਼ੁਸ਼ਾਮਦ ਗੋਇ ਚੰਦੀ ਇਬਲੇ ਹਾਂ। ਰਹਿਜਨਾਂ ਨਦ ਰਹਿਜਨਾਂ ਨਦ ਰਹਿਜਨਾਂ।*

ਜੋ ਖ਼ੁਸ਼ਾਮਦ ਕਰਦੇ ਹਨ, ਇਹ ਝੂਠੀ ਉਸਤਤਿ ਕਰਦੇ ਹਨ। ਇਹ ਰਹਿਜ਼ਨ ਹਨ, ਡਾਕੂ ਹਨ। ਜਿਸ ਨੂੰ ਝੂਠੀ ਖ਼ੁਸ਼ਾਮਦ ਸੁਣਨ ਦੀ ਆਦਤ ਪੈ ਗਈ ਹੋਵੇ, ਉਹ ਆਪਣੇ ਔਗੁਣਾਂ ਸੰਬੰਧੀ ਕੋਈ

ਗੱਲ ਸੁਣ ਹੀ ਨਹੀਂ ਸਕੇਗਾ। ਉਸਦੀ ਆਦਤ ਹੀ ਖ਼ਤਮ ਹੋ ਜਾਵੇਗੀ ਕਿ ਉਹ ਆਪਣੇ ਔਗੁਣਾਂ ਦੇ ਸੰਬੰਧ ਵਿਚ ਸੁਣ ਸਕੇ। ਸੂਫ਼ੀ ਸੰਤ ਸ਼ੇਖ਼ ਸਾਅਦੀ ਸਾਹਿਬ ਦਾ ਕਹਿਣਾ ਹੈ—'ਅਜ਼ ਸੋਬਤੇ ਦੋਸਤੇ ਰੰਜਮ'—ਮੈਂ ਆਪਣੇ ਦੋਸਤਾਂ ਤੋਂ ਬੜਾ ਦੁਖੀ ਹਾਂ, ਮੈਂ ਆਪਣੇ ਮਿੱਤਰਾਂ ਤੋਂ ਬਹੁਤ ਔਖਾ ਹਾਂ। ਜਗਤ ਵਿਚ ਲੋਕੀਂ ਮਿੱਤਰ ਲੱਭਦੇ ਹਨ, ਦੋਸਤ ਲੱਭਦੇ ਹਨ ਪਰ ਇਹ ਦਾਰਸ਼ਨਿਕ ਕਹਿੰਦਾ ਹੈ—ਨਹੀਂ, ਮੈਂ ਤਾਂ ਔਖਾ ਹਾਂ ਦੋਸਤਾਂ ਤੋਂ ਵੀ। ਭਈ ਕਿਉਂ ? 'ਅਜ਼ ਸੋਬਤੇ ਦੋਸਤੇ ਰੰਜਮ ਇਖ਼ਲਾਕੇ ਬਦਮ ਹੁਸਨਨ।' ਮੇਰੀ ਬਦਇਖ਼ਲਾਕੀ ਨੂੰ ਬੜੀ ਖ਼ੂਬਸੂਰਤੀ ਨਾਲ ਪੇਸ਼ ਕਰਦੇ ਹਨ। 'ਐਬੰ ਹੁਨਰੋ ਕਮਾਲੰ ਦੀਨੰ'—ਮੇਰੇ ਗੁਨਾਹਾਂ ਨੂੰ, ਮੇਰੇ ਪਾਪਾਂ ਨੂੰ ਪੁੰਨ ਆਖਦੇ ਹਨ। ਮੇਰੇ ਐਬਾਂ ਨੂੰ ਸੁਆਬ ਆਖਦੇ ਹਨ। 'ਐਬੰ ਹੁਨਰੋ ਕਮਾਲੰ ਦੀਨੰ ਹਾਰਨ ਗੁਲ ਜਾਸਮੀਨ।' ਮੇਰੇ ਕੰਡਿਆਂ ਨੂੰ ਫੁੱਲ ਆਖਦੇ ਹਨ, ਮੇਰੇ ਔਗੁਣਾਂ ਨੂੰ ਗੁਣ ਆਖਦੇ ਹਨ, ਮੇਰੇ ਪਾਪਾਂ ਨੂੰ ਪੁੰਨ ਆਖਦੇ ਹਨ, ਇਸ ਤਰ੍ਹਾਂ ਦੇ ਦੋਸਤਾਂ ਤੋਂ ਮੈਂ ਰੰਜੀਦਾ ਹਾਂ, ਬਹੁਤ ਦੁਖੀ ਹਾਂ। 'ਕੋ ਦੁਸ਼ਮਣ ਸ਼ੌਕ ਚਸ਼ਮ ਬੇਬਾਕ ਤਾਂ ਐਬੇ ਮਰਾ ਬਾਮਨ ਨੁਮਾਇਦ।' ਮੈਂ ਉਸ ਬੇਬਾਕ ਦੁਸ਼ਮਣ ਨੂੰ ਲੱਭ ਰਿਹਾ ਹਾਂ ਜਿਹੜਾ ਮੇਰੇ ਮੂੰਹ ਉੱਤੇ ਮੇਰੇ ਔਗੁਣਾਂ ਦਾ ਜ਼ਿਕਰ ਕਰੇ, ਮੇਰੀਆਂ ਖਾਮੀਆਂ ਦਾ ਜ਼ਿਕਰ ਕਰੇ। ਕਮ ਸੇ ਕਮ ਮੈਨੂੰ ਪਤਾ ਤਾਂ ਲੱਗੇ ਕਿ ਮੇਰੇ ਵਿਚ ਕੀ ਕਮਜ਼ੋਰੀਆਂ ਹਨ। ਜਿਸਨੂੰ ਆਪਣੀਆਂ ਕਮਜ਼ੋਰੀਆਂ ਸੁਣ ਕੇ ਪ੍ਰਸੰਨਤਾ ਹੁੰਦੀ ਹੋਵੇ, ਸਹੀ ਅਰਥਾਂ ਵਿਚ ਭਗਤ ਵੀ ਉਹੀ ਹੈ। ਭਗਤ ਕਬੀਰ ਤੇ ਕਹਿੰਦੇ ਹਨ—"ਨਿੰਦਉ ਨਿੰਦਉ ਮੋ ਕਉ ਲੋਗੁ ਨਿੰਦਉ ॥" ਮੇਰੇ ਬਾਰੇ ਗੱਲ ਘਟਾ ਕੇ ਕਰੋ, ਵਧਾ ਕੇ ਨਾ ਕਰੋ। ਉਪਮਾ ਨਾ ਕਰੋ :

**ਨਿੰਦਉ ਨਿੰਦਉ ਮੋ ਕਉ ਲੋਗੁ ਨਿੰਦਉ ॥**
**ਨਿੰਦਾ ਜਨ ਕਉ ਖਰੀ ਪਿਆਰੀ ॥**
**ਨਿੰਦਾ ਬਾਪੁ ਨਿੰਦਾ ਮਹਤਾਰੀ ॥** *(ਪੰਨਾ 339)*

ਮਾਂ ਦਾ ਅਤੇ ਪਿਤਾ ਦਾ ਰਿਸ਼ਤਾ ਇਤਨਾ ਮਹਾਨ ਹੈ ਕਿ ਜਿਸਦੇ ਸਿਰ ਉੱਤੇ ਮਾਂ ਦਾ ਸਾਇਆ ਨਹੀਂ ਤੇ ਜਿਸ ਬੱਚੇ ਦਾ ਪਿਉ ਨਹੀਂ, ਉਸਨੂੰ ਯਤੀਮ ਕਹਿੰਦੇ ਹਨ। ਇਹ ਤਰਸਯੋਗ ਹਾਲਤ ਹੈ। ਪਿਆਰ ਦ੍ਰਿਸ਼ਟੀ ਦੇਣ ਵਾਲਾ ਪਿਉ ਕੋਈ ਨਹੀਂ। ਮਮਤਾ ਤੇ ਲਾਡ ਲਡਾਉਣ ਵਾਲੀ ਮਾਂ ਕੋਈ ਨਹੀਂ। ਪਰ ਕਮਾਲ ਦੀ ਗੱਲ ਜਿਵੇਂ ਕਬੀਰ ਜੀ ਕਹਿੰਦੇ ਹਨ—ਜਿਹੜਾ ਨਿੰਦਕ ਹੈ ਉਸਦੇ ਨਾਲ ਮੇਰਾ ਰਿਸ਼ਤਾ ਐਸਾ ਹੈ, ਜਿਵੇਂ ਮੇਰੀ ਮਾਂ ਹੋਵੇ, ਜਿਵੇਂ ਉਹ ਮੇਰਾ ਪਿਤਾ ਹੋਵੇ। ਕੀ ਸੱਚ ਮੁੱਚ ਹੀ ਨਿੰਦਕ ਇਤਨੀ ਮਹਾਨਤਾ ਰੱਖਦਾ ਹੈ ? ਹਾਂ, ਭਗਤਾਂ ਲਈ ਰੱਖਦਾ ਹੈ। ਆਮ ਸੰਸਾਰੀ ਬੰਦਾ ਆਪਣੀ ਨਿੰਦਾ ਸੁਣ ਕੇ ਔਖਾ ਹੁੰਦਾ ਹੈ। ਆਪਣੀ ਉਪਮਾ ਸੁਣ ਕੇ ਖ਼ੁਸ਼ ਹੁੰਦਾ ਹੈ। ਮਨੁੱਖ ਨਿੰਦਾ ਤਾਂ ਸੁਣਨਾ ਚਾਹੁੰਦਾ ਹੈ ਪਰ ਦੂਜੇ ਦੀ। ਮਨੁੱਖ ਉਪਮਾ ਤਾਂ ਸੁਣਨਾ ਚਾਹੁੰਦਾ ਹੈ ਪਰ ਆਪਣੀ ਹੋਵੇ। ਦੁਖੀ ਹੋ ਜਾਂਦਾ ਹੈ ਜਦ ਨਿੰਦਾ ਆਪਣੀ ਹੋਵੇ ਤੇ ਉਪਮਾ ਦੂਜੇ ਦੀ ਹੋਵੇ। ਚਾਹੁੰਦਾ ਤਾਂ ਹੈ ਕਿ ਨਿੰਦਾ ਵੀ ਹੋਵੇ, ਉਪਮਾ ਵੀ ਹੋਵੇ, ਪਰ ਉਪਮਾ ਮੇਰੀ ਹੋਵੇ ਨਿੰਦਾ ਜਗਤ ਦੀ ਹੋਵੇ। ਦਰਅਸਲ ਇਸ ਤਰ੍ਹਾਂ ਦੀ ਭਾਵਨਾ, ਇਸ ਤਰ੍ਹਾਂ ਦੀ ਰਹਿਣੀ ਵਿਚ ਜਿਊਣਾ ਹੀ ਅਧਰਮ ਹੈ।

ਕਬੀਰ ਜੀ ਕਹਿੰਦੇ ਹਨ—ਜੋ ਨਿੰਦਕ ਹੈ, ਉਸ ਨੂੰ ਤਾਂ ਮੈਂ ਮਾਂ ਬਾਪ ਦਾ ਦਰਜਾ ਦਿੰਦਾ ਹਾਂ। ਕਾਠੀਆਵਾੜ ਵਿਚ ਇਕ ਪਰਮ ਸੰਤ ਦਇਆ ਰਾਮ ਕਰਕੇ ਹੋਏ ਹਨ। ਉਨ੍ਹਾਂ ਦਾ ਕਹਿਣਾ ਹੈ—

'ਮਾਤ ਪਿਤਾ ਹੂੰ ਤੇ ਅਧਿਕ ਨਿੰਦਕ ਕੋ ਅਤਿ ਨੇਹੁ। ਵਹੁ ਧੋਏ ਮਲ ਮੂਤਰ ਕਰ ਯੇ ਰਸਨਾ ਲਖ ਲੇਹੁ।' ਮੈਂ ਮਾਂ ਬਾਪ ਨਾਲੋਂ ਵੀ ਵੱਡਾ ਦਰਜਾ ਨਿੰਦਕ ਨੂੰ ਦਿੰਦਾ ਹਾਂ ਕਿਉਂਕਿ ਮਾਂ ਬਾਪ ਨੇ ਮੇਰਾ ਮਲ ਮੂਤਰ ਹੱਥਾਂ ਨਾਲ ਧੋਤਾ ਸੀ, ਪਰ ਨਿੰਦਕ ਰਸਨਾ ਨਾਲ ਧੋਂਦਾ ਹੈ। ਇਸ ਵਾਸਤੇ ਉਹ ਮਾਂ ਨਾਲੋਂ ਵੀ ਉੱਚਾ ਹੈ, ਪਿਤਾ ਨਾਲੋਂ ਵੀ ਉੱਚਾ ਹੈ। ਦਰਅਸਲ ਭਗਤ ਦਾ ਹਿਰਦਾ ਐਸਾ ਬਣ ਜਾਂਦਾ ਹੈ ਕਿ ਜਦ ਉਕਾਈਆਂ ਦਾ ਜ਼ਿਕਰ ਹੋਵੇ, ਕਮਜ਼ੋਰੀਆਂ ਦਾ ਜ਼ਿਕਰ ਹੋਵੇ, ਸੁਧਾਰ ਕਰ ਲੈਂਦਾ ਹੈ। ਜੇ ਕਮਜ਼ੋਰੀਆਂ ਨਹੀਂ ਹਨ, ਤਾਂ ਸਾਵਧਾਨ ਹੋ ਜਾਂਦਾ ਹੈ, ਸੁਚੇਤ ਹੋ ਜਾਂਦਾ ਹੈ। ਉਹ ਨਿੰਦਕ 'ਤੇ ਔਖਾ ਨਹੀਂ ਹੁੰਦਾ। ਪਰ ਜਿਸਨੂੰ ਗੱਲ ਘਟਾ ਕੇ ਬਿਆਨ ਕਰਨ ਦੀ ਆਦਤ ਹੀ ਪੈ ਗਈ ਹੋਵੇ, ਜਿਸ ਦੀ ਆਦਤ ਫੁੱਲ ਨੂੰ ਕੰਡਾ ਆਖਣ ਦੀ ਹੀ ਬਣ ਗਈ ਹੋਵੇ, ਇਕ ਦਿਨ ਐਸਾ ਵੀ ਹੋਵੇਗਾ ਕਿ ਫੁੱਲ ਫੁੱਲ ਨਹੀਂ ਦਿਸੇਗਾ, ਕੰਡੇ ਹੀ ਕੰਡੇ ਦਿਖਾਈ ਦੇਣਗੇ। ਜੋ ਫੁੱਲ ਨੂੰ ਕੰਡਾ ਆਖੀ ਜਾਂਦਾ ਹੈ, ਜੋ ਕੰਡਾ ਹੀ ਸਾਬਤ ਕਰੀ ਜਾਂਦਾ ਹੈ, ਉਸਦੀ ਜ਼ਿੰਦਗੀ ਕੰਡਿਆਂ ਨਾਲ ਭਰ ਜਾਏਗੀ। ਇਸ ਵਾਸਤੇ ਪਰ ਨਿੰਦਾ ਨੂੰ ਤਾਂ ਸਤਿਗੁਰਾਂ ਨੇ ਚੂਹੜੀ ਕਹਿ ਦਿੱਤਾ ਹੈ। ਚੂਹੜੀ ਦਾ ਤਾਂ ਮਤਲਬ ਹੈ ਜੋ ਮਲ ਚੁੱਕਦੀ ਹੈ, ਪਰਾਈ ਮਲ ਚੁੱਕਦੀ ਹੈ। ਪਰਾਈ ਗੰਦਗੀ ਚੁੱਕਣ ਵਾਲਾ ਵਾਸਤਵ ਵਿਚ ਚੂਹੜਾ ਹੈ। ਚੂਹੜਾ ਉਹ ਨਹੀਂ ਜੋ ਪਰਾਈ ਗੰਦਗੀ ਚੁੱਕਦਾ ਪਿਆ ਹੈ। ਜੋ ਨਿੰਦਾ ਕਰਦਾ ਹੈ, ਉਹੀ ਅਸਲੀ ਚੂਹੜਾ ਹੈ :

**...ਪਰ ਨਿੰਦਾ ਘਟ ਚੂਹੜੀ ਮੁਠੀ ਕ੍ਰੋਧਿ ਚੰਡਾਲਿ ॥** *(ਪੰਨਾ 91)*

ਸਾਹਿਬ ਕਹਿੰਦੇ ਹਨ—ਅਨੰਤ ਹਨ ਐਸੇ ਜੋ ਨਿੰਦਾ ਕਰਦੇ ਹਨ, ਗੱਲ ਘਟਾ ਕੇ ਬਿਆਨ ਕਰਦੇ ਹਨ। ਅਕਸਰ ਕਈ ਦਫ਼ਾ ਮਨੁੱਖ ਸੱਚ ਬੋਲਣ ਦੀ ਕੋਸ਼ਿਸ਼ ਕਰਦਾ ਹੈ। ਫੁੱਲ ਨੂੰ ਤਾਂ ਫੁੱਲ ਕਹਿ ਦਿੰਦਾ ਹੈ। ਪਰ ਕੰਡੇ ਨੂੰ ਕੰਡਾ ਕਹਿਣ ਦੀ ਹਿੰਮਤ ਨਹੀਂ ਰੱਖਦਾ, ਕਿਉਂਕਿ ਕੰਡੇ ਨੂੰ ਕੰਡਾ ਆਖਿਆ ਨਹੀਂ ਤੇ ਕੰਡਾ ਪਹਿਲੇ ਚੁੱਭੇਗਾ, ਦਾਮਨ ਚਾਕ ਕਰੇਗਾ, ਚੀਰੇਗਾ। ਮਨੁੱਖ ਸੰਤ ਨੂੰ ਤਾਂ ਸੰਤ ਕਹਿ ਦਿੰਦਾ ਹੈ, ਪਰ ਬਦਮਾਸ਼ ਨੂੰ ਬਦਮਾਸ਼ ਆਖਣ ਦੀ ਹਿੰਮਤ ਨਹੀਂ ਰੱਖਦਾ। ਭਗਤ ਨੂੰ ਤਾਂ ਭਗਤ ਕਹਿ ਦਿੰਦਾ ਹੈ, ਪਰ ਬੇਈਮਾਨ ਨੂੰ ਬੇਈਮਾਨ ਆਖਣ ਦੀ ਹਿੰਮਤ ਨਹੀਂ ਰੱਖਦਾ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਇਕ ਬੋਲ ਹੈ, ਜਿਸ ਵਿਚ ਉਨ੍ਹਾਂ ਨੇ ਫੁੱਲ ਨੂੰ ਫੁੱਲ ਆਖਿਐ, ਕੰਡੇ ਨੂੰ ਕੰਡਾ ਆਖਿਐ। *ਜ਼ਫ਼ਰਨਾਮੇ* ਵਿਚ ਆਪ ਨੇ ਔਰੰਗਜ਼ੇਬ ਦੀਆਂ ਖ਼ੂਬੀਆਂ ਦਾ ਵੀ ਜ਼ਿਕਰ ਕੀਤਾ ਹੈ। ਤੂੰ ਅਕਲਮੰਦ ਹੈਂ, ਅੰਮ੍ਰਿਤ ਵੇਲੇ ਉਠਦਾ ਏਂ, ਤਸਬੀ ਫੇਰਦਾ ਏਂ। ਖ਼ੂਬਸੂਰਤ ਵੀ ਬੜਾ ਏਂ। ਤੂੰ ਘੋੜ ਅਸਵਾਰ ਵੀ ਬਹੁਤ ਅੱਛਾ ਹੈਂ। ਮੈਦਾਨੇ ਜੰਗ ਵਿਚ ਤੇਰਾ ਨਿਸ਼ਾਨਾ ਵੀ ਵਿਅਰਥ ਨਹੀਂ ਜਾਂਦਾ। ਫਿਰ ਤੂੰ ਪੰਜ ਵਕਤ ਦਾ ਪੱਕਾ ਨਿਮਾਜ਼ੀ ਹੈਂ, ਰੋਜ਼ਾ ਵੀ ਰੱਖਦਾ ਏਂ, ਜ਼ਕਾਤ ਵੀ ਦਿੰਦਾ ਏਂ, ਤੂੰ ਖ਼ਜ਼ਾਨੇ ਦੇ ਪੈਸੇ ਦੀ ਰੋਟੀ ਵੀ ਨਹੀਂ ਖਾਂਦਾ। ਟੋਪੀਆਂ ਬਣਾ ਕੇ ਕੁਰਾਨ ਸ਼ਰੀਫ਼ ਲਿਖ ਕੇ ਬਜ਼ਾਰ ਵਿਚ ਵੇਚਦਾ ਹੈਂ, ਉਸ ਪੈਸੇ ਨਾਲ ਤੂੰ ਆਪਣਾ ਰਿਜ਼ਕ ਚਲਾਉਂਦਾ ਹੈਂ, ਆਪਣੀ ਉਦਰ ਪੂਰਤੀ ਕਰਦਾ ਹੈਂ। ਤੂੰ ਅਨੰਤ ਖ਼ੂਬੀਆਂ ਦਾ ਮਾਲਕ ਹੈਂ, ਲੇਕਿਨ ਇਕ ਗੱਲ ਸੁਣ ਲੈ—'ਤੁਰਾ ਮਨ ਨ ਦਾਨਮ ਕਿ ਯੱਜ਼ਦਾਂ ਸ਼ਨਾਸ।' ਤੇਰੇ ਸਭ ਗੁਣ ਖ਼ੁਦਾ-ਸ਼ਨਾਸੀ ਨਾ ਹੋਣ ਕਾਰਨ ਸਭ ਔਗੁਣ ਹੋ ਜਾਂਦੇ ਹਨ। 'ਤੁਰਾ ਮਨ ਨ ਦਾਨਮ ਕਿ ਯੱਜ਼ਦਾਂ ਸ਼ਨਾਸ। ਜਸਦਾ ਸ਼ਨਾਸ ਬਰਾਮਦ ਹਜ਼ਿ ਤੋ

ਕਾਰਹਾ ਪੁਰ ਖਰਾਸ਼।' ਤੈਥੋਂ ਉਹ ਕੰਮ ਪ੍ਰਗਟ ਹੋਏ ਹਨ, ਜਿਨ੍ਹਾਂ ਕਾਰਨ ਲੋਕਾਂ ਦੇ ਦਿਲ ਦੁਖੇ ਤੇ ਖ਼ੁਦਾ-ਸ਼ਨਾਸ ਬੰਦਾ ਦਿਲ ਨਹੀਂ ਤੋੜਦਾ। ਇਸ ਵਾਸਤੇ ਸਤਿਗੁਰੂ ਕਹਿੰਦੇ ਹਨ—'ਅਗਰ ਸਦ ਕਰਾਂ ਰਾ ਬਖ਼ੁਰਦੀ ਕਸਮ। ਮਰਾ ਏਤਬਾਰੇ ਨਈਂ ਜ਼ਰੱਹ ਦਮ।'

ਫੁੱਲ ਨੂੰ ਫੁੱਲ ਕਹਿ ਦੇਣਾ, ਕੰਡੇ ਨੂੰ ਕੰਡਾ ਕਹਿ ਦੇਣਾ, ਗੁਣਾਂ ਨੂੰ ਗੁਣ ਕਹਿ ਦੇਣਾ, ਔਗੁਣਾਂ ਨੂੰ ਔਗੁਣ ਕਹਿ ਦੇਣਾ, ਪਾਪ ਨੂੰ ਪਾਪ ਕਹਿ ਦੇਣਾ, ਪੁੰਨ ਨੂੰ ਪੁੰਨ ਕਹਿ ਦੇਣਾ, ਇਹ ਸੱਚ ਹੈ; ਪਰ ਔਗੁਣਾਂ ਨੂੰ ਗੁਣ ਆਖਣਾ ਝੂਠੀ ਉਪਮਾ ਹੈ। ਗੁਣਾਂ ਨੂੰ ਔਗੁਣ ਆਖ ਦੇਣਾ ਇਹ ਤਾਂ ਨਿੰਦਾ ਹੈ। ਮਨੁੱਖ ਦੀ ਇਕ ਆਦਤ ਹੈ, ਗੱਲ ਘਟਾ ਕੇ ਬਿਆਨ ਕਰਨ ਦੀ ਜਾਂ ਗੱਲ ਵਧਾ ਕੇ ਬਿਆਨ ਕਰਨ ਦੀ। ਇਹ ਦੋਵੇਂ ਆਦਤਾਂ ਮਨੁੱਖ ਦੇ ਮਨ ਨੂੰ ਮੈਲਾ ਕਰਦੀਆਂ ਹਨ। ਸਾਹਿਬ ਕਹਿੰਦੇ ਹਨ ਕਿ ਐਸੇ ਪੁਰਸ਼ ਅਨੇਕ ਹਨ ਜੋ ਨਿੰਦਾ ਹੀ ਕਰਦੇ ਹਨ। ਜੋ ਭਗਤ ਨੂੰ ਚੋਰ ਆਖ ਰਿਹਾ ਹੈ, ਉਸ ਵਿਚ ਚੋਰੀ ਦੇ ਸੰਸਕਾਰ ਵਧਦੇ ਜਾਣਗੇ। ਭਗਤ ਤਾਂ ਆਪਣੀ ਥਾਂ 'ਤੇ ਠੀਕ ਹੈ, ਪਰ ਭਗਤ ਨੂੰ ਚੋਰ ਆਖਣ ਵਾਲਾ ਚੋਰੀ ਤੋਂ ਬਚ ਨਹੀਂ ਸਕੇਗਾ। ਉਸਦਾ ਮਨ ਢਹਿੰਦੀ ਕਲਾ ਵਿਚ ਚਲਾ ਜਾਏਗਾ। ਉਹ ਆਪਣੇ ਸਿਰ ਉੱਤੇ ਨਿੰਦਾ ਦਾ ਬੋਝ ਚੁੱਕ ਰਿਹਾ ਹੈ। "ਅਸੰਖ ਨਿੰਦਕ ਸਿਰਿ ਕਰਹਿ ਭਾਰੁ॥ ਨਾਨਕੁ ਨੀਚੁ ਕਹੈ ਵੀਚਾਰੁ॥" ਕੁਦਰਤ ਦੀ ਵੀਚਾਰ, "ਕੁਦਰਤਿ ਕਵਣ ਕਹਾ ਵੀਚਾਰੁ॥" ਵਾਲੀਆਂ ਚਾਰ ਪਉੜੀਆਂ ਹਨ। ਇਸ ਤੀਸਰੀ ਪਉੜੀ ਵਿਚ "ਕੁਦਰਤਿ ਕਵਣ ਕਹਾ ਵੀਚਾਰੁ॥" ਵਾਲੀ ਪੰਕਤੀ ਨਹੀਂ ਹੈ। ਇਸ ਵਿਚ ਪੰਕਤੀ ਹੈ:

**ਨਾਨਕੁ ਨੀਚੁ ਕਹੈ ਵੀਚਾਰੁ॥**

ਜਦ ਇਤਨੇ ਸਾਰੇ ਨੀਚਾਂ ਬਾਰੇ ਵੀਚਾਰ ਜਗਤ ਗੁਰੂ ਬਾਬਾ ਕਰ ਰਹੇ ਹਨ ਕਿ ਚੋਰ ਹਨ, ਹਰਾਮਖੋਰ ਹਨ, ਝੂਠੇ ਹਨ, ਨਿੰਦਕ ਹਨ, ਪਾਪੀ ਹਨ, ਜ਼ਾਲਮ ਹਨ, ਜਾਬਰ ਹਨ। ਜਦ ਇਤਨੇ ਸਾਰੇ ਨੀਚਾਂ ਦਾ ਜ਼ਿਕਰ ਕਰ ਰਹੇ ਸਨ ਤਾਂ ਇਤਨੇ ਦਇਆ ਦੇ ਘਰ ਵਿਚ ਆਏ ਕਿ ਜਿਸ ਪੰਕਤੀ ਵਿਚ ਨੀਚ ਖੜੇ ਸਨ, ਉਸੇ ਪੰਕਤੀ ਵਿਚ ਆਪ ਖੜੇ ਹੋ ਗਏ। ਆਪ ਕਹਿੰਦੇ ਹਨ—"ਨਾਨਕੁ ਨੀਚੁ ਕਹੈ ਵੀਚਾਰੁ॥" ਪੰਕਤੀ ਦੇ ਅਰਥ ਕਰਨ ਲੱਗਿਆਂ ਮਨੁੱਖ ਦੀ ਰਸਨਾ ਕੰਬ ਜਾਂਦੀ ਹੈ। ਦੁਨੀਆ ਦਾ ਸ੍ਰੇਸ਼ਠ ਪੁਰਖ ਆਪਣੇ ਆਪ ਨੂੰ ਐਸਾ ਕਹਿੰਦਾ ਏ—"ਨਾਨਕੁ ਨੀਚੁ ਕਹੈ ਵੀਚਾਰੁ॥" ਇਨ੍ਹਾਂ ਨੀਚਾਂ ਦੀ ਵੀਚਾਰ ਆਖਣ ਵਾਲਾ ਵੀ ਕੋਈ ਨਾਨਕ ਇਸੇ ਪੱਧਰ ਦਾ ਹੈ ਜੋ ਇਨ੍ਹਾਂ ਦੀ ਗੱਲ ਕਰ ਰਿਹਾ ਹੈ। ਸਤਿਗੁਰੂ ਦੀ ਇਹ ਮਹਾਨ ਨਿਰਮਾਣਤਾ ਹੈ ਕਿ ਨੀਚਾਂ ਦਾ ਦਾਮਨ ਨਹੀਂ ਛੱਡਿਆ। ਜੋ ਨੀਵੇਂ ਹਨ, ਉਨ੍ਹਾਂ ਦੀ ਕਤਾਰ ਵਿਚ ਖੜੇ ਹੋਣ ਦਾ ਮਤਲਬ? ਉਨ੍ਹਾਂ ਦੀ ਪੰਕਤੀ ਵਿਚ ਖੜੇ ਹੋਣ ਦਾ ਮਤਲਬ ਸਿਰਫ਼ ਇਤਨਾ ਕਿ ਇਨ੍ਹਾਂ ਦਾ ਵੀ ਢਾਰਸ ਬੱਝੇ। ਇਹ ਵੀ ਅੱਗੇ ਵਧ ਸਕਣ। ਨਹੀਂ ਤਾਂ ਇਸ ਪਉੜੀ ਨੂੰ ਸੁਣ ਕੇ ਇਸ ਤਰ੍ਹਾਂ ਦੀ ਫ਼ਿਤਰਤ ਵਾਲੇ ਮਨੁੱਖ ਬਹੁਤ ਦੁਖੀ ਹੋਣਗੇ। ਪਰ ਜੇ ਉਸ ਕਤਾਰ ਵਿਚ ਗੁਰੂ ਨਾਨਕ ਦੇਵ ਜੀ ਮਹਾਰਾਜ ਵੀ ਖੜੇ ਹੋ ਜਾਣ ਤਾਂ ਨੀਚਾਂ ਨੂੰ ਉਤਮ ਹੋਣ ਦਾ, ਮਹਾਨ ਹੋਣ ਦਾ ਇਕ ਸਹਾਰਾ ਮਿਲੇਗਾ:

**ਵਾਰਿਆ ਨ ਜਾਵਾ ਏਕ ਵਾਰ॥**

ਹੇ ਦਾਤਾ ਮੈਂ ਤਾਂ ਇਤਨੀ ਵੀ ਸਮਰਥਾ ਨਹੀਂ ਰੱਖਦਾ ਕਿ ਤੇਰੀ ਕੁਦਰਤ ਤੋਂ ਇਕ ਦਫ਼ਾ ਵੀ ਸਦਕੇ ਹੋ ਸਕਾਂ :

**ਜੋ ਤੁਧੁ ਭਾਵੈ ਸਾਈ ਭਲੀ ਕਾਰ॥**

ਜੋ ਤੈਨੂੰ ਭਾਂਵਦਾ ਹੈ, ਉਹ ਕੰਮ, ਉਹੀ ਕਾਰ, ਠੀਕ ਹੈ :

**ਤੂ ਸਦਾ ਸਲਾਮਤਿ ਨਿਰੰਕਾਰ॥**

ਤੂੰ ਸਦੀਵੀ ਹੈਂ, ਤੂੰ ਹਮੇਸ਼ਾ ਹੈਂ, ਆਕਾਰ ਤੋਂ ਰਹਿਤ ਹੈਂ, ਵਜੂਦ ਤੋਂ ਰਹਿਤ ਹੈਂ। ਤੂੰ ਐਸਾ ਨਿਰੰਕਾਰ ਹੈਂ। ਤੂੰ ਅਨੰਤ ਜ਼ਿੰਦਗੀਆਂ ਦੇ ਦਰਿਆ ਚਲਾ ਦਿੱਤੇ, ਜਿਸ ਵਿਚ ਅਜਿਹੇ ਪ੍ਰਾਣੀਆਂ ਦਾ ਵੀ ਇਕ ਦਰਿਆ ਚੱਲ ਰਿਹਾ ਹੈ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦੀ ਕੁਦਰਤ ਸੰਬੰਧੀ ਇਸ ਤੀਸਰੀ ਪਉੜੀ ਵਿਚ ਕੁਦਰਤ ਦੇ ਵੀਚਾਰ ਦੀ ਝਾਕੀ ਪੇਸ਼ ਹੈ।

•

13

# ਜੇਤਾ ਕੀਤਾ ਤੇਤਾ ਨਾਉ

ਅਸੰਖ ਨਾਵ ਅਸੰਖ ਥਾਵ ॥ ਅਗੰਮ ਅਗੰਮ ਅਸੰਖ ਲੋਅ ॥
ਅਸੰਖ ਕਹਹਿ ਸਿਰਿ ਭਾਰੁ ਹੋਇ ॥ ਅਖਰੀ ਨਾਮੁ ਅਖਰੀ ਸਾਲਾਹ ॥
ਅਖਰੀ ਗਿਆਨੁ ਗੀਤ ਗੁਣ ਗਾਹ ॥ ਅਖਰੀ ਲਿਖਣੁ ਬੋਲਣੁ ਬਾਣਿ ॥
ਅਖਰਾ ਸਿਰਿ ਸੰਜੋਗੁ ਵਖਾਣਿ ॥ ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ ॥
ਜਿਵ ਫੁਰਮਾਏ ਤਿਵ ਤਿਵ ਪਾਹਿ ॥ ਜੇਤਾ ਕੀਤਾ ਤੇਤਾ ਨਾਉ ॥
ਵਿਣੁ ਨਾਵੈ ਨਾਹੀ ਕੋ ਥਾਉ ॥ ਕੁਦਰਤਿ ਕਵਣ ਕਹਾ ਵੀਚਾਰੁ ॥
ਵਾਰਿਆ ਨ ਜਾਵਾ ਏਕ ਵਾਰ ॥ ਜੋ ਤੁਧੁ ਭਾਵੈ ਸਾਈ ਭਲੀ ਕਾਰ ॥
ਤੂ ਸਦਾ ਸਲਾਮਤਿ ਨਿਰੰਕਾਰ ॥੧੯॥

**ਉਸ** ਸਦੀਵੀ, ਸਲਾਮਤ, ਨਿਹਚਲ ਅਤੇ ਆਕਾਰ ਤੋਂ ਰਹਿਤ ਪਰਮਾਤਮਾ ਦੀ ਕੁਦਰਤ ਵਿਚ ਕੀ ਕੁਛ ਹੋ ਰਿਹਾ ਹੈ—ਇਹਨਾਂ "ਕੁਦਰਤਿ ਕਵਣ ਕਹਾ ਵੀਚਾਰੁ ॥" ਦੀਆਂ ਚਾਰ ਪਉੜੀਆਂ ਵਿਚ ਵੀਚਾਰ ਪੇਸ਼ ਕਰ ਰਹੇ ਹਨ। ਕੁਦਰਤ ਦੀ ਗੱਲ ਆਖਦਿਆਂ ਹੋਇਆਂ ਨਾਲ ਇਹ ਵੀ ਆਖ ਰਹੇ ਹਨ ਕਿ ਮੈਂ ਕੌਣ ਹਾਂ ਜੋ ਕੁਦਰਤ ਦੀ ਵੀਚਾਰ ਕਰ ਸਕਾਂ।

ਮਨੁੱਖ ਦੇ ਕੋਲ ਸੋਚ ਅਤੇ ਬੋਲਣ ਦੀ ਸ਼ਕਤੀ ਹੈ। ਪਰ ਸੋਚ ਤੇ ਬੋਲਣ ਦੀ ਸ਼ਕਤੀ ਨਾਲ ਕੁਦਰਤ ਨੂੰ ਪੂਰਨ ਰੂਪ ਵਿਚ ਢਾਲਿਆ ਨਹੀਂ ਜਾ ਸਕਦਾ। ਇਸ ਵਾਸਤੇ ਪਾਤਸ਼ਾਹ ਕਹਿੰਦੇ ਹਨ ਕਿ ਮੈਂ ਕੌਣ ਹਾਂ ਕਿ ਕੁਦਰਤ ਦੀ ਵੀਚਾਰ ਕਰ ਸਕਾਂ। ਫਿਰ ਵੀ ਜੋ ਕੁਛ ਅਨੁਭਵ ਵਿਚ ਆਇਆ, ਸਤਿਗੁਰੂ ਜੀ ਮਹਾਰਾਜ ਉਸ ਦਾ ਵਰਣਨ ਕਰ ਰਹੇ ਹਨ :

**ਅਸੰਖ ਨਾਵ ਅਸੰਖ ਥਾਵ ॥**

ਕੋਈ ਥਾਂ ਟਿਕਾਣਾ ਨਾਮ ਕਰਕੇ ਜਾਣਿਆ ਜਾਂਦਾ ਹੈ। ਥਾਂ ਟਿਕਾਣਾ, ਵਸਤੂ ਪਦਾਰਥ, ਜੀਵ ਜੰਤੂ, ਕੀੜੇ ਮਕੌੜੇ, ਪਸ਼ੂ ਪੰਖੀ, ਬਨਸਪਤੀ ਸਭ ਆਪਣੀ ਥਾਂ ਹਨ। ਇਨ੍ਹਾਂ ਸਭ ਦਾ ਸਰੂਪ ਹੈ ਅਤੇ ਸਭ ਦਾ ਨਾਂ ਹੈ। ਵਸਤੂ ਦੀ ਪਹਿਚਾਣ, ਹਸਤੀ ਦੀ ਪਹਿਚਾਣ ਪਹਿਲਾਂ ਨਾਂ ਕਰਕੇ ਹੀ ਹੁੰਦੀ ਹੈ। ਇਸ ਵਾਸਤੇ ਹਰ ਵਸਤੂ ਨੂੰ, ਹਰ ਹਸਤੀ ਨੂੰ, ਮਨੁੱਖ ਨੇ ਬਾਕਾਇਦਾ ਨਾਮ ਦਿੱਤੇ ਹਨ। ਹਰ ਮਨੁੱਖ ਦਾ ਨਾਮ ਹੈ, ਹਰ ਸ਼ਹਿਰ ਦਾ ਨਾਮ ਹੈ, ਹਰ ਕਸਬੇ ਦਾ ਨਾਮ ਹੈ, ਹਰ ਗਲੀ ਦਾ ਨਾਮ ਹੈ, ਹਰ ਸੜਕ ਦਾ ਨਾਮ ਹੈ। ਹਾਲਾਂਕਿ ਹਰ ਬਿਮਾਰੀ ਦਾ ਵੀ ਨਾਮ ਹੈ। ਹਰ ਦਵਾਈ ਦਾ ਵੀ ਨਾਮ ਹੈ। ਇਸ ਤੋਂ ਅੱਗੇ ਜਾਈਏ, ਪੰਜਾਂ ਤੱਤਾਂ ਦੇ ਨਾਮ ਹਨ। ਪੰਜ ਤੱਤਾਂ ਤੋਂ ਬਣੇ ਸਾਜ਼ੋ-ਸਾਮਾਨ ਦੇ ਸੰਸਾਰ ਦਾ ਵੀ ਆਪਣਾ ਇਕ ਨਾਮ ਹੈ। ਸੂਰਜ, ਚੰਦ, ਤਾਰੇ, ਗ੍ਰਹਿ, ਨਛੱਤਰ ਇਹਨਾਂ ਦੇ ਵੀ ਨਾਮ ਹਨ। ਜੋ ਕੁਛ ਮਨੁੱਖ ਦੇ ਦ੍ਰਿਸ਼ਟੀਗੋਚਰ ਹੋਇਆ, ਮਨੁੱਖ ਨੇ ਫ਼ੌਰਨ ਉਸਨੂੰ ਆਪਣੀ ਬੋਲੀ ਦੇ ਆਧਾਰ 'ਤੇ ਨਾਮ ਦੇ ਦਿੱਤਾ। ਕਿਉਂਕਿ ਸਮਝ ਆ ਗਈ ਕਿ ਨਾਮ ਤੋਂ ਬਿਨਾਂ ਗਿਆਨ ਪ੍ਰਾਪਤੀ ਔਖੀ ਗੱਲ ਹੈ। ਗਿਆਨ ਤੋਂ ਬਿਨਾਂ ਵਸਤੂ ਦੀ ਅਸਲੀਅਤ ਨੂੰ ਜਾਣਨਾ ਤੇ ਉਹਦੇ ਨਾਲ ਸੰਬੰਧ ਜੋੜਨਾ ਬੜਾ ਔਖਾ ਹੋਵੇਗਾ। ਜਿੱਥੇ ਕੁਦਰਤ ਦੇ ਜ਼ੱਰੇ ਜ਼ੱਰੇ ਨੂੰ ਮਨੁੱਖ ਨੇ ਨਾਮ ਦਿੱਤਾ ਹੈ, ਉੱਥੇ ਮਨੁੱਖ ਨੇ ਮਨੁੱਖ ਨੂੰ ਵੀ ਨਾਮ ਦਿੱਤਾ ਹੈ। ਜਦ ਕ੍ਰਿਤ ਮੰਡਲ ਦੇ ਨਾਮ ਰੱਖ ਕੇ ਮਨੁੱਖ ਵਿਹਲਾ ਹੋਇਆ ਤਾਂ ਫਿਰ ਮਨੁੱਖ ਨੇ 'ਕਰਤੇ ਪੁਰਖੁ' ਨੂੰ ਵੀ ਨਾਮ ਦੇ ਦਿੱਤਾ। ਕਿਉਂਕਿ 'ਕਰਤੇ ਪੁਰਖੁ' ਦੀ ਪਹਿਚਾਣ ਹਾਸਲ ਕਰਨ ਵਾਸਤੇ ਵੀ ਪਹਿਲੇ ਨਾਮ ਚਾਹੀਦਾ ਹੈ। ਇਤਨੀ ਗੱਲ ਤਾਂ ਸਪੱਸ਼ਟ ਹੈ ਕਿ ਵਜੂਦ ਪਹਿਲੇ ਹੈ ਅਤੇ ਨਾਮ ਬਾਅਦ ਵਿਚ ਹੈ। ਹਸਤੀ ਪਹਿਲੇ ਹੈ, ਨਾਮ ਬਾਅਦ ਵਿਚ ਹੈ। ਪੁੱਤਰ ਦਾ ਜਨਮ ਹੋਇਆ, ਨਾਮ ਬਾਅਦ ਵਿਚ ਰੱਖਿਆ ਗਿਆ। ਪ੍ਰਾਕ੍ਰਿਤਿਕ ਮੰਡਲ ਦਾ ਜਨਮ ਪਹਿਲੇ ਹੋਇਆ, ਨਾਮ ਦੇਣ ਦੀ ਸੂਝ ਦਾ ਜਨਮ ਬਹੁਤ ਬਾਅਦ ਵਿਚ ਹੋਇਆ। ਜਿਵੇਂ ਪਦਾਰਥ ਨੂੰ ਮਨੁੱਖ

ਨੇ ਆਪਣੀ ਬੋਲੀ ਦੇ ਆਧਾਰ ਵੱਖ ਵੱਖ ਨਾਮ ਦਿੱਤੇ ਹਨ, ਪਰਮਾਤਮਾ ਨੂੰ ਵੀ ਮਨੁੱਖ ਨੇ ਆਪਣੀ ਬੋਲੀ ਦੇ ਆਧਾਰ 'ਤੇ ਵੱਖ ਵੱਖ ਨਾਂ ਦਿੱਤੇ ਹਨ। ਖ਼ੁਦਾ ਹੈ, ਅੱਲਾ ਹੈ, ਰਾਮ ਹੈ, ਰਹੀਮ ਹੈ, ਕ੍ਰਿਸ਼ਨ ਹੈ, ਮਧਸੂਦਨ ਹੈ, ਮਾਧੋ ਹੈ, ਕਰਤਾਰ ਹੈ, ਨਿਰੰਕਾਰ ਹੈ, ਵਾਹਿਗੁਰੂ ਹੈ, ਸਤਿਨਾਮ ਹੈ। ਅਨੰਤ ਨਾਮ ਹਨ। ਸਾਹਿਬ ਕਹਿੰਦੇ ਹਨ :

**ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ॥** *(ਪੰਨਾ 1168)*

ਨਾਮ ਲੈ ਕੇ ਕੋਈ ਚੀਜ਼ ਜਨਮ ਨਹੀਂ ਲੈਂਦੀ। ਹਰ ਚੀਜ਼ ਅਨਾਮ ਹੀ ਆਉਂਦੀ ਹੈ। ਇਸ ਵਾਸਤੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਕਹਿੰਦੇ ਹਨ ਕਿ ਪਰਮਾਤਮਾ ਉਂਜ ਤਾਂ ਅਨਾਮ ਹੀ ਹੈ; "ਅਨਾਮ ਹੈਂ॥ ਅਕਾਮ ਹੈਂ॥" ਉਸਦਾ ਕੋਈ ਨਿਸ਼ਚਿਤ ਥਾਂ ਵਿਆਪਕ ਨਹੀਂ ਹੈ। ਔਰ ਉਸਦਾ ਕੋਈ ਨਿਸ਼ਚਿਤ ਨਾਮ ਵੀ ਨਹੀਂ ਹੈ। ਕੋਈ ਦਾਅਵੇ ਨਾਲ ਨਹੀਂ ਕਹਿ ਸਕਦਾ ਕਿ ਉਹ ਸਿਰਫ਼ ਅੱਲਾ ਹੈ, ਰਾਮ ਨਹੀਂ ਹੈ। ਸਿਰਫ਼ ਰਾਮ ਹੈ, ਮਾਧੋ ਨਹੀਂ ਹੈ। ਸਿਰਫ਼ ਮਾਧੋ ਹੈ, ਗਾਡ ਨਹੀਂ ਹੈ। ਸੋ ਮਨੁੱਖ ਨੇ ਆਪਣੀ ਬੋਲੀ ਦੇ ਆਧਾਰ ਉੱਤੇ ਉਸਨੂੰ ਆਪਣੇ ਵਲੋਂ ਬੇਸ਼ੁਮਾਰ ਨਾਮ ਦਿੱਤੇ ਹਨ। ਪਦਾਰਥ ਦੇ ਕਿਤਨੇ ਕੁ ਨਾਮ ਹਨ ? ਜਦ ਸਾਰੇ ਦਾ ਸਾਰਾ ਪਦਾਰਥ ਹੀ ਨਹੀਂ ਗਿਣਿਆ ਜਾ ਸਕਦਾ। ਉਹ ਵੀ ਅਨੰਤ ਹੈ। ਇਸ ਲਈ ਸਾਹਿਬ ਕਹਿੰਦੇ ਹਨ ਕਿ ਨਾਮ ਵੀ ਅਨੰਤ ਹਨ। "ਅਸੰਖ ਨਾਵ ਅਸੰਖ ਥਾਵ॥" ਅਨੇਕਾਂ ਹੀ ਟਿਕਾਣੇ ਹਨ। ਅਨੰਤ ਪਸਾਰਾ ਹੈ :

**ਅਗੰਮ ਅਗੰਮ ਅਸੰਖ ਲੋਅ॥**

ਅਨੰਤ ਐਸੇ ਦੀਪ ਲੋਅ ਖੰਡ ਹਨ, ਜੋ ਅਜੇ ਤਕ ਮਨੁੱਖ ਦੀ ਸੋਚ ਮੰਡਲ ਵਿਚ ਵੀ ਨਹੀਂ ਆ ਸਕੇ। ਅਨੰਤ ਸੂਰਜ ਹਨ ਜਿਸ ਨੂੰ ਅਜੇ ਵਿਗਿਆਨਕ ਨਹੀਂ ਦੇਖ ਸਕੇ। ਐਸੇ ਐਸੇ ਗ੍ਰਿਹ ਨਛੱਤਰ ਹਨ ਜਿਹਨਾਂ ਦੀਆਂ ਕਿਆਸ ਅਰਾਈਆਂ ਤਾਂ ਹਨ ਪਰ ਅਜੇ ਦ੍ਰਿਸ਼ਟੀ ਵਿਚ ਨਹੀਂ ਆਏ, ਅਜੇ ਉਹ ਪਕੜ ਵਿਚ ਨਹੀਂ ਆਏ। ਸਾਹਿਬ ਕਹਿੰਦੇ ਹਨ ਕਿ ਅਨੰਤ ਪਸਾਰਾ ਹੈ। ਪਰੇ ਤੋਂ ਪਰੇ ਪਸਾਰਾ ਹੈ। ਇਸ ਦੇਖਣ ਦੀ ਸ਼ਕਤੀ ਤੋਂ ਪਰੇ ਦੀ ਗੱਲ ਹੈ। ਅਨੇਕਾਂ ਲੋਅ ਹਨ, ਅਨੇਕਾਂ ਖੰਡ ਹਨ, ਜੋ ਅਗੰਮ ਹਨ। ਅਗੰਮ ਉਹਨੂੰ ਕਹਿੰਦੇ ਹਨ ਜਿੱਥੇ ਤਕ ਮਨੁੱਖ ਦੀ ਕਿਸੇ ਵੀ ਸ਼ਕਤੀ ਦੀ ਪਹੁੰਚ ਨਾ ਹੋਵੇ। ਨਾ ਤਨ ਦੀ ਪਹੁੰਚ, ਨਾ ਦਿਮਾਗ਼ ਦੀ ਪਹੁੰਚ। ਸਤਿਗੁਰੂ ਨੇ 'ਅਗੰਮ ਅਗੰਮ' ਦੋ ਦਫ਼ਾ ਕਿਹਾ ਹੈ। ਨਾ ਸਰੀਰ ਦੀ ਪਹੁੰਚ ਹੋਵੇ, ਨਾ ਇੰਦ੍ਰਿਆਂ ਦੀ ਪਹੁੰਚ; ਅਤੇ ਨਾ ਹੀ ਜਿੱਥੇ ਮਨ ਦੀ ਪਹੁੰਚ ਹੋਵੇ। ਐਸੇ ਪਸਾਰੇ ਵੀ ਹਨ। ਕੁਦਰਤ ਵਿਚ ਇਸ ਤਰ੍ਹਾਂ ਦੇ ਲੋਅ ਵੀ ਹਨ; ਇਸ ਤਰ੍ਹਾਂ ਦੀਆਂ ਪੁਰੀਆਂ ਵੀ ਹਨ, ਅਤੇ ਕਿੰਨੀਆਂ ਹਨ ? ਉੱਤਰ ਹੈ—ਅਸੰਖ, ਜੋ ਗਿਣੀਆਂ ਨਹੀਂ ਜਾ ਸਕਦੀਆਂ :

**ਅਸੰਖ ਕਹਹਿ ਸਿਰਿ ਭਾਰੁ ਹੋਇ॥**

ਫਿਰ ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਇਥੇ ਕਹਿੰਦੇ ਹਨ ਕਿ ਅਗਰ ਜਗਤ ਦੇ ਇਸ ਪਸਾਰੇ ਨੂੰ ਅਸੰਖ ਵੀ ਕਹਿ ਦਿੱਤਾ ਜਾਵੇ ਤਾਂ ਸਿਰ ਉੱਤੇ ਭਾਰ ਪੈਂਦਾ ਹੁੰਦਾ ਹੈ। ਗ਼ਲਤ ਬਿਆਨੀ ਕਰਨ ਦਾ ਬੋਝ। ਜਗਤ ਦੀ ਬਣਤਰ ਨੂੰ ਅਸੰਖ ਹਿੰਦਸੇ ਭਾਵ ਗਣਿਤ ਦੇ ਅੱਖਰਾਂ ਨਾਲ ਨਹੀਂ ਜੋੜਿਆ ਜਾ ਸਕਦਾ ਕਿ ਫ਼ਲਾਣੀ ਚੀਜ਼ ਅਸੰਖ ਹੈ। ਸਾਹਿਬ ਕਹਿੰਦੇ ਹਨ—ਸਿਰ 'ਤੇ ਭਾਰ ਪੈ ਜਾਏਗਾ।

ਅਸੰਖ ਆਖ ਕੇ ਸਭ ਕੁਝ ਦੀ ਗਿਣਤੀ ਹੋ ਗਈ ਤੇ ਜਿਸਦੀ ਗਿਣਤੀ ਹੋ ਗਈ। ਜਿਸਦੀ ਸੀਮਾ ਬਣ ਗਈ, ਉਹ ਪਕੜ ਵਿਚ ਆ ਗਿਆ। ਜੋ ਪਕੜ ਵਿਚ ਆ ਗਿਆ, ਉਹ ਪੂਜਨਯੋਗ ਨਹੀਂ ਹੈ। ਉਹ ਪ੍ਰਤਿਸ਼ਠਾ ਕਰਨ ਯੋਗ ਨਹੀਂ ਰਹਿੰਦਾ। ਉੱਥੇ ਮਨੁੱਖ ਦਾ ਸਿਰ ਨਹੀਂ ਝੁਕਦਾ। ਸਿਰ ਤਾਂ ਉੱਥੇ ਹੀ ਝੁਕਦਾ ਹੈ ਜਿਸਨੂੰ ਪਕੜੀਏ ਪਰ ਉਹ ਪਕੜ ਵਿਚ ਨਾ ਆਵੇ। ਜਿਸ ਬਾਰੇ ਸੋਚੀਏ ਤੇ ਸੋਚ ਵਿਚ ਵੀ ਨਾ ਆਵੇ। ਜਿਸ ਬਾਰੇ ਕਥਨ ਕਰੀਏ ਤੇ ਕਥਨ ਕਰਨ ਵਿਚ ਨਾ ਆਵੇ। ਜਿਸਦਾ ਅਨੁਭਵ ਕਰੀਏ ਤੇ ਪੂਰਨ ਤੌਰ 'ਤੇ ਉਹ ਅਨੁਭਵ ਵਿਚ ਵੀ ਨਾ ਆਵੇ। ਮਸਤਕ ਉੱਥੇ ਝੁਕਦਾ ਹੈ, ਹੈਰਾਨਗੀ ਦਾ ਜਨਮ ਉੱਥੇ ਹੁੰਦਾ ਹੈ, ਬਿਸਮਾਦ ਦਾ ਜਨਮ ਉੱਥੇ ਹੁੰਦਾ ਹੈ। ਸਾਹਿਬ ਕਹਿੰਦੇ ਹਨ—ਇਸ ਪਸਾਰੇ ਨੂੰ ਅਸੰਖ ਕਹਿ ਦੇਣ ਨਾਲ ਵੀ ਸਿਰ ਉੱਤੇ ਗ਼ਲਤ ਬਿਆਨੀ ਕਰਨ ਦਾ ਬੋਝ ਪਵੇਗਾ, ਭਾਰ ਪਵੇਗਾ :

**ਅਸੰਖ ਕਹਹਿ ਸਿਰ ਭਾਰੁ ਹੋਇ॥ ਅਖਰੀ ਨਾਮੁ ਅਖਰੀ ਸਾਲਾਹ॥**

ਫਿਰ ਵੀ ਸਤਿਗੁਰੂ ਜੀ ਮਹਾਰਾਜ ਫ਼ੁਰਮਾਨ ਕਰਦੇ ਹਨ ਕਿ ਇਹ ਤਾਂ ਠੀਕ ਹੈ ਕਿ ਉਹ ਅਸੰਖ ਗਿਣਤੀ ਵਿਚ ਭਾਵ ਗਣਿਤ ਦੀ ਕਿਸੇ ਰਕਮ ਵਿਚ ਨਹੀਂ ਲਿਆਇਆ ਜਾ ਸਕਦਾ, ਫਿਰ ਵੀ ਮਨੁੱਖ ਜਗਤ ਵਿਚ ਪਸਾਰੇ ਦਾ ਗਿਆਨ ਦਿੰਦਾ ਲੈਂਦਾ ਹੈ। ਵਿਚਾਰ ਵਟਾਂਦਰਾ ਕਰਦਾ ਹੈ, ਪਰਮਾਤਮਾ ਦੀ ਕਥਨੀ ਕਰਦਾ ਹੈ। ਕਥਨੀ ਕਰਨ ਲੱਗਿਆਂ ਮੂਲ ਗੱਲ ਇਹ ਹੈ ਕਿ ਅੱਖਰ ਚਾਹੀਦੇ ਹਨ, ਆਵਾਜ਼ ਨੂੰ ਅੱਖਰ ਚਾਹੀਦੇ ਹਨ। ਪਸ਼ੂਆਂ ਕੋਲ ਆਵਾਜ਼ ਹੈ, ਅੱਖਰ ਨਹੀਂ ਹਨ। ਇਸ ਵਾਸਤੇ ਪਸ਼ੂ ਬੋਲ ਕੇ ਸਿਰਫ਼ ਆਪਣੀ ਹੋਂਦ ਦਾ ਗਿਆਨ ਦੇ ਸਕਦਾ ਹੈ। ਆਵਾਜ਼ ਤੋਂ ਅਸੀਂ ਜਾਣ ਜਾਂਦੇ ਹਾਂ ਕਿ ਇਹ ਗਿੱਦੜ ਬੋਲ ਰਿਹਾ ਹੈ, ਇਹ ਸ਼ੇਰ ਗਰਜ ਰਿਹਾ ਹੈ, ਇਹ ਕੋਇਲ ਬੋਲ ਰਹੀ ਹੈ, ਇਹ ਬੁਲਬੁਲ ਚਹਿਚਹਾ ਰਹੀ ਹੈ, ਇਹ ਚਿੜੀਆਂ ਬੋਲ ਰਹੀਆਂ ਹਨ। ਜਿਸ ਵਕਤ ਕੋਈ ਪਸ਼ੂ ਜਾਂ ਪੰਛੀ ਬੋਲਦਾ ਹੈ, ਬੋਲ ਕੇ ਆਪਣੀ ਹੋਂਦ ਦਾ ਗਿਆਨ ਦਿੰਦਾ ਹੈ। ਲੇਕਿਨ ਕੋਈ ਵੀ ਪੰਛੀ ਆਪਣੇ ਬੋਲ ਰਾਹੀਂ, ਆਪਣੀ ਆਵਾਜ਼ ਰਾਹੀਂ, ਦੂਜੇ ਤੀਜੇ ਦਾ ਗਿਆਨ ਨਹੀਂ ਜਾਣ ਸਕਦਾ, ਚੌਥੇ ਪੰਜਵੇਂ ਦਾ ਗਿਆਨ ਨਹੀਂ ਦੇ ਸਕਦਾ। ਸਿਰਫ਼ ਮਨੁੱਖ ਹੈ ਜਿਸਨੂੰ ਪੁੱਛੀਏ—ਤੂੰ ਕੌਣ ਹੈਂ ਤਾਂ ਉਹ ਦੱਸ ਦਿੰਦਾ ਹੈ ਕਿ ਮੈਂ ਕੌਣ ਹਾਂ, ਮੇਰੀ ਜਾਤ ਕੀ ਹੈ, ਮੇਰਾ ਮਜ਼ਹਬ ਕੀ ਹੈ, ਮੈਂ ਆਇਆ ਕਿਥੋਂ ਹਾਂ ਤੇ ਮੈਂ ਜਾਣਾ ਕਿਥੇ ਹੈ। ਜਿੱਥੇ ਮਨੁੱਖ ਆਪਣੇ ਸੰਬੰਧ ਵਿਚ ਦੱਸ ਸਕਦਾ ਹੈ, ਪਰਿਵਾਰ ਦੇ ਸੰਬੰਧ ਵਿਚ ਵੀ ਦੱਸ ਸਕਦਾ ਹੈ, ਸੰਸਾਰ ਦੇ ਸੰਬੰਧ ਵਿਚ ਵੀ ਦੱਸ ਸਕਦਾ ਹੈ ਅਤੇ ਨਿਰੰਕਾਰ ਦੇ ਸੰਬੰਧ ਵਿਚ ਵੀ ਦੱਸ ਸਕਦਾ ਹੈ। ਇਹ ਇਕ ਮਹਾਨ ਦਾਤ ਪਰੀਪੂਰਨ ਪਰਮਾਤਮਾ ਨੇ ਸਿਰਫ਼ ਮਨੁੱਖ ਦੀ ਝੋਲੀ ਵਿਚ ਪਾਈ ਹੈ, ਉਹ ਹੈ ਅੱਖਰ। ਆਵਾਜ਼ ਨੂੰ ਜੋ ਅੱਖਰ ਮਿਲ ਗਏ। ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਬਾਣੀ ਦਾ ਫ਼ੈਸਲਾ—"ਅਖਰ ਮਹਿ ਤ੍ਰਿਭਵਨ ਪ੍ਰਭਿ ਧਾਰੇ॥" ਭਾਵ ਤਿੰਨਾਂ ਲੋਕਾਂ ਦਾ ਗਿਆਨ ਅੱਖਰਾਂ ਵਿਚ ਹੈ।

ਮਨੁੱਖ ਦੀ ਦੁਨੀਆ ਵਿਚੋਂ ਜੇ ਅੱਖਰ ਕੱਢ ਦਈਏ, ਤਾਂ ਮਨੁੱਖ ਤੇ ਪਸ਼ੂ ਵਿਚ ਕੋਈ ਫ਼ਰਕ ਨਹੀਂ ਰਹਿ ਜਾਵੇਗਾ। ਜਿਸ ਦਿਨ ਮਨੁੱਖ ਕੋਲ ਅੱਖਰ ਨਹੀਂ ਸਨ, ਸਿਰਫ਼ ਆਵਾਜ਼ ਹੀ ਸੀ, ਇਸ਼ਾਰੇ ਸਨ, ਮਨੁੱਖ ਇਤਨਾ ਵਿਕਾਸਸ਼ੀਲ ਨਹੀਂ ਹੋ ਸਕਿਆ ਸੀ, ਪਛੜਿਆ ਹੋਇਆ ਸੀ, ਜੰਗਲਾਂ ਵਿਚ

ਰਹਿੰਦਾ ਸੀ ਤੇ ਇਸਦੇ ਕੋਲ ਸਿਰਫ਼ ਇਸ਼ਾਰੇ ਸਨ। ਪਾਣੀ ਪੀਣਾ ਹੈ ਤਾਂ ਪਾਣੀ ਪੀਣ ਦਾ ਇਕ ਇਸ਼ਾਰਾ ਸੀ। ਭੁੱਖ ਲੱਗੀ ਹੈ ਤਾਂ ਭੁੱਖ ਲੱਗਣ ਦਾ ਇਕ ਇਸ਼ਾਰਾ ਸੀ। ਜੇ 'ਨਾਂਹ' ਕਰਨੀ ਹੈ ਤਾਂ ਉਹ ਸਿਰ ਹਿਲਾ ਦਿੰਦਾ ਸੀ। ਜੇ 'ਹਾਂ' ਕਰਨੀ ਹੈ ਤਾਂ ਉਹ 'ਹਾਂ' ਦੀ ਤਰ੍ਹਾਂ ਸਿਰ ਹਿਲਾ ਦਿੰਦਾ ਸੀ। ਇਸ ਤਰ੍ਹਾਂ ਦੇ ਅੱਠ ਦਸ ਇਸ਼ਾਰਿਆਂ ਰਾਹੀਂ ਮਨੁੱਖ ਦੇ ਸੰਬੰਧ ਮਨੁੱਖ ਨਾਲ ਜੁੜੇ ਹੋਏ ਸਨ। ਸਹਿਜੇ ਸਹਿਜੇ ਆਪਣੇ ਜਜ਼ਬਾਤ ਨੂੰ, ਆਪਣੇ ਭਾਉ ਨੂੰ ਬੋਲਾਂ ਦੇ ਰਾਹੀਂ, ਅੱਖਰਾਂ ਦੇ ਰਾਹੀਂ ਪ੍ਰਗਟ ਕਰਨ ਦੀ ਜਾਚ ਆ ਗਈ। ਹਰ ਦੇਸ਼ ਦੀ ਆਬੋ ਹਵਾ ਦੇ ਮੁਤਾਬਕ ਮਨੁੱਖ ਦੀ ਰਸਨਾ ਵਿਚੋਂ ਕੁਛ ਬੋਲ ਨਿਕਲੇ, ਕੁਛ ਅੱਖਰ ਨਿਕਲੇ। ਇਸ ਤਰ੍ਹਾਂ ਅਨੰਤ ਭਾਸ਼ਾਵਾਂ ਬਣ ਗਈਆਂ। ਅਨੇਕਾਂ ਤਰ੍ਹਾਂ ਦੀਆਂ ਬੋਲੀਆਂ ਦਾ ਜਨਮ ਹੋ ਗਿਆ। ਸਾਹਿਬ ਕਹਿੰਦੇ ਹਨ—ਮਨੁੱਖ ਦੀ ਦੁਨੀਆ ਵਿਚ ਗਿਆਨ ਦਾ ਅਦਾਨ-ਪ੍ਰਦਾਨ ਭਾਵ ਦੇਣਾ ਲੈਣਾ ਸਭ ਕੁਛ ਅੱਖਰਾਂ ਵਿਚ ਬੰਦ ਹੈ। ਅੱਖਰੀ ਨਾਮ ਜਿਤਨੇ ਹਨ, ਉਹ ਅੱਖਰਾਂ ਦੇ ਸਦਕਾ ਹਨ। ਅਗਰ ਕੋਈ ਇਹ ਆਖੇ ਕਿ ਮੈਂ ਕੋਈ ਵੀ ਅੱਖਰ ਜ਼ਬਾਨ 'ਚੋਂ ਨਹੀਂ ਕੱਢਣਾ, ਉਚਾਰਨ ਨਹੀਂ ਕਰਨਾ ਤਾਂ ਕਿਸੇ ਦਾ ਨਾਮ ਵੀ ਨਹੀਂ ਲੈ ਸਕੇਗਾ। ਨਾਮ ਤਾਂ ਅੱਖਰਾਂ ਵਿਚ ਹੀ ਬੰਦ ਹੈ ਅਤੇ ਅੱਖਰਾਂ ਦੀ ਇਤਨੀ ਵੱਡੀ ਮਹਾਨਤਾ ਹੈ ਕਿਉਂਕਿ ਇਨ੍ਹਾਂ ਅੱਖਰਾਂ ਵਿਚ ਹੀ ਪਰਮਾਤਮਾ ਦਾ ਗਿਆਨ ਹੈ:

ਅਖਰੀ ਨਾਮੁ ਅਖਰੀ ਸਾਲਾਹ॥

ਪਰਮਾਤਮਾ ਦੀ, ਕਿਸੇ ਦੇਸ਼ ਦੀ, ਕਿਸੇ ਵਿਅਕਤੀ ਦੀ, ਕਿਸੇ ਸੰਤ ਦੀ, ਕਿਸੇ ਮਹਾਤਮਾ ਦੀ ਜਦ ਵੀ ਸਿਫ਼ਤਿ-ਸਾਲਾਹ ਕਰਨੀ ਹੈ ਤਾਂ ਅੱਖਰਾਂ ਤੋਂ ਬਿਨਾਂ ਨਹੀਂ ਕਰ ਸਕਾਂਗੇ। ਆਵਾਜ਼ ਨੂੰ ਅੱਖਰ ਚਾਹੀਦੇ ਹਨ। ਇਸ ਵਾਸਤੇ ਮਨੁੱਖ ਦੀ ਦੁਨੀਆ ਵਿਚ ਅੱਖਰਾਂ ਦੀ ਬਹੁਤ ਵੱਡੀ ਮਹਾਨਤਾ ਹੈ। ਸਾਹਿਬ ਕਹਿੰਦੇ ਹਨ ਕਿ ਸਿਫ਼ਤਿ-ਸਾਲਾਹ ਵੀ ਅੱਖਰਾਂ ਵਿਚ ਬੰਦ ਹੈ:

ਅਖਰੀ ਗਿਆਨੁ ਗੀਤ ਗੁਣ ਗਾਹ॥

ਅੱਖਰਾਂ ਵਿਚ ਹੀ ਸਾਰੇ ਦਾ ਸਾਰਾ ਗਿਆਨ ਹੈ। ਇਹ ਗਿਆਨ ਕਿਸੇ ਵੀ ਪੱਖ ਦਾ ਹੋਵੇ। ਚਾਹੇ ਉਹ ਪ੍ਰਾਕ੍ਰਿਤਕ ਗਿਆਨ ਹੋਵੇ, ਚਾਹੇ ਕਲਾ ਦਾ ਗਿਆਨ ਹੋਵੇ ਤੇ ਚਾਹੇ ਉਹ ਧਰਮ ਦਾ ਗਿਆਨ ਹੋਵੇ। ਸਾਰੇ ਦਾ ਸਾਰਾ ਅੱਖਰਾਂ ਵਿਚ ਬੰਦ ਹੈ। ਗਿਆਨ ਦੀਆਂ ਇਹ ਚਾਰ ਧਾਰਾਵਾਂ ਮੰਨੀਆਂ ਗਈਆਂ ਹਨ—ਪ੍ਰਕਿਰਤੀ ਦਾ ਗਿਆਨ, ਮਾਦੇ ਦਾ ਗਿਆਨ, ਕਲਾ ਦਾ ਗਿਆਨ ਅਤੇ ਧਰਮ ਦਾ ਗਿਆਨ। ਜਿਸ ਕੋਲ ਸਿਰਫ਼ ਪ੍ਰਕਿਰਤੀ ਦਾ ਗਿਆਨ ਹੈ ਉਸਨੂੰ ਵਿਗਿਆਨਕ ਜਾਂ ਸਾਇੰਸਦਾਨ ਕਹਿ ਦਿੰਦੇ ਹਨ। ਜਿਸ ਕੋਲ ਸਿਰਫ਼ ਕਲਾ ਦਾ ਗਿਆਨ ਹੈ, ਕਲਾਕਾਰ ਹੈ ਔਰ ਜਿਸ ਕੋਲ ਧਰਮ ਦਾ ਗਿਆਨ ਹੈ, ਈਸ਼ਵਰ ਦਾ ਗਿਆਨ ਹੈ, ਉਸਨੂੰ ਸੰਤ ਕਹਿ ਦਿੰਦੇ ਹਨ, ਬ੍ਰਹਮਗਿਆਨੀ ਕਹਿ ਦਿੰਦੇ ਹਨ। ਇਕ ਖ਼ਾਸ ਕਮੀ ਜੋ ਕਲਾਕਾਰਾਂ ਅਤੇ ਵਿਗਿਆਨਕਾਂ ਵਿਚ ਦੇਖਣ ਵਿਚ ਆਈ ਹੈ, ਉਹ ਇਹ ਹੈ ਕਿ ਜਿਸ ਕੋਲ ਪ੍ਰਕਿਰਤੀ ਦਾ ਗਿਆਨ ਹੈ, ਉਹਦੇ ਕੋਲ ਕਲਾ ਦਾ ਗਿਆਨ ਨਹੀਂ ਹੈ। ਪ੍ਰਾਕ੍ਰਿਤਕ ਮਾਦਾ ਠੋਸ ਹੈ। ਇਸਦੀ ਚੀਰ ਫਾੜ ਕਰ ਦਿਉ, ਇਸਦੀ ਗਹਿਰਾਈ ਵਿਚ ਝਾਤ ਮਾਰ ਕੇ ਪ੍ਰਕਿਰਤੀ ਦੀਆਂ ਮੂਲ ਰਾਜ਼ ਭਰੀਆਂ ਗੱਲਾਂ ਨੂੰ ਜਾਣ ਲੈਣ ਵਾਲਾ ਅੱਖਰ—ਹਿਰਦੇ ਦੇ ਗਹਿਰੇ ਤਲ ਵਿਚ

ਉਤਰਨਾ ਭੁੱਲ ਜਾਂਦਾ ਹੈ। ਇਸ ਵਾਸਤੇ ਕੋਈ ਵਿਗਿਆਨਕ ਸੰਗੀਤਕਾਰ ਨਹੀਂ ਹੋਵੇਗਾ, ਕਵੀ ਨਹੀਂ ਹੋਵੇਗਾ, ਮੂਰਤੀਕਾਰ ਨਹੀਂ ਹੋਵੇਗਾ, ਚਿੱਤਰਕਾਰ ਨਹੀਂ ਹੋਵੇਗਾ। ਕਿਉਂਕਿ ਉਹ ਮਾਦੇ ਵਿਚ ਝਾਤ ਮਾਰਦਾ ਹੈ, ਹਿਰਦੇ ਵਿਚ ਝਾਤ ਨਹੀਂ ਮਾਰਦਾ। ਕਲਾ ਦਾ ਜਨਮ ਉਦੋਂ ਹੁੰਦਾ ਹੈ ਜਦ ਕੋਈ ਹਿਰਦੇ ਨੂੰ ਗਹਿਰਾਈ ਵਿਚ ਵੇਖਦਾ ਹੈ। ਇਤਨੀ ਗੱਲ ਤਾਂ ਸਪਸ਼ਟ ਹੈ ਕਿ ਚੰਦਰਮਾ ਨੂੰ ਜਿਸ ਦ੍ਰਿਸ਼ਟੀ ਨਾਲ ਵਿਗਿਆਨਕ ਵੇਖਦਾ ਹੈ, ਕਲਾਕਾਰ ਨਹੀਂ ਵੇਖ ਸਕੇਗਾ। ਰੇਤ ਦੇ ਜ਼ੱਰੇ ਨੂੰ ਪ੍ਰਾਕ੍ਰਿਤਕ ਖੋਜੀ ਜਿਸ ਢੰਗ ਨਾਲ ਵੇਖਦਾ ਹੈ, ਇਕ ਕਲਾਕਾਰ ਨਹੀਂ ਵੇਖ ਸਕੇਗਾ। ਇਕ ਸਾਧਾਰਨ ਮਨੁੱਖ ਇਕ ਦਰੱਖ਼ਤ ਨੂੰ ਜਾਂ ਮਨੁੱਖ ਦੇ ਸਰੀਰ ਨੂੰ ਉਸ ਢੰਗ ਨਾਲ ਨਹੀਂ ਵੇਖਦਾ ਜਿਸ ਤਰ੍ਹਾਂ ਇਕ ਪ੍ਰਾਕ੍ਰਿਤਕ ਖੋਜੀ ਸਾਇੰਸਦਾਨ ਦੇਖਦਾ ਹੈ। ਆਮ ਸਾਧਾਰਨ ਮਨੁੱਖ ਕਿਸੇ ਹੋਰ ਢੰਗ ਨਾਲ ਦੇਖਦਾ ਹੈ। ਕਿਉਂਕਿ ਸਾਇੰਸਦਾਨ ਕੋਲ ਬਹੁਤ ਗਹਿਰੀ ਦ੍ਰਿਸ਼ਟੀ ਹੈ, ਉਹ ਬਹੁਤ ਗਹਿਰਾ ਦੇਖਦਾ ਹੈ। ਮਨੁੱਖ ਦੇ ਸਰੀਰ ਵਿਚ ਕੀ ਹੈ, ਦਰੱਖ਼ਤ ਦੇ ਅੰਦਰ ਕੀ ਹੈ, ਰੇਤ ਦੇ ਜ਼ੱਰਿਆਂ ਵਿਚ ਕੀ ਛੁਪਿਆ ਪਿਆ ਏ; ਸੂਰਜ, ਚੰਦ ਤਾਰਿਆਂ ਦੇ ਅੰਦਰ ਕੀ ਕੁਛ ਹੈ, ਜਿਸ ਦੇ ਅੰਦਰ ਇਸ ਤਰ੍ਹਾਂ ਦੀ ਖੋਜ ਹੈ ਅਤੇ ਜੋ ਕਰ ਰਿਹਾ ਹੈ, ਸਾਇੰਸਦਾਨ ਹੈ। ਐਸਾ ਪੁਰਸ਼ ਕਲਾਕਾਰ ਨਹੀਂ ਹੁੰਦਾ। ਕਲਾਕਾਰ ਥੋੜ੍ਹਾ ਜਿਹਾ ਗਹਿਰਾਈ ਵਿਚ ਜਾਂਦਾ ਹੈ। ਇਤਨੀ ਗੱਲ ਸਪਸ਼ਟ ਹੋ ਗਈ ਹੈ ਕਿ ਜੀਵਨ ਦੇ ਜਿਸ ਪਹਿਲੂ ਦਾ ਗਿਆਨ ਮਨੁੱਖ ਕੋਲ ਜਿਤਨਾ ਜ਼ਿਆਦਾ ਹੈ, ਦੂਜੇ ਪਹਿਲੂਆਂ ਦੇ ਵਿਚ ਉਹ ਉਤਨਾ ਹੀ ਅਗਿਆਨੀ ਹੋ ਜਾਂਦਾ ਹੈ, ਉਤਨਾ ਹੀ ਨਾ-ਸਮਝ ਹੋ ਜਾਂਦਾ ਹੈ। ਜੋ ਮਨੁੱਖ ਜਿਤਨਾ ਜ਼ਿਆਦਾ ਪ੍ਰਤਿਭਾਸ਼ਾਲੀ ਸਾਇੰਸਦਾਨ ਹੈ, ਉਹ ਸੰਗੀਤ ਦੀ ਦੁਨੀਆ ਵਿਚ ਉਤਨਾ ਹੀ ਨਾ-ਸਮਝ ਹੈ, ਉਹ ਕਵਿਤਾ ਦੀ ਦੁਨੀਆ ਵਿਚ ਉਤਨਾ ਹੀ ਨਾਦਾਨ ਹੈ, ਉਹ ਮੂਰਤੀ ਤੇ ਚਿੱਤਰਕਾਰੀ ਦੀ ਦੁਨੀਆ ਵਿਚ ਬਿਲਕੁਲ ਨਾ-ਸਮਝ ਹੈ। ਪਰ ਜਿਹੜਾ ਮਹਾਨ ਚਿੱਤਰਕਾਰ ਹੈ, ਉਹ ਪ੍ਰਾਕ੍ਰਿਤਕ ਖੋਜ ਬਾਰੇ ਬਿਲਕੁਲ ਅਗਿਆਨੀ ਹੈ, ਨਾ-ਸਮਝ ਹੈ।

ਜੀਵਨ ਦੇ ਹਰ ਪਹਿਲੂ ਦਾ ਬੋਧ ਇਕ ਜ਼ਿੰਦਗੀ ਦੇ ਵਿਚ ਕਿਸੇ ਕੋਲ ਨਹੀਂ ਹੋ ਸਕਦਾ। ਕੁਦਰਤ ਦਾ ਨਿਯਮ ਕਿ ਜਿਹੜਾ ਜਿਸ ਪਹਿਲੂ ਦੇ ਵਿਚ ਜਿਤਨਾ ਅੱਗੇ ਵਧ ਜਾਂਦਾ ਹੈ, ਬਾਕੀ ਪਹਿਲੂਆਂ ਦੇ ਵਿਚ ਉਤਨਾ ਹੀ ਵਧੇਰੇ ਪੱਛੜ ਜਾਂਦਾ ਹੈ। ਅਸੀਂ ਦੇਖਦੇ ਹਾਂ ਕਿ ਆਮ ਜ਼ਿੰਦਗੀ ਦੇ ਵਿਚ ਜੋ ਧਨ ਦੌਲਤ ਦੀ ਦੁਨੀਆ ਵਿਚ ਬਹੁਤ ਅੱਗੇ ਨਿਕਲ ਜਾਂਦੇ ਹਨ, ਧਰਮ ਦੀ ਦੁਨੀਆ ਵਿਚ ਅਕਸਰ ਪੱਛੜ ਜਾਂਦੇ ਹਨ। ਜੇ ਇਕ ਪਹਿਲੂ ਵਿਚ ਹੀ ਬਹੁਤ ਸਿਖਰ ਦਾ ਵਿਕਾਸ ਕੀਤਾ ਜਾ ਸਕਦਾ ਹੈ, ਤਾਂ ਪ੍ਰਾਕ੍ਰਿਤਕ ਖੋਜੀ ਕਲਾਕਾਰ ਨਹੀਂ ਹੈ ਤੇ ਕਲਾਕਾਰ ਸਾਇੰਸਦਾਨ ਨਹੀਂ ਹੈ; ਵਿਗਿਆਨਕ ਨਹੀਂ ਹੈ। ਤੀਸਰਾ ਜਿਹੜਾ ਖੋਜੀ ਹੈ, ਧਰਮ ਦਾ ਖੋਜੀ, ਪਰਮਾਤਮਾ ਦਾ ਖੋਜੀ, ਜਿਸ ਨੇ ਪਰਮਾਤਮਾ ਦੀ ਖੋਜ ਕਰ ਲਈ ਹੈ—ਸੰਤ ਹੈ, ਬ੍ਰਹਮਗਿਆਨੀ ਹੈ, ਉਹ ਕਲਾਕਾਰ ਵੀ ਹੋਵੇਗਾ, ਪ੍ਰਾਕ੍ਰਿਤਕ ਖੋਜੀ ਵੀ ਹੋਵੇਗਾ। ਇਸੇ ਵਾਸਤੇ ਸੰਤ ਜਨਾਂ ਨੇ ਪਰਮਾਤਮਾ ਦੀ ਗੱਲ ਗੀਤ ਵਿਚ ਆਖੀ ਹੈ, ਸੰਗੀਤ ਵਿਚ ਆਖੀ ਹੈ ਜੋ ਇਕ ਕਲਾ ਹੈ।

ਸਾਡੇ ਦੇਸ਼ ਦੇ ਤਮਾਮ ਸ੍ਰੇਸ਼ਠ ਭਗਤ ਗੀਤਾਂ ਵਿਚ ਬੋਲੇ ਹਨ। ਸੰਗੀਤ ਵਿਚ ਬੋਲੇ ਹਨ। ਕੁਰਾਨ ਵੀ ਗੀਤਾਂ ਦੇ ਰਾਹੀਂ ਨਾਜ਼ਲ ਹੋਇਆ ਤੇ ਗੀਤਾ ਵੀ ਗੀਤ ਦੇ ਰਾਹੀਂ ਪ੍ਰਗਟ ਹੋਈ। ਵੇਦ

ਵੀ ਗੀਤਾਂ ਦੇ ਰਾਹੀਂ ਪ੍ਰਗਟ ਹੋਏ, ਤੇ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਸਾਰੀ ਬਾਣੀ ਗੀਤ ਹੈ। ਪ੍ਰਭੂ ਗੀਤ ਹੈ :

**ਨਾਨਕ ਭਉਜਲੁ ਪਾਰਿ ਪਰੈ ਜਉ ਗਾਵੈ ਪ੍ਰਭ ਕੇ ਗੀਤ॥** *(ਪੰਨਾ 536)*

ਸਤਿਗੁਰੂ ਜੀ ਦਾ ਤਾਂ ਐਸਾ ਕਹਿਣਾ ਹੈ ਕਿ ਭਵਜਲ ਤੋਂ ਪਾਰ ਹੋਣ ਲਈ ਗੀਤ ਚਾਹੀਦੇ ਹਨ, ਸੰਗੀਤ ਚਾਹੀਦਾ ਹੈ, ਪਰਮਾਤਮਾ ਦੇ ਮਾਰਗ 'ਤੇ ਚੱਲਣਾ ਏ ਤਾਂ ਕੋਈ ਰੋਂਦੇ ਪਿਟਦੇ ਹੋਏ ਨਹੀਂ, ਗੀਤ ਸੰਗੀਤ ਦੇ ਨਾਲ ਚੱਲਣਾ ਹੈ। ਕੁਦਰਤ ਨੇ ਇਕ ਨਿਯਮ ਬਣਾ ਦਿੱਤਾ ਹੈ ਕਿ ਰੋਂਦਿਆਂ ਹੋਇਆਂ ਦਾ ਅਕਸਰ ਰੋਂਦਿਆਂ ਹੋਇਆਂ ਨਾਲ ਹੀ ਸੰਬੰਧ ਜੁੜਦਾ ਹੈ। ਮੁਰਦਿਆਂ ਦਾ ਮੁਰਦਿਆਂ ਨਾਲ, ਜਿਊਂਦਿਆਂ ਦਾ ਜਿਊਂਦਿਆਂ ਨਾਲ, ਕਲਾਕਾਰਾਂ ਦਾ ਕਲਾਕਾਰਾਂ ਨਾਲ ਸੰਬੰਧ ਜੁੜਦਾ ਹੈ। ਮੂਰਖਾਂ ਦਾ ਮੂਰਖਾਂ ਨਾਲ ਸੰਬੰਧ ਜੁੜਦਾ ਹੈ। ਪ੍ਰਭੂ ਅਨੰਦ ਦਾ ਸੋਮਾ ਹੈ। ਉੱਥੇ ਤਾਂ ਅਨਹਦ ਵਾਜੇ ਪਏ ਵੱਜਦੇ ਹਨ, ਤੇ ਉਹਦੇ ਦਰ 'ਤੇ ਉਹੀ ਪਹੁੰਚ ਸਕਦਾ ਏ ਜੋ ਗੀਤ ਸੰਗੀਤ ਦੇ ਨਾਲ ਜਾਵੇ। ਵਰਨਾ ਪ੍ਰਭੂ ਨਾਲ ਸੰਬੰਧ ਜੁੜਨਾ ਹੀ ਔਖਾ ਹੋ ਜਾਏਗਾ। ਪਰਮਾਤਮਾ ਨਾਲ ਸੰਬੰਧ ਜੋੜਨਾ ਹੀ ਬਹੁਤ ਕਠਨ ਹੋ ਜਾਏਗਾ।

ਜੋ ਸੰਤ ਹੈ, ਉਹ ਕਲਾਕਾਰ ਵੀ ਹੈ। ਦੁਨੀਆ ਦੇ ਤਮਾਮ ਸ੍ਰੇਸ਼ਠ ਸੰਤ ਜਨਾਂ ਨੇ ਗੀਤ ਸੰਗੀਤ ਦੇ ਰਾਹੀਂ ਪਰਮਾਤਮਾ ਦੀ ਗੱਲ ਆਖੀ ਹੈ। ਸੰਤ ਤਾਂ ਪ੍ਰਾਕ੍ਰਿਤਕ ਖੋਜੀ ਵੀ ਹੁੰਦਾ ਹੈ। ਪ੍ਰਾਕ੍ਰਿਤਕ ਮੰਡਲ ਬਾਰੇ, ਸੰਸਾਰ ਦੇ ਸੰਬੰਧ ਵਿਚ, ਮਾਦੇ ਦੇ ਸੰਬੰਧ ਵਿਚ ਜੈਸੀਆਂ ਗਹਿਰੀਆਂ ਗੱਲਾਂ ਸੰਤ ਜਨਾਂ ਨੇ ਆਖੀਆਂ ਹਨ, ਅਜੋਕਾ ਵਿਗਿਆਨ ਉਸਨੂੰ ਰੱਦ ਨਹੀਂ ਕਰ ਸਕਿਆ, ਉਸਨੂੰ ਮਿਟਾ ਨਹੀਂ ਸਕਿਆ। ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਇਹ ਮੂਲ ਖ਼ਿਆਲ ਕਿ ਸਭ ਤੋਂ ਪਹਿਲੇ ਅਰਬਾਂ ਖਰਬਾਂ ਸਾਲ ਤਕ ਧੁੰਦ ਹੀ ਧੁੰਦ ਸੀ, ਗੈਸ ਹੀ ਗੈਸ ਸੀ, ਕੁਛ ਨਹੀਂ ਸੀ। ਉਹ ਧੁੰਦ ਪਾਣੀ ਬਣੀ, ਫਿਰ ਪਾਣੀ ਦੇ ਵਿਚ ਜੀਵਨ ਬਣਿਆ। ਉਹ ਜੀਵਨ ਵਿਕਾਸ ਕਰ ਕਰ ਕੇ ਪਸ਼ੂ ਪੰਖੀ ਬਣਿਆ। ਇਹ ਵਿਕਾਸ ਚੱਲਦਾ ਰਿਹਾ, ਆਖ਼ਿਰ ਇਸ ਪੜਾਅ ਤਕ ਪਹੁੰਚਿਆ ਜਿਸਨੂੰ ਮਨੁੱਖ ਕਹਿੰਦੇ ਹਨ। ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਇਸ ਵਿਚਾਰਧਾਰਾ ਨੂੰ ਅਜੋਕੀ ਸਾਇੰਸ ਰੱਦ ਨਹੀਂ ਕਰ ਸਕੀ ਕਿ ਧੁੰਦ ਅਰਬਾਂ ਖਰਬਾਂ ਸਾਲ ਤਕ ਨਹੀਂ ਸੀ। "ਅਰਬਦ ਨਰਬਦ ਧੁੰਧੂਕਾਰਾ॥" ਅਰਬਾਂ ਖਰਬਾਂ ਸਾਲ ਤਕ ਧੁੰਦ ਹੀ ਧੁੰਦ ਸੀ, ਗੈਸ ਹੀ ਗੈਸ ਸੀ। ਫਿਰ ਗੁਰੂ ਅਰਜਨ ਦੇਵ ਜੀ ਮਹਾਰਾਜ ਕਹਿੰਦੇ ਹਨ :

**ਘਟੰਤ ਰੂਪੰ ਘਟੰਤ ਦੀਪੰ ਘਟੰਤ ਰਵਿ ਸਸੀਅਰ ਨਖ੍ਯ੍ਰ ਗਗਨੰ॥** *(ਪੰਨਾ 1354)*

ਇਹ ਨਛੱਤਰ, ਇਹ ਗਗਨ, ਇਹ ਸੂਰਜ, ਇਹ ਚੰਦਰਮਾ, ਇਹ ਪ੍ਰਿਥਵੀ ਸਭ ਘਟ ਰਹੇ ਹਨ। ਇਨ੍ਹਾਂ ਦੀ ਸਤਿਆ ਘਟ ਰਹੀ ਹੈ। ਸ਼ਕਤੀ ਛੀਣ ਹੋ ਰਹੀ ਹੈ। ਜੋ ਵਸਤੂ ਆਲਮੇ ਵਜੂਦ ਵਿਚ ਆਈ ਹੈ ਉਹ ਜਿਤਨੀ ਮੁੱਦਤ ਬਤੀਤ ਕਰੇਗੀ, ਪੁਰਾਣੀ ਹੋਵੇਗੀ, ਬੁੱਢੀ ਹੋਵੇਗੀ, ਉਸਦੀ ਸ਼ਕਤੀ ਛੀਣ ਹੋਵੇਗੀ। ਸਿਰਫ਼ ਇਹ ਹੀ ਨਹੀਂ ਕਿ ਮਨੁੱਖ ਬੁੱਢਾ ਹੁੰਦਾ ਹੈ, ਧਰਤੀ ਵੀ ਬੁੱਢੀ ਹੋ ਜਾਂਦੀ ਹੈ। ਇਕ ਦਿਨ ਸੂਰਜ ਨੇ ਵੀ ਠੰਡੇ ਹੋ ਜਾਣਾ ਹੈ, ਜਿਸ ਤਰ੍ਹਾਂ ਇਕ ਦਿਨ ਮਨੁੱਖ ਠੰਡਾ ਹੋ ਜਾਂਦਾ ਹੈ। ਮਨੁੱਖ ਠੰਡਾ ਹੋ ਗਿਆ ਭਾਵ ਮਰ ਗਿਆ। ਸੂਰਜ ਠੰਡਾ ਹੋ ਗਿਆ, ਮਰ ਗਿਆ। ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਬਾਣੀ ਮੁਤਾਬਕ ਜਿਵੇਂ ਅਨੰਤ ਲੋਕ ਰੋਜ਼ ਠੰਡੇ ਹੋ ਰਹੇ ਹਨ,

ਰੋਜ਼ ਜੰਮ ਰਹੇ ਹਨ, ਇਸੇ ਤਰ੍ਹਾਂ ਰੋਜ਼ ਹੀ ਅਨੰਤ ਸੂਰਜ ਵੀ ਠੰਡੇ ਹੋ ਰਹੇ ਹਨ। ਨਵੇਂ ਸੂਰਜ ਪੈਦਾ ਹੋ ਰਹੇ ਹਨ। ਇਹ ਪਸਾਰਾ ਖਿਨ ਖਿਨ ਵਿਚ ਬੜੀ ਵੱਡੀ ਪੱਧਰ 'ਤੇ ਪ੍ਰਗਟ ਰਿਹਾ ਹੈ:

**ਹਰਨ ਭਰਨ ਜਾ ਕਾ ਨੇਤ੍ਰ ਫੋਰੁ ॥** *(ਪੰਨਾ 284)*

ਇਕ ਅੱਖ ਦੀ ਪਲਕ ਦੇ ਝਮਕਣ ਵਿਚ ਅਨੰਤ ਪ੍ਰਿਥਵੀਆਂ ਜਨਮ ਲੈ ਰਹੀਆਂ ਹਨ, ਅਨੰਤ ਪ੍ਰਿਥਵੀਆਂ ਮਿਟ ਰਹੀਆਂ ਹਨ, ਨਾਸ ਹੋ ਰਹੀਆਂ ਹਨ। ਸਾਹਿਬ ਕਹਿੰਦੇ ਹਨ—ਜੋ ਚੀਜ਼ ਬਣ ਜਾਂਦੀ ਹੈ, ਆਖ਼ਿਰ ਸਹਿਜੇ ਸਹਿਜੇ ਉਸਦੇ ਪੂਰਾ ਹੋਣ ਦਾ ਇਕ ਸਿਖਰ ਹੈ। ਫਿਰ ਘਟਣਾ ਸ਼ੁਰੂ ਹੋ ਜਾਂਦਾ ਹੈ। ਜਿਵੇਂ ਮਨੁੱਖੀ ਬੱਚੇ ਦਾ ਜਨਮ ਹੋਇਆ, ਇਹ ਵਧ ਰਿਹਾ ਹੈ। ਪਰ ਕਿੰਨੇ ਚਿਰ ਤਕ ਵਧੇਗਾ? ਸਿਰਫ਼ ਚਾਲੀ ਸਾਲ ਤਕ:

**ਚਾਲੀਸੀ ਪੁਰੁ ਹੋਇ ਪਚਾਸੀ ਪਗੁ ਖਿਸੈ ਸਠੀ ਕੇ ਬੋਢੇਪਾ ਆਵੈ ॥** *(ਪੰਨਾ 138)*

ਸਤਿਗੁਰੂ ਮਹਾਰਾਜ ਕਹਿੰਦੇ ਹਨ ਕਿ ਸਰੀਰ ਦੀ ਪੂਰਨਤਾ ਚਾਲੀ ਸਾਲ ਤਕ ਹੋ ਜਾਂਦੀ ਹੈ। ਅੱਗੋਂ ਨਹੀਂ ਹੁੰਦੀ। ਹੁਣ ਸਰੀਰ ਦੀ ਕੂਵਤ ਦਾ ਘਟਣਾ ਸ਼ੁਰੂ ਹੋਵੇਗਾ। ਦੰਦ ਕਮਜ਼ੋਰ ਹੋਣਗੇ, ਅੱਖਾਂ ਕਮਜ਼ੋਰ ਹੋਣਗੀਆਂ, ਮੂੰਹ ਦੀ ਕਥਨ ਸ਼ਕਤੀ ਕਮਜ਼ੋਰ ਹੋਵੇਗੀ, ਸਰੋਤ ਸ਼ਕਤੀ ਕਮਜ਼ੋਰ ਹੋਵੇਗੀ, ਸੋਚਣ ਸ਼ਕਤੀ ਕਮਜ਼ੋਰ ਹੋਵੇਗੀ। ਸਤਿਗੁਰੂ ਜੀ ਕਹਿੰਦੇ ਹਨ—'ਪਗੁ' ਜਵਾਨੀ ਦਾ ਪੈਰ ਖਿਸਕ ਗਿਆ ਹੈ। ਮਨੁੱਖ ਚਾਲੀ ਸਾਲ ਦਾ ਪੂਰਾ ਹੋ ਗਿਆ ਹੈ। ਹੁਣ ਘਟਣਾ ਸ਼ੁਰੂ ਹੋ ਗਿਆ ਹੈ। ਸੱਠ ਸਾਲ 'ਤੇ ਪਹੁੰਚ ਕੇ ਬੁੱਢਾ ਹੋ ਗਿਆ ਹੈ, ਭਾਵ ਬਿਰਧ ਹੋ ਗਿਆ ਹੈ। ਕਹਿਣ ਤੋਂ ਭਾਵ ਹੈ ਕਿ ਜੋ ਚੀਜ਼ ਜਨਮ ਲੈਂਦੀ ਹੈ, ਪਹਿਲੇ ਉਸਦਾ ਬਚਪਨ ਹੁੰਦਾ ਹੈ, ਫਿਰ ਉਸਦੀ ਜਵਾਨੀ ਅਤੇ ਫਿਰ ਉਸਦਾ ਬੁਢੇਪਾ ਆਉਂਦਾ ਹੈ। ਫਿਰ ਮੌਤ ਹੈ। ਇਹ ਨਿਯਮ ਰੇਤ ਦੇ ਜ਼ੱਰੇ ਤੋਂ ਲੈ ਕੇ ਸੂਰਜ, ਚੰਦ, ਤਾਰਿਆਂ ਤਕ ਇਕ ਸਮਾਨ ਲਾਗੂ ਹੈ।

ਜੋ ਸੰਤ ਹੈ, ਉਹ ਵਿਗਿਆਨਕ ਵੀ ਹੈ। ਜੋ ਸੰਤ ਹੈ, ਉਹ ਕਲਾਕਾਰ ਵੀ ਹੈ। ਇਸ ਵਾਸਤੇ ਸੰਤ ਨੂੰ ਪੂਰਨ ਕਹਿੰਦੇ ਹਨ। ਵਿਗਿਆਨਕ ਨੂੰ ਪੂਰਨ ਨਹੀਂ ਕਹਿੰਦੇ। ਕਲਾਕਾਰ ਨੂੰ ਪੂਰਨ ਨਹੀਂ ਕਹਿੰਦੇ, ਕਲਾ ਦਾ ਬੋਧ ਹੈ, ਬਾਕੀ ਕੁਛ ਵੀ ਨਹੀਂ। ਸਿਰਫ਼ ਪ੍ਰਕਿਰਤੀ ਦੀ ਖੋਜ ਹੈ, ਬਾਕੀ ਕੁਝ ਵੀ ਨਹੀਂ ਜਾਣਦਾ। ਪ੍ਰਾਕ੍ਰਿਤਕ ਖੋਜ ਸਰੀਰ ਦੀ ਹੈ, ਕਲਾ ਦੀ ਖੋਜ ਹਿਰਦੇ ਦੀ ਖੋਜ ਹੈ। ਪਰਮਾਤਮਾ ਦੀ ਖੋਜ ਆਤਮਾ ਦੀ ਖੋਜ, ਸਮੱਗਰ ਦੀ ਖੋਜ ਹੈ, ਪੂਰਨਤਾ ਦੀ ਖੋਜ ਹੈ। ਇਸ ਵਾਸਤੇ ਸੰਤ ਨੂੰ ਪੂਰਨ ਪੁਰਖ ਕਹਿੰਦੇ ਹਨ। ਬ੍ਰਹਮਗਿਆਨੀ ਨੂੰ ਪੂਰਨ ਪੁਰਖ ਕਹਿੰਦੇ ਹਨ, ਕਿਉਂਕਿ ਉਸਦੇ ਕੋਲ ਜੀਵਨ ਦੇ ਹਰ ਪਹਿਲੂ ਦੀ ਜਾਣਕਾਰੀ ਹੈ। ਉਸਦੇ ਕੋਲ ਜੀਵਨ ਦੇ ਹਰ ਪਹਿਲੂ ਦਾ ਗਿਆਨ ਹੈ। ਸਾਹਿਬ ਫ਼ੁਰਮਾਉਂਦੇ ਹਨ—ਇਹ ਗਿਆਨ ਹੁਣ ਦੂਸਰਿਆਂ ਨੂੰ ਵੀ ਦੇਣਾ ਹੈ, ਅੱਖਰਾਂ ਦੇ ਭਾਂਡੇ ਵਿਚ ਪਰੋਸ ਕੇ ਦੇਣਾ ਪਵੇਗਾ। ਭੋਜਨ ਬਣਾਉਣਾ ਹੈ, ਭਾਂਡੇ ਚਾਹੀਦੇ ਹਨ। ਭੋਜਨ ਵੰਡਣਾ ਹੈ, ਭਾਂਡੇ ਚਾਹੀਦੇ ਹਨ। ਆਖ਼ਿਰ ਹੱਥਾਂ ਉੱਤੇ ਨਾ ਭੋਜਨ ਬਣਾਇਆ ਜਾ ਸਕਦਾ ਹੈ ਤੇ ਨਾ ਹੀ ਵੰਡਿਆ ਜਾ ਸਕਦਾ ਹੈ। ਗਿਆਨ ਜਾਣਨ ਲਈ ਵੀ ਅੱਖਰ ਚਾਹੀਦੇ ਹਨ, ਅਤੇ ਜਣਾਨ ਲਈ ਵੀ ਅੱਖਰ ਚਾਹੀਦੇ ਹਨ। ਜੇ ਕਿਸੇ ਕੋਲੋਂ ਗਿਆਨ ਲੈਣਾ ਹੈ, ਤਾਂ ਬਾਕਾਇਦਾ ਅੱਖਰ ਚਾਹੀਦੇ ਹਨ। ਕਿਸੇ

ਨੂੰ ਗਿਆਨ ਦੇਣਾ ਹੈ, ਤਾਂ ਵੀ ਬਾਕਾਇਦਾ ਅੱਖਰ ਚਾਹੀਦੇ ਹਨ। ਇਸ ਵਾਸਤੇ ਸਾਹਿਬ ਕਹਿੰਦੇ ਹਨ—ਜਿਤਨਾ ਗਿਆਨ ਹੈ, ਜਿਤਨੇ ਗੀਤ ਹਨ, ਜਿਤਨੇ ਗੁਣ ਹਨ, ਉਨ੍ਹਾਂ ਦੀ ਜਿਤਨੀ ਸਿਫ਼ਤਿ-ਸਾਲਾਹ ਹੈ, ਸਾਰੀ ਦੀ ਸਾਰੀ ਅੱਖਰਾਂ ਵਿਚ ਬੰਦ ਹੈ:

**ਅਖਰੀ ਲਿਖਣੁ ਬੋਲਣੁ ਬਾਣਿ ॥**

ਅਨੰਤ ਪ੍ਰਕਾਰ ਦੀਆਂ ਬੋਲੀਆਂ ਹਨ, ਬਾਣ ਹਨ। ਵੱਖ ਵੱਖ ਭਾਸ਼ਾਵਾਂ ਹਨ। ਸਾਹਿਬ ਕਹਿੰਦੇ ਹਨ—ਸਭ ਕੁਛ ਅੱਖਰਾਂ ਵਿਚ ਹੈ। ਤੇ ਜੋ ਕੁਝ ਅਸੀਂ ਲਿਖਦੇ ਹਾਂ, ਸਾਰੇ ਦਾ ਸਾਰਾ ਲੇਖਾ ਜੋਖਾ ਵੀ ਅੱਖਰਾਂ ਵਿਚ ਹੈ:

**ਅਖਰਾ ਸਿਰਿ ਸੰਜੋਗੁ ਵਖਾਣਿ ॥**

ਦੋ ਮਿੱਠੇ ਬੋਲ ਬੋਲੇ ਗਏ, ਸੰਜੋਗ ਜੁੜ ਗਏ। ਦੋ ਮਿੱਤਰ ਬਣ ਗਏ, ਪਤੀ ਪਤਨੀ ਦਾ ਰਿਸ਼ਤਾ ਜੁੜ ਗਿਆ। ਸਿਰਫ਼ ਦੋ ਬੋਲਾਂ ਨਾਲ, ਦੋ ਅੱਖਰਾਂ ਨਾਲ। ਆਖ਼ਿਰ ਦੋ ਅੱਖਰ ਦੋ ਓਪਰੇ ਮਨੁੱਖਾਂ ਦਾ ਸੰਜੋਗ ਬਣਾ ਦੇਣ, ਦੋ ਓਪਰੇ ਮਨੁੱਖਾਂ ਵਿਚ ਗੂੜ੍ਹੀ ਮਿੱਤਰਤਾ ਪੈਦਾ ਕਰ ਦੇਣ, ਇਨ੍ਹਾਂ ਅੱਖਰਾਂ ਦੀ ਕਿਤਨੀ ਮਹਾਨਤਾ ਹੈ। ਇਨ੍ਹਾਂ ਅੱਖਰਾਂ ਦੀ ਕਿਤਨੀ ਗੱਲ ਹੈ। ਸਾਹਿਬ ਕਹਿੰਦੇ ਹਨ—ਜਗਤ ਦਾ, ਪਰਮਾਤਮਾ ਦਾ, ਗੁਰੂ ਦਾ ਜਿਤਨਾ ਸੰਜੋਗ ਹੈ, ਜੋ ਜੁੜਨਾ ਹੈ, ਅੱਖਰਾਂ ਦੇ ਅਧੀਨ ਹੈ। ਅੱਖਰ ਕੱਢ ਦੇਈਏ ਤਾਂ ਮਨੁੱਖ ਨਾਲ ਜੁੜਨਾ ਵੀ ਔਖਾ ਹੈ, ਪਰਮਾਤਮਾ ਨਾਲ ਜੁੜਨਾ ਵੀ ਔਖਾ ਹੈ—"ਅਖਰਾ ਸਿਰਿ ਸੰਜੋਗੁ ਵਖਾਣਿ ॥" ਇਕ ਗੱਲ ਹੁਣ ਗੁਰੂ ਬਾਬਾ ਇਸ ਵਿਚੋਂ ਖ਼ਾਸ ਬਿਆਨ ਕਰਦੇ ਹਨ। ਉਹ ਇਹ ਕਿ:

**ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ ॥**

ਜਿਸ ਨੇ ਜਗਤ ਦਾ ਸਾਰੇ ਦਾ ਸਾਰਾ ਗਿਆਨ ਅੱਖਰਾਂ ਵਿਚ ਬੰਦ ਕਰ ਦਿੱਤਾ ਹੈ, ਉਹ ਆਪ ਪੂਰਨ ਰੂਪ ਵਿਚ ਅੱਖਰਾਂ ਵਿਚ ਨਹੀਂ ਹੈ। ਅੱਖਰਾਂ ਤੋਂ ਨਿਆਰਾ ਹੈ। ਭਗਤ ਕਬੀਰ ਜੀ ਮਹਾਰਾਜ ਕਹਿੰਦੇ ਹਨ—"ਓਅੰਕਾਰ ਆਦਿ ਮੈ ਜਾਨਾ ॥ ਲਿਖਿ ਅਰੁ ਮੇਟੈ ਤਾਹਿ ਨ ਮਾਨਾ ॥" ਮੈਂ ਉਸ ਓਅੰਕਾਰ ਨੂੰ ਜਾਣ ਲਿਆ ਹੈ, ਜੋ ਮੇਰੇ ਹਿਰਦੇ ਵਿਚ ਅੰਕਰਿਤ ਹੋ ਗਿਆ ਹੈ। ਹੁਣ ਜ਼ਮੀਨ ਉੱਤੇ ਮੈਂ ਓਅੰਕਾਰ ਲਿਖ ਦਿਆਂ ਤੇ ਫਿਰ ਮਿਟਾ ਦਿਆਂ, ਤਾਂ ਇਹ ਓਅੰਕਾਰ ਮੇਰੇ ਲਿਖਣ ਨਾਲ ਪ੍ਰਗਟ ਵੀ ਨਹੀਂ ਤੇ ਮੇਰੇ ਮਿਟਾਉਣ ਨਾਲ ਨਾਸ ਵੀ ਨਹੀਂ ਹੋਇਆ। ਬੇਸ਼ੱਕ ਉਸ ਦਾ ਪ੍ਰਗਟਾਵਾ ਅੱਖਰਾਂ ਦੀ ਰਾਹੀਂ ਕੀਤਾ ਹੈ। ਅੱਖਰ ਰਸਨਾ ਨੇ ਉਚਾਰਨ ਕੀਤੇ ਹਨ ਤੇ ਰਸਨਾ ਦੇ ਉਚਾਰਨ ਕੀਤੇ ਹੋਏ ਅੱਖਰ ਹਿਰਦੇ ਦੀ ਤਖ਼ਤੀ 'ਤੇ ਬਾਕਾਇਦਾ ਲਿਖੇ ਗਏ ਹਨ। ਇਸ ਵਾਸਤੇ ਕਬੀਰ ਜੀ ਕਹਿੰਦੇ ਹਨ—ਹੁਣ ਅੱਖਰ ਉਸ ਥਾਂ 'ਤੇ ਲਿਖੇ ਗਏ ਹਨ, ਜਿੱਥੇ ਮਿਟ ਨਹੀਂ ਸਕਦੇ। ਓਅੰਕਾਰ ਅਮਿਟ ਹੈ ਅਤੇ ਅਮਿਟ ਅੱਖਰਾਂ ਦੇ ਰੂਪ ਵਿਚ ਮੇਰੇ ਹਿਰਦੇ ਵਿਚ ਉਹ ਪ੍ਰਗਟ ਹੋਇਆ ਹੈ। ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਉਹ ਪਰੀਪੂਰਨ ਪਰਮਾਤਮਾ ਆਪ ਅੱਖਰਾਂ ਵਿਚ ਨਹੀਂ ਹੈ:

**ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ ॥**

ਜਿਸ ਨੇ ਜਗਤ ਦਾ ਸਾਰਾ ਲੇਖਾ ਜੋਖਾ, ਸੰਜੋਗ ਵਿਜੋਗ ਅੱਖਰਾਂ ਵਿਚ ਬੰਦ ਕੀਤਾ ਹੋਇਆ ਹੈ,

ਉਹ ਆਪ ਇਨ੍ਹਾਂ ਅੱਖਰਾਂ ਤੋਂ ਨਿਆਰਾ ਹੈ। ਭਾਵ ਉਸ ਨੂੰ ਅੱਖਰਾਂ ਵਿਚ ਪੂਰਨ ਤੌਰ 'ਤੇ ਬਿਆਨ ਨਹੀਂ ਕੀਤਾ ਜਾ ਸਕਦਾ। ਅਸੀਂ ਉਸ ਨੂੰ ਅੱਖਰਾਂ ਵਿਚ ਨਹੀਂ ਢਾਲ ਸਕਦੇ:

**ਜਿਵ ਫੁਰਮਾਏ ਤਿਵ ਤਿਵ ਪਾਹਿ॥**

ਜਿਵੇਂ ਪਰੀਪੂਰਨ ਪਰਮਾਤਮਾ ਫ਼ੁਰਮਾਨ ਕਰਦਾ ਹੈ, ਹੁਕਮ ਕਰਦਾ ਹੈ ਜੀਵਾਂ ਨੂੰ, ਉਹੀ ਉਹੀ ਵਸਤੂ, ਉਹੀ ਉਹੀ ਰੰਗ, ਰੂਪ ਪਦਾਰਥ ਪ੍ਰਾਪਤ ਹੁੰਦਾ ਹੈ:

**ਜੇਤਾ ਕੀਤਾ ਤੇਤਾ ਨਾਉ॥**

ਇੱਥੇ ਨਾਉ ਤੋਂ ਮੁਰਾਦ ਹਸਤੀ ਸਰੂਪ ਹੈ। ਜਿਵੇਂ ਅਸੀਂ ਕਹਿੰਦੇ ਹਾਂ ਫ਼ਲਾਣੇ ਦਾ ਨਾਉਂ ਬਹੁਤ ਉੱਚਾ ਹੋ ਗਿਆ ਹੈ, ਬਹੁਤ ਵੱਡਾ ਹੋ ਗਿਆ ਹੈ। ਇੱਥੇ ਹਸਤੀ ਦਾ ਪ੍ਰਤੀਕ ਹੈ। ਉਸਦੀ ਹਸਤੀ ਵੱਡੀ ਹੋ ਗਈ ਹੈ। ਉਸਦੀ ਸਮਰੱਥਾ ਬਹੁਤ ਵਧ ਗਈ ਹੈ। ਸਾਹਿਬ ਕਹਿੰਦੇ ਹਨ—ਜਿਹੜਾ ਇਹ ਕੀਤਾ ਹੋਇਆ ਜਗਤ ਹੈ, ਇਹ ਸਭ ਕੁਛ ਉਸਦਾ ਸਰੂਪ ਹੈ, ਉਸੇ ਦਾ ਹੀ ਰੂਪ ਹੈ:

**ਵਿਣੁ ਨਾਵੈ ਨਾਹੀ ਕੋ ਥਾਉ॥**

ਉਸਦੇ ਸਰੂਪ ਤੋਂ ਬਿਨਾਂ ਕੋਈ ਐਸੀ ਥਾਂ ਨਹੀਂ ਜੋ ਅਸੀਂ ਕਹਿ ਸਕੀਏ ਕਿ ਇੱਥੇ ਰੱਬ ਨਹੀਂ ਹੈ। ਉਹ ਸਰਬ ਵਿਆਪਕ ਹੈ, ਸੰਪੂਰਨ ਹੈ, ਉਸੇ ਦੀ ਜੋਤਿ ਵਿਦਮਾਨ ਹੈ:

**ਕੁਦਰਤਿ ਕਵਣ ਕਹਾ ਵੀਚਾਰੁ॥**

ਫਿਰ ਮਹਾਰਾਜ ਜੀ ਕਹਿੰਦੇ ਹਨ—ਮੈਂ ਕੌਣ ਹਾਂ ਕਿ ਕੁਦਰਤ ਦੀ ਵੀਚਾਰ ਕਰ ਸਕਾਂ, ਉਸਦੀ ਸਾਜਨਾ ਨੂੰ ਬਿਆਨ ਕਰ ਸਕਾਂ:

**ਵਾਰਿਆ ਨ ਜਾਵਾ ਏਕ ਵਾਰ॥**

ਮੈਂ ਤਾਂ ਇਤਨੀ ਸਮਰੱਥਾ ਵੀ ਨਹੀਂ ਰੱਖਦਾ ਕਿ ਇਕ ਦਫ਼ਾ ਉਸ ਪਰਮ ਸ਼ਕਤੀ ਤੋਂ ਵਾਰਨੇ ਹੋ ਸਕਾਂ, ਸਦਕੇ ਹੋ ਸਕਾਂ:

**ਜੋ ਤੁਧੁ ਭਾਵੈ ਸਾਈ ਭਲੀ ਕਾਰ॥**

ਹੇ ਅਕਾਲ ਪੁਰਖ ਉਹ ਸਭ ਕੁਛ ਭਲਾ ਹੈ ਜੋ ਕੁਛ ਤੈਨੂੰ ਭਾਂਵਦਾ ਹੈ। ਜੋ ਤੂੰ ਆਪਣੀ ਰਜ਼ਾ ਦੇ ਮੁਤਾਬਕ ਕਰ ਰਿਹਾ ਹੈਂ, ਉਹ ਸਭ ਠੀਕ ਹੈ:

**ਤੂ ਸਦਾ ਸਲਾਮਤਿ ਨਿਰੰਕਾਰ॥**

ਹੇ ਆਕਾਰ ਤੋਂ ਰਹਿਤ ਪ੍ਰਭੂ! ਤੂੰ ਸਦੀਵੀ ਹੈਂ, ਹਮੇਸ਼ਾ ਹੈਂ, ਸਲਾਮਤ ਹੈਂ।

ਕੁਦਰਤ ਬਾਰੇ ਇਹ ਵਿਚਾਰ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਆਪਣੇ ਅੰਦਾਜ਼, ਆਪਣੇਂ ਢੰਗ ਨਾਲ ਚਾਰ ਪਉੜੀਆਂ ਵਿਚ ਜਗਤ ਦੇ ਸਾਹਮਣੇ ਰੱਖਦੇ ਹਨ। ਇਨ੍ਹਾਂ ਚਾਰ ਪਉੜੀਆਂ ਵਿਚ ਕੁਦਰਤ ਦੀ ਝਲਕ ਵੇਖਦਿਆਂ ਵੇਖਦਿਆਂ ਸੱਚ ਮੁੱਚ ਹੀ ਮਨੁੱਖ ਬਿਸਮਾਦ ਵਿਚ ਆ ਕੇ, ਕੁਦਰਤ ਦੇ ਮਾਲਕ ਕਾਦਿਰ ਦਾ ਦ੍ਰਿਸ਼ ਵੇਖ ਲੈਂਦਾ ਹੈ। ਕਾਦਿਰ ਦੀ ਝਲਕ ਵੇਖ ਲੈਂਦਾ ਹੈ। ਸਤਿਗੁਰੂ ਰਹਿਮਤ ਕਰਨ ਕਿ ਇਨ੍ਹਾਂ ਚਾਰ ਪਉੜੀਆਂ ਰਾਹੀਂ ਸਾਨੂੰ ਕਾਦਰ ਦੀ ਝਲਕ ਮਹਿਸੂਸ ਹੋਵੇ।

•

# 14

## ਆਪੇ ਬੀਜਿ ਆਪੇ ਹੀ ਖਾਹੁ

ਭਰੀਐ ਹਥੁ ਪੈਰੁ ਤਨੁ ਦੇਹ ॥ ਪਾਣੀ ਧੋਤੈ ਉਤਰਸੁ ਖੇਹ ॥
ਮੂਤ ਪਲੀਤੀ ਕਪੜੁ ਹੋਇ ॥ ਦੇ ਸਾਬੂਣੁ ਲਈਐ ਓਹੁ ਧੋਇ ॥
ਭਰੀਐ ਮਤਿ ਪਾਪਾ ਕੈ ਸੰਗਿ ॥ ਓਹੁ ਧੋਪੈ ਨਾਵੈ ਕੈ ਰੰਗਿ ॥
ਪੁੰਨੀ ਪਾਪੀ ਆਖਣੁ ਨਾਹਿ ॥ ਕਰਿ ਕਰਿ ਕਰਣਾ ਲਿਖਿ ਲੈ ਜਾਹੁ ॥
ਆਪੇ ਬੀਜਿ ਆਪੇ ਹੀ ਖਾਹੁ ॥ ਨਾਨਕ ਹੁਕਮੀ ਆਵਹੁ ਜਾਹੁ ॥੨੦॥

**ਮਨੁੱਖ** ਦੀ ਬੁੱਧ ਦੋ ਤਰ੍ਹਾਂ ਨਾਲ ਕੰਮ ਕਰਦੀ ਹੈ। ਬੁੱਧ ਦਾ ਕੰਮ ਹੈ—ਖੋਜਣਾ। ਜਾਂ ਤਾਂ ਇਹ ਪਦਾਰਥਾਂ ਸੰਬੰਧੀ ਖੋਜ ਕਰੇਗੀ, ਜਾਂ ਇਹ ਪਰਮਾਤਮਾ ਦੀ ਖੋਜ ਕਰੇਗੀ। ਵਿਗਿਆਨਕ ਨੇ ਪਦਾਰਥਾਂ ਸੰਬੰਧੀ ਨਿਯਮਾਂ ਨੂੰ ਸਮਝ ਕੇ, ਉਸਦੀ ਨਿਯਮਾਵਲੀ ਦੀ ਸੂਝ ਬੂਝ ਨੂੰ ਹਾਸਲ ਕਰ ਕੇ ਪਦਾਰਥ ਨੂੰ ਆਪਣੇ ਅਨੁਕੂਲ ਢਾਲ ਲਿਆ ਤਾਂ ਕਿ ਇਹ ਸੁਖ ਦੇ ਸਕੇ, ਸਹੂਲਤਾਂ ਦੇ ਸਕੇ। ਉਸ ਨੇ ਪਦਾਰਥ ਦੇ ਅਨੁਕੂਲ ਚੱਲਣ ਵਿਚ ਸਮਰੱਥਾ ਪ੍ਰਾਪਤ ਕਰ ਲਈ ਹੈ। ਸੰਤ ਉਹ ਹੈ ਜਿਸਨੇ ਪਰਮਾਤਮਾ ਦੇ ਨਿਯਮਾਂ ਨੂੰ ਸਮਝਿਆ, ਪਰਮਾਤਮ ਤੱਤ ਦੀ ਅਸਲੀਅਤ ਨੂੰ ਜਾਣਿਆ, ਆਪਣੇ ਆਪ ਨੂੰ ਉਸ ਦੇ ਅਨੁਕੂਲ ਢਾਲ ਕੇ ਪਰਮ ਅਨੰਦ ਦੀ ਪ੍ਰਾਪਤੀ ਕੀਤੀ ਹੈ। ਦੋਹਾਂ ਨੇ ਕੁਛ ਪ੍ਰਾਪਤ ਕੀਤਾ ਹੈ ਤੇ ਜਗਤ ਨੂੰ ਦਿੱਤਾ ਹੈ। ਇਕ ਨੇ ਆਪਣੇ ਆਪ ਨੂੰ ਪਦਾਰਥ ਦੇ ਅਨੁਕੂਲ ਕਰ ਕੇ, ਪਦਾਰਥ ਦੇ ਨਿਯਮ ਨੂੰ ਸਮਝ ਕੇ ਜਗਤ ਨੂੰ ਸਹੂਲਤਾਂ ਦਿੱਤੀਆਂ, ਤੇ ਦੂਜੇ ਨੇ ਪਰਮਾਤਮਾ ਦੀ ਨਿਯਮਾਵਲੀ ਨੂੰ ਸਮਝ ਕੇ ਉਸਦੇ ਅਨੁਕੂਲ ਆਪਣੇ ਆਪ ਨੂੰ ਢਾਲ ਕੇ ਪਰਮ ਅਨੰਦ ਪ੍ਰਾਪਤ ਕੀਤਾ ਹੈ, ਪਰਮ ਅਨੰਦ ਵੰਡਿਆ ਹੈ। ਉਸ ਪਰਮਾਤਮਾ ਦੀ ਸੂਝ ਸਮਝ ਰੱਖਣ ਵਾਲੇ, ਆਪਣੇ ਆਪ ਨੂੰ ਉਸ ਦੇ ਨਿਯਮਾਂ ਦੇ ਅਨੁਕੂਲ ਢਾਲਣ ਵਾਲੇ ਤੇ ਪਰਮ ਅਨੰਦ ਦੀ ਪ੍ਰਾਪਤੀ ਕਰ ਕੇ ਜਗਤ ਨੂੰ ਪਰਮ ਅਨੰਦ ਮਾਰਗ ਦਰਸਾਉਣ ਵਾਲੇ ਜਗਤ ਗੁਰੂ ਬਾਬਾ, ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ, ਇਸ ਤਰ੍ਹਾਂ ਦੇ ਕੁਝ ਗੁੱਝੇ ਭੇਦ ਇਸ ਪਾਵਨ ਪਵਿੱਤਰ ਪਉੜੀ ਵਿਚ ਜੋ ਜਪੁਜੀ ਸਾਹਿਬ ਦੀ ਵੀਹਵੀਂ ਪਉੜੀ ਹੈ, ਦਰਸਾਏ ਹਨ:

**ਭਰੀਐ ਹਥੁ ਪੈਰੁ ਤਨੁ ਦੇਹ॥**

ਕੋਈ ਮਨੁੱਖ ਆਪਣੇ ਹੱਥ, ਪੈਰ ਜਾਂ ਤਨ ਦਾ ਕੋਈ ਹਿੱਸਾ ਮੈਲਾ ਨਹੀਂ ਕਰਨਾ ਚਾਹੁੰਦਾ। ਇਹ ਵੀ ਸੱਚ ਹੈ ਕਿ ਵਾਤਾਵਰਨ ਵਿਚ ਬਹੁਤ ਵੱਡੀ ਅਲੂਦਗੀ ਹੈ, ਗੰਦਗੀ ਹੈ, ਧੂੜ ਹੈ, ਜੋ ਸਹਿਜੇ ਸਹਿਜੇ ਹੱਥਾਂ ਪੈਰਾਂ 'ਤੇ ਪੈਂਦੀ ਹੈ, ਕੱਪੜਿਆਂ 'ਤੇ ਪੈਂਦੀ ਹੈ, ਮੂੰਹ 'ਤੇ ਪੈਂਦੀ ਹੈ। ਮਨੁੱਖ ਜਦ ਸਵੇਰੇ ਨਹਾ ਕੇ ਤਰੋ ਤਾਜ਼ਾ ਹੋ ਕੇ ਘਰੋਂ ਬਾਹਰ ਨਿਕਲਦਾ ਹੈ, ਤੇ ਜਦ ਸ਼ਾਮ ਨੂੰ ਆਪਣੇ ਘਰ ਵਾਪਸ ਜਾਂਦਾ ਹੈ ਤਾਂ ਉਸ ਦੇ ਕੱਪੜਿਆਂ ਅਤੇ ਸਰੀਰਕ ਅੰਗਾਂ ਦੀ ਸਫ਼ਾਈ ਸਵੇਰ ਵਰਗੀ ਨਹੀਂ ਹੁੰਦੀ। ਖਲਾਅ ਵਿਚ ਜਿਹੜੀ ਅਲੂਦਗੀ ਹੈ, ਉਹ ਉਸਦੇ ਬਦਨ 'ਤੇ, ਉਸ ਦੇ ਕੱਪੜਿਆਂ 'ਤੇ ਪੈ ਗਈ ਹੈ—"ਭਰੀਐ ਹਥੁ ਪੈਰੁ ਤਨੁ ਦੇਹ॥"

ਜੇ ਹੱਥ, ਪੈਰ, ਤਨ ਕਿਸੇ ਮੈਲ ਨਾਲ ਭਰ ਜਾਣ, ਵਾਤਾਵਰਣ ਦੀ ਅਲੂਦਗੀ ਤਨ 'ਤੇ, ਪੈਰਾਂ 'ਤੇ, ਹੱਥਾਂ 'ਤੇ ਪੈ ਜਾਵੇ ਅਤੇ ਇਹ ਸਭ ਕੁਛ ਮੈਲੇ ਹੋ ਜਾਣ, ਤਾਂ:

**ਪਾਣੀ ਧੋਤੈ ਉਤਰਸੁ ਖੇਹ॥**

ਪਾਣੀ ਦੇ ਨਾਲ ਇਹ ਖੇਹ, ਮਿੱਟੀ, ਮੈਲ, ਹੱਥਾਂ, ਪੈਰਾਂ ਅਤੇ ਮੂੰਹ ਤੋਂ ਲਹਿ ਜਾਂਦੀ ਹੈ ਅਤੇ ਪਾਣੀ

ਵਿਚ ਇਹ ਖ਼ੂਬੀ ਹੈ, ਇਸ ਨਿਯਮ ਨੂੰ ਮਨੁੱਖ ਨੇ ਸਮਝਿਆ ਹੈ ਕਿ ਤਨ ਦੀ ਮੈਲ ਪਾਣੀ ਨਾਲ ਲਹਿ ਜਾਂਦੀ ਹੈ। ਹੱਥਾਂ ਪੈਰਾਂ ਦੀ ਅਲੂਦਗੀ ਪਾਣੀ ਨਾਲ ਧੁਲ ਜਾਂਦੀ ਹੈ:

**ਮੂਤ ਪਲੀਤੀ ਕਪੜੁ ਹੋਇ॥ ਦੇ ਸਾਬੂਣੁ ਲਈਐ ਓਹੁ ਧੋਇ॥**

ਜੇ ਕਿਧਰੇ ਕੱਪੜਾ ਅਤਿਅੰਤ ਪਲੀਤ ਹੋ ਜਾਏ, ਮਲ-ਮੂਤਰ ਨਾਲ ਭਰ ਜਾਏ, ਸਿਰਫ਼ ਮਿੱਟੀ ਜਾਂ ਖੇਹ ਨਾਲ ਹੀ ਮੈਲਾ ਨਾ ਹੋਵੇ, ਪੂਰੀ ਮਿੱਟੀ ਨਹੀਂ ਬਲਕਿ ਮਲ-ਮੂਤਰ ਦੀ ਗ਼ਲਾਜ਼ਤ ਨਾਲ ਕੱਪੜੇ ਪਲੀਤ ਹੋ ਜਾਣ; 'ਪਲੀਤ' ਸ਼ਬਦ ਅਰਬੀ ਭਾਸ਼ਾ ਦਾ ਹੈ ਜਿਸਦਾ ਅਰਥ ਹੈ—ਅਤਿਅੰਤ ਮੈਲਾ, ਅਤਿਅੰਤ ਨਾਪਾਕ, ਤਾਂ "ਦੇ ਸਾਬੂਣੁ ਲਈਐ ਓਹੁ ਧੋਇ॥" ਉਹ ਗ਼ਲਾਜ਼ਤ ਨਿਰੇ ਪਾਣੀ ਨਾਲ ਨਹੀਂ ਧੁਲੇਗੀ। ਹੁਣ ਸਾਬਣ ਵੀ ਚਾਹੀਦਾ ਹੈ। ਮਨੁੱਖ ਪਹਿਲੇ ਪਾਣੀ ਦੇ ਨਿਯਮ ਨੂੰ ਸਮਝਿਆ ਤੇ ਇਸ ਗੱਲੋਂ ਵੀ ਗਿਆਨਵਾਨ ਹੋਇਆ ਹੈ ਕਿ ਪਾਣੀ ਨਾਲ ਸਿਰਫ਼ ਉਪਰਲੀ ਮੈਲ ਜੋ ਰੇਤ ਜਾਂ ਖੇਹ ਦੀ ਹੈ; ਧੁਲੇਗੀ। ਪਰ ਮਲ-ਮੂਤਰ ਦੀ ਪਲੀਤਗੀ ਪਾਣੀ ਨਾਲ ਨਹੀਂ ਧੁਲ ਸਕਦੀ। ਸੋ ਮਨੁੱਖ ਨੇ ਸਾਬਣ ਦੀ ਕਾਢ ਕੱਢੀ। ਅਨੇਕ ਤਰ੍ਹਾਂ ਦੇ ਵਾਸ਼ਿੰਗ ਪਾਊਡਰ ਉਪਲਬਧ ਹਨ, ਜੋ ਕੱਪੜਿਆਂ ਵਿਚੋਂ ਮਲ-ਮੂਤਰ ਨੂੰ ਕੱਢ ਕੇ ਸਾਫ਼ ਸੁਥਰਾ ਕਰ ਦਿੰਦੇ ਹਨ। ਠੀਕ ਇਸੇ ਤਰ੍ਹਾਂ ਸਤਿਗੁਰੂ ਜੀ ਮਹਾਰਾਜ ਕਹਿੰਦੇ ਹਨ:

**ਭਰੀਐ ਮਤਿ ਪਾਪਾ ਕੈ ਸੰਗਿ॥ ਓਹੁ ਧੋਪੈ ਨਾਵੈ ਕੈ ਰੰਗਿ॥**

ਇਕ ਤਾਂ ਸੁਤੇ-ਸਿੱਧ ਮੈਲ ਹੈ। ਮਨੁੱਖ ਕੁਛ ਅਸ਼ੁਧ ਕਰਮ ਕਰਨਾ ਨਹੀਂ ਚਾਹੁੰਦਾ ਲੇਕਿਨ ਸੁਤੇ-ਸਿੱਧ ਹੋ ਗਿਆ ਹੈ, ਅਣਚਾਹਾ ਹੋ ਗਿਆ ਹੈ। ਪਾਪ ਕਰਨ ਦੀ ਚਾਹਤ ਨਹੀਂ ਸੀ, ਹੋ ਗਿਐ। ਅਨਰਥ ਕਰਨ ਦੀ ਕੋਈ ਤਮੰਨਾ ਨਹੀਂ ਸੀ, ਪਰ ਹੋ ਗਿਆ ਏ। ਇਹਨੂੰ ਕਹਿੰਦੇ ਹਨ—ਅਣਮਿਥਿਆ ਪਾਪ, ਅਣਚਾਹਾ ਪਾਪ। ਉਹ ਜੋ ਅੰਦਰ ਇੱਛਾ ਨਹੀਂ ਸੀ, ਪਰ ਗ਼ਲਤ ਬੋਲਿਆ ਗਿਆ ਹੈ, ਗਲਤ ਵੇਖਿਆ ਜਾਂ ਗ਼ਲਤ ਸੁਣਿਆ ਗਿਐ ਜਾਂ ਗ਼ਲਤ ਹੋ ਗਿਆ ਹੈ। ਇਹ ਇਸ ਤਰ੍ਹਾਂ ਹੈ ਜਿਵੇਂ ਤਨ ਉੱਤੇ ਖ਼ਾਕ ਪੈ ਜਾਂਦੀ ਹੈ, ਮਿੱਟੀ ਪੈ ਜਾਂਦੀ ਹੈ। ਅਜੇਹੀ ਖੇਹ ਥੋੜ੍ਹੇ ਦਿਨਾਂ ਵਿਚ ਸਤਿਸੰਗ ਨਾਲ, ਕੁਝ ਗੁਰਬਾਣੀ ਵਿਚਾਰ ਸਦਕਾ ਤੇ ਥੋੜ੍ਹਾ ਜਿਹਾ ਅਧਿਆਤਮਕ ਚਿੰਤਨ ਦੇ ਰਾਹੀਂ ਇਹ ਦੂਰ ਹੋ ਜਾਂਦੀ ਹੈ। ਪਰ ਘੋਰ ਅਪਰਾਧ, ਕੀਤੇ ਹੋਏ ਘੋਰ ਪਾਪ, ਜੋ ਮਿੱਥ ਕੇ ਕੀਤੇ ਗਏ ਹੋਣ ਜਿਸਨੂੰ ਸਾਜ਼ਿਸ਼ ਕਹਿੰਦੇ ਹਨ, ਜਿਸਦੀ ਪੂਰੀ ਵਿਉਂਤ ਬਣਾ ਕੇ ਕੋਈ ਅਨਰਥ ਜਾਂ ਪਾਪ ਕੀਤਾ ਹੈ, ਉਹ ਮੈਲ ਤਾਂ ਇਸ ਤਰ੍ਹਾਂ ਹੈ ਜਿਵੇਂ ਕੱਪੜੇ ਨੂੰ ਮਲ-ਮੂਤਰ ਦੀ ਮੈਲ ਚੰਬੜ ਗਈ ਹੋਵੇ। ਇਹ ਖੇਹ ਨਹੀਂ ਹੈ, ਇਹ ਸਿਰਫ਼ ਮਿੱਟੀ ਦੀ ਮੈਲ ਨਹੀਂ ਹੈ। ਇਹ ਮਲ-ਮੂਤਰ ਦੀ ਮੈਲ ਹੈ। ਫਿਰ ਇਸ ਨੂੰ ਸਮਝਣਾ ਹੈ। ਅਣਮਿਥਿਆ ਪਾਪ, ਅਣਚਾਹਿਆ ਪਾਪ, ਜਿਸਦੇ ਕਰਨ ਦੀ ਮਨ ਵਿਚ ਕੋਈ ਇੱਛਾ ਨਹੀਂ ਸੀ, ਲੇਕਿਨ ਹੋ ਗਿਆ, ਅਚਨਚੇਤ ਹੋ ਗਿਆ; ਜਿਸਨੂੰ ਗੁਰੂ ਤੇਗ ਬਹਾਦਰ ਜੀ ਮਹਾਰਾਜ ਕਹਿੰਦੇ ਹਨ, "ਨਰ ਅਚੇਤ ਪਾਪ ਤੇ ਡਰੁ ਰੇ॥" ਹੇ ਨਰ! ਹੇ ਮਨੁੱਖ! ਤੇਰੇ ਕੋਲੋਂ ਜਿਹੜੇ ਅਚਨਚੇਤ ਪਾਪ ਹੋ ਜਾਂਦੇ ਹਨ, ਸੁਤੇ-ਸਿੱਧ ਹੋ ਜਾਂਦੇ ਹਨ, ਜਿਸਦਾ ਚਿਤ ਚਿੰਤਨ ਵੀ ਨਹੀਂ ਕਰਦਾ, ਉਸ ਪਾਪ ਤੋਂ ਡਰ। ਜਿਸ ਪਾਪ ਦਾ ਚਿਤ ਚਿੰਤਨ ਕਰੇ, ਉਸਦੀ ਪੂਰੀ ਸਾਜ਼ਿਸ਼ ਬਣਾਵੇ, ਤੇ ਸੋਚ ਸਮਝ ਕੇ ਉਸਨੂੰ ਸਰੰਜਾਮ ਦੇਵੇ, ਉਹ

ਤਾਂ ਬਹੁਤ ਵੱਡੀ ਮੈਲ ਹੈ। ਉਹ ਤਾਂ ਬਹੁਤ ਵੱਡਾ ਅਨਰਥ ਹੈ। ਉਹ ਮੈਲ ਤਾਂ ਕੱਪੜਿਆਂ ਨੂੰ ਮਲ-ਮੂਤਰ ਦੀ ਮੈਲ ਵਾਂਗੂੰ ਹੈ। ਇਹ ਪਾਣੀ ਨਾਲ ਨਹੀਂ ਧੁਲੇਗੀ। ਹੁਣ ਇਸ ਨੂੰ ਦੂਰ ਕਰਨ ਲਈ ਇਕ ਦੋ ਦਿਨ ਦੇ ਪਾਠ ਨਾਲ ਗੱਲ ਨਹੀਂ ਬਣੇਗੀ, ਦਾਨ ਪੁੰਨ ਨਾਲ ਗੱਲ ਨਹੀਂ ਬਣੇਗੀ। ਇਸ ਨੂੰ ਦੂਰ ਕਰਨ ਲਈ ਤਾਂ ਹੁਣ ਗਹਿਰਾ ਅਧਿਆਤਮਕ ਚਿੰਤਨ ਕਰਨਾ ਪਵੇਗਾ। ਵੱਡੇ ਰੂਪ ਵਿਚ ਜਪ ਕਰਨਾ ਪਵੇਗਾ।

ਤਾਂ ਇਹ ਗੱਲ ਸਮਝ ਆ ਗਈ ਕਿ ਦਾਨ ਪੁੰਨ ਕਰ ਲੈਣਾ, ਸੇਵਾ ਕਰ ਲੈਣੀ, ਪਰਉਪਕਾਰ ਕਰ ਲੈਣਾ, ਇਸ ਤਰ੍ਹਾਂ ਹੈ ਜਿਵੇਂ ਉਪਰ ਜੰਮੀ (ਪਾਪਾਂ ਦੀ) ਮੈਲ ਨੂੰ ਪਾਣੀ ਨਾਲ ਧੋਣਾ ਹੈ। ਪਰ ਘੋਰ ਤਪੱਸਿਆ ਕਰਨੀ, ਜਪ ਕਰਨਾ, ਵਿਸ਼ੇਸ਼ ਤਪ ਕਰਨਾ ਇਸ ਤਰ੍ਹਾਂ ਹੈ ਜਿਵੇਂ ਪਾਣੀ ਦੇ ਨਾਲ ਹੁਣ ਸਾਬਣ ਨੂੰ ਵਰਤ ਕੇ ਉਸ ਮਲ-ਮੂਤਰ ਨੂੰ ਧੋਣਾ ਹੈ, ਜੋ ਗਹਿਰੇ ਰੂਪ ਵਿਚ ਮਿੱਥੇ ਹੋਏ ਰੂਪ ਵਿਚ ਸਾਜ਼ਿਸ਼ ਵਜੋਂ ਪਾਪ ਹੋਇਆ ਹੈ, ਅਨਰਥ ਹੋਇਆ ਹੈ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਠੀਕ ਇਸ ਤਰ੍ਹਾਂ ਦੀ ਉਦਾਹਰਣ ਦੇ ਕੇ ਸਾਨੂੰ ਸਮਝਾ ਰਹੇ ਹਨ ਕਿ ਜੇ ਹੱਥ, ਪੈਰ, ਤਨ, ਦੇਹੀ ਮਿੱਟੀ ਨਾਲ ਮੈਲੇ ਹੋ ਜਾਣ, ਤਾਂ ਇਹ ਪਾਣੀ ਨਾਲ ਧੋ ਕੇ ਸਾਫ਼ ਕੀਤੇ ਜਾ ਸਕਦੇ ਹਨ, ਪਰ ਜੇ ਕਿਧਰੇ ਮਲ-ਮੂਤਰ ਨਾਲ ਕੱਪੜੇ ਆਲੂਦਾ ਹੋ ਗਏ ਹਨ, ਬਦਨ ਮੈਲਾ ਹੋ ਗਿਆ ਹੈ, ਤਾਂ ਫਿਰ ਪਾਣੀ ਨਾਲ ਗੱਲ ਨਹੀਂ ਬਣੇਗੀ। ਹੁਣ ਤਾਂ—"ਦੇ ਸਾਬੂਣੁ ਲਈਐ ਓਹੁ ਧੋਇ॥"

ਇਸ ਦ੍ਰਿਸ਼ਟਾਂਤ ਰਾਹੀਂ ਸਤਿਗੁਰੂ ਜੀ ਮਹਾਰਾਜ ਇਹ ਗੱਲ ਅੱਗੇ ਖੋਲ੍ਹਦੇ ਹਨ। ਆਪ ਫ਼ੁਰਮਾਨ ਕਰਦੇ ਹਨ—"ਭਰੀਐ ਮਤਿ ਪਾਪਾ ਕੈ ਸੰਗਿ॥" ਮਨੁੱਖ ਨੂੰ ਐਸੀ ਮੈਲ ਦਾ ਪਤਾ ਹੈ ਜੋ ਤਨ ਨੂੰ ਤੇ ਕੱਪੜਿਆਂ ਨੂੰ ਮੈਲਾ ਕਰ ਦਿੰਦੀ ਹੈ। ਐਸੀ ਮੈਲ ਬਾਰੇ ਜਿਸਦੇ ਨਾਲ ਮਤ ਮੈਲੀ ਹੁੰਦੀ ਹੈ ਸਿਰਫ਼ ਅਧਿਆਤਮਕ ਸੂਝੀਆਂ ਤੇ ਸਤਿਸੰਗੀਆਂ ਨੂੰ ਹੀ ਪਤਾ ਹੁੰਦਾ ਹੈ। ਸੋਚ ਸ਼ਕਤੀ ਗ਼ਲਤ ਸੋਚੀ ਜਾ ਰਹੀ ਹੈ, ਗ਼ਲਤ ਵਿਚਾਰੀ ਜਾ ਰਹੀ ਹੈ, ਗ਼ਲਤ ਫੁਰਨੇ ਚੱਲ ਰਹੇ ਹਨ। ਇਹ ਮਤ ਦੀ ਮੈਲ ਹੈ। ਇਹ ਕੁਸੰਗਤ ਕਾਰਨ ਜਾਂ ਪੁਰਾਣੇ ਸੰਸਕਾਰਾਂ ਕਰਕੇ ਜਾਂ ਵਾਤਾਵਰਣ ਵਿਚ ਜੋ ਮਾੜੇ ਵਿਚਾਰ ਘੁੰਮ ਰਹੇ ਹਨ, ਉਨ੍ਹਾਂ ਦਾ ਪ੍ਰਭਾਵ ਹੈ ਜੋ ਮੱਤ ਗ਼ਲਤ ਸੋਚਣ ਲੱਗ ਪੈਂਦੀ ਹੈ। ਗ਼ਲਤ ਸੋਚੇ ਹੋਏ ਨੂੰ ਤਨ ਆਪਣੀ ਕ੍ਰਿਤ ਦੇ ਰਾਹੀਂ ਪ੍ਰਗਟ ਕਰਦਾ ਹੈ, ਮਨ ਕਰਕੇ ਜੋ ਗ਼ਲਤ ਸੋਚਿਆ ਗਿਐ, ਉਹ ਵਿਚਾਰਾਂ ਦੇ ਤਲ 'ਤੇ ਗ਼ਲਤ ਹੈ। ਪਰ ਤਨ ਕਰਕੇ ਜੋ ਗ਼ਲਤ ਕੀਤਾ ਗਿਆ, ਉਹ ਕਿਰਦਾਰ ਦੇ ਤਲ 'ਤੇ ਗ਼ਲਤ ਹੈ। ਸਾਹਿਬ ਫ਼ੁਰਮਾਂਦੇ ਹਨ—"ਭਰੀਐ ਮਤਿ ਪਾਪਾ ਕੈ ਸੰਗਿ॥" ਪਹਿਲੇ ਇਸ ਨੂੰ ਵੀ ਸਮਝਣਾ ਹੈ ਕਿ ਪਾਪ ਕੀ ਹੈ। ਐਸੀ ਸੋਚ ਜਿਸ ਨਾਲ ਕਿਸੇ ਨੂੰ ਚੋਟ ਪਹੁੰਚੇ, ਐਸਾ ਕਰਨਾ ਜਿਸ ਨਾਲ ਕਿਸੇ ਨੂੰ ਚੋਟ ਪਹੁੰਚੇ। ਪਾਪ ਦੀ ਦੋ ਲਫ਼ਜ਼ਾਂ ਵਿਚ ਵਿਆਖਿਆ ਕਰਨੀ ਹੋਵੇ ਤਾਂ ਇਤਨਾ ਹੀ ਹੈ ਕਿ ਜਿਸ ਵਿਚਾਰ ਰਾਹੀਂ, ਜਿਸ ਕਿਰਦਾਰ ਰਾਹੀਂ, ਜਿਸ ਸੋਚ ਰਾਹੀਂ ਦੂਜੇ ਨੂੰ ਚੋਟ ਪਹੁੰਚੇ, ਮੇਰਾ ਚੱਲਣਾ ਕਿਸੇ ਦਾ ਰਸਤਾ ਰੋਕ ਲਵੇ ਤਾਂ ਮੇਰਾ ਚੱਲਣਾ ਵੀ ਪਾਪ। ਮੇਰਾ ਸੋਚਣਾ ਕਿਸੇ ਦੇ ਸੋਚ ਮੰਡਲ ਨੂੰ ਤਾਲੇ ਲਾ ਦੇਵੇ, ਤਾਂ ਮੇਰਾ ਸੋਚਣਾ ਵੀ ਪਾਪ। ਮੇਰਾ ਕਰਨਾ ਕਿਸੇ ਦੇ ਹੱਥਾਂ ਨੂੰ ਰੋਕ ਦੇਵੇ, ਕਿਸੇ ਦੇ ਹੱਥਾਂ ਵਾਸਤੇ ਉਹ ਹੱਥਕੜੀ ਸਾਬਤ ਹੋ ਜਾਵੇ, ਮੇਰਾ ਐਸਾ ਸੋਚਣਾ ਵੀ ਪਾਪ। ਮੇਰਾ ਉਹ ਕਰਮ ਕਿ ਮੇਰੀ ਕ੍ਰਿਤ ਨਾਲ ਅਗਲੇ ਦੀ ਸਾਰੀ ਕ੍ਰਿਤ ਬਰਬਾਦ ਹੋ ਜਾਵੇ, ਮੇਰੀ ਉਹ

ਕ੍ਰਿਤ ਵੀ ਪਾਪ। ਜਗਤ ਵਿਚ ਇਹ ਪਾਪ ਪ੍ਰਜ੍ਵਲਤ ਰੂਪ ਵਿਚ ਮੌਜੂਦ ਹੈ। ਬਹੁਤ ਪਸਰਿਆ ਹੋਇਆ ਹੈ। ਮਨੁੱਖ ਦੀ ਸੋਚਣੀ, ਮਨੁੱਖ ਦਾ ਬੋਲਣਾ, ਮਨੁੱਖ ਦਾ ਚੱਲਣਾ, ਮਨੁੱਖ ਦਾ ਕਰਨਾ ਐਸਾ ਹੈ ਕਿ ਅਗਲਿਆਂ ਦਾ ਰਸਤਾ ਰੋਕ ਕੇ ਰੱਖ ਦਿੰਦਾ ਹੈ। ਅਗਲਿਆਂ ਦੇ ਹੱਥ ਵਾਸਤੇ ਉਸਦੀ ਕ੍ਰਿਤ ਹੱਥਕੜੀ ਬਣ ਜਾਂਦੀ ਹੈ। ਇਸਦੇ ਬੋਲ ਐਸੇ ਹਨ ਜੋ ਅਗਲਿਆਂ ਨੂੰ ਖ਼ਾਮੋਸ਼ ਕਰ ਦਿੰਦੇ ਹਨ। ਬੋਲਣ ਦਾ ਮੌਕਾ ਤਕ ਨਹੀਂ ਦਿੰਦੇ। ਬੋਲਣਾ ਪਾਪ ਹੋ ਗਿਆ। ਉਹ ਸੋਚਣਾ ਹੀ ਪਾਪ ਹੈ ਜੋ ਦੂਸਰੇ ਦੇ ਦਿਮਾਗ਼ ਨੂੰ ਸੁੰਨ ਕਰ ਕੇ ਰੱਖ ਦੇਵੇ। ਉਹ ਕਰਨਾ ਪਾਪ ਹੈ, ਜਿਸ ਨਾਲ ਦੂਸਰੇ ਦੀ ਕ੍ਰਿਤ 'ਤੇ ਹੀ ਡਾਕਾ ਪੈ ਜਾਵੇ। ਸਾਹਿਬ ਕਹਿੰਦੇ ਹਨ—ਉਹ ਪਾਪ ਹੈ ਜਿਸ ਨਾਲ ਦੂਜੇ ਨੂੰ ਕਿਸੇ ਵੀ ਪੱਧਰ 'ਤੇ ਹਾਨੀ ਪਹੁੰਚੇ। ਇਹ ਪੱਧਰ ਧਾਰਮਿਕ, ਰਾਜਨੀਤਕ, ਸਮਾਜਿਕ ਜਾਂ ਆਰਥਕ ਹੋ ਸਕਦੀ ਹੈ। ਜਿਸ ਕ੍ਰਿਤ ਨਾਲ ਕਿਸੇ ਨੂੰ ਕਿਸੇ ਤਰ੍ਹਾਂ ਦੀ ਵੀ ਹਾਨੀ ਪਹੁੰਚੇ, ਉਹ ਕ੍ਰਿਤ ਪਾਪ ਹੈ। ਉਹ ਕਰਮ ਪਾਪ ਹੈ।

ਸਾਹਿਬ ਕਹਿੰਦੇ ਹਨ—"ਭਰੀਐ ਮਤਿ ਪਾਪਾ ਕੈ ਸੰਗਿ॥" ਜੇ ਪਾਪਾਂ ਦੇ ਨਾਲ ਮਤ ਮਲੀਨ ਹੋ ਜਾਵੇ, ਮਤ ਮੈਲੀ ਹੋ ਜਾਵੇ ਤਾਂ ਇਸਨੂੰ ਕਿਵੇਂ ਧੋਈਏ? "ਓਹੁ ਧੋਪੈ ਨਾਵੈ ਕੈ ਰੰਗਿ॥" ਉਹ ਪਾਪ ਦੀ ਮੈਲ ਨਾਮ ਦੇ ਰੰਗ ਨਾਲ ਧੁਲਦੀ ਹੈ। ਇਸਦਾ ਮਤਲਬ ਹੈ—ਨਾਮ ਦਾ ਆਪਣਾ ਰੰਗ ਹੈ, ਭਾਵ ਨਾਮ ਨੂੰ ਕਿਸੇ ਖ਼ਾਸ ਰੰਗ ਤੇ ਰਸ ਵਿਚ ਜਪਣਾ ਹੈ ਤਾਂ ਮੈਲ ਧੁਲੇਗੀ। ਵਾਹਿਗੁਰੂ ਵਾਹਿਗੁਰੂ ਆਖੀ ਜਾ ਰਿਹੈ। ਵਾਹਿਗੁਰੂ ਤਾਂ ਹੈ, ਪਰ ਵਾਹਿਗੁਰੂ ਦਾ ਰੰਗ ਨਹੀਂ ਹੈ। ਰਸਨਾ ਤੋਂ ਰਾਮ ਰਾਮ ਕਹੀ ਜਾਂਦਾ ਹੈ ਪਰ ਮਨ ਦਾ ਸਾਥ ਨਹੀਂ ਹੈ। ਇਹ ਨਾਮ ਤਾਂ ਹੈ, ਰੰਗ ਨਹੀਂ ਹੈ। ਰਸ ਨਹੀਂ ਹੈ। ਸਫਲ ਜਪਣ ਵਿਚ ਨਾਮ ਰੰਗ ਚਾਹੀਦਾ, ਰਾਮ ਦਾ ਰੰਗ ਚਾਹੀਦਾ ਹੈ, ਅੱਲਾ ਦਾ ਰੰਗ ਚਾਹੀਦਾ ਹੈ। ਵਾਹਿਗੁਰੂ ਦੇ ਰੰਗ ਨੇ ਹੀ ਪਾਪਾਂ ਦੇ ਕਾਲੇ ਰੰਗ ਨੂੰ ਧੋਣਾ ਹੈ, ਮਿਟਾ ਦੇਣਾ ਹੈ, ਨੇਸਤੋ ਨਾਬੂਦ ਕਰ ਦੇਣਾ ਹੈ। ਤੇ ਅੱਲਾ ਦਾ ਆਪਣਾ ਇਕ ਰੰਗ ਹੈ। ਵਾਹਿਗੁਰੂ ਦਾ ਆਪਣਾ ਇਕ ਰੰਗ ਹੈ। ਉਹ ਵੀ ਰੰਗ ਉਦੋਂ ਬਣਦਾ ਹੈ ਜਦ ਜ਼ਬਾਨ ਦੇ ਬੋਲਾਂ ਨਾਲ ਮਨ ਪੂਰਨ ਤੌਰ 'ਤੇ ਸਹਿਮਤ ਹੁੰਦਾ ਹੈ, ਜਿਸ ਬਾਰੇ ਬਾਬਾ ਫ਼ਰੀਦ ਜੀ ਕਹਿੰਦੇ ਹਨ:

**ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ॥ ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ॥**

*(ਪੰਨਾ 488)*

ਇਹ ਤਾਂ ਕੱਚਾ ਰੰਗ ਹੈ, ਤੇ ਕੱਚਾ ਰੰਗ ਉਤਰਦਿਆਂ ਦੇਰ ਨਹੀਂ ਲੱਗੇਗੀ। ਇਹ ਸਿਰਫ਼ ਜ਼ਬਾਨ ਕਹਿ ਰਹੀ ਹੈ। ਜ਼ਬਾਨ ਅੱਲਾ ਅੱਲਾ ਦੀ ਧੁਨ ਰਟਨ ਕਰ ਰਹੀ ਹੈ। ਜ਼ਬਾਨ ਵਿਚੋਂ ਹੀ ਸਿਰਫ਼ ਵਾਹਿਗੁਰੂ ਵਾਹਿਗੁਰੂ ਨਿਕਲ ਰਿਹਾ ਹੈ, ਇਹ ਬਿਲਕੁਲ ਕੱਚਾ ਦੁਨਿਆਵੀ ਰੰਗ ਹੈ। ਪਰ ਜ਼ਬਾਨ ਦੇ ਬੋਲ ਨਾਲ ਮਨ ਵੀ ਸਹਿਮਤ ਹੈ, ਜੇ ਜ਼ਬਾਨ ਦੇ ਬੋਲ ਨਾਲ ਦਿਲ ਵੀ ਜੁੜਿਆ ਹੋਇਆ ਹੋਵੇ, ਤਾਂ ਇਹ ਐਸਾ ਰੰਗ ਹੈ ਕਿ ਪਾਪਾਂ ਦੀ ਤਮਾਮ ਮੈਲ ਨੂੰ ਧੋ ਦੇਵੇਗਾ। ਇਸ ਵਾਸਤੇ ਸਾਹਿਬ ਕਹਿੰਦੇ ਹਨ—ਜੇ ਕਿਧਰੇ ਮਨ ਤੇ ਮਤ ਪਾਪਾਂ ਦੇ ਨਾਲ ਭਰ ਜਾਵੇ ਤਾਂ ਉਹ ਨਾਮ ਦੇ ਰੰਗ ਨਾਲ ਧੁਲ ਜਾਂਦੀ ਹੈ, ਸਾਫ਼ ਹੋ ਜਾਂਦੀ ਹੈ—"ਭਰੀਐ ਮਤਿ ਪਾਪਾ ਕੈ ਸੰਗਿ॥ ਓਹੁ ਧੋਪੈ ਨਾਵੈ ਕੈ ਰੰਗਿ॥"

**ਪੁੰਨੀ ਪਾਪੀ ਆਖਣੁ ਨਾਹਿ॥**

ਮਨੁੱਖ ਆਪਣੀ ਤਰਫ਼ੋਂ ਫ਼ੈਸਲਾ ਦੇ ਦਿੰਦਾ ਹੈ ਕਿ ਫ਼ਲਾਣਾ ਪਾਪੀ ਹੈ, ਫ਼ਲਾਣਾ ਪੁੰਨੀ ਹੈ, ਫ਼ਲਾਣਾ

ਸ਼ਰੀਫ਼ ਹੈ, ਫ਼ਲਾਣਾ ਬਦਮਾਸ਼ ਹੈ, ਫ਼ਲਾਣਾ ਬਹੁਤ ਦਾਨੀ ਹੈ। ਫ਼ਲਾਣਾ ਬਹੁਤ ਗਿਆਨੀ ਹੈ, ਫ਼ਲਾਣਾ ਬਹੁਤ ਮੂਰਖ ਹੈ। ਮਨੁੱਖ ਪ੍ਰਤੀ ਮਨੁੱਖ ਫ਼ੈਸਲਾ ਨਹੀਂ ਕਰ ਸਕਦਾ ਕਿ ਇਹ ਪਾਪੀ ਹੈ ਜਾਂ ਪੁੰਨੀ ਹੈ, ਇਹ ਭਲਾਮਾਣਸ ਹੈ ਜਾਂ ਬਦਮਾਸ਼, ਇਹਨੂੰ ਸਵਰਗ ਨਸੀਬ ਹੋਣਾ ਹੈ ਕਿ ਨਰਕ। ਮਨੁੱਖ ਇਹ ਫ਼ੈਸਲਾ ਨਹੀਂ ਕਰ ਸਕਦਾ। ਹਾਲਾਂਕਿ ਮਨੁੱਖ ਹੀ ਮਨੁੱਖ ਪ੍ਰਤੀ ਫ਼ੈਸਲੇ ਕਰਦੇ ਦਿਖਾਈ ਦਿੰਦੇ ਹਨ। ਕੋਈ ਮਰ ਜਾਏ, ਮਨੁੱਖ ਕਹਿ ਦਿੰਦਾ ਹੈ, ਬਈ ਇਹ ਸਵਰਗਵਾਸ ਹੋ ਗਿਆ ਹੈ। ਇਸਦਾ ਮਤਲਬ ਹੈ ਕਿ ਸਵਰਗ ਵਿਚ ਵਾਸਾ ਤਾਂ ਮਨੁੱਖ ਦੇ ਆਪਣੇ ਹੱਥ ਦੀ ਗੱਲ ਹੈ। ਹਰ ਮਰ ਗਏ ਵਿਅਕਤੀ ਨਾਲ ਲਫ਼ਜ਼ ਸਵਰਗਵਾਸ ਹੋ ਗਿਆ ਹੈ ਜਾਂ ਸ਼ਬਦ ਕਿ ਫ਼ਲਾਣਾ ਸ਼ਾਂਤ ਹੋ ਗਿਆ ਹੈ, ਫ਼ਲਾਣਾ ਸਚਖੰਡਵਾਸੀ ਹੋ ਗਿਆ ਹੈ, ਸਹਿਜੇ ਹੀ ਜੋੜ ਲਏ ਜਾਂਦੇ ਹਨ। ਉਹ ਨਰਕਵਾਸੀ ਹੋਇਆ ਹੈ ਜਾਂ ਸਵਰਗਵਾਸੀ, ਇਹ ਵਾਹਿਗੁਰੂ ਹੀ ਜਾਣਦਾ ਹੈ। ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਇਹ ਕਹਿਣ ਮਾਤਰ ਗੱਲ ਨਹੀਂ ਹੈ। "ਪੁੰਨੀ ਪਾਪੀ ਆਖਣੁ ਨਾਹਿ॥" ਐ ਬੰਦੇ! ਇਹ ਤੇਰੇ ਕਹਿਣੇ ਉੱਤੇ ਨਹੀਂ। ਤੂੰ ਕਹਿ ਦੇਵੇਂ ਕਿ ਫ਼ਲਾਣਾ ਪੁੰਨੀ ਹੈ, ਫ਼ਲਾਣਾ ਪਾਪੀ ਹੈ, ਫ਼ਲਾਣਾ ਦਾਨੀ ਹੈ, ਫਲਾਣਾ ਚੋਰ ਹੈ। ਸਾਹਿਬ ਕਹਿੰਦੇ ਹਨ—ਇਹ ਗੱਲ ਕਹਿਣ ਉੱਤੇ ਨਹੀਂ ਹੈ। ਕੋਈ ਕਿਸੇ ਦੀ ਕ੍ਰਿਤ ਬਾਰੇ ਫ਼ੈਸਲਾ ਨਹੀਂ ਕਰ ਸਕਦਾ, ਕਿਸੇ ਦੇ ਪਾਪੀ ਜਾਂ ਪੁੰਨੀ ਹੋਣ ਦਾ ਫ਼ੈਸਲਾ ਮਨੁੱਖ ਦੇ ਹੱਥ ਵਿਚ ਨਹੀਂ ਹੈ। ਅਸਲੀਅਤ ਕੀ ਹੈ? ਹਕੀਕਤ ਕੀ ਹੈ? ਸਤਿਗੁਰੂ ਦੱਸਦੇ ਹਨ:

**ਕਰਿ ਕਰਿ ਕਰਣਾ ਲਿਖਿ ਲੈ ਜਾਹੁ॥**

ਜੋ ਕੁੱਛ ਮਨੁੱਖ ਕਰਦਾ ਹੈ, ਚਾਹੇ ਉਹ ਪੁੰਨ ਹੈ ਜਾਂ ਪਾਪ, ਉਹ ਲਿਖਿਆ ਜਾਂਦਾ ਹੈ। ਕਿੱਥੇ ਲਿਖਿਆ ਜਾਂਦਾ ਹੈ? ਕਾਲਪਨਿਕ ਗੱਲ ਤਾਂ ਇਹ ਹੈ ਕਿ ਇਕ ਚਿਤਰਗੁਪਤ ਹੈ ਜੋ ਬਹੁਤ ਵੱਡਾ ਪੋਥਾ ਆਪਣੇ ਕੋਲ ਲਈ ਬੈਠਾ ਹੈ। ਉਹ ਬੈਠਾ ਬੈਠਾ ਜੀਵਾਂ ਦੇ ਕਰਮ ਉਸ ਵਿਚ ਲਿਖਦਾ ਰਹਿੰਦਾ ਹੈ। ਧਾਰਮਿਕ ਸਾਹਿਤ ਵਿਚ ਚਿਤਰਗੁਪਤ ਦਾ ਬੜਾ ਜ਼ਿਕਰ ਹੈ। ਕਰੀਬ ਕਰੀਬ ਸਮੁੱਚੇ ਭਾਰਤ ਦੀ ਧਾਰਮਿਕ ਦੁਨੀਆ ਵਿਚ ਇਸੇ ਤਰ੍ਹਾਂ ਹੀ ਚਿਤਰਗੁਪਤ ਦੀ ਹੋਂਦ ਨੂੰ ਤਸਲੀਮ ਕੀਤਾ ਜਾਂਦਾ ਹੈ। ਦਰਅਸਲ ਇਹ ਚਿਤਰਗੁਪਤ ਹੈ ਕੀ? ਉਹ ਚਿਤਰਗੁਪਤ ਗੁਪਤ ਹੈ। "ਕਰਿ ਕਰਿ ਕਰਣਾ ਲਿਖਿ ਲੈ ਜਾਹੁ॥" ਐ ਬੰਦੇ! ਜੋ ਕੁੱਛ ਤੂੰ ਕਰ ਰਿਹਾ ਹੈਂ। ਤੇਰੇ ਖ਼ਾਤੇ ਅੰਦਰ ਲਿਖਿਆ ਜਾ ਰਿਹਾ ਹੈ। ਉਸਦੇ ਸੰਸਕਾਰ ਬਣ ਰਹੇ ਹਨ। ਇਹ ਨਾ ਸਮਝਣਾ ਕਿ ਜੋ ਕੁਛ ਮੈਂ ਕਰ ਲਿਆ ਹੈ, ਉਹ ਛੱਡ ਦਿੱਤਾ ਗਿਆ ਹੈ। ਤੂੰ ਕਰ ਕੇ ਛੱਡ ਨਹੀਂ ਸਕਦਾ। ਕਰ ਕੇ ਅੰਦਰ ਝਾਤ ਲੱਗ ਗਈ, ਕਰ ਕੇ ਅੰਦਰ ਲੇਖ ਲਿਖੇ ਗਏ! ਕਰਨ ਨਾਲ ਹਿਰਦੇ ਅੰਦਰ ਉਸਦਾ ਸਰੂਪ ਬਣ ਗਿਆ। ਉਸਦਾ ਇਕ ਚਿੱਤਰ ਬਣ ਗਿਆ ਹੈ। ਉਸ ਚਿੱਤਰ ਨੂੰ ਸੰਸਕਾਰ ਕਹਿੰਦੇ ਹਨ। ਸੰਸਕਾਰਾਂ ਤੋਂ ਫਿਰ ਸੁਭਾਉ ਬਣਦਾ ਹੈ। ਸੁਭਾਉ ਤੋਂ ਪ੍ਰਾਲਬਧ ਬਣਦੀ ਹੈ। ਪ੍ਰਾਲਬਧ ਤੋਂ ਦੁੱਖ ਤੇ ਸੁੱਖ ਦਾ ਜਨਮ ਹੁੰਦਾ ਹੈ। ਅਗਰ ਬੰਦੇ ਦੀ ਝੋਲੀ ਵਿਚ ਦੁੱਖ ਹੈ, ਤਾਂ ਕਹਿਣਾ ਪਵੇਗਾ ਕਿ ਇਸਦਾ ਸੁਭਾਉ ਠੀਕ ਨਹੀਂ। ਇਸਦਾ ਸੁਭਾਉ ਠੀਕ ਕਿਉਂ ਨਹੀਂ ਹੈ? ਕਿਉਂਕਿ ਇਸਦੇ ਸੰਸਕਾਰ ਠੀਕ ਨਹੀਂ ਹਨ। ਇਸਦੇ ਸੰਸਕਾਰ ਠੀਕ ਕਿਉਂ ਨਹੀਂ? ਕਿਉਂਕਿ ਇਸਦੇ ਕਰਮ ਠੀਕ ਨਹੀਂ ਹਨ। ਅਗਰ ਬੰਦੇ ਕੋਲ ਸੁੱਖ ਹੀ ਸੁੱਖ ਹੈ, ਅਨੰਦ ਹੀ ਅਨੰਦ ਹੈ, ਖੇੜਾ ਹੀ ਖੇੜਾ ਹੈ, ਤਾਂ ਕਹਿਣਾ ਪਵੇਗਾ ਇਸਦੀ ਪ੍ਰਾਲਬਧ ਚੰਗੀ ਹੈ। ਇਸਦੀ ਪ੍ਰਾਲਬਧ ਕਿਉਂ

ਚੰਗੀ ਹੈ ? ਕਿਉਂਕਿ ਇਸਦਾ ਸੁਭਾਉ ਚੰਗਾ ਹੈ। ਇਸਦਾ ਸੁਭਾਉ ਕਿਉਂ ਚੰਗਾ ਹੈ ? ਕਿਉਂਕਿ ਇਸਦੇ ਸੰਸਕਾਰ ਚੰਗੇ ਹਨ। ਇਸਦੇ ਸੰਸਕਾਰ ਕਿਉਂ ਚੰਗੇ ਹਨ ? ਕਿਉਂਕਿ ਇਸਦੇ ਕਰਮ ਚੰਗੇ ਹਨ।

ਇਹ ਸਭ ਕੁਝ ਪਰਮਾਤਮਾ ਨੇ ਇਕ ਤਰਤੀਬ ਅਨੁਸਾਰ ਬਣਾਇਆ ਹੈ, ਜਿਸ ਤੋਂ ਉਲਟ ਕੁਛ ਵੀ ਨਹੀਂ ਹੋ ਸਕਦਾ। ਇਸ ਵਾਸਤੇ ਮਨੁੱਖ ਕਿਸੇ ਮਨੁੱਖ ਦੇ ਸੰਬੰਧ ਵਿਚ ਫ਼ੈਸਲਾ ਨਹੀਂ ਦੇ ਸਕਦਾ—ਇਹ ਪੁਨੀਤ ਹੈ, ਪਾਪੀ ਹੈ, ਇਹ ਸ਼ਰੀਫ਼ ਹੈ ਜਾਂ ਬਦਮਾਸ਼ ਹੈ। ਸ਼ਰਾਫ਼ਤ ਅਤੇ ਬਦਮਾਸ਼ੀ ਅੰਤਿਸ਼ਕਰਨ ਵਿਚ ਲਿਖੀ ਜਾਂਦੀ ਹੈ। ਦਾਨੀ ਹੈ, ਗਿਆਨੀ ਹੈ, ਇਹ ਉਸਦੇ ਸੁਭਾਉ ਪ੍ਰਾਲਬਧ ਤੇ ਉਸਦੀ ਕਿਰਿਆ ਤੋਂ ਹੀ ਪ੍ਰਗਟ ਹੋਵੇਗਾ। ਪਾਤਸ਼ਾਹ ਇੱਥੇ ਫ਼ੁਰਮਾਨ ਕਰਦੇ ਹਨ :

**ਕਰਿ ਕਰਿ ਕਰਣਾ ਲਿਖਿ ਲੈ ਜਾਹੁ ॥**

ਮਨੁੱਖ ਜੋ ਕੁਛ ਕਰਦਾ ਹੈ, ਉਹ ਮਿਟਦਾ ਨਹੀਂ, ਨਾਲ ਹੀ ਜਾਂਦਾ ਹੈ। ਜੀਵਨ ਭਰ ਚੱਲਦਾ ਹੈ ਤੇ ਅਨੰਤ ਜਨਮਾਂ ਤਕ ਚੱਲਦਾ ਹੈ। ਇਸੇ ਨੂੰ ਹੀ ਚਿਤਰਗੁਪਤ ਕਹਿੰਦੇ ਹਨ। ਇਸੇ ਨੂੰ ਹੀ ਪ੍ਰਾਲਬਧ ਕਹਿੰਦੇ ਹਨ। ਇਸੇ ਨੂੰ ਵਿਧਾਤੇ ਦਾ ਵਿਧਾਨ ਕਹਿੰਦੇ ਹਨ। "ਕਰਿ ਕਰਿ ਕਰਣਾ ਲਿਖਿ ਲੈ ਜਾਹੁ ॥" ਖ਼ੁਦ ਹੀ ਕਰਨਾ ਹੈ ਅਤੇ ਆਪਣੇ ਕੀਤੇ ਹੋਏ ਦੇ ਲੇਖ ਲਿਖੇ ਜਾ ਰਹੇ ਹਨ, ਉਨ੍ਹਾਂ ਲੇਖਾਂ ਦੇ ਮੁਤਾਬਕ ਸੰਸਾਰਕ, ਸੁਭਾਉ, ਪ੍ਰਾਲਬਧ ਤੇ ਦੁੱਖ ਤੇ ਸੁੱਖ ਨੇ ਜਨਮ ਲੈਣਾ ਹੈ। ਇਸ ਵਾਸਤੇ ਗੁਰੂ ਨਾਨਕ ਦੇਵ ਜੀ ਮਹਾਰਾਜ ਸਾਵਧਾਨ ਕਰਦੇ ਹਨ ਅਤੇ ਫ਼ੁਰਮਾਨ ਕਰਦੇ ਹਨ :

**ਆਪੇ ਬੀਜਿ ਆਪੇ ਹੀ ਖਾਹੁ ॥**

ਐ ਬੰਦੇ ! ਇੱਥੇ ਤਾਂ ਹਕੀਕਤ ਇਹ ਹੈ ਕਿ ਮਨੁੱਖ ਆਪ ਹੀ ਬੀਜਦਾ ਹੈ ਅਤੇ ਆਪ ਹੀ ਖਾਂਦਾ ਹੈ। ਬਾਹਰਲੀ ਦੁਨੀਆ ਵਿਚ ਤਾਂ ਹੋ ਸਕਦਾ ਹੈ ਕਿ ਬੀਜ ਕਿਸੇ ਨੇ ਬੋਏ, ਫ਼ਸਲ ਕਿਸੇ ਨੇ ਕੱਟੀ। ਬੂਟਾ ਕਿਸੇ ਨੇ ਲਾਇਐ, ਫਲ ਕਿਸੇ ਨੇ ਖਾਧਾ ਏ। ਬਗ਼ੀਚਾ ਕਿਸੇ ਨੇ ਲਾਇਆ ਏ, ਮਾਲਕ ਕੋਈ ਬਣਿਆ ਹੋਇਆ ਹੈ। ਪਰ ਜੋ ਵਿਧਾਤੇ ਦੀ ਦੁਨੀਆ ਹੈ, ਜੋ ਉਸ ਨੇ ਬਣਾਈ ਹੈ, ਉੱਥੇ ਨਿਯਮ "ਆਪੇ ਬੀਜਿ ਆਪੇ ਹੀ ਖਾਹੁ"—ਵਾਲਾ ਹੈ। ਮਨੁੱਖ ਸਵੈਮ ਬੀਜਦਾ ਹੈ, ਸਵੈਮ ਹੀ ਫਲ ਖਾਂਦਾ ਹੈ। ਇਹ ਫਲ ਕੀ ਹੈ ? ਫਲ ਹੈ—ਦੁੱਖ ਤੇ ਸੁੱਖ। ਸੁੱਖ ਤੇ ਦੁੱਖ ਇਹ ਦੋਵੇਂ ਫਲ ਹਨ। ਹੋਰ ਕੋਈ ਫਲ ਨਹੀਂ। ਫਲਾਂ ਦੇ ਪੈਦਾ ਹੋਣ ਦਾ ਆਪਣਾ ਇਕ ਢੰਗ ਹੈ। ਉਹ ਢੰਗ ਸਾਹਿਬ ਦੱਸਦੇ ਹਨ ਕਿ ਮਨੁੱਖ ਸਵੈਮ ਕਰਮ ਦੇ ਬੀਜ ਬੋਂਦਾ ਹੈ :

**ਆਪੇ ਬੀਜਿ ਆਪੇ ਹੀ ਖਾਹੁ ॥**

ਗੁਰਬਾਣੀ ਦਾ ਫ਼ੈਸਲਾ ਹੈ ਕਿ ਜੇ ਤੇਰੀ ਝੋਲੀ ਵਿਚ ਦੁੱਖਾਂ ਦੇ ਫਲ ਬਹੁਤੇ ਹਨ ਤਾਂ ਇਸਦੇ ਵਾਸਤੇ ਕਿਸੇ ਨੂੰ ਦੋਸ਼ੀ ਨਾ ਠਹਿਰਾਈਂ ਕਿ ਕਿਸੇ ਨੇ ਤੇਰੀ ਝੋਲੀ ਵਿਚ ਇਹ ਫਲ ਪਾ ਦਿੱਤੇ ਹਨ। "ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ ॥ ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ ॥" ਭੁੱਲ ਕੇ ਵੀ ਕਿਸੇ ਨੂੰ ਦੋਸ਼ੀ ਨਾ ਠਹਿਰਾਈਂ। ਇਹ ਦੁੱਖਾਂ ਦੇ ਫਲਾਂ ਨੂੰ ਤੂੰ ਆਪ ਹੀ ਆਪਣੀ ਝੋਲੀ ਵਿਚ ਪਾਇਆ ਹੈ। ਇਨ੍ਹਾਂ ਫਲਾਂ ਦਾ ਬੀਜ ਤੂੰ ਆਪ ਬੋਇਆ ਹੈ। ਆਪਣਾ ਬੋਇਆ ਬੀਜ ਹੁਣ ਤੂੰ ਆਪ ਹੀ ਖਾਣਾ ਹੈ। ਇਹ ਕਿਸੇ ਹੋਰ ਨੇ ਨਹੀਂ ਖਾਣਾ। "ਆਪੇ ਬੀਜਿ ਆਪੇ ਹੀ ਖਾਹੁ ॥"

ਸਮਾਜਕ ਵਰਤਾਰੇ ਵਿਚ, ਰਾਜਨੀਤਕ ਜਗਤ ਵਿਚ ਦੂਜੇ ਤੀਜੇ ਉੱਤੇ ਦੋਸ਼ ਆਇਦ ਕੀਤੇ ਜਾ ਸਕਦੇ ਹਨ। ਫ਼ਲਾਣੇ ਕਰਕੇ ਮੇਰੀ ਹਾਰ ਹੋ ਗਈ, ਫ਼ਲਾਣੇ ਕਰਕੇ ਮੇਰਾ ਕੰਮ ਨਹੀਂ ਸਿਰੇ ਚੜ੍ਹਿਆ ਜਾਂ ਫ਼ਲਾਣੇ ਕਾਰਨ ਮੈਨੂੰ ਦੁੱਖ ਭੋਗਣਾ ਪਿਆ ਹੈ। ਮੈਨੂੰ ਬਿਪਤਾ ਭੋਗਣੀ ਪਈ ਹੈ। ਧਾਰਮਿਕ ਦੁਨੀਆ ਵਿਚ ਇਹ ਆਖਿਆ ਜਾਂਦਾ ਹੈ ਕਿ ਦੁੱਖਾਂ ਦੇ ਸਭ ਕਾਰਨ ਬਾਹਰੋਂ ਨਹੀਂ ਹਨ। ਉਹ ਤੇਰੇ ਅੰਤਿਸ਼ਕਰਨ ਵਿਚ ਬੋਏ ਹੋਏ ਬੀਜ ਤੋਂ ਹਨ। ਜੋ ਕੁਛ ਤੂੰ ਕੀਤਾ ਹੈ, ਉਸ ਤੋਂ ਬਣੇ ਹਨ—ਸੰਸਕਾਰ। ਇਨ੍ਹਾਂ ਸੰਸਕਾਰਾਂ ਨੇ ਹੀ ਇਹ ਸਾਰੀ ਘਟਨਾ ਘਟਾ ਦਿੱਤੀ। ਸਾਹਿਬ ਫ਼ੁਰਮਾਂਦੇ ਹਨ—ਆਪਣੇ ਦੁੱਖਾਂ ਰੂਪੀ ਫਲ ਨੂੰ ਵੇਖ ਕੇ ਕਿਸੇ ਨੂੰ ਦੋਸ਼ੀ ਨਾ ਠਹਿਰਾਈਂ। ਆਪਣੇ ਸੁੱਖਾਂ ਦੇ ਫਲ ਨੂੰ ਵੇਖ ਕੇ ਦਾਤੇ ਦਾ ਧੰਨਵਾਦ ਕਰੀਂ ਕਿ ਤੂੰ ਸੁਮੱਤ ਦਿੱਤੀ, ਸਤਿਸੰਗ ਦਿੱਤਾ, ਤੇ ਮੈਂ ਚੰਗੇ ਬੀਜ ਬੋ ਸਕਿਆ। ਇਸ ਤਰ੍ਹਾਂ ਸੰਤ ਜਨ ਸ਼ੁਭ ਕੰਮਾਂ ਨੂੰ ਵੇਖ ਕੇ ਹੰਕਾਰ ਨਹੀਂ ਕਰਦੇ। ਦੁੱਖਾਂ ਦੇ ਫਲ ਨੂੰ ਵੇਖ ਕੇ ਕਿਸੇ ਨੂੰ ਦੋਸ਼ੀ ਨਹੀਂ ਠਹਿਰਾਉਂਦੇ। ਬਸ ਇਹੀ ਪੂਰਨਤਾ ਹੈ। ਇਨ੍ਹਾਂ ਗੁਣਾਂ ਦੇ ਕਾਰਨ ਹੀ ਕਿਸੇ ਨੂੰ ਪੂਰਨ ਪੁਰਖ ਕਿਹਾ ਜਾਂਦਾ ਹੈ:

**ਆਪੇ ਬੀਜਿ ਆਪੇ ਹੀ ਖਾਹੁ ॥ ਨਾਨਕ ਹੁਕਮੀ ਆਵਹੁ ਜਾਹੁ ॥**

ਹੁਕਮੀ ਵਿਧਾਨ ਉਸ ਵਿਧਾਤੇ ਦਾ ਇਕ ਨਿਯਮ ਹੈ, ਇਕ ਮਰਿਆਦਾ ਹੈ। ਉਸ ਨੇ ਕੀ ਮਰਿਆਦਾ ਬਣਾ ਦਿੱਤੀ ਕਿ ਜੋ ਕੁਛ ਤੂੰ ਕਰੇਂਗਾ, ਤੇਰੇ ਕਰਮਾਂ ਅਨੁਸਾਰ ਹੀ ਉਸਦਾ ਫਲ ਮਿਲਣਾ ਹੈ। ਉਸਦੇ ਹੁਕਮ ਅਨੁਸਾਰ ਹੀ ਇਸ ਜਗਤ ਵਿਚ ਆਉਣਾ ਤੇ ਜਾਣਾ ਚੱਲਦਾ ਰਹਿੰਦਾ ਹੈ। ਅਸੀਂ ਅਨੰਤ ਜਨਮਾਂ ਤੋਂ ਇਸ ਧਰਤੀ 'ਤੇ ਆ ਰਹੇ ਹਾਂ, ਜਾ ਰਹੇ ਹਾਂ, ਆ ਰਹੇ ਹਾਂ, ਜਾ ਰਹੇ ਹਾਂ। ਜਿਤਨੀ ਦੇਰ ਤਕ ਇਸ ਧਰਤੀ ਦੀ ਪਕੜ ਸਾਡੇ ਅੰਦਰੋਂ ਖ਼ਤਮ ਨਹੀਂ ਹੁੰਦੀ, ਅਸੀਂ ਧਰਤੀ 'ਤੇ ਮੌਜੂਦ ਰਹਾਂਗੇ। ਸਾਡੀ ਵਾਸਨਾ ਸਾਨੂੰ ਖਿੱਚ ਕੇ ਇੱਥੇ ਲੈ ਆਉਂਦੀ ਹੈ। ਸਾਡੀ ਭਾਵਨਾ ਖਿੱਚ ਕੇ ਇੱਥੇ ਲੈ ਆਉਂਦੀ ਹੈ। ਜਿਸ ਦਿਨ ਇਹ ਕਾਮਨਾ, ਇਹ ਵਾਸਨਾ ਮਿਟਦੀ ਹੈ, ਧਰਤੀ ਦੀ ਪਕੜ ਖ਼ਤਮ ਹੁੰਦੀ ਹੈ, ਤਾਂ ਹੀ ਉਸ ਪਰਮ ਜੀਵਨ ਵਿਚ ਸਾਡੀ ਆਤਮਾ ਇੰਜ ਲੀਨ ਹੁੰਦੀ ਹੈ। ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਫ਼ੁਰਮਾਨ ਅਨੁਸਾਰ—"ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ ॥ ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ ॥" ਜਿਹੜੀ ਨਦੀ ਸਾਗਰ ਤਕ ਨਹੀਂ ਪਹੁੰਚ ਸਕੀ, ਬਦਕਿਸਮਤ ਹੈ। ਜਿਹੜਾ ਬੀਜ ਫਲ ਤਕ ਨਹੀਂ ਅਪੜ ਸਕਿਆ, ਬਦਕਿਸਮਤ ਹੈ। ਜਿਹੜਾ ਮਨੁੱਖ ਪਰਮ ਜੀਵਨ ਤਕ ਨਹੀਂ ਪਹੁੰਚ ਸਕਿਆ, ਉਸਦੀ ਬਦਕਿਸਮਤੀ ਹੈ। ਉਸ ਬਦਕਿਸਮਤੀ ਦਾ ਜ਼ਿੰਮੇਵਾਰ ਉਹ ਆਪ ਹੈ। ਕਿਉਂਕਿ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫ਼ੈਸਲਾ:

**ਆਪੇ ਬੀਜਿ ਆਪੇ ਹੀ ਖਾਹੁ ॥ ਨਾਨਕ ਹੁਕਮੀ ਆਵਹੁ ਜਾਹੁ ॥**

ਉਸ ਹੁਕਮੀ ਦਾ ਹੁਕਮ ਕੀ ਹੈ? ਜਿਤਨੇ ਚਿਰ ਤਕ ਤੂੰ ਐਸੇ ਕਰਮ ਕਰੇਂਗਾ ਜੋ ਧਰਤੀ ਨਾਲ ਹੀ ਸੰਬੰਧਿਤ ਹਨ, ਸਿਰਫ਼ ਸਰੀਰ ਨਾਲ ਸੰਬੰਧਿਤ ਹਨ, ਕੋਈ ਆਤਮਾ ਨਾਲ ਸੰਬੰਧਿਤ ਨਹੀਂ, ਤੂੰ ਧਰਤੀ 'ਤੇ ਰਹੇਂਗਾ ਕਿਉਂਕਿ ਸਰੀਰ ਧਰਤੀ ਦਾ ਹਿੱਸਾ ਹੈ। ਤੂੰ ਸਰੀਰ ਦੀ ਪੂਰਤੀ ਵਾਸਤੇ ਹੀ ਕੰਮ ਕਰਦਾ ਰਿਹਾ ਹੈਂ। ਤੇਰੀ ਸਾਰੀ ਦੌੜ-ਭੱਜ ਸਰੀਰ ਦੀਆਂ ਲੋੜਾਂ ਦੀ ਪੂਰਤੀ ਵਾਸਤੇ ਹੀ ਰਹੀ, ਤਾਂ ਇਹ

ਸਰੀਰ ਤੈਨੂੰ ਮਿਲਦਾ ਰਹੇਗਾ। ਬਾਰ ਬਾਰ ਮਿਲਦਾ ਰਹੇਗਾ। ਸਾਹਿਬ ਕਹਿੰਦੇ ਹਨ—ਇਸਦੇ ਠੋਸ ਰੂਪ, ਅਸਥੂਲ ਰੂਪ ਵਿਚ ਜੋ ਕੁਛ ਹੈ ਉਹ ਮਿੱਟੀ ਹੈ, ਅਤੇ ਮਿੱਟੀ ਮਾਂ ਹੈ। "ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ॥" ਇੱਥੇ ਆ ਕੇ ਧਰਤੀ ਨੂੰ ਮੇਰੇ ਪਾਤਸ਼ਾਹ ਨੇ ਮਾਤਾ ਕਹਿ ਦਿੱਤਾ ਹੈ। ਧਰਤੀ ਦਾ ਮੂਲ ਤਾਂ ਅਸਥੂਲ ਹਿੱਸਾ ਹੈ। ਇਹ ਸਰੀਰ, ਤੇ ਸਰੀਰ ਦੀ ਉਪਜੀਵਕਾ ਸਰੀਰ ਦੀਆਂ ਲੋੜਾਂ ਤੇ ਸਰੀਰ ਦੇ ਸੁੱਖ ਆਰਾਮ ਲਈ ਜਿਹੜਾ ਆਪਣਾ ਜੀਵਨ ਬਤੀਤ ਕਰ ਰਿਹਾ ਹੈ, ਭੱਜ ਦੌੜ ਕਰ ਰਿਹਾ ਹੈਂ, ਉਸ ਨੂੰ ਇਹ ਸਰੀਰ ਮਿਲਦਾ ਰਹੇਗਾ। ਐਸ਼ੋ-ਆਰਾਮ ਵੀ ਮਿਲਦੀ ਰਹੇਗੀ, ਧਰਤੀ ਦੀ ਪਕੜ ਵੀ ਬਣੀ ਰਹੇਗੀ। ਧਰਤੀ ਦੀ ਪਕੜ ਕਰਕੇ ਬਾਰ ਬਾਰ ਆਉਣਾ ਜਾਣਾ ਲੱਗਾ ਰਹੇਗਾ। ਇਸ ਪਰੀਪੂਰਨ ਪਰਮਾਤਮਾ ਦਾ ਬਣਾਇਆ ਹੋਇਆ ਇਹ ਹੁਕਮ ਹੈ, ਇਕ ਵਿਧਾਨ ਹੈ। ਪਰ ਜੋ ਸਰੀਰ ਦੀ ਪੂਰਤੀ ਦੇ ਨਾਲ ਨਾਲ ਅਧਿਆਤਮਕ ਪੂਰਤੀ ਦੇ ਸਾਧਨਾਂ ਨੂੰ ਵੀ ਜੁਟਾਉਂਦਾ ਹੈ, ਅਤੇ ਉਹ ਸਾਧਨ ਹਨ—"ਓਹੁ ਧੋਪੈ ਨਾਵੈ ਕੈ ਰੰਗਿ ॥" ਨਾਮ ਦਾ ਰੰਗ ਆਪਣੇ ਆਪ ਨੂੰ ਚਾੜ੍ਹ ਲੈਂਦਾ ਹੈ, ਧਰਤੀ ਦੀ ਪਕੜ ਤੋਂ ਉੱਚਾ ਉੱਠ ਜਾਂਦਾ ਹੈ। ਸਰੀਰ ਦੀ ਪਕੜ ਤੋਂ ਉੱਚਾ ਉੱਠ ਜਾਂਦਾ ਹੈ। ਇਸ ਤਰ੍ਹਾਂ ਪਰਮ ਅਨੰਦ ਨੂੰ ਪ੍ਰਾਪਤ ਕਰ ਕੇ, ਪਰਮ ਜੀਵਨ ਵਿਚ ਲੀਨ ਹੋ ਕੇ, ਪੂਰਨਤਾ ਨੂੰ ਨਸੀਬ ਹੁੰਦਾ ਹੈ। ਇਹ ਪੂਰਨਤਾ ਇਸ ਤਰ੍ਹਾਂ ਹੈ ਜਿਵੇਂ ਬੂੰਦ ਸਾਗਰ ਵਿਚ ਲੀਨ ਹੋ ਗਈ ਹੋਵੇ। ਜਿਵੇਂ ਅੰਗਾਰਾ ਅੱਗ ਵਿਚ ਲੀਨ ਹੋ ਗਿਆ ਹੋਵੇ। ਇਸੇ ਤਰ੍ਹਾਂ ਆਤਮਾ ਪਰਮਾਤਮਾ ਵਿਚ ਲੀਨ ਹੋ ਜਾਂਦੀ ਹੈ :

**ਆਪੇ ਬੀਜਿ ਆਪੇ ਹੀ ਖਾਹੁ ॥ ਨਾਨਕ ਹੁਕਮੀ ਆਵਹੁ ਜਾਹੁ ॥**

•

15

# ਆਪੇ ਜਾਣੈ ਸੋਈ

ਤੀਰਥੁ ਤਪੁ ਦਇਆ ਦਤੁ ਦਾਨੁ ॥ ਜੇ ਕੋ ਪਾਵੈ ਤਿਲ ਕਾ ਮਾਨੁ ॥
ਸੁਣਿਆ ਮੰਨਿਆ ਮਨਿ ਕੀਤਾ ਭਾਉ ॥ ਅੰਤਰਗਤਿ ਤੀਰਥਿ ਮਲਿ ਨਾਉ ॥
ਸਭਿ ਗੁਣ ਤੇਰੇ ਮੈ ਨਾਹੀ ਕੋਇ ॥ ਵਿਣੁ ਗੁਣ ਕੀਤੇ ਭਗਤਿ ਨ ਹੋਇ ॥
ਸੁਅਸਤਿ ਆਥਿ ਬਾਣੀ ਬਰਮਾਉ ॥ ਸਤਿ ਸੁਹਾਣੁ ਸਦਾ ਮਨਿ ਚਾਉ ॥
ਕਵਣੁ ਸੁ ਵੇਲਾ ਵਖਤੁ ਕਵਣੁ ਕਵਣ ਥਿਤਿ ਕਵਣੁ ਵਾਰੁ ॥
ਕਵਣਿ ਸਿ ਰੁਤੀ ਮਾਹੁ ਕਵਣੁ ਜਿਤੁ ਹੋਆ ਆਕਾਰੁ ॥
ਵੇਲ ਨ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣੁ ॥
ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ ॥
ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ ॥
ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ ॥
ਕਿਵ ਕਰਿ ਆਖਾ ਕਿਵ ਸਾਲਾਹੀ ਕਿਉ ਵਰਨੀ ਕਿਵ ਜਾਣਾ ॥
ਨਾਨਕ ਆਖਣਿ ਸਭੁ ਕੋ ਆਖੈ ਇਕ ਦੂ ਇਕੁ ਸਿਆਣਾ ॥
ਵਡਾ ਸਾਹਿਬੁ ਵਡੀ ਨਾਈ ਕੀਤਾ ਜਾ ਕਾ ਹੋਵੈ ॥
ਨਾਨਕ ਜੇ ਕੋ ਆਪੌ ਜਾਣੈ ਅਗੈ ਗਇਆ ਨ ਸੋਹੈ ॥੨੧॥

**ਭਾਰਤੀ** ਪ੍ਰੰਪਰਾ ਦੇ ਮੁਤਾਬਕ ਤੀਰਥਾਂ ਦਾ ਇਸ਼ਨਾਨ ਅਤੇ ਤੀਰਥਾਂ 'ਤੇ ਜਾ ਕੇ ਦਾਨ ਇਤਿਆਦਿਕ ਦੇਣਾ ਧਰਮ ਦੇ ਮਹਾਨ ਕਰਮ ਗਿਣੇ ਗਏ ਹਨ। ਇਸ ਵਾਸਤੇ ਹਿੰਦੁਸਤਾਨ ਨੂੰ ਤੀਰਥਾਂ ਦਾ ਦੇਸ਼ ਵੀ ਕਹਿੰਦੇ ਹਨ। ਇੱਥੋਂ ਦੇ ਹਰ ਪ੍ਰਾਂਤ ਵਿਚ ਤੀਰਥ ਅਸਥਾਨ ਹਨ। ਬਲਕਿ ਇੰਜ ਕਹਿ ਲਉ ਕਿ ਹਰ ਸ਼ਹਿਰ ਇਕ ਤੀਰਥ ਹੈ। ਹਰ ਦਰਿਆ ਦੀ ਕੋਈ ਨਾ ਕੋਈ ਧਾਰਮਿਕ ਪ੍ਰੰਪਰਾ ਬਣੀ ਹੋਈ ਹੈ। ਇਸੇ ਧਾਰਮਿਕ ਉਚਿਤਾ ਦੇ ਕਾਰਨ ਹੀ ਵਸੋਂ ਸ਼ਹਿਰਾਂ ਅਤੇ ਕਸਬਿਆਂ ਵਿਚ ਤਬਦੀਲ ਹੋਈ ਹੈ। ਇਸ ਵਾਸਤੇ ਹਿੰਦੁਸਤਾਨ ਨੂੰ ਪ੍ਰਾਚੀਨ ਸਮੇਂ ਤੋਂ ਹੀ ਤੀਰਥਾਂ ਦਾ ਦੇਸ਼ ਕਹਿੰਦੇ ਹਨ। ਇਹ ਮਨੌਤ ਕਿਸ ਤਰ੍ਹਾਂ ਸਥਾਪਤ ਹੋਈ ? ਬਸ ਜਿੱਥੇ ਬੈਠ ਕੇ ਕਿਸੇ ਨੇ ਜਪ, ਤਪ ਕੀਤਾ, ਉਹ ਥਾਂ ਪਵਿੱਤਰ ਜਾਣਿਆ ਜਾਣ ਲੱਗਾ। ਉੱਥੇ ਜਾ ਕੇ ਇਸ਼ਨਾਨ ਕੀਤਾ ਜਾਵੇ, ਦਾਨ ਪੁੰਨ ਇਤਿਆਦਿਕ ਕੀਤਾ ਜਾਵੇ, ਤਾਂ ਹਿਰਦੇ ਦੀ ਸ਼ੁਧੀ ਹੋ ਜਾਂਦੀ ਹੈ। ਅਧਿਆਤਮਕ ਤੌਰ 'ਤੇ ਉੱਨਤ ਹੋ ਕੇ ਮਨੁੱਖ ਪਰੀਪੂਰਨ ਪਰਮਾਤਮਾ ਵਿਚ ਲੀਨ ਹੋ ਜਾਂਦਾ ਹੈ। ਜਗਤ ਗੁਰੂ ਬਾਬਾ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਇਨ੍ਹਾਂ ਹੀ ਵੱਡੇ ਵੱਡੇ ਤੀਰਥਾਂ ਉੱਤੇ ਭ੍ਰਮਣ ਕਰ ਕੇ, ਤੀਰਥ ਦੀ ਸਹੀ ਰੂਪ-ਰੇਖਾ, ਮਹਾਨਤਾ ਤੇ ਤੀਰਥਾਂ ਦੇ ਸਹੀ ਇਸ਼ਨਾਨ ਦਾ ਜ਼ਿਕਰ ਇਸ ਪਾਵਨ ਪਵਿੱਤਰ ਪਉੜੀ ਰਾਹੀਂ ਜਗਤ ਦੇ ਸਾਹਮਣੇ ਰੱਖਿਆ ਹੈ। ਆਪ ਫ਼ੁਰਮਾਨ ਕਰਦੇ ਹਨ:

**ਤੀਰਥੁ ਤਪੁ ਦਇਆ ਦਤੁ ਦਾਨੁ ॥**

ਤੀਰਥਾਂ 'ਤੇ ਜਾ ਕੇ ਕੋਈ ਤੀਰਥਾਂ ਦੀ ਪ੍ਰੰਪਰਾ ਦੇ ਮੁਤਾਬਕ ਇਸ਼ਨਾਨ ਕਰ ਕੇ, ਤਪ ਇਤਿਆਦਿਕ ਕਰੇ, ਦਇਆ ਵਸ ਹੋ ਕੇ ਉੱਥੇ ਲੋੜਵੰਦਾਂ ਨੂੰ ਦਾਨ ਦੇਵੇ, ਬਸਤਰ ਦੇਵੇ, ਪਦਾਰਥ ਦੇਵੇ, ਧਨ ਦੇਵੇ ਤਾਂ ਸਾਹਿਬ ਕਹਿੰਦੇ ਹਨ ਕਿ ਇਸਦਾ ਫਲ:

**ਜੇ ਕੋ ਪਾਵੈ ਤਿਲ ਕਾ ਮਾਨੁ ॥**

ਇਕ ਤਿਲ ਜਿਹੇ ਮਾਨ ਦੇ ਰੂਪ ਵਿਚ ਉਸਦੀ ਝੋਲੀ ਪੈ ਸਕਦਾ ਹੈ। ਜਗਤ ਦੇ ਲੋਕੀਂ ਕਹਿ ਦੇਣਗੇ, ਤੀਰਥਾਂ ਤੋਂ ਹੋ ਕੇ ਆਇਆ ਹੈ। ਇਸ ਵਾਸਤੇ ਪਾਤਿਸ਼ਾਹ ਕਹਿੰਦੇ ਹਨ:

**ਤੀਰਥਿ ਜਾਉ ਤ ਹਉ ਹਉ ਕਰਤੇ ॥ ਪੰਡਿਤ ਪੂਛਉ ਤ ਮਾਇਆ ਰਾਤੇ ॥**
**ਸੋ ਅਸਥਾਨੁ ਬਤਾਵਹੁ ਮੀਤਾ ॥ ਜਾ ਕੈ ਹਰਿ ਹਰਿ ਕੀਰਤਨੁ ਨੀਤਾ ॥** *(ਪੰਨਾ 385)*

ਜੇ ਤੀਰਥਾਂ 'ਤੇ ਜਾਂਦਿਆਂ, ਇਸ਼ਨਾਨ ਕਰ ਕੇ ਆਉਂਦਿਆਂ ਹੰਕਾਰ ਦੀ ਮੈਲ ਹੋਰ ਵਧ ਜਾਂਦੀ ਹੈ, ਜਦੋਂ ਤਕ ਸਾਰੇ ਮੁਹੱਲੇ ਦੇ ਲੋਕਾਂ ਨੂੰ ਪਤਾ ਨਾ ਲੱਗ ਜਾਵੇ ਕਿ ਅਸੀਂ ਤੀਰਥਾਂ 'ਤੇ ਇਸ਼ਨਾਨ ਕਰ ਕੇ ਆਏ ਹਾਂ, ਮਨੁੱਖ ਨੂੰ ਚੈਨ ਨਹੀਂ ਆਉਂਦਾ। ਤੀਰਥਾਂ ਤੋਂ ਲਿਆਂਦਾ ਹੋਇਆ ਪ੍ਰਸ਼ਾਦ ਵੀ ਘਰ ਘਰ ਇਸੇ ਕਰਕੇ ਵੰਡਿਆ ਜਾਂਦਾ ਹੈ ਕਿ ਅਗਲੇ ਨੂੰ ਪਤਾ ਚੱਲੇ ਅਸੀਂ ਤੀਰਥਾਂ ਤੋਂ ਹੋ ਕੇ

ਆਏ ਹਾਂ। ਦਾਨ ਪੁੰਨ ਇਤਿਆਦਿਕ ਕਰ ਕੇ ਆਏ ਹਾਂ। ਇਹ ਤਾਂ ਐਸਾ ਹੋਇਆ ਕਿ ਇਕ ਮੈਲ ਲੱਥੀ, ਦੋ ਮੈਲਾਂ ਹੋਰ ਚੜ੍ਹ ਗਈਆਂ। ਦੂਸਰੀ ਹੰਕਾਰ ਦੀ ਪ੍ਰਬਲ ਮੈਲ ਹੋਰ ਚੜ੍ਹਾ ਕੇ ਲੈ ਆਏ। ਇਸ ਵਾਸਤੇ ਮੇਰੇ ਪਾਤਸ਼ਾਹ ਕਹਿੰਦੇ ਹਨ—ਤੀਰਥਾਂ ਦੇ ਇਸ਼ਨਾਨ ਇਤਿਆਦਿਕ ਨਾਲ, ਦਾਨ ਪੁੰਨ ਇਤਿਆਦਿਕ ਨਾਲ ਮਨੁੱਖ ਦਾ ਹੰਕਾਰ ਸਿਖਰ 'ਤੇ ਪਹੁੰਚਦਾ ਹੈ। ਅਤੇ ਇਸ ਦਾ ਫਲ ਇਤਨਾ ਹੀ ਹੋ ਸਕਦਾ ਹੈ—"ਜੇ ਕੋ ਪਾਵੈ ਤਿਲ ਕਾ ਮਾਨੁ ॥" ਉਸਨੂੰ ਸੰਸਾਰ ਵਿਚ ਮਿੱਟੀ ਦੇ ਕਿਨਕੇ ਜਿਤਨਾ ਮਾਣ ਹੀ ਮਿਲਦਾ ਹੈ। ਈਸ਼ਵਰ ਦੀ ਤਰਫ਼ੋਂ ਵੀ ਉਸ ਨੂੰ ਇਤਨੇ ਹੀ ਸੁੱਖ ਮਿਲ ਸਕਦੇ ਹਨ। ਦਾਨ ਪੁੰਨ ਤੇ ਤੀਰਥਾਂ ਦੇ ਰਟਨ ਦੀ ਬਜਾਏ ਪਹਾੜ ਜਿਤਨੀ ਧਨ ਸੰਪਦਾ ਤੇ ਮਿਲਣੀ ਖ਼ੁਸ਼ੀ ਸੀ, ਲੇਕਿਨ ਮਿਲੀ ਇਕ ਤਿਲ ਮਾਤਰ ਹੀ। ਇਕ ਤਿਲ ਤੋਂ ਵੱਧ ਸੁੱਖ ਅਤੇ ਮਾਣ ਪ੍ਰਤਿਸ਼ਠਾ ਦੀ ਪ੍ਰਾਪਤੀ ਹੋ ਨਹੀਂ ਸਕਦੀ। ਇਸ ਵਾਸਤੇ ਮਹਾਰਾਜ ਕਹਿੰਦੇ ਹਨ:

**ਜੇ ਕੋ ਪਾਵੈ ਤਿਲ ਕਾ ਮਾਨੁ ॥**

ਦਰਅਸਲ ਤੀਰਥ ਇਸ਼ਨਾਨ ਕੀ ਹੈ ਜਿਸਦੇ ਨਾਲ ਜਨਮ-ਜਨਮਾਂਤਰਾਂ ਦੀ ਮੈਲ ਦੂਰ ਹੋ ਜਾਏ। ਅਧਿਆਤਮਕ ਖੇਤਰ ਵਿਚ ਉੱਨਤ ਹੋ ਕੇ ਮਨੁੱਖ ਪਰਮਾਤਮ ਵਿਚ ਲੀਨ ਹੋ ਜਾਵੇ। ਜੀਵਨ ਦੀ ਸਫਲਤਾ ਪ੍ਰਾਪਤ ਹੋਵੇ। ਜੀਵਨ ਦਾ ਰਹੱਸ ਤੇ ਅਨੰਦ ਝੋਲੀ ਵਿਚ ਆਣ ਪਵੇ। ਇਸ ਤਰੀਕੇ ਨਾਲ ਮਨੁੱਖ ਮਾਲਾ ਮਾਲ ਹੋ ਜਾਵੇ। ਉਹ ਤੀਰਥ ਕੀ ਹੈ, ਕਿੱਥੇ ਹੈ ਅਤੇ ਉੱਥੇ ਇਸ਼ਨਾਨ ਕਰਨ ਦੀ ਮਰਿਆਦਾ ਕੀ ਹੈ? ਪਾਤਸ਼ਾਹ ਤੀਰਥ ਤੇ ਤੀਰਥ 'ਤੇ ਇਸ਼ਨਾਨ ਕਰਨ ਦਾ ਢੰਗ ਦੱਸਦੇ ਹਨ। ਆਪ ਫ਼ੁਰਮਾਨ ਕਰਦੇ ਹਨ—"ਸੁਣਿਆ ਮੰਨਿਆ ਮਨਿ ਕੀਤਾ ਭਾਉ ॥" ਭਾਰਤ ਦੇਸ਼ ਵਿਚ ਬੇਸ਼ਕ ਤੀਰਥ ਤਾਂ ਬਹੁਤ ਹਨ; ਪਰ ਤ੍ਰਿਬੈਣੀ ਦਾ ਸੰਗਮ ਪ੍ਰਯਾਗ ਰਾਜ ਤੀਰਥਾਂ ਦਾ ਰਾਜਾ ਮੰਨਿਆ ਜਾਂਦਾ ਹੈ। ਤਿੰਨ ਬੈਣੀਆਂ ਦਾ ਸੰਗਮ ਅਸਥਾਨ, ਤੀਰਥਾਂ ਦਾ ਰਾਜਾ—ਗੰਗਾ, ਜਮੁਨਾ ਅਤੇ ਸੁਰਸਵਤੀ। ਗੰਗਾ ਅਤੇ ਜਮੁਨਾ ਵਗਦੀ ਹੋਈ ਵਿਖਾਈ ਦਿੰਦੀ ਹੈ। ਸੁਰਸਵਤੀ ਦੇ ਬਾਰੇ ਕਹਾਵਤ ਹੈ ਕਿ ਇਹ ਗੁਪਤ ਰੂਪ ਵਿਚ ਧਰਤੀ ਅੰਦਰੋਂ ਆ ਕੇ ਮਿਲਦੀ ਹੈ। ਇਹ ਤ੍ਰਿਬੈਣੀ ਦਾ ਸੰਗਮ ਹੈ। ਪਾਤਸ਼ਾਹ ਨੇ ਇਕ ਪੰਕਤੀ ਵਿਚ ਤੀਰਥਾਂ ਦੇ ਰਾਜੇ ਤ੍ਰਿਬੈਣੀ ਦਾ ਜ਼ਿਕਰ ਕੀਤਾ ਹੈ। ਸਾਹਿਬ ਫ਼ੁਰਮਾਨ ਕਰਦੇ ਹਨ—ਇਸ ਵਿਚ ਇਸ਼ਨਾਨ ਕਰਕੇ ਹੀ ਅਧਿਆਤਮਕ ਤੌਰ 'ਤੇ ਮਨੁੱਖ ਉੱਨਤ ਹੋ ਸਕਦਾ ਹੈ। ਉਹ ਤ੍ਰਿਬੈਣੀ ਕਿਹੜੀ ਹੈ? ਉਹ ਤੀਰਥਾਂ ਦਾ ਸਮਰਾਟ ਤੀਰਥ ਕਿਹੜਾ ਹੈ? ਸਾਹਿਬ ਫ਼ੁਰਮਾਨ ਕਰਦੇ ਹਨ:

**ਸੁਣਿਆ ਮੰਨਿਆ ਮਨਿ ਕੀਤਾ ਭਾਉ ॥**

ਪ੍ਰਿਥਮ ਈਸ਼ਵਰ ਦਾ ਜਸ ਸੁਣਨਾ ਹੈ। ਇਹ ਜਸ ਸੁਣਨਾ ਗੰਗਾ ਹੈ। ਸੁਣ ਕੇ ਮੰਨਣਾ ਹੈ, ਹਿਰਦੇ ਵਿਚ ਧਾਰਨ ਕਰਨਾ ਹੈ। ਇਹ ਜਮੁਨਾ ਹੈ। ਸੁਣ ਕੇ ਮੰਨ ਕੇ ਹਿਰਦੇ ਅੰਦਰ ਜੋ ਭਾਉ ਪੈਦਾ ਕਰਨਾ ਹੈ, ਪਿਆਰ ਪੈਦਾ ਕਰਨਾ ਹੈ, ਮਾਨੋ ਇਹ ਸੁਰਸਵਤੀ ਹੈ। ਸੁਣਨਾ ਅਤੇ ਮੰਨਣਾ ਬਾਹਰੋਂ ਦਿਖਾਈ ਦੇ ਸਕਦੇ ਹਨ। ਅਗਰ ਕੋਈ ਮੰਨਦਾ ਹੈ ਤਾਂ ਹੀ ਗੁਰਦੁਆਰੇ ਜਾ ਰਿਹਾ ਹੈ, ਮੰਦਰ ਜਾ ਰਿਹਾ ਹੈ, ਤੀਰਥਾਂ 'ਤੇ ਜਾ ਰਿਹਾ ਹੈ। ਹਿਰਦੇ ਅੰਦਰ ਮਨੌਤ ਨਾ ਹੋਵੇ ਤਾਂ ਐਸਾ ਨਹੀਂ ਕਰ ਸਕਦਾ।

ਇਹ ਦੋ ਧਾਰਾਂ ਗੰਗਾ ਤੇ ਜਮੁਨਾ ਤਾਂ ਬਾਹਰੋਂ ਦਿਖਾਈ ਦੇ ਜਾਂਦੀਆਂ ਹਨ, ਪਰ ਭਾਉ ਪ੍ਰੇਮ ਆਂਤਰਿਕ ਦਸ਼ਾ ਹੈ। ਇਹ ਅੰਦਰ ਦੀ ਹਾਲਤ ਹੈ। ਇਹ ਬਾਹਰ ਪ੍ਰਗਟ ਨਹੀਂ ਹੋ ਸਕਦਾ ਕਿ ਇਸ ਮਨੁੱਖ ਦੇ ਅੰਦਰ ਪਿਆਰ ਹੈ, ਭਾਉ ਹੈ। ਭਾਉ ਸੁਰਸਵਤੀ ਹੈ। ਇਹ ਗੁਪਤ ਬੈਣੀ ਹੈ। ਤ੍ਰਿਬੈਣੀ ਦਾ ਸੰਗਮ ਕੀ ਹੈ ? ਪਰਮਾਤਮਾ ਦਾ ਜਸ ਸੁਣਨਾ, ਜਸ ਸੁਣ ਕੇ ਮੰਨ ਲੈਣਾ, ਸੁਣ ਕੇ, ਮੰਨ ਕੇ ਭਾਉ ਪੈਦਾ ਕਰਨਾ ਤ੍ਰਿਬੈਣੀ ਦਾ ਸੰਗਮ ਹੈ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫ਼ੁਰਮਾਨ ਹੈ ਕਿ ਇਹ ਹੀ ਤ੍ਰਿਬੈਣੀ ਹੈ, ਤੀਰਥਾਂ ਵਿਚੋਂ ਇਹੀ ਤੀਰਥਾਂ ਦਾ ਰਾਜਾ ਹੈ ਅਤੇ ਇਹੀ ਅੰਤਰੀਵ ਤੀਰਥ ਹੈ।

ਇਤਨੀ ਗੱਲ ਤਾਂ ਸਪੱਸ਼ਟ ਹੈ ਕਿ ਬਾਹਰਲੇ ਤੀਰਥਾਂ ਨੇ ਤਾਂ ਤਨ ਧੋਣਾ ਹੈ, ਮਨ ਨਹੀਂ। ਮਨ ਤਾਂ ਅੰਤਰ ਸ਼ਕਤੀ ਹੈ। ਅੰਤਰਿਕ ਸ਼ਕਤੀ ਲਈ ਕੋਈ ਆਂਤਰਿਕ ਤੀਰਥ ਚਾਹੀਦਾ ਹੈ, ਜੋ ਅੰਦਰ ਦੀ ਮੈਲ ਨੂੰ ਧੋ ਦੇਵੇ। ਜੋ ਜਨਮ-ਜਨਮਾਂਤਰਾਂ ਦੇ ਸੰਸਕਾਰਾਂ ਦੀ ਮੈਲ ਹੈ, ਪਾਤਸ਼ਾਹ ਕਹਿੰਦੇ ਹਨ— 'ਸੁਣਿਐ' ਪਰਮਾਤਮਾ ਦਾ ਜਸ ਸੁਣਨਾ ਸਭ ਤੋਂ ਵੱਡਾ ਪੁੰਨ ਹੈ। ਸੁਣਨ ਦੇ ਤੁਲ ਧਾਰਮਿਕ ਦੁਨੀਆ ਵਿਚ ਹੋਰ ਵੱਡਾ ਕੋਈ ਪੁੰਨ ਨਹੀਂ। ਕੋਈ ਕਰੋੜਾਂ ਦਾ ਵੀ ਦਾਨ ਕਰ ਦੇਵੇ, ਪਰ ਹਰੀ ਦਾ ਜਸ ਸੁਣਨ ਵਾਲਾ ਸਰੋਤਾ ਜਿਤਨਾ ਮਹਾਨ ਹੈ, ਉਸਦੇ ਸਾਹਮਣੇ ਉਹ ਦਾਨੀ ਬਿਲਕੁਲ ਤੁਛ ਹੈ। ਮਹਾਰਾਜ ਕਹਿੰਦੇ ਹਨ ਕਿ ਸਿਰਫ਼ ਸੁਣਨਾ ਹੀ ਨਹੀਂ, ਜੋ ਸੁਣਿਆ ਹੈ, ਉਸਨੂੰ ਪੂਰਨ ਤੌਰ 'ਤੇ ਆਪਣੇ ਹਿਰਦੇ ਵਿਚ ਥਾਂ ਦੇਣੀ ਹੈ। ਉਸਨੂੰ ਮੰਨਣਾ ਹੈ। ਜਿਸ ਨੂੰ ਮੰਨ ਲਿਆ, ਜਿਸ ਨੂੰ ਸੁਣ ਲਿਆ, ਉਸ ਨਾਲ ਪਿਆਰ ਪਾਉਣਾ ਹੈ, ਉਸ ਨਾਲ ਸਨੇਹ ਕਰਨਾ ਹੈ। ਇਸ ਮੰਨੇ ਹੋਏ ਨੂੰ, ਸੁਣੇ ਹੋਏ ਨੂੰ ਬਾਰ ਬਾਰ ਦੁਹਰਾਉਣਾ ਹੈ, ਯਾਦ ਕਰਨਾ ਹੈ, ਤਾਂਕਿ ਉਸ ਪਰਮ ਸ਼ਕਤੀ ਦੇ ਪ੍ਰਤੀ ਪਿਆਰ ਪੈਦਾ ਹੋ ਜਾਏ, ਭਾਉ ਪੈਦਾ ਹੋ ਜਾਏ। ਸਾਹਿਬ ਕਹਿੰਦੇ ਹਨ :

**ਅੰਤਰਗਤਿ ਤੀਰਥਿ ਮਲਿ ਨਾਉ ॥**

ਇਸੀ ਅੰਤਰਗਤੀ ਦੇ ਵਿਚ ਤੀਰਥ ਹੈ, ਇਹੀ ਅੰਤਰੀਵ ਤੀਰਥ ਹੈ, ਇਹੀ ਸਭ ਤੋਂ ਵੱਡਾ ਤੀਰਥ ਹੈ, ਇਹੀ ਸਿਰਮੌਰ ਤੀਰਥ ਹੈ। ਇਸੀ ਤੀਰਥ ਦਾ ਜ਼ਿਕਰ ਇਕ ਸ਼ਬਦ ਵਿਚ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਕੀਤਾ ਹੈ :

**ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ ॥**
**ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ ॥**
**ਗੁਰ ਗਿਆਨੁ ਸਾਚਾ ਥਾਨੁ ਤੀਰਥੁ ਦਸ ਪੁਰਬ ਸਦਾ ਦਸਾਹਰਾ ॥**
**ਹਉ ਨਾਮੁ ਹਰਿ ਕਾ ਸਦਾ ਜਾਚਉ ਦੇਹੁ ਪ੍ਰਭ ਧਰਣੀਧਰਾ ॥** *(ਪੰਨਾ 687)*

ਹੇ ਧਰਨੀਧਰ! ਹੇ ਧਰਤੀ ਨੂੰ ਧਾਰਨ ਵਾਲੇ, ਧਰਤੀ ਦੇ ਆਸਰੇ ਪਰੀਪੂਰਨ ਪਰਮਾਤਮਾ! ਤੂੰ ਆਪਣਾ ਨਾਮ ਮੈਨੂੰ ਦੇਹ। ਕਿਉਂਕਿ ਨਾਮ ਹੀ ਤੀਰਥ, ਨਾਮ ਦੀ ਵੀਚਾਰ ਹੀ ਤੀਰਥ ਹੈ। ਉਸਦੀ ਵੀਚਾਰ ਨੂੰ ਸੁਣਨਾ ਹੀ ਤੀਰਥਾਂ ਦਾ ਇਸ਼ਨਾਨ ਹੈ, ਅੰਤਰੀਵ ਤੀਰਥ ਹੈ। ਇਸ ਤਰ੍ਹਾਂ ਦੇ ਇਸ਼ਨਾਨ ਕਰਨ ਨਾਲ ਹੀ ਜਨਮ-ਜਨਮਾਂਤਰਾਂ ਦੀ ਮੈਲ ਦੂਰ ਹੋ ਜਾਂਦੀ ਹੈ। ਪਾਤਸ਼ਾਹ ਦਾ ਫ਼ੁਰਮਾਨ ਹੈ,

"ਸੁਣਿਆ ਮੰਨਿਆ ਮਨਿ ਕੀਤਾ ਭਾਉ॥ ਅੰਤਰਗਤਿ ਤੀਰਥਿ ਮਲਿ ਨਾਉ॥" ਇਹੀ ਅੰਤਰੀਵ ਗਤੀ ਵਿਚ ਤੀਰਥ ਹੈ। ਇਸ ਢੰਗ ਨਾਲ ਇਸ਼ਨਾਨ ਕਰਦਿਆਂ ਹੀ ਜਨਮ-ਜਨਮਾਂਤਰਾਂ ਦੇ ਪਤਿਤ ਸੰਸਕਾਰ ਧੁਲ ਜਾਂਦੇ ਹਨ। ਮਹਾਰਾਜ ਫ਼ੁਰਮਾਨ ਕਰਦੇ ਹਨ:

**ਸਭਿ ਗੁਣ ਤੇਰੇ ਮੈ ਨਾਹੀ ਕੋਇ॥**
**ਵਿਣੁ ਗੁਣ ਕੀਤੇ ਭਗਤਿ ਨ ਹੋਇ॥**

ਗੁਣਾਂ ਤੋਂ ਬਿਨਾਂ ਭਗਤੀ ਹੋ ਹੀ ਨਹੀਂ ਸਕਦੀ। ਗੁਣਾਂ ਤੋਂ ਬਿਨਾਂ ਵਾਸਤਵਿਕ ਤੇਰੇ ਨੇੜੇ ਹੋਣਾ ਬੜੀ ਔਖੀ ਗੱਲ ਹੈ। ਸੁਣਨਾ ਵੀ ਇਕ ਗੁਣ ਹੈ, ਮੰਨਣਾ ਵੀ ਇਕ ਗੁਣ ਹੈ। ਭਾਉ ਗੁਣ ਹੈ, ਸੀਲ ਸੰਜਮ ਗੁਣ ਹੈ। ਸਾਹਿਬ ਕਹਿੰਦੇ ਹਨ ਕਿ ਗੁਣਾਂ ਤੋਂ ਬਿਨਾਂ ਕੋਈ ਭਗਤ ਨਹੀਂ ਹੋ ਸਕਦਾ। ਭਗਤ ਦਾ ਅਰਥ ਹੈ—ਜਿਸਦੇ ਅੰਦਰ ਗੁਣ ਹਨ। ਉਸ ਦੇ ਅੰਦਰ ਕੀ ਗੁਣ ਹਨ? ਉਹ ਸਰੋਤਾ ਹੈ, ਉਹ ਮਘਦਾ ਹੈ, ਉਹ ਸੰਜਮੀ ਹੈ, ਉਹ ਸੀਲਵੰਤ ਹੈ, ਉਹ ਦਇਆਵਾਨ ਹੈ, ਉਹ ਕਲਾਕਾਰ ਹੈ, ਉਹ ਕਲਾ ਨੂੰ ਸਮਝਣ ਵਾਲਾ ਹੈ, ਕਲਾ ਪ੍ਰੇਮੀ ਹੈ। ਪਰ ਸਾਹਿਬ ਕਹਿੰਦੇ ਹਨ—ਜਿਤਨੀ ਦੇਰ ਤਕ ਇਸ ਤਰ੍ਹਾਂ ਦੇ ਗੁਣ ਨਹੀਂ, ਮਨੁੱਖ ਭਗਤ ਨਹੀਂ। ਜੇ ਭਗਤ ਨਹੀਂ ਤਾਂ ਭਗਵਾਨ ਨੂੰ ਪਿਆਰਾ ਵੀ ਨਹੀਂ। ਇਸ ਵਾਸਤੇ ਸਾਹਿਬ ਕਹਿੰਦੇ ਹਨ—"ਵਿਣੁ ਗੁਣ ਕੀਤੇ ਭਗਤਿ ਨ ਹੋਇ॥" ਗੁਣਾਂ ਤੋਂ ਬਿਨਾਂ ਭਗਤੀ ਹੋ ਹੀ ਨਹੀਂ ਸਕਦੀ। ਪਰ ਇਹ ਵੀ ਸਪਸ਼ਟ ਹੈ ਕਿ "ਸਭਿ ਗੁਣ ਤੇਰੇ ਮੈ ਨਾਹੀ ਕੋਇ॥" ਗੁਣ ਤਾਂ ਸਾਰੇ ਹੀ ਤੇਰੇ ਹਨ, ਮੇਰੇ ਨਹੀਂ। ਜਿਵੇਂ ਮੇਰੇ ਕਮਰੇ ਵਿਚ ਸੂਰਜ ਦੀ ਰੋਸ਼ਨੀ ਆ ਰਹੀ ਹੋਵੇ ਤਾਂ ਮੈ ਦਾਅਵਾ ਨਹੀਂ ਕਰ ਸਕਦਾ ਕਿ ਰੋਸ਼ਨੀ ਮੇਰੀ ਹੈ, ਕਿਉਂਕਿ ਉਹ ਮੇਰੇ ਕਮਰੇ ਵਿਚ ਹੈ। ਪਰ ਅਜਿਹਾ ਦਾਅਵਾ ਝੂਠਾ ਹੈ। ਰੋਸ਼ਨੀ ਸੂਰਜ ਦੀ ਹੈ, ਪ੍ਰਕਾਸ਼ ਸੂਰਜ ਦਾ ਹੈ। ਹਾਂ, ਮੇਰੇ ਕਮਰੇ ਵਿਚ ਉਹ ਸੂਰਜ ਪ੍ਰਕਾਸ਼ਮਾਨ ਹੈ। ਜਿਵੇਂ ਸੂਰਜ ਦੀ ਕਿਰਨ ਨੇ ਕਮਰੇ ਨੂੰ ਰੋਸ਼ਨ ਕੀਤਾ ਹੈ, ਪਰਮਾਤਮਾ ਦੀ ਕਿਰਨ ਵੀ ਮਨੁੱਖ ਦੇ ਹਿਰਦੇ ਨੂੰ ਮੁਨੱਵਰ ਕਰਦੀ ਹੈ। ਸੰਬੰਧਿਤ ਕਿਰਨਾਂ ਦਾ ਜਾਲ ਸੂਰਜ ਦੇ ਨਾਲ ਜੁੜਿਆ ਹੋਇਆ ਹੈ। ਤਮਾਮ ਗੁਣਾਂ ਦਾ ਆਧਾਰ ਪਰੀਪੂਰਨ ਪਰਮਾਤਮਾ ਹੈ। ਜੋ ਗੁਣ ਹਿਰਦੇ ਵਿਚ ਪ੍ਰਗਟ ਹੋਵੇਗਾ, ਉਸ ਤੋਂ ਪਤਾ ਚੱਲੇਗਾ ਕਿ ਪਰਮਾਤਮਾ ਦਾ ਕਿੰਨਾ ਪ੍ਰਕਾਸ਼ ਇਸ ਦੇ ਹਿਰਦੇ ਵਿਚ ਹੈ। ਜਿਸ ਦਿਨ ਮਨੁੱਖ ਇਹ ਦਾਅਵਾ ਕਰਦਾ ਹੈ ਕਿ ਇਹ ਗੁਣ ਮੇਰੇ ਹਨ—ਸਮਗ੍ਰ ਗੁਣ ਔਗੁਣਾਂ ਵਿਚ ਬਦਲ ਜਾਂਦੇ ਹਨ। ਜਿਵੇਂ ਗੰਨੇ ਦੇ ਰਸ ਦੀ ਸ਼ਰਾਬ ਬਣਾ ਲਈਏ ਤਾਂ ਅੰਮ੍ਰਿਤ ਜ਼ਹਿਰ ਬਣ ਜਾਂਦਾ ਹੈ। ਗੁਣ ਉਸ ਵਕਤ ਔਗੁਣ ਹੋ ਜਾਂਦੇ ਹਨ ਜਦ ਗੁਣਾਂ ਨਾਲ ਮਨੁੱਖ ਆਪਣੇ ਹੰਕਾਰ ਦਾ ਦਾਅਵਾ ਜੋੜ ਦਿੰਦਾ ਹੈ।

ਪਾਤਸ਼ਾਹ ਦਾ ਫ਼ੁਰਮਾਨ:

**ਸਭਿ ਗੁਣ ਤੇਰੇ ਮੈ ਨਾਹੀ ਕੋਇ॥**
**ਵਿਣੁ ਗੁਣ ਕੀਤੇ ਭਗਤਿ ਨ ਹੋਇ॥**
**ਸੁਅਸਤਿ ਆਥਿ ਬਾਣੀ ਬਰਮਾਉ॥**

ਜਗਤ ਦੀ ਰਚਨਾ ਦੇ ਸੰਬੰਧ ਵਿਚ ਇਕ ਚਰਚਾ ਹੈ, ਇਹ ਸੰਸਾਰ ਬ੍ਰਹਮਾ ਨੇ ਬਣਾਇਆ

ਹੈ। ਮੇਰੇ ਪਾਤਸ਼ਾਹ ਦਾ ਫ਼ੁਰਮਾਨ–ਤੇਰੀ ਜੈ ਹੋਵੇ, ਤੂੰ ਕਲਿਆਣਕਾਰਨੀ ਹੈਂ, ਤੂੰ ਸਦੀਵੀ ਹੈ, ਤੂੰ ਹੀ ਬ੍ਰਹਮ ਹੈਂ। ਤੂੰ ਹੀ ਉਹ ਨਾਦ ਹੈਂ, ਉਹ ਬਾਣੀ ਹੈਂ, ਉਹ ਮਾਇਆ ਹੈਂ, ਜਿਸ ਤੋਂ ਇਹ ਸੰਸਾਰ ਉਤਪਤ ਹੋਇਆ ਹੈ। ਕਿਉਂਕਿ ਸਮਗ੍ਰ ਦੁਨੀਆ ਵਿਚ ਆਮ ਖ਼ਿਆਲ ਪ੍ਰਚਲਤ ਹੈ ਕਿ ਪਰਮਾਤਮਾ ਤੋਂ ਪਹਿਲੇ ਬਾਣੀ ਹੋਈ, ਪਰਮਾਤਮਾ ਤੋਂ ਪਹਿਲੇ ਵਾਕ ਹੋਇਆ ਤੇ ਫਿਰ ਸਾਰੇ ਦਾ ਸਾਰਾ ਸੰਸਾਰ ਬਣ ਗਿਆ। ਇਸਲਾਮੀ ਮਤ ਹੈ ਕਿ ਪ੍ਰਥਮ 'ਕੁੰਨ' ਦੀ ਧੁਨ ਖ਼ੁਦਾ ਤੋਂ ਹੋਈ ਤੇ 'ਕੁੰਨ' ਤੋਂ ਸੰਸਾਰ ਦਾ ਪਸਾਰਾ ਹੋ ਗਿਆ। 'ਲੋਗੋਸ' ਨਾਮ ਦੀ ਧੁਨ ਹੋਈ ਤੇ ਸਾਰਾ ਜਗਤ ਬਣ ਗਿਆ ਐਸਾ ਈਸਾਈ ਮਤ ਦਾ ਵਿਸ਼ਵਾਸ ਹੈ। 'ਓਮ' ਦੀ ਧੁਨ ਹੋਈ ਤੇ ਸੰਸਾਰ ਉਸ ਓਮ ਵਿਚੋਂ ਪੈਦਾ ਹੋਇਆ। ਐਸਾ ਉਪਨਿਸ਼ਦਾਂ ਦੇ ਰਿਸ਼ੀ ਆਦਿ ਕਾਲ ਤੋਂ ਕਹਿੰਦੇ ਆਏ ਹਨ। ਓਅੰਕਾਰ ਦੀ ਧੁਨ ਹੋਈ ਤੇ ਸਮਗ੍ਰ ਜਗਤ ਬਣ ਗਿਆ। ਇਹ ਜੈਨੀਆਂ ਦੀ ਮੂਲ ਆਧਾਰਸ਼ਿਲਾ ਹੈ। ਇਸੇ ਤਰ੍ਹਾਂ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫ਼ੁਰਮਾਨ ਹੈ ਕਿ ਇਕ ਕਵਾਉ ਤੋਂ, ਇਕ ਬਚਨ ਤੋਂ ਸਮਗ੍ਰ ਸੰਸਾਰ ਦੀ ਉਤਪਤੀ ਹੋਈ ਹੈ। "ਉਤਪਤਿ ਪਰਲਉ ਸਬਦੇ ਹੋਵੈ॥ ਸਬਦੇ ਹੀ ਫਿਰਿ ਓਪਤਿ ਹੋਵੈ॥" ਇੱਥੇ ਆ ਕੇ ਪੰਜਾਬੀ ਦਾ ਮੁਹਾਵਰਾ ਬਿਲਕੁਲ ਸਪੱਸ਼ਟ ਹੋ ਜਾਂਦਾ ਹੈ ਕਿ 'ਸੌ ਸਿਆਣੇ, ਇਕੋ ਮਤ, ਮੂਰਖਾ ਆਪੋ ਆਪਣੀ।' ਸੌ ਸਿਆਣੇ ਬੈਠੇ ਹੋਣ ਇਕ ਨੇ ਸੱਚ ਬੋਲਣਾ ਹੈ। ਨਿਰਵਿਘਨ ਉਸ ਸੱਚ ਨਾਲ ਸਹਿਮਤ ਹੋ ਜਾਣਾ ਹੈ। ਇਸ ਵਾਸਤੇ ਸਿਆਣਿਆਂ ਦੀ ਦੁਨੀਆ ਵਿਚ ਵਿਵਾਦ ਨਹੀਂ ਹੁੰਦਾ। ਵਾਦ ਤਾਂ ਹੁੰਦਾ ਹੈ, ਵਿਵਾਦ ਨਹੀਂ ਹੁੰਦਾ। ਸਿਆਣਿਆਂ ਦੀ ਸੱਚ ਦੀ ਸਹਿਮਤੀ ਹੁੰਦੀ ਹੈ। ਪਰ ਇਹ ਵੀ ਕਹਾਵਤ ਬੜੀ ਸੋਹਣੀ ਹੈ ਕਿ 'ਮੂਰਖਾ ਆਪੋ ਆਪਣੀ।' ਇਕ ਮੂਰਖ ਨੇ ਜੋ ਕੁਛ ਕਹਿਣਾ ਹੈ, ਦੂਜੇ ਮੂਰਖ ਨੇ ਸੁਣਨਾ ਨਹੀਂ। ਉਹ ਤਿਆਰੀ ਵਿਚ ਹੈ ਕਿ ਮੈਂ ਵੀ ਕਹਿਣਾ ਹੈ। ਮੂਰਖਾਂ ਦੀ ਦੁਨੀਆ ਵਿਚ ਸੁਣਿਆ ਨਹੀਂ ਜਾਂਦਾ, ਸੁਣਾਉਣ ਦਾ ਹੀ ਸ਼ੌਕ ਹੈ। ਇਸ ਵਾਸਤੇ ਮੂਰਖਾਂ ਵਿਚ ਵਿਵਾਦ ਖੜਾ ਹੋ ਜਾਂਦਾ ਹੈ, ਲੜਾਈ ਖੜੀ ਹੋ ਜਾਂਦੀ ਹੈ। ਰੂਹਾਨੀ ਦੁਨੀਆ ਵਿਚ ਸਿਆਣਿਆਂ ਦਾ ਇਕੋ ਹੀ ਮੱਤ ਹੈ ਕਿ ਜਗਤ ਦੀ ਸਾਰੀ ਉਤਪਤੀ ਦਾ ਕੇਂਦਰ ਬਿੰਦੂ ਸ਼ਬਦ ਹੈ, ਧੁਨ ਹੈ। ਉਹ ਹੀ ਧੁਨ ਪ੍ਰਕਿਰਤੀ ਨੂੰ ਜਨਮ ਦੇਣ ਵਾਲੀ ਹੈ। ਸਾਹਿਬ ਕਹਿੰਦੇ ਹਨ–ਹੇ ਪਰੀਪੂਰਨ ਪਰਮਾਤਮਾ! ਤੇਰੀ ਜੈ ਹੋਵੇ, ਤੂੰ ਕਲਿਆਣਕਾਰਨੀ ਹੈਂ, ਤੂੰ ਸਦੀਵੀ ਹੈਂ, ਤੂੰ ਹੀ ਉਹ ਬਾਣੀ ਹੈਂ, ਤੂੰ ਹੀ ਉਹ ਨਾਦ ਹੈਂ, ਜਿਸ ਤੋਂ ਜਗਤ ਪੈਦਾ ਹੋਇਆ ਹੈ। ਤੂੰ ਹੀ ਬ੍ਰਹਮਾ ਹੈਂ, ਇਸ ਜਗਤ ਦਾ ਰਚੈਤਾ ਹੈਂ। ਇਸ ਜਗਤ ਦਾ ਸਾਜਣਹਾਰ ਹੈਂ:

**ਸਤਿ ਸੁਹਾਣੁ ਸਦਾ ਮਨਿ ਚਾਉ॥**

ਪਰ ਫਿਰ ਵੀ ਤੂੰ ਕੈਸਾ ਹੈਂ? ਤੂੰ ਜਗਤ ਨੂੰ ਬਣਾਇਆ, ਤੂੰ ਜਗਤ ਨੂੰ ਨਾਦ ਤੋਂ ਪੈਦਾ ਕੀਤਾ। ਤੂੰ ਨਾਦ ਹੈਂ। ਤੂੰ ਬਾਣੀ ਹੈਂ। ਤੂੰ ਬ੍ਰਹਮਾ ਹੈਂ। ਤੇਰੀ ਜੈ ਹੋਵੇ। ਤੂੰ ਕਲਿਆਣਕਾਰੀ ਹੈਂ। ਤੂੰ ਫਿਰ ਵੀ ਕੈਸਾ ਹੈਂ? ਸਾਹਿਬ ਕਹਿੰਦੇ ਹਨ–"ਸਤਿ ਸੁਹਾਣੁ ਸਦਾ ਮਨਿ ਚਾਉ॥" ਤੂੰ ਸਤਿ ਹੈਂ, ਤੂੰ ਸੁੰਦਰ ਹੈਂ, ਤੂੰ ਸਦੀਵੀ ਖਿੜਿਆ ਹੋਇਆ ਹੈਂ। ਜਿਸਨੂੰ ਸਾਡੇ ਦੇਸ਼ ਦੇ ਰਿਸ਼ੀਆਂ ਮੁਨੀਆਂ ਨੇ 'ਸਤਿਅਮੰ ਸ਼ਿਵਮੰ ਸੁੰਦਰਮੰ' ਕਿਹਾ ਹੈ। ਉਹ ਸਤਿ ਹੈ, ਉਹ ਪ੍ਰਕਾਸ਼ਮਾਨ ਹੈ, ਉਹ ਸੁੰਦਰ ਹੈ। ਪੌਰਾਣਿਕ ਰਿਸ਼ੀਆਂ

ਮੁਨੀਆਂ ਨੇ ਸਤਿ ਚਿਤ ਅਨੰਦ ਵੀ ਆਖਿਆ ਹੈ। ਉਹ ਸਤਿ ਸਰੂਪ ਹੈ, ਉਹ ਪ੍ਰਕਾਸ਼ ਸਰੂਪ ਹੈ, ਉਹ ਅਨੰਦ ਸਰੂਪ ਹੈ। ਸਾਹਿਬ ਕਹਿੰਦੇ ਹਨ—"ਸਤਿ ਸੁਹਾਣੁ ਸਦਾ ਮਨਿ ਚਾਉ ॥" ਤੂੰ ਸਤਿ ਹੈਂ, ਤੂੰ ਸੁੰਦਰ ਹੈਂ, ਔਰ ਤੂੰ ਸਦੀਵੀ ਖਿੜਿਆ ਹੋਇਆ ਹੈਂ, ਤੂੰ ਸਦੀਵੀ ਪ੍ਰਕਾਸ਼ਮਾਨ ਹੈਂ, ਤੂੰ ਅਨੰਦ ਸਰੂਪ ਹੈਂ। ਉਸ ਅਨੰਦ ਸਰੂਪ ਤੋਂ ਪ੍ਰਕਿਰਤੀ ਅਤੇ ਸੰਸਾਰ ਦੀ ਜੋ ਉਤਪਤੀ ਹੋਈ, ਦਾਰਸ਼ਨਿਕ ਲੋਕਾਂ ਅੰਦਰ ਖੋਜ ਕਰਨ ਹਿੱਤ ਇਹ ਖ਼ਿਆਲ ਬਣਿਆ ਰਿਹਾ ਕਿ ਇਸ ਸ੍ਰਿਸ਼ਟੀ ਅਤੇ ਸੰਸਾਰ ਦੇ ਜਨਮ ਬਾਰੇ ਪਤਾ ਕੀਤਾ ਜਾਏ। ਉਨ੍ਹਾਂ ਖੋਜੀਆਂ ਦੇ ਸੰਬੰਧ ਵਿਚ ਹੀ ਪਾਤਸ਼ਾਹ ਜੀ ਨੇ:

**ਕਵਣੁ ਸੁ ਵੇਲਾ ਵਖਤੁ ਕਵਣੁ, ਕਵਣ ਥਿਤਿ ਕਵਣੁ ਵਾਰੁ ॥**

ਦਾ ਸਵਾਲ ਉਠਾਇਆ ਹੈ। ਦਾਰਸ਼ਨਿਕ ਲੋਕਾਂ ਦੇ ਇਨ੍ਹਾਂ ਪ੍ਰਸ਼ਨਾਂ ਦਾ ਉੱਤਰ ਕਿ ਕਿਹੜਾ ਵੇਲਾ ਸੀ, ਵਕਤ ਕਿਹੜਾ ਸੀ, ਥਿਤ ਕਿਹੜੀ ਸੀ, ਰੁੱਤ ਕਿਹੜੀ ਸੀ ਅਤੇ ਕਿਹੜਾ ਦਿਨ ਸੀ, ਉਹ ਵਾਰ ਕਿਹੜਾ ਸੀ:

**ਕਵਣਿ ਸਿ ਰੁਤੀ ਮਾਹੁ ਕਵਣੁ ਜਿਤੁ ਹੋਆ ਆਕਾਰੁ ॥**

ਜਿਸ ਵਕਤ ਇਸ ਸੰਸਾਰ ਦਾ ਆਕਾਰ ਰੂਪ ਵਿਚ ਜਨਮ ਹੋਇਆ ? ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਇਸ ਪ੍ਰਸ਼ਨ ਦੇ ਉੱਤਰ ਵਿਚ ਅਗਰ ਇਹ ਮੰਨ ਲਿਆ ਜਾਏ ਕਿ ਫ਼ਲਾਣਾ ਮਹੀਨਾ ਸੀ, ਫ਼ਲਾਣੀ ਰੁੱਤ ਸੀ, ਫ਼ਲਾਣੀ ਥਿਤ ਸੀ; ਤਾਂ ਸੰਸਾਰ ਦੀ ਬਣਤਰ ਬਾਰੇ ਗੱਲ ਤਾਂ ਪਹਿਲੇ ਹੀ ਸਪੱਸ਼ਟ ਹੋ ਜਾਂਦੀ ਹੈ। ਮਹੀਨੇ ਦਾ ਹੋਣਾ, ਸੂਰਜ ਦਾ ਹੋਣਾ, ਲਾਜ਼ਮੀ ਹੈ। ਫਿਰ ਚੰਦਰਮਾ ਦਾ ਹੋਣਾ ਲਾਜ਼ਮੀ ਹੈ। ਇਸ ਵਾਸਤੇ ਸਾਹਿਬ ਕਹਿੰਦੇ ਹਨ ਕਿ ਕੋਈ ਵੀ ਸਹੀ ਅੰਦਾਜ਼ਾ ਲਾ ਕੇ ਨਹੀਂ ਕਹਿ ਸਕਦਾ:

**ਕਵਣੁ ਸੁ ਵੇਲਾ ਵਖਤੁ ਕਵਣੁ, ਕਵਣ ਥਿਤਿ ਕਵਣੁ ਵਾਰੁ ॥**
**ਕਵਣਿ ਸਿ ਰੁਤੀ ਮਾਹੁ ਕਵਣੁ, ਜਿਤੁ ਹੋਆ ਆਕਾਰੁ ॥**

ਜਿਸ ਵਕਤ ਇਹ ਆਕਾਰ ਬਣਿਆ, ਜਿਸ ਵਕਤ ਇਹ ਸੰਸਾਰ ਬਣਿਆ। ਕੌਣ ਦੱਸੇ ਕਿ ਮਹੀਨਾ ਕਿਹੜਾ ਸੀ ? ਰੁੱਤ ਕਿਹੜੀ ਸੀ ? ਥਿਤ ਕਿਹੜੀ ਸੀ ? ਵਾਰ ਕਿਹੜਾ ਸੀ ? ਵਕਤ ਤੇ ਵੇਲਾ ਕਿਹੜਾ ਸੀ। ਮਹਾਰਾਜ ਕਹਿੰਦੇ ਹਨ ਕਿ ਜੇ ਇਹ ਕਿਸੇ ਦੀ ਪਕੜ ਵਿਚ ਆਇਆ ਹੁੰਦਾ ਤਾਂ ਧਾਰਮਿਕ ਗ੍ਰੰਥਾਂ ਵਿਚ ਇਸ ਸੰਬੰਧੀ ਵਿਚਾਰ ਲਾਜ਼ਮੀ ਹੁੰਦਾ। ਪਰ ਇਹ ਵਿਸ਼ਾ ਤਾਂ ਹੈ ਹੀ ਨਹੀਂ:

**ਵੇਲ ਨ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣੁ ॥**

ਇਹ ਵਕਤ, ਰੁੱਤ, ਮਹੀਨਾ ਤੇ ਥਿਤ ਪੰਡਤਾਂ ਨੂੰ ਨਹੀਂ ਲੱਭ ਸਕਿਆ। ਨਹੀਂ ਪਤਾ ਚਲ ਸਕਿਆ। ਖ਼ਾਸ ਕਰਕੇ ਪੰਡਿਤਾਂ ਦੇ ਸਿਰਮੌਰ ਪੰਡਿਤ, ਬ੍ਰਾਹਮਣਾਂ ਦੇ ਸਿਰਮੌਰ ਬ੍ਰਾਹਮਣ ਬ੍ਰਹਮਾ ਜੀ ਨੂੰ ਵੀ। ਉਹ ਵੀ ਜਦ ਸ੍ਰਿਸ਼ਟੀ ਦੇ ਆਦਿ-ਅੰਤ ਦੀ ਭਾਲ ਕਰਨ ਗਏ ਤਾਂ ਆਖ਼ਿਰ ਰਸਨਾ ਤੋਂ ਇਹ ਹੀ ਨਿਕਲਿਆ—'ਨਿਹਤੀ, ਨਿਹਤੀ, ਨਿਹਤੀ।' ਇਹ ਨਹੀਂ, ਇਹ ਨਹੀਂ, ਇਹ ਨਹੀਂ। ਜੋ ਕੁਛ ਹੈ, ਉਹ ਹੱਥ ਨਹੀਂ ਆਇਆ। ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਇਸਦਾ ਜ਼ਿਕਰ ਕੀਤਾ ਹੈ:

**ਨਾਲਿ ਕੁਟੰਬੁ ਸਾਥਿ ਵਰਦਾਤਾ ਬ੍ਰਹਮਾ ਭਾਲਣ ਸ੍ਰਿਸਟਿ ਗਇਆ ॥**
**ਆਗੈ ਅੰਤੁ ਨ ਪਾਇਓ ਤਾ ਕਾ ਕੰਸੁ ਛੇਦਿ ਕਿਆ ਵਡਾ ਭਇਆ ॥** *(ਪੰਨਾ 350)*

ਆਖ਼ਿਰ ਹਾਰ ਕੇ, ਥੱਕ ਕੇ ਬ੍ਰਹਮਾ ਨੇ ਕਹਿ ਦਿੱਤਾ—ਬੇਅੰਤ, ਬੇਅੰਤ, ਬੇਅੰਤ; ਤੂੰ ਅਨੰਤ ਹੈਂ, ਮੈਂ ਤੇਰੀ ਤਹਿ ਨਹੀਂ ਲੱਭ ਸਕਦਾ। ਜੋ ਕੁਛ ਮੈਂ ਲੱਭਿਆ ਹੈ, ਨਿਹਤੀ, ਨਿਹਤੀ; ਇਹ ਉਹ ਨਹੀਂ ਹੈ, ਇਹ ਉਹ ਨਹੀਂ ਹੈ। ਇਹ ਤੇਰੀ ਤਹਿ ਨਹੀਂ ਹੈ, ਤੂੰ ਕੁਝ ਹੋਰ ਹੈਂ, ਤੂੰ ਕੁਝ ਹੋਰ ਹੈਂ। ਸਾਹਿਬ ਕਹਿੰਦੇ ਹਨ—ਜੇ ਵਕਤ-ਵੇਲਾ ਪਤਾ ਹੁੰਦਾ ਤਾਂ ਪੰਡਿਤਾਂ ਨੇ ਪੁਰਾਣਾਂ ਵਿਚ ਜਿਥੇ ਹੋਰ ਸਾਰਾ ਇਤਿਹਾਸ ਤੇ ਮਿਥਿਹਾਸ ਲਿਖਿਆ ਹੈ, ਇਹ ਰੁੱਤ ਤੇ ਮਹੀਨਾ ਜ਼ਰੂਰ ਲਿਖ ਦਿੰਦੇ। ਸਾਹਿਬ ਕਹਿੰਦੇ ਹਨ:

**ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ ॥**

ਕਾਜ਼ੀਆਂ ਨੂੰ ਵੀ ਇਹ ਵਕਤ-ਵੇਲਾ ਨਹੀਂ ਲੱਭ ਸਕਿਆ। ਨਹੀਂ ਤਾਂ ਜਿਵੇਂ ਆਇਤਾਂ ਨੂੰ ਇਕੱਠਾ ਕਰ ਕੇ ਉਹਨਾਂ ਨੇ ਕੁਰਾਨ ਲਿਖੀ ਸੀ, ਕੁਰਾਨ ਵਿਚ ਵਕਤ ਤੇ ਵੇਲਾ ਵੀ ਲਿਖ ਦਿੰਦੇ। ਸਾਹਿਬ ਕਹਿੰਦੇ ਹਨ ਕਿ ਨਹੀਂ, ਉਹਨਾਂ ਨੂੰ ਵੀ ਇਹ ਵਕਤ, ਇਹ ਰੁੱਤ, ਇਹ ਥਿਤ ਤੇ ਮਹੀਨੇ ਦਾ ਪਤਾ ਨਹੀਂ ਚੱਲ ਸਕਿਆ:

**ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ ॥**

ਜੋਗੀ ਲੋਗ ਜੋ ਜੋਗ ਸਾਧਨਾ ਨਾਲ ਬੜੀਆਂ ਸਿਧੀਆਂ ਪ੍ਰਾਪਤ ਕਰ ਲੈਂਦੇ ਹਨ, ਇਨ੍ਹਾਂ ਨੇ ਵੀ ਨਹੀਂ ਜਾਣਿਆ ਕਿ ਉਹ ਮਹੀਨਾ ਕਿਹੜਾ ਸੀ, ਰੁੱਤ ਕਿਹੜੀ ਸੀ, ਵਾਰ ਕਿਹੜਾ ਸੀ, ਥਿਤ ਕਿਹੜੀ ਸੀ, ਜਦੋਂ ਇਸ ਆਕਾਰ ਦੀ ਸਾਜਨਾ ਹੋਈ। ਮਹਾਰਾਜ ਕਹਿੰਦੇ ਹਨ—ਅਸਲੀਅਤ ਇਹ ਹੈ:

**ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ ॥**

ਜਿਸ ਵਕਤ ਉਸ ਕਰਤੇ ਪੁਰਖ ਨੇ ਸ੍ਰਿਸ਼ਟੀ ਨੂੰ ਸਾਜਿਆ, ਉਹ ਆਪ ਹੀ ਜਾਣਦਾ ਹੈ। ਜਦੋਂ ਉਸ ਨੇ ਸਾਜਿਆ, ਬਸ ਉਸ ਵਕਤ ਤੋਂ ਹੀ ਸ੍ਰਿਸ਼ਟੀ ਬਣੀ ਹੈ। ਪਰ ਉਸ ਨੇ ਕਦੋਂ ਸਾਜਨਾ ਕੀਤੀ। ਇਹ ਰੁੱਤ, ਮਹੀਨਾ ਕੋਈ ਨਹੀਂ ਜਾਣਦਾ। ਇਹ ਥਿਤ ਵਾਰ ਕੋਈ ਨਹੀਂ ਜਾਣਦਾ ਕਿਉਂਕਿ ਰੁੱਤ ਮਹੀਨਾ ਤੇ ਥਿਤ ਵਾਰਾਂ ਦਾ ਜਨਮ ਵੀ ਉਦੋਂ ਹੀ ਹੋਇਆ ਜਦੋਂ ਉਸਨੇ ਸਾਜਨਾ ਕੀਤੀ, ਉਸ ਤੋਂ ਪਹਿਲੇ ਕਿਉਂਕਿ ਕੁਛ ਵੀ ਨਹੀਂ ਸੀ, ਇਸ ਵਾਸਤੇ ਇਸ ਸੰਬੰਧ ਵਿਚ ਕੋਈ ਕੁਛ ਨਹੀਂ ਜਾਣਦਾ। ਮਹਾਰਾਜ ਫ਼ੁਰਮਾਨ ਕਰਦੇ ਹਨ:

**ਕਿਵ ਕਰਿ ਆਖਾ ਕਿਵ ਸਾਲਾਹੀ ਕਿਉ ਵਰਨੀ ਕਿਵ ਜਾਣਾ ॥**

ਮੈਂ ਤੇਰੀ ਸਿਫ਼ਤਿ-ਸਾਲਾਹ ਕਿਵੇਂ ਕਰਾਂ। ਮੈਂ ਆਪਣੀ ਜ਼ਬਾਨ ਨਾਲ ਤੇਰੀ ਉਪਮਾ ਕਿਵੇਂ ਕਰਾਂ। ਸਾਹਿਬ ਕਹਿੰਦੇ ਹਨ—ਤੂੰ ਅਨੰਤ ਹੈਂ। ਮਹਾਰਾਜ ਕਹਿੰਦੇ ਹਨ:

**ਨਾਨਕ ਆਖਣਿ ਸਭੁ ਕੋ ਆਖੈ ਇਕ ਦੂ ਇਕ ਸਿਆਣਾ ॥**

ਇਕ ਤੋਂ ਇਕ ਵੱਡੇ ਸਿਆਣੇ ਆਲਮ, ਫ਼ਾਜ਼ਿਲ ਤੇਰੇ ਬਾਰੇ ਆਖ ਰਹੇ ਹਨ, ਤੇਰੀ ਉਪਮਾ ਬਿਆਨ

ਕਰ ਰਹੇ ਹਨ; ਪਰ ਹਕੀਕਤ ਇਹ ਹੈ ਕਿ ਤੂੰ ਅਨੰਤ ਹੈਂ। ਉਹ ਜਿਤਨਾ ਵੀ ਬਿਆਨ ਕਰਨ, ਉਨ੍ਹਾਂ ਦਾ ਬਿਆਨ ਹਮੇਸ਼ਾ ਹੀ ਛੋਟਾ ਹੈ। ਕਿਉਂ ?

**ਵਡਾ ਸਾਹਿਬੁ ਵਡੀ ਨਾਈ ਕੀਤਾ ਜਾ ਕਾ ਹੋਵੈ ॥**

ਜਿਸ ਦਾ ਬਣਾਇਆ ਹੋਇਆ ਇਹ ਸੰਸਾਰ ਹੈ, ਉਹ ਬਹੁਤ ਵੱਡਾ ਹੈ। ਉਹ ਮਾਲਕ ਬਹੁਤ ਵੱਡਾ ਹੈ। ਉਸਦੀ ਸਿਫ਼ਤਿ-ਸਾਲਾਹ ਜਿਤਨੀ ਕੀਤੀ ਜਾਵੇ; ਥੋੜ੍ਹੀ ਹੈ, ਛੋਟੀ ਹੈ:

**ਨਾਨਕ ਜੇ ਕੋ ਆਪੌ ਜਾਣੈ ਅਗੈ ਗਇਆ ਨ ਸੋਹੈ ॥**

ਕੋਈ ਆਖ ਸਕਣ ਦਾ ਦਾਅਵਾ ਕਰੇ; ਇਹ ਦਾਅਵਾ ਕਰੇ ਮੈਂ ਜਾਣਦਾ ਹਾਂ ਕਿ ਪਰਮਾਤਮਾ ਨੇ ਸ੍ਰਿਸ਼ਟੀ ਕਦੋਂ ਬਣਾਈ ਹੈ, ਮੈਂ ਰੁੱਤ ਵੀ ਸਮਝਦਾ ਹਾਂ, ਥਿਤ ਵੀ ਜਾਣਦਾ ਹਾਂ, ਮਹੀਨਾ ਕਿਹੜਾ ਸੀ, ਵਾਰ ਕਿਹੜਾ ਸੀ, ਮੈਂ ਇਹ ਸਭ ਕੁਝ ਜਾਣਦਾ ਹਾਂ। ਜਾਂ ਮੈਂ ਜਾਣ ਲਵਾਂਗਾ ਜਾਂ ਮੈਂ ਇਹ ਜਾਣ ਲਿਆ ਹੈ। ਕੋਈ ਅਜਿਹਾ ਦਾਅਵਾ ਕਰੇ ਤਾਂ ਪਾਤਸ਼ਾਹ ਦਾ ਫ਼ੁਰਮਾਨ ਹੈ—"ਨਾਨਕ ਜੇ ਕੋ ਆਪੌ ਜਾਣੈ ਅਗੈ ਗਇਆ ਨ ਸੋਹੈ ॥" ਉਹ ਅੱਗੇ ਜਾ ਕੇ ਸੁਭਾਇਮਾਨ ਨਹੀਂ ਹੋਵੇਗਾ। ਉਹ ਪਰਮਾਤਮਾ ਦੀ ਦਰਗਾਹ ਵਿਚ ਮਾਣ ਨਹੀਂ ਪਾਵੇਗਾ। ਉਸਦਾ ਦਾਅਵਾ ਫੋਕਾ ਹੋਵੇਗਾ, ਝੂਠਾ ਹੋਵੇਗਾ। ਕਿਉਂਕਿ ਉਸ ਅਨੰਤ ਨੂੰ, ਉਸ ਅਸੀਮ ਨੂੰ ਜ਼ਬਾਨ ਦੀ ਸੀਮਾ ਨਾਲ, ਦਿਮਾਗ਼ ਦੀ ਸੀਮਾ ਨਾਲ ਜਾਣਨਾ ਬਹੁਤ ਔਖਾ ਹੈ। ਅਗਰ ਦਿਮਾਗ਼ ਉਸ ਨੂੰ ਜਾਣ ਲਵੇ, ਤੇ ਰਸਨਾ ਉਸ ਨੂੰ ਬਿਆਨ ਕਰ ਦੇਵੇ ਤਾਂ ਇਹ ਸਪੱਸ਼ਟ ਹੋ ਜਾਵੇਗਾ ਕਿ ਪਰਮਾਤਮਾ ਅਸੀਮ ਨਹੀਂ ਹੈ, ਬੇਅੰਤ ਨਹੀਂ ਹੈ। ਉਸ ਨੂੰ ਕਿਤਨਾ ਵੀ ਬਿਆਨ ਕਰ ਲਈਏ, ਕਿਤਨਾ ਵੀ ਸਮਝ ਲਈਏ ਤਾਂ ਵੀ ਉਸ ਬਾਰੇ ਜਾਣਕਾਰੀ ਬਹੁਤ ਥੋੜ੍ਹੀ ਹੈ, ਉਸਨੂੰ ਬਿਆਨ ਕਰਨਾ ਬੇਹੱਦ ਛੋਟਾ ਹੈ। ਅਜੇਹਾ ਵਿਅਕਤੀ ਪ੍ਰਭੂ ਦਰਗਾਹ ਵਿਚ ਮਾਣ ਨਹੀਂ ਪਾ ਸਕਦਾ। ਅਸੀਮ ਨੂੰ ਜਾਣਨ ਦਾ ਦਾਅਵਾ ਉਸ ਅਸੀਮ ਨੂੰ ਸੀਮਿਤ ਕਰਨਾ ਹੈ। ਅਨੰਤ ਨੂੰ ਜਾਣਨ ਦਾ ਦਾਅਵਾ ਉਸਨੂੰ ਬੇਅੰਤ ਸਾਬਤ ਕਰਨਾ ਨਹੀਂ ਹੈ। ਉਹ ਇੰਜ ਹੈ ਮਾਨੋ ਅਸੀਂ ਉਸ ਦਾ ਅੰਤ ਪਾ ਲਿਆ ਹੈ। ਇਹ ਤਾਂ ਇਸ ਤਰ੍ਹਾਂ ਹੋਵੇਗਾ ਜਿਵੇਂ ਕਿਸੇ ਸੁਲਤਾਨ ਨੂੰ ਆਖਿਆ ਜਾਵੇ—ਤੂੰ ਬਹੁਤ ਵੱਡਾ ਚੌਧਰੀ ਹੈਂ। ਕਿਸੇ ਮਹਾਨ ਧਨਵਾਨ ਨੂੰ ਆਖਿਆ ਜਾਏ—ਤੂੰ ਬਹੁਤ ਵੱਡਾ ਭਿਖਾਰੀ ਹੈਂ। ਕਿਸੇ ਸੁੰਦਰ ਸਰੂਪ ਨੂੰ ਇਹ ਆਖਿਆ ਜਾਏ—ਤੂੰ ਬਹੁਤ ਵੱਡਾ ਕਰੂਪ ਹੈਂ। ਵੱਡਾ ਤਾਂ ਆਖਿਆ ਜਾ ਰਿਹਾ ਹੈ, ਪਰ ਉਹਨੂੰ ਕਰੂਪ ਵੀ ਆਖਿਆ ਜਾ ਰਿਹਾ ਹੈ। ਵੱਡਾ ਤਾਂ ਆਖਿਆ ਜਾ ਰਿਹਾ ਹੈ, ਪਰ ਬਾਦਸ਼ਾਹ ਨੂੰ ਚੌਧਰੀ ਵੀ ਆਖਿਆ ਜਾ ਰਿਹਾ ਹੈ। "ਤੂ ਸੁਲਤਾਨੁ ਕਹਾ ਹਉ ਮੀਆ ਤੇਰੀ ਕਵਨ ਵਡਾਈ ॥" ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫ਼ੁਰਮਾਨ ਹੈ—ਤੂੰ ਤਾਂ ਬਾਦਸ਼ਾਹਾਂ ਦਾ ਬਾਦਸ਼ਾਹ ਹੈਂ ਪਰ ਮੈਨੂੰ ਵਰਣਨ ਕਰਨ ਦਾ ਢੰਗ ਨਹੀਂ ਆਉਂਦਾ। ਮੈਂ ਤੈਨੂੰ ਮੀਆਂ ਜੀ ਆਖੀ ਜਾਨਾਂ ਹਾਂ। ਮੈਂ ਤੈਨੂੰ ਚੌਧਰੀ ਆਖੀ ਜਾਨਾਂ ਹਾਂ। ਹੁਣ ਬਾਦਸ਼ਾਹ ਨੂੰ ਚੌਧਰੀ ਕਹਿਣਾ ਬਾਦਸ਼ਾਹ ਦੀ ਤੌਹੀਨ ਹੈ, ਸਮਰਾਟ ਨੂੰ ਸਿਰਫ ਮੀਆਂ ਜੀ ਕਰ ਕੇ ਕਹਿ ਦੇਣਾ ਇਹ ਬਾਦਸ਼ਾਹ ਦੀ ਤੌਹੀਨ ਹੈ। ਪਰਮਾਤਮਾ ਪ੍ਰਤੀ ਇੰਜ ਕਹਿਣਾ ਕਿ ਮੈਂ ਉਸਨੂੰ ਜਾਣ ਲਿਆ ਹੈ ਕਿ ਤੂੰ ਕਿਸ ਸਮੇਂ ਸ੍ਰਿਸ਼ਟੀ ਦੀ ਸਾਜਨਾ ਕੀਤੀ ਸੀ, ਕਿਵੇਂ ਜਗਤ ਨੂੰ ਬਣਾਇਆ ਹੈ, ਜਾਣਨ ਦਾ ਦਾਅਵਾ

ਕਰਨਾ ਹੀ ਪਰਮਾਤਮਾ ਨੂੰ ਛੋਟਾ ਬਿਆਨ ਕਰਨਾ ਹੈ। ਇਸ ਵਾਸਤੇ ਸਾਹਿਬ ਕਹਿੰਦੇ ਹਨ ਕਿ ਤੂੰ ਕਿਤਨਾ ਵੀ ਬਿਆਨ ਕਰ, ਉਹ ਤੇਰੇ ਬਿਆਨ ਵਿਚ ਨਹੀਂ ਆਵੇਗਾ। ਤੂੰ ਕਿਤਨਾ ਵੀ ਸਮਝਣ ਦੀ ਕੋਸ਼ਿਸ਼ ਕਰ, ਉਹ ਬੌਧਿਕ ਮੰਡਲ ਵਿਚ ਨਹੀਂ ਆਵੇਗਾ। ਤੇਰਾ ਬੌਧਿਕ ਮੰਡਲ ਸੀਮਿਤ ਹੈ, ਪਰਮਾਤਮਾ ਅਸੀਮ ਹੈ। ਇਸ ਵਾਸਤੇ ਸਾਹਿਬ ਕਹਿੰਦੇ ਹਨ ਕਿ ਵਰਣਨ ਕਰਨ ਵਾਲੇ ਤਾਂ ਆਪਣੀ ਸਿਆਣਪ ਨਾਲ ਵਰਣਨ ਕਰੀ ਜਾਂਦੇ ਹਨ ਅਤੇ ਨਾਲ ਹੀ ਆਪਣਾ ਦਾਅਵਾ ਵੀ ਜੋੜੀ ਜਾਂਦੇ ਹਨ ਕਿ ਅਸੀਂ ਜਾਣ ਲਿਆ ਹੈ, ਅਸੀਂ ਜਾਣ ਲਿਆ ਹੈ, ਪਰ ਸਾਹਿਬ ਕਹਿੰਦੇ ਹਨ—ਨਹੀਂ, "ਨਾਨਕ ਜੇ ਕੋ ਆਪੌ ਜਾਣੈ ਅਗੈ ਗਇਆ ਨ ਸੋਹੈ ॥" ਪ੍ਰਭੂ ਦੀ ਦਰਗਾਹ ਵਿਚ ਸੁਭਾਇਮਾਨ ਨਹੀਂ ਹੋਵੇਗਾ। ਉਸਨੂੰ ਸ਼ੋਭਾ ਪ੍ਰਾਪਤ ਨਹੀਂ ਹੋਵੇਗੀ।

•

# 16

## ਲੇਖਾ ਹੋਇ ਤ ਲਿਖੀਐ

ਪਾਤਾਲਾ ਪਾਤਾਲ ਲਖ ਆਗਾਸਾ ਆਗਾਸ ॥
ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ ॥
ਸਹਸ ਅਠਾਰਹ ਕਹਨਿ ਕਤੇਬਾ ਅਸੁਲੂ ਇਕੁ ਧਾਤੁ ॥
ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ ॥
ਨਾਨਕ ਵਡਾ ਆਖੀਐ ਆਪੇ ਜਾਣੈ ਆਪੁ ॥੨੨॥

**ਮਨੁੱਖ** ਨੇ ਮਨੋਂ ਬਿਰਤੀ ਬੜੀ ਖੋਜੀ ਹੈ। ਕਿਸੇ ਵਸਤੂ ਜਾਂ ਹਸਤੀ ਨੂੰ ਵੇਖ ਕੇ ਇਸਦੇ ਅੰਦਰ ਇਹ ਖ਼ਿਆਲ ਬਾਰ ਬਾਰ ਪੈਦਾ ਹੁੰਦੇ ਰਹੇ ਹਨ ਕਿ ਇਹ ਕੀ ਹੈ, ਕਿਉਂ ਹੈ, ਕਿਥੋਂ ਹੈ? ਇਸਦਾ ਆਦਿ ਕੀ ਹੈ, ਅੰਤ ਕੀ ਹੈ ਤੇ ਇਸਦਾ ਮੱਧ ਕੀ ਹੈ? ਹਰ ਤੰਦਰੁਸਤ ਦਿਮਾਗ਼ ਅੰਦਰ ਇਸ ਤਰ੍ਹਾਂ ਦੇ ਸਵਾਲਾਂ ਦਾ ਪੈਦਾ ਹੋਣਾ ਕੁਦਰਤੀ ਗੱਲ ਹੈ। ਧਾਰਮਿਕ ਲੋਕਾਂ ਦੇ ਦਿਮਾਗ਼ ਬੜੇ ਤੰਦਰੁਸਤ ਅਤੇ ਸਾਫ਼ ਹੁੰਦੇ ਹਨ। ਲਿਹਾਜ਼ਾ ਕੁਦਰਤ ਨੂੰ ਵੇਖ ਕੇ ਕਰਤੇ ਦਾ ਅਨੁਭਵ ਕਰ ਕੇ ਉਨ੍ਹਾਂ ਦੇ ਅੰਦਰ ਵੀ ਇਹ ਸਵਾਲ ਪੈਦਾ ਹੋਣੇ ਬੜਾ ਸੁਭਾਵਿਕ ਹੈ। ਅਨੰਤ ਕਾਲ ਤੋਂ ਰਿਸ਼ੀ ਮੁਨੀ, ਦਾਰਸ਼ਨਿਕ, ਖ਼ੁਦਾ ਸ਼ਨਾਸ ਕੁਦਰਤ ਦੇ ਪਸਾਰੇ ਬਾਰੇ ਜਾਣਨ ਦੀ ਕੋਸ਼ਿਸ਼ ਕਰਦੇ ਰਹੇ ਹਨ। ਕੁਝ ਗਿਣਤੀਆਂ ਦਾ ਵੇਰਵਾ ਵੀ ਮਿਲਦਾ ਹੈ। ਧਰਮ ਗ੍ਰੰਥਾਂ ਵਿਚ ਸੱਤ ਆਕਾਸ਼, ਸੱਤ ਪਾਤਾਲ ਅਤੇ ਚੌਦਾਂ ਲੋਕਾਂ ਦਾ ਬਾਕਾਇਦਾ ਜ਼ਿਕਰ ਮਿਲਦਾ ਹੈ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਰਚਨਾ ਵਿਚ ਵੀ ਇਸਦਾ ਜ਼ਿਕਰ ਹੈ:

**ਚੌਦਹਿ ਲੋਕ ਜਾਹਿ ਬਸ ਕੀਨੇ ਤਾ ਤੇ ਕਹਾਂ ਪਲੈ ਹੈ॥**

ਗੁਰੂ ਨਾਨਕ ਦੇਵ ਜੀ ਮਹਾਰਾਜ ਵੀ ਆਪਣੀ ਬਾਣੀ ਅੰਦਰ ਫ਼ੁਰਮਾਨ ਕਰਦੇ ਹਨ:

**ਦੁਇ ਦੀਵੇ ਚਉਦਹ ਹਟਨਾਲੇ॥**
**ਜੇਤੇ ਜੀਅ ਤੇਤੇ ਵਣਜਾਰੇ॥** *(ਪੰਨਾ 789)*

ਚੌਦਾਂ ਲੋਕ, ਸੱਤ ਆਕਾਸ਼, ਸੱਤ ਪਾਤਾਲ ਤੇ ਇਹਨਾਂ ਨੂੰ ਰੋਸ਼ਨ ਕਰਨ ਵਾਲੇ ਦੋ ਦੀਵੇ, ਸੂਰਜ ਤੇ ਚੰਦਰਮਾ ਹਨ। ਇਕ ਐਸਾ ਬ੍ਰਹਿਮੰਡ, ਐਸਾ ਮਾਹੌਲ ਜਿਸਦੇ ਕੁੱਲ ਚੌਦਾਂ ਤਰ੍ਹਾਂ ਦੇ ਤਬਕ ਹਨ, ਜੋ ਇਸਲਾਮ ਨੇ ਮੰਨੇ ਹਨ। ਉਨ੍ਹਾਂ ਚੌਦਾਂ ਤਬਕਾਂ ਨੂੰ ਰੋਸ਼ਨੀ ਦੇਣ ਵਾਲਾ, ਸਤਿਆ ਦੇਣ ਵਾਲਾ ਇਹ ਸੂਰਜ ਅਤੇ ਚੰਦਰਮਾ ਹੈ। ਪਰ ਇਹ ਤਾਂ ਇਕ ਬ੍ਰਹਿਮੰਡ ਦੀ ਗੱਲ ਹੋਈ। ਭਾਈ ਗੁਰਦਾਸ ਜੀ ਦਾ ਫ਼ੁਰਮਾਨ—"ਰੋਮ ਰੋਮ ਕੋਟਿ ਬ੍ਰਹਮਾਂਡ ਕੋ ਨਿਵਾਸ ਜਾਸੁ"—ਉਸਦੇ ਇਕ ਇਕ ਰੋਮ ਵਿਚ ਕਰੋੜਾਂ ਬ੍ਰਹਿਮੰਡ ਹਨ। ਜਦ ਕਰੋੜਾਂ ਬ੍ਰਹਿਮੰਡ ਹਨ ਤਾਂ ਕਰੋੜਾਂ ਤਰ੍ਹਾਂ ਦੇ ਆਕਾਸ਼ ਹੋਣਗੇ, ਪਾਤਾਲ ਹੋਣਗੇ ਅਤੇ ਅਨੰਤ ਸੂਰਜ ਹੋਣਗੇ। ਇਸ ਗੱਲ ਦਾ ਪ੍ਰਮਾਣ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਮਿਲਦਾ ਹੈ:

**ਕੋਟਿ ਸੂਰ ਜਾ ਕੈ ਪਰਗਾਸ॥**
**ਕੋਟਿ ਮਹਾਦੇਵ ਅਰੁ ਕਬਿਲਾਸ॥** *(ਪੰਨਾ 1162)*

ਸੂਰਜ ਤਾਂ ਅਨੰਤ ਹਨ। ਗਿਣਤੀ ਤੋਂ ਪਰੇ ਹਨ। ਲੇਕਿਨ ਜਦ ਇਕ ਬ੍ਰਹਿਮੰਡ ਦੀ ਗੱਲ ਇਸ ਢੰਗ ਨਾਲ ਕੀਤੀ ਗਈ ਕਿ ਸੱਤ ਆਕਾਸ਼ ਹਨ, ਸੱਤ ਪਾਤਾਲ ਹਨ, ਭਾਵ ਉਹ ਸੱਤ ਨੀਵੀਆਂ

ਧਰਤੀਆਂ ਜਿੱਥੇ ਤਕ ਇਸ ਸੂਰਜ ਦੀ ਰੋਸ਼ਨੀ ਪਹੁੰਚਦੀ ਹੈ, ਜਿਨ੍ਹਾਂ ਨਾਲ ਚੰਦਰਮਾ ਦੀ ਕਸ਼ਿਸ਼ ਦਾ ਸੰਬੰਧ ਹੈ। ਸੱਤ ਆਕਾਸ਼ ਭਾਵ ਇਸ ਜ਼ਮੀਨ ਤੋਂ ਉੱਚੀਆਂ ਧਰਤੀਆਂ ਜੋ ਸੂਰਜ ਦੇ ਪ੍ਰਭਾਵੀ ਖੇਤਰ ਵਿਚ ਹਨ। ਉਹ ਚੰਦਰਮਾ ਦੇ ਘੇਰੇ ਵਿਚ ਵੀ ਹਨ। ਇੰਜ ਕਈਆਂ ਨੇ ਗਿਣਤੀ ਦਾ ਆਧਾਰ ਹੀ ਇਹ ਬਣਾ ਲਿਆ ਕਿ ਕੁੱਲ ਚੌਦਾਂ ਹੀ ਲੋਕ ਹਨ। ਇਹ ਗੱਲ ਤਾਂ ਸਹੀ ਹੈ ਪਰ ਸੂਰਜ ਅਨੇਕਾਂ ਹਨ। ਅਨੰਤ ਚੰਦਰਮਾਂ ਹਨ। ਇਸ ਸੰਬੰਧ ਵਿਚ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਇਹ ਫ਼ੁਰਮਾਨ :

**ਪਾਤਾਲਾ ਪਾਤਾਲ ਲਖ ਆਗਾਸਾ ਆਗਾਸ ॥**

'ਲਖ' ਤੋਂ ਮੁਰਾਦ ਹੈ—ਨਾ ਲਖਿਆ ਜਾਣ ਵਾਲਾ। 'ਅਸੰਖ' ਤੋਂ ਮੁਰਾਦ—ਜੋ ਸੰਖਿਆ ਵਿਚ ਨਹੀਂ ਆਉਂਦਾ, ਜੋ ਗਿਣਤੀ ਵਿਚ ਨਹੀਂ ਆਉਂਦਾ। ਅਸੰਖ ਗਣਿਤ ਦੀ ਇਕ ਸੰਖਿਆ ਹੈ, ਭਾਵ ਸੌ ਅਰਬ। ਇਸੇ ਤਰ੍ਹਾਂ ਸੌ ਹਜ਼ਾਰ ਦਾ ਜੋ ਮੂਲ ਹਿੰਦਸਾ ਬਣਦਾ ਹੈ ਉਸਨੂੰ ਲੱਖ ਕਹਿੰਦੇ ਹਨ। ਪਰ ਇਸਦੇ ਅੱਖਰੀ ਅਰਥ ਇਹ ਬਣ ਜਾਂਦੇ ਹਨ। ਅਸੰਖ, ਜੋ ਸੰਖਿਆ ਵਿਚ ਨਹੀਂ ਆਉਂਦਾ, ਜੋ ਗਿਣਤੀ ਵਿਚ ਨਹੀਂ ਆਉਂਦਾ, ਜੋ ਲਖਿਆ ਨਹੀਂ ਜਾ ਸਕਦਾ, ਜਿਸਦੀ ਗਣਿਤ ਪੂਰੇ ਢੰਗ ਨਾਲ ਹੋ ਹੀ ਨਹੀਂ ਸਕਦੀ।

ਸਾਹਿਬ ਕਹਿੰਦੇ ਹਨ—ਅਣਗਿਣਤ ਪਾਤਾਲ ਹਨ, ਬੇਸ਼ੁਮਾਰ ਆਕਾਸ਼ ਹਨ। ਇਤਨੇ ਆਕਾਸ਼, ਇਸ ਧਰਤੀ ਤੋਂ ਉੱਚੀਆਂ ਇੰਨੀਆਂ ਧਰਤੀਆਂ ਹਨ ਜੋ ਗਿਣੀਆਂ ਨਹੀਂ ਜਾ ਸਕਦੀਆਂ। ਇਸ ਧਰਤੀ ਤੋਂ ਇਤਨੀਆਂ ਨੀਵੀਆਂ ਧਰਤੀਆਂ ਵੀ ਹਨ ਜਿਨ੍ਹਾਂ ਦਾ ਕੋਈ ਅੰਦਾਜ਼ਾ ਨਹੀਂ ਲਾਇਆ ਜਾ ਸਕਦਾ। ਨੀਵੇਂ ਪਾਸੇ ਦੀਆਂ ਧਰਤੀਆਂ ਨੂੰ ਵੇਖ ਕੇ ਅਸੀਂ ਕਹਿ ਦਿੰਦੇ ਹਾਂ, ਇਹ ਇਸ ਧਰਤੀ ਦਾ ਪਾਤਾਲ ਹੈ। ਉਸ ਤੋਂ ਅੱਗੇ ਦੀ ਵੀ ਦੁਨੀਆ ਹੈ। ਇਹ ਗੱਲ ਵੱਖਰੀ ਹੈ ਕਿ ਉਹ ਸਾਡੀ ਪਹੁੰਚ ਤੋਂ ਪਰੇ ਹੈ। ਅਧਿਆਤਮਕ ਸਿਧੀ ਨਾਲ ਜਿਹਨਾਂ ਨੇ ਇਸ ਸਾਰੇ ਪਸਾਰੇ ਦੀ ਕੁਝ ਝਲਕ ਵੇਖੀ ਹੈ, ਉਹਨਾਂ ਦੇ ਮੁਖਾਰਬਿੰਦ 'ਚੋਂ ਨਿਕਲਿਆ :

**ਪਾਤਾਲਾ ਪਾਤਾਲ ਲਖ ਆਗਾਸਾ ਆਗਾਸ ॥**
**ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ ॥**

ਵੇਦ ਤੋਂ ਭਾਵ ਉਹਨਾਂ ਗ੍ਰੰਥਾਂ ਬਾਰੇ ਹੈ ਜਿਨ੍ਹਾਂ ਵਿਚ ਵਿਦਿਆ ਹੈ, ਗਿਆਨ ਹੈ। ਉਨ੍ਹਾਂ ਵੇਦਾਂ ਦੇ ਰਚੈਤਾ ਗਿਆਤਾ ਥੱਕ ਕੇ, ਭਾਲ ਕੇ, ਟੋਲ ਕਰ ਕੇ, ਆਖ਼ਿਰ ਇਸ ਨਤੀਜੇ 'ਤੇ ਪਹੁੰਚੇ, ਉਨ੍ਹਾਂ ਨੇ ਵੀ ਇਕ ਵਾਤ ਭਾਵ ਗੱਲ ਆਖ ਦਿੱਤੀ—"ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ ॥"

"ਪਾਤਾਲਾ ਪਾਤਾਲ ਲਖ ਆਗਾਸਾ ਆਗਾਸ ॥" ਸਿਰਫ਼ ਚੌਦਾਂ ਲੋਕ ਹੀ ਨਹੀਂ, ਅਨੰਤ ਪਾਤਾਲ ਹਨ, ਅਨੰਤ ਆਕਾਸ਼ ਹਨ :

**ਸਹਸ ਅਠਾਰਹ ਕਹਨਿ ਕਤੇਬਾ ਅਸੁਲੂ ਇਕੁ ਧਾਤੁ ॥**

ਜਿਵੇਂ ਸਨਾਤਨ ਜਗਤ ਦੇ ਚਾਰ ਵੇਦ ਹਨ, ਇਸੇ ਤਰ੍ਹਾਂ ਸਾਮੀ ਧਰਮ ਜਗਤ ਦੀਆਂ ਚਾਰ

ਧਰਮ ਪੁਸਤਕਾਂ ਹਨ, ਜਿਨ੍ਹਾਂ ਨੂੰ ਕਤੇਬਾਂ ਕਿਹਾ ਜਾਂਦਾ ਹੈ। ਇਨ੍ਹਾਂ ਵਿਚ ਅੰਜੀਲ, ਕੁਰਾਨ, ਤੌਰੇਤ ਅਤੇ ਜੰਬੂਰ ਹੈ।

ਸਾਡੇ ਦੇਸ਼ ਵਿਚ ਜਿਸ ਢੰਗ ਦਾ ਮਿਥਿਹਾਸ ਮਿਲਦਾ ਹੈ, ਉਸੇ ਤਰ੍ਹਾਂ ਦਾ ਲਗਪਗ ਇਕੋ ਜਿਹਾ ਮਿਥਿਹਾਸ ਚਾਰ ਕਤੇਬਾਂ ਵਿਚ ਮਿਲਦਾ ਹੈ। 'ਅੰਜੀਲ' ਵਿਚਲੀ ਬਾਬੇ ਆਦਮ ਦੀ ਕਥਾ ਜਿਸਨੂੰ ਵਰਜਿਤ ਫਲ ਖਾਣ ਕਾਰਨ ਸਵਰਗ ਤੋਂ ਧਰਤੀ 'ਤੇ ਡੇਗਿਆ ਗਿਆ, ਬਾਕੀ ਕਤੇਬਾਂ ਵੀ ਇਸ ਗੱਲ ਨੂੰ ਮੰਨਦੀਆਂ ਹਨ। ਇਨ੍ਹਾਂ ਕਤੇਬਾਂ ਦਾ ਵਿਸ਼ਵਾਸ ਹੈ ਕਿ ਪਰੀਪੂਰਨ ਪਰਮਾਤਮਾ ਨੇ ਅਠਾਰਾਂ ਹਜ਼ਾਰ ਆਲਮ ਬਣਾਏ ਹਨ, ਤਾਂਕਿ ਜਗਤ ਨੂੰ ਇਲਮ ਮਿਲੇ, ਜਗਤ ਨੂੰ ਗਿਆਨ ਮਿਲੇ। ਜਿਵੇਂ ਸਾਡੇ ਦੇਸ਼ ਵਿਚ ਕਹਿੰਦੇ ਆ ਰਹੇ ਹਨ ਕਿ ਚੌਂਸੱਠ ਤਰ੍ਹਾਂ ਦੀ ਵਿਦਿਆ ਹੈ ਜਿਸ ਲਈ ਚੌਂਸੱਠ ਤਰ੍ਹਾਂ ਦੇ ਗਿਆਨੀ ਵੀ ਹੁੰਦੇ ਹਨ। ਇਕ ਇਕ ਵਿਦਿਆ ਦੇ ਬਹੁਤ ਸਾਰੇ ਗਿਆਨੀ ਹੋ ਸਕਦੇ ਹਨ ਲੇਕਿਨ ਵਿਦਿਆ ਚੌਂਸੱਠ ਤਰ੍ਹਾਂ ਦੀ ਹੀ ਹੈ। ਜਾਪਦਾ ਹੈ ਕਿ ਇਸਲਾਮ ਤੇ ਈਸਾਈਅਤ ਨੇ ਇਲਮ ਵੰਡਣ ਵਾਲਿਆਂ ਦੀ ਗਿਣਤੀ ਆਪਣੇ ਢੰਗ ਨਾਲ ਬਣਾਈ ਹੈ। ਉਨ੍ਹਾਂ ਨੇ ਕਿਹਾ ਹੈ ਕਿ ਅਠਾਰਾਂ ਹਜ਼ਾਰ ਆਲਮ ਭਾਵ ਵਿਦਵਾਨ ਹਨ ਜੋ ਜਗਤ ਵਿਚ ਵਿਦਿਆ, ਗਿਆਨ ਵੰਡਦੇ ਰਹਿੰਦੇ ਹਨ। ਸਾਹਿਬ ਕਹਿੰਦੇ ਹਨ—"ਸਹਸ ਅਠਾਰਹ ਕਹਨਿ ਕਤੇਬਾ ਅਸੁਲੂ ਇਕੁ ਧਾਤੁ॥" 'ਅਸੁਲੂ'—ਅਸੂਲਨ, ਬੁਨਿਆਦੀ। ਅਰਬੀ ਦਾ ਲਫ਼ਜ਼ ਅਸੂਲਨ, ਭਾਵ ਬੁਨਿਆਦੀ। ਇਹ ਕਤੇਬਾਂ ਵੀ ਇਕੋ ਹੀ ਗੱਲ ਕਹਿ ਰਹੀਆਂ ਹਨ ਕਿ—"ਪਾਤਾਲਾ ਪਾਤਾਲ ਲਖ ਆਗਾਸਾ ਆਗਾਸ॥" ਅਨੰਤ ਪਾਤਾਲ ਹਨ, ਅਨੰਤ ਆਕਾਸ਼ ਹਨ। ਕਤੇਬਾਂ ਦੇ ਸਮੇਤ ਇਹ ਅਠਾਰਾਂ ਹਜ਼ਾਰ ਆਲਮ ਵੀ ਇਹੀ ਆਖ ਰਹੇ ਹਨ ਕਿ ਬੇਸ਼ੁਮਾਰ ਪਾਤਾਲ ਹਨ, ਬੇਸ਼ੁਮਾਰ ਆਕਾਸ਼ ਹਨ। ਕਾਦਰ ਦਾ ਥਹੁ ਪਾਉਣਾ ਤਾਂ ਅਸੰਭਵ ਹੈ ਪਰ ਉਸਦੀ ਕੁਦਰਤ ਦਾ ਨਾਪ ਤੋਲ ਔਖਾ ਹੈ, ਬਹੁਤ ਔਖਾ ਹੈ, ਬਹੁਤ ਹੀ ਔਖਾ ਹੈ। ਸਾਹਿਬ ਕਹਿੰਦੇ ਹਨ :

**ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ॥**

ਉਹ ਲੇਖੇ ਵਿਚ ਆਵੇ ਤਾਂ ਲੇਖਾ ਕਰੀਏ, ਗਿਣਤੀ ਕਰੀਏ ਕਿ ਉਸਦਾ ਕਿੰਨਾ ਕੁ ਪਸਾਰਾ ਹੈ। ਉਸ ਨੇ ਕੀ ਕੁਝ ਬਣਾਇਆ ਹੈ। ਉਹ ਲੇਖੇ ਵਿਚ ਆਉਂਦਾ ਹੀ ਨਹੀਂ। ਸਾਹਿਬ ਕਹਿੰਦੇ ਹਨ—"ਲੇਖੈ ਹੋਇ ਵਿਣਾਸੁ"—ਸੰਪਰਦਾਈ ਤੇ ਗੁਰਮਤਿ ਵਿਆਕਰਣ ਦੇ ਪੰਡਿਤ ਇਸ ਪੰਕਤੀ ਦੇ ਦੋ ਅਰਥ ਕਰਦੇ ਹਨ ਅਤੇ ਦੋਵੇਂ ਅਰਥ ਇਸ ਪੰਕਤੀ ਦੇ ਅਨੁਕੂਲ ਹਨ। "ਲੇਖੈ ਹੋਇ ਵਿਣਾਸੁ"—ਜੋ ਲੇਖੇ ਵਿਚ ਆ ਜਾਂਦਾ ਹੈ, ਗਣਤ ਵਿਚ ਆ ਜਾਂਦਾ ਹੈ ਉਸਦਾ ਨਾਸ ਹੋ ਜਾਂਦਾ ਹੈ, ਉਸਦਾ ਅੰਤ ਹੋ ਜਾਂਦਾ ਹੈ, ਉਹ ਪਕੜ ਵਿਚ ਆ ਜਾਂਦਾ ਹੈ। ਉਹ ਬੰਦਸ਼ ਵਿਚ ਆ ਜਾਂਦਾ ਹੈ। ਜੋ ਬੰਦਸ਼ ਵਿਚ ਆ ਗਿਆ, ਪਕੜ ਵਿਚ ਆ ਗਿਆ, ਉਹ ਅਸੀਮ ਨਹੀਂ ਹੈ। ਜੋ ਅਸੀਮ ਨਹੀਂ ਹੈ, ਉਹ ਅਨੰਤ ਨਹੀਂ ਹੈ। ਉਸਦਾ ਅੰਤ ਹੋ ਜਾਵੇਗਾ। ਦੂਸਰਾ ਅਰਥ ਹੈ ਕਿ ਜੇ ਕੁਦਰਤ ਨੂੰ ਗਿਣੀਏ, ਤੇ ਗਿਣਤੀ ਹੀ ਮੁੱਕ ਜਾਂਦੀ ਹੈ। ਗਿਣਨ ਅੰਕ ਹੀ ਵਿਣਾਸ ਹੋ ਜਾਂਦੇ ਹਨ। ਅੰਕ ਹੀ ਮੁਕ ਜਾਂਦੇ

ਹਨ ਕਿਉਂਕਿ ਅਸੰਖ ਇਕ ਮਾਤਰਾ ਹੈ। ਅੰਕਾਂ ਦੀ ਮਾਲਾ ਹੈ ਜਿਸ ਤੋਂ ਅੱਗੇ ਮੁਨੱਖੀ ਦੁਨੀਆ ਵਿਚ ਅੱਜ ਤਕ ਗਣਨ ਅੰਕਾਂ ਦੀ ਕਾਢ ਨਹੀਂ ਹੋਈ। ਮਹਾਰਾਜ ਕਹਿੰਦੇ ਹਨ ਕਿ ਜੇ ਇਸ ਤਰੀਕੇ ਨਾਲ ਅਸੰਖ ਅਸੰਖ ਵੀ ਗਿਣਦੇ ਰਹੀਏ, ਤਾਂ "ਅਸੰਖ ਕਹਹਿ ਸਿਰਿ ਭਾਰੁ ਹੋਇ॥" ਭਾਵ ਇਸ ਤਰ੍ਹਾਂ ਆਖਿਆਂ ਵੀ ਸਿਰ ਉੱਤੇ ਪਾਪ ਚੜ੍ਹੇਗਾ। ਮਹਾਰਾਜ ਕਹਿੰਦੇ ਹਨ ਕਿ ਗਿਣਤੀ ਨਾਸ ਹੋ ਜਾਂਦੀ ਹੈ, ਗਿਣਤੀ ਦਾ ਅੰਤ ਹੋ ਜਾਂਦਾ ਹੈ, ਭਾਵ ਗਿਣਤੀ ਰਹਿੰਦੀ ਹੀ ਨਹੀਂ।

ਜਿੱਥੇ ਮਨੁੱਖ ਦੀ ਵਿਦਿਆ ਦਾ ਘੇਰਾ ਸੀਮਿਤ ਹੈ, ਉਥੇ ਗਣਿਤ ਸ਼ਾਸਤਰ ਵੀ ਬਾਕਾਇਦਾ ਸੀਮਤ ਹੈ। ਆਖ਼ਿਰ ਕੋਈ ਕਿਥੇ ਤਕ ਗਿਣਤੀ ਕਰੇ। ਸਾਹਿਬ ਕਹਿੰਦੇ ਹਨ—"ਲੇਖੈ ਹੋਇ ਵਿਣਾਸੁ"—ਉੱਥੇ ਤਾਂ ਲੇਖਾ ਹੀ ਖ਼ਤਮ ਹੋ ਜਾਂਦਾ ਹੈ। ਉੱਥੇ ਤਾਂ ਗਿਣਤੀ ਹੀ ਖ਼ਤਮ ਹੋ ਜਾਂਦੀ ਹੈ। ਜਿਸਦਾ ਲੇਖਾ ਕਰਨਾ ਹੈ, ਬਸ ਉਹ ਹੀ ਰਹਿ ਜਾਂਦਾ ਹੈ। ਜੋ ਲੇਖੇ ਵਿਚ ਆ ਜਾਵੇ, ਉਹ ਬੇਅੰਤ ਨਹੀਂ ਹੈ। ਜੋ ਬੇਅੰਤ ਨਹੀਂ ਹੈ, ਉਸਦਾ ਤਾਂ ਫਿਰ ਅੰਤ ਹੋ ਜਾਂਦਾ ਹੈ। ਇਸ ਵਾਸਤੇ ਸਾਹਿਬ ਕਹਿੰਦੇ ਹਨ, ਉਸਦਾ ਲੇਖਾ ਨਹੀਂ ਹੋ ਸਕਦਾ:

**ਨਾਨਕ ਵਡਾ ਆਖੀਐ ਆਪੇ ਜਾਣੈ ਆਪੁ॥**

ਫਿਰ ਕੀ ਕਰੀਏ? ਉਸਨੂੰ ਲੇਖੇ ਵਿਚ ਨਾ ਲਿਆਈਏ, ਉਸਦੀ ਗਿਣਤੀ ਨਾ ਕਰੀਏ। ਅਨੰਤ ਰੁਚੀਆਂ ਵਿਚੋਂ ਮਨੁੱਖ ਦੀ ਗਿਣਨ, ਤੋਲਣ, ਨਾਪਣ ਦੀ ਰੁਚੀ ਨੂੰ ਵਰਤਦੇ ਕੁਦਰਤ ਨੂੰ ਨਾਪੀਏ ਤੋਲੀਏ ਨਾ। ਜਦ ਕੁਦਰਤ ਨੂੰ ਵੇਖੀਏ, ਕਾਦਰ ਦੀ ਝਲਕ ਦਾ ਅਨੁਭਵ ਕਰੀਏ ਤਾਂ ਸਾਹਿਬ ਕਹਿੰਦੇ ਹਨ, "ਨਾਨਕ ਵਡਾ ਆਖੀਐ"—ਤੂੰ ਬਹੁਤ ਵੱਡਾ ਹੈਂ, ਬਹੁਤ ਵੱਡਾ ਹੈਂ, ਬਹੁਤ ਵੱਡਾ ਹੈਂ। ਪਰ ਕਿੰਨਾ ਕੁ ਵੱਡਾ ਹੈ? "ਆਪੇ ਜਾਣੈ ਆਪੁ"—ਤੂੰ ਆਪ ਹੀ ਜਾਣਦਾ ਹੈਂ ਕਿ ਤੂੰ ਕਿਤਨਾ ਕੁ ਵੱਡਾ ਹੈਂ। ਤੂੰ ਆਪ ਹੀ ਜਾਣਦਾ ਹੈਂ ਕਿ ਤੂੰ ਕਿਥੇ ਤਕ ਫੈਲਿਆ ਹੋਇਆ ਹੈਂ। ਤੂੰ ਆਪ ਹੀ ਜਾਣਦਾ ਹੈਂ ਕਿ ਤੂੰ ਕਿਤਨੇ ਪਾਤਾਲ ਤੇ ਕਿਤਨੇ ਆਕਾਸ਼ ਬਣਾਏ ਹਨ। ਇਹ ਤੈਨੂੰ ਹੀ ਪਤਾ ਹੈ ਕਿ ਤੂੰ ਕਿਤਨਾ ਗਹਿਰਾ ਹੈਂ, ਕਿਤਨਾ ਉੱਚਾ ਹੈਂ। ਐ ਬੰਦੇ! ਤੂੰ ਉਸਦੀ ਇਸ ਢੰਗ ਨਾਲ ਸਿਫ਼ਤਿ-ਸਾਲਾਹ ਕਰ। "ਨਾਨਕ ਵਡਾ ਆਖੀਐ"—ਤੂੰ ਵੱਡਾ ਹੈਂ, ਬਹੁਤ ਵੱਡਾ ਹੈਂ, ਬਹੁਤ ਵੱਡਾ ਹੈਂ, ਬਹੁਤ ਵੱਡਾ ਹੈਂ। ਜਿਵੇਂ ਰਹਿਰਾਸ ਸਾਹਿਬ ਵਿਚ ਮਹਾਰਾਜ ਕਹਿੰਦੇ ਹਨ ਕਿ ਜਦ ਤੂੰ ਵੱਡਾ ਵੀ ਕਹਿੰਦਾ ਹੈਂ ਤਾਂ ਵੱਡਾ ਆਖਣ ਦਾ ਵੀ ਉਸ ਕੋਲ ਕੋਈ ਬੋਧ ਤੇ ਅਨੁਭਵ ਨਹੀਂ। ਬਲਕਿ, "ਸੁਣਿ ਵਡਾ ਆਖੈ ਸਭੁ ਕੋਇ॥" ਲੋਕਾਂ ਕੋਲੋਂ ਸੁਣੀ ਸੁਣਾਈ ਦੇ ਆਧਾਰ 'ਤੇ ਕਹਿ ਦਿੰਦਾ ਹੈਂ ਕਿ ਉਹ ਵੱਡਾ ਹੈ, ਵੱਡਾ ਹੈ। ਫਿਰ ਉਸਨੂੰ ਵੱਡਾ ਵੱਡਾ ਕਰ ਕੇ ਆਖਣ ਲੱਗ ਪੈਂਦੇ ਹਨ। ਪਰ ਮਹਾਰਾਜ ਕਹਿੰਦੇ ਹਨ, "ਕੇਵਡੁ ਵਡਾ ਡੀਠਾ ਹੋਇ॥" ਉਹ ਕਿੰਨਾ ਕੁ ਵੱਡਾ ਹੈ? ਕਦੀ ਅੱਖਾਂ ਨੇ ਵੇਖਿਆ ਹੋਵੇ, ਕਦੀ ਅੱਖਾਂ ਦੀ ਪਕੜ ਵਿਚ ਆਇਆ ਹੋਵੇ ਤਾਂ ਹੀ ਕੋਈ ਕਹੇ ਕਿ ਉਹ ਕਿਤਨਾ ਵੱਡਾ ਹੈ। ਉਸ ਦੇ ਵਿਸਥਾਰ ਦਾ ਬੋਧ ਨਹੀਂ ਹੁੰਦਾ। ਫਿਰ ਵੀ ਬੰਦਾ ਵੱਡਾ ਵੱਡਾ ਆਖੀ ਜਾਂਦਾ ਹੈ। ਬੋਧ ਦੇ ਨਾਲ ਵੱਡਾ ਆਖਣਾ ਹੈ। ਜਿਸ ਦਿਨ ਖੋਜ ਕਰਦਿਆਂ ਕਰਦਿਆਂ ਇਹ ਅਨੁਭਵ ਨਸੀਬ ਹੁੰਦਾ ਹੈ ਤੇ ਫਿਰ ਜਦ ਬੰਦਾ ਵੱਡਾ ਆਖਦਾ ਹੈ; ਉਸ ਵੱਡਾ ਆਖਣ

ਵਿਚ ਰਸ ਤੇ ਅਨੰਦ ਹੈ। ਹਕੀਕਤ ਤਾਂ ਇਹ ਹੈ ਕਿ ਵੱਡਾ ਆਖਣ ਵਾਲਾ ਵੀ ਵੱਡਾ ਹੋ ਜਾਂਦਾ ਹੈ। ਵੱਡੇ ਨੂੰ ਵੱਡਾ ਆਖਣ ਵਾਲਾ ਵੀ ਛੋਟਾ ਨਹੀਂ ਰਹਿ ਜਾਂਦਾ। ਅਨੁਭਵ ਦੇ ਤਲ 'ਤੇ ਪਹੁੰਚ ਕੇ ਜੋ ਵੀ ਉਸ ਨੂੰ ਵੱਡਾ ਵੱਡਾ ਆਖਦਾ ਹੈ, ਆਪ ਵੱਡਾ ਹੋ ਜਾਂਦਾ ਹੈ। ਸਾਹਿਬ ਕਹਿੰਦੇ ਹਨ— "ਨਾਨਕ ਵਡਾ ਆਖੀਐ"—ਉਸ ਵੱਡੇ ਨੂੰ ਫਿਰ ਵੱਡਾ ਕਰਕੇ ਹੀ ਆਖਣਾ ਹੈ। ਪਰ ਕਿੰਨਾ ਕੁ ਆਖਣਾ ਹੈ ? ਉਹ ਕਿੰਨਾ ਕੁ ਵੱਡਾ ਹੈ ? ਇਹ ਤਾਂ ਹੁਣ ਬੰਦੇ ਨੇ ਦੇਖਿਆ ਨਹੀਂ। ਸੋ ਇੰਜ ਕਹਿਣਾ ਚਾਹੀਦਾ ਹੈ—ਹੇ ਪ੍ਰਭੂ! ਤੂੰ ਜਿੰਨਾ ਵੱਡਾ ਹੈਂ; "ਆਪੇ ਜਾਣੈ ਆਪੁ"—ਤੂੰ ਆਪ ਹੀ ਜਾਣਦਾ ਹੈਂ। ਹੋਰ ਕੋਈ ਨਹੀਂ ਜਾਣਦਾ।

•

17

# ਜੇ ਤਿਸੁ ਮਨਹੁ ਨ ਵੀਸਰਹਿ

ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ ॥
ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ ॥
ਸਮੁੰਦ ਸਾਹ ਸੁਲਤਾਨ ਗਿਰਹਾ ਸੇਤੀ ਮਾਲੁ ਧਨੁ ॥
ਕੀੜੀ ਤੁਲਿ ਨ ਹੋਵਨੀ ਜੇ ਤਿਸੁ ਮਨਹੁ ਨ ਵੀਸਰਹਿ ॥੨੩॥

**ਇਹ** ਤਾਂ ਠੀਕ ਹੈ ਕਿ ਸਿਫ਼ਤਿ-ਸਾਲਾਹ ਕਰਨ ਵਾਲਿਆਂ ਨੇ ਵੀ ਉਸਦਾ ਅੰਤ ਨਹੀਂ ਪਾਇਆ। ਵੱਡਾ ਵੱਡਾ ਆਖਣ ਵਾਲੇ ਵੀ ਉਸਦੀ ਵਡਿਆਈ ਦਾ ਹਿਸਾਬ ਨਹੀਂ ਪਾ ਸਕੇ। ਪਰ ਮਹਾਰਾਜ ਕਹਿੰਦੇ ਹਨ ਕਿ ਇਸਦਾ ਮਤਲਬ ਇਹ ਨਹੀਂ ਕਿ ਜਿਹਨਾਂ ਨੇ ਵੱਡਾ ਵੱਡਾ ਆਖਿਐ, ਉਹਨਾਂ ਦਾ ਆਖਿਆ ਵਿਅਰਥ ਚਲਾ ਗਿਆ ਹੈ, ਉਹਨਾਂ ਦੀ ਕੀਤੀ ਹੋਈ ਸਿਫ਼ਤਿ-ਸਾਲਾਹ ਵਿਅਰਥ ਚਲੀ ਗਈ ਹੈ। ਸਾਹਿਬ ਕਹਿੰਦੇ ਹਨ ਕਿ ਨਹੀਂ:

**ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ॥**

ਉਸ ਸਾਲਾਹੁਣ ਯੋਗ ਪਰੀਪੂਰਨ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨ ਵਾਲਿਆਂ ਨੇ ਵੀ ਇਹ ਬੋਧ ਤਾਂ ਹਾਸਿਲ ਨਹੀਂ ਕੀਤਾ। "ਏਤੀ ਸੁਰਤਿ ਨ ਪਾਈਆ"—ਉਹ ਕਿੰਨਾ ਕੁ ਵੱਡਾ ਹੈ, ਪਾਤਾਲ ਕਿਤਨੇ ਹਨ, ਆਕਾਸ਼ ਕਿਤਨੇ ਹਨ, ਇਹ ਤਾਂ ਉਨ੍ਹਾਂ ਨੂੰ ਪਤਾ ਨਹੀਂ ਚੱਲ ਸਕਿਆ। ਲੇਕਿਨ ਉਨ੍ਹਾਂ ਦਾ ਆਖਣਾ ਵਿਅਰਥ ਨਹੀਂ ਗਿਆ। ਉਨ੍ਹਾਂ ਨੇ ਜੋ ਵੱਡਾ ਵੱਡਾ ਆਖਿਆ ਹੈ ਉਸਦਾ ਇਕ ਬਹੁਤ ਵੱਡਾ ਫਲ ਮਿਲਿਆ—ਕੀ?

**ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ॥**

ਜਿਵੇਂ ਨਾਲੇ, ਨਦੀਆਂ, ਦਰਿਆ ਸਾਗਰ ਤਕ ਪਹੁੰਚਦੇ ਹਨ ਤੇ ਸਾਗਰ ਵਿਚ ਲੀਨ ਹੋ ਜਾਂਦੇ ਹਨ, ਉਹ ਸਾਗਰ ਦੀ ਕੀ ਗਿਣਤੀ ਮਿਣਤੀ ਕਰਨ? ਉਹ ਤਾਂ ਸਾਗਰ ਦਾ ਰੂਪ ਹੋ ਗਈਆਂ ਹਨ। ਇਸ ਤਰ੍ਹਾਂ ਸਿਫ਼ਤਿ-ਸਾਲਾਹ ਕਰਨ ਵਾਲੇ ਪਰਮਾਤਮਾ ਦਾ ਹੀ ਰੂਪ ਹੋ ਗਏ। ਇਸ ਤਰ੍ਹਾਂ ਜਿਹੜੇ ਉਸ ਨੂੰ ਵੱਡਾ ਵੱਡਾ ਆਖਣ ਵਾਲੇ, ਉਸ ਦੀ ਤਹਿ ਤਕ ਪਹੁੰਚਣ ਦੇ ਅਭਿਲਾਸ਼ੀ, ਉਸ ਵੱਡੇ ਵਿਚ ਹੀ ਲੀਨ ਹੋ ਗਏ।

ਧਾਰਮਿਕ ਦੁਨੀਆ ਵਿਚ ਇਕ ਨਿੱਕੀ ਜਿਹੀ ਗਾਥਾ ਚੱਲਦੀ ਹੈ। ਇਕ ਦਫ਼ਾ ਇਕ ਨਰਕ ਦੀ ਛੋਟੀ ਜੇਹੀ ਰੋੜੀ ਨੇ ਮਨ ਵਿਚ ਇਹ ਸੋਚਿਆ ਕਿ ਸਾਗਰ ਕਿੰਨਾ ਕੁ ਵੱਡਾ ਹੈ, ਇਸਦੀ ਤਹਿ ਨੂੰ ਮੈਂ ਵੇਖਣਾ ਹੈ, ਇਹ ਕਿੱਥੇ ਤਕ ਫੈਲਿਆ ਹੋਇਆ ਹੈ, ਇਸ ਵਿਚ ਕਿੰਨਾ ਕੁ ਜਲ ਹੈ। ਉਸਨੇ ਬੜੇ ਮਾਣ ਨਾਲ ਸਾਗਰ ਵਿਚ ਡੁਬਕੀ ਲਾਈ ਅਤੇ ਬੜੇ ਹੌਸਲੇ ਨਾਲ ਉਸਨੇ ਆਪਣੇ ਸਾਥੀਆਂ ਨੂੰ ਕਿਹਾ, "ਮੈਂ ਹੁਣੇ ਵਾਪਸ ਆ ਜਾਣਾ ਹੈ ਤੇ ਤੁਹਾਨੂੰ ਦੱਸ ਦੇਣਾ ਹੈ ਕਿ ਸਮੁੰਦਰ ਕਿਤਨਾ ਕੁ ਹੈ। ਸਾਗਰ ਕਿਤਨਾ ਕੁ ਹੈ। ਗੋਤਾ ਲਾਇਆ, ਡੁਬਕੀ ਲਾਈ। ਕਿਨਾਰੇ 'ਤੇ ਖੜੀਆਂ ਨਮਕ ਦੀਆਂ ਰੋੜੀਆਂ ਉਸ ਰੋੜੀ ਦਾ ਇੰਤਜ਼ਾਰ ਪਈਆਂ ਕਰਦੀਆਂ ਹਨ। ਜਿਸ ਨੇ ਗੋਤਾ ਲਾ ਲਿਆ, ਜਿਸ ਨੇ ਡੁਬਕੀ ਲਾ ਲਈ ਅਤੇ ਜਿਵੇਂ ਜਿਵੇਂ ਡੁਬਕੀ ਗਹਿਰੀ ਹੁੰਦੀ ਗਈ, ਨਮਕ ਗਲਦਾ ਗਿਆ, ਰੋੜੀ ਗਲਦੀ ਗਈ। ਗਲ ਗਲ ਕੇ ਸਾਗਰ ਦਾ ਹੀ ਰੂਪ ਹੋ ਗਈ। ਕਹਿੰਦੇ ਹਨ—ਨਮਕ ਦੀਆਂ

ਬਾਕੀ ਰੋੜੀਆਂ ਅਜੇ ਵੀ ਕਿਨਾਰੇ 'ਤੇ ਖੜੀਆਂ ਹਨ, ਇਸ ਉਡੀਕ ਵਿਚ ਕਿ ਕਦੋਂ ਉਹ ਨਮਕ ਦੀ ਰੋੜੀ ਬਾਹਰ ਆਵੇ ਤੇ ਸਾਨੂੰ ਦੱਸੇ ਕਿ ਸਾਗਰ ਕਿੰਨਾ ਕੁ ਵਿਸ਼ਾਲ ਹੈ।

ਇਹੀ ਗੱਲ ਸੰਤ ਜਨਾਂ ਦੀ ਹੈ। ਨਾਮ ਜਪਦਿਆਂ ਜਪਦਿਆਂ, ਰਸ ਮਾਣਦਿਆਂ ਮਾਣਦਿਆਂ, ਉਸ ਪਰਮ ਅਨੰਤ ਤੇ ਪਰਮ ਪੁਰਖ ਵਿਚ ਲੀਨ ਹੋ ਜਾਂਦੇ ਹਨ ਤੇ ਜਗਤ ਕਿਨਾਰੇ 'ਤੇ ਖੜਾ ਹੈ ਕਿਉਂਕਿ ਉਸ ਅੰਦਰ ਡੁਬਕੀ ਲਾਣ ਦੀ ਹਿੰਮਤ ਨਹੀਂ ਹੈ। ਸਿਰਫ਼ ਕਿਨਾਰੇ 'ਤੇ ਬੈਠਣ ਦੀ ਹਿੰਮਤ ਹੈ। ਅਕਸਰ ਧਾਰਮਿਕ ਅਸਥਾਨਾਂ ਵਿਚ ਜਿਹੜੇ ਲੋਕ ਜਾਂਦੇ ਹਨ, ਕੋਈ ਵਿਰਲਾ ਹੀ ਹੈ ਜੋ ਡੁਬਕੀ ਲਾਵੇ। ਕਿਨਾਰੇ 'ਤੇ ਹੀ ਖੜੇ ਰਹਿੰਦੇ ਹਨ, ਅਤੇ ਇਸ ਉਡੀਕ ਵਿਚ ਖੜੇ ਰਹਿੰਦੇ ਹਨ ਕਿ ਕੋਈ ਦੱਸੇ ਉਹ ਕਿੰਨਾ ਕੁ ਹੈ। ਪਰ ਜਿਸਨੇ ਜਾਣ ਲਿਆ, ਉਹ ਦੱਸਣ ਜੋਗਾ ਰਿਹਾ ਹੀ ਨਹੀਂ। ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫ਼ੁਰਮਾਨ—"ਸੋਈ ਅਜਾਣੁ ਕਹੈ ਮੈ ਜਾਨਾ ਜਾਨਣਹਾਰੁ ਨ ਛਾਨਾ ਰੇ॥" ਜਿਹੜਾ ਇਹ ਦਾਅਵਾ ਕਰੇ ਕਿ ਮੈਂ ਜਾਣ ਲਿਆ ਹੈ, ਮੈਂ ਜਾਣ ਲਿਆ ਹੈ। ਵਾਕਿਆ ਹੀ ਉਸਨੇ ਜਾਣਿਆ ਨਹੀਂ। ਤੇ ਜਿਸ ਨੇ ਜਾਣ ਲਿਆ, ਉਹ ਤਾਂ ਉਸ ਵਿਚ ਹੀ ਲੀਨ ਹੋ ਗਿਆ। ਉਹ ਤਾਂ ਕਹਿਣ ਜੋਗਾ ਹੀ ਨਹੀਂ ਰਿਹਾ :

**ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ॥** *(ਪੰਨਾ 334)*

ਜਦ ਵੀ ਕੋਈ ਉਸਦੀ ਤਹਿ ਦਾ ਅੰਤ ਭਾਲਣ ਜਾਂਦਾ ਹੈ, ਉਸਦਾ ਹੀ ਰੂਪ ਹੋ ਜਾਂਦਾ ਹੈ। ਉਸ ਵਿਚ ਇਸ ਤਰ੍ਹਾਂ ਗਲ ਜਾਂਦਾ ਹੈ ਜਿਵੇਂ ਨਮਕ ਦਾ ਢੇਲਾ ਸਾਗਰ ਵਿਚ ਗਲ ਗਿਆ ਸੀ। ਉਸਦਾ ਚਿੰਤਨ ਕਰਨ ਵਾਲਾ ਹੂਬਹੂ ਉਸਦਾ ਰੂਪ ਹੋ ਜਾਂਦਾ ਹੈ। ਬੂੰਦ ਸਾਗਰ ਵਿਚ ਲੀਨ ਹੋ ਜਾਂਦੀ ਹੈ। ਫਿਰ ਬਾਹਰ ਨਿਕਲ ਕੇ ਉਹ ਕਹਿਣ ਜੋਗੀ ਨਹੀਂ ਰਹਿੰਦੀ ਕਿ ਸਾਗਰ ਕਿਤਨਾ ਕੁ ਵਿਸ਼ਾਲ ਹੈ। ਉਹ ਕਿੰਨਾ ਕੁ ਵੱਡਾ ਹੈ। ਸਾਹਿਬ ਕਹਿੰਦੇ ਹਨ—"ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ॥" ਨਦੀਆਂ ਤੇ ਛੋਟੇ ਛੋਟੇ ਵਾੜੇ ਜਦ ਸਮੁੰਦਰ ਵਿਚ ਲੀਨ ਹੋ ਜਾਂਦੇ ਹਨ ਤਾਂ ਫਿਰ ਸਾਗਰ ਵਿਚੋਂ ਉਨ੍ਹਾਂ ਦੀ ਹੋਂਦ ਨੂੰ ਲੱਭਣਾ ਔਖਾ ਹੋ ਜਾਂਦਾ ਹੈ। ਕਿਵੇਂ ਕਹਿ ਸਕਾਂਗੇ ਕਿ ਇਸ ਵਿਚ ਗੰਗਾ ਦਾ ਜਲ ਕਿਹੜਾ ਹੈ, ਜਮਨਾ ਦਾ ਜਲ ਕਿਹੜਾ ਹੈ, ਨਰਬਦਾ ਦਾ ਪਾਣੀ ਕਿਹੜਾ ਹੈ। ਇਸ ਵਿਚ ਬਿਆਸ ਕਿਹੜਾ ਹੈ, ਸਤਲੁਜ ਦਾ ਪਾਣੀ ਕਿਹੜਾ ਹੈ, ਚਨਾਬ ਦਾ ਪਾਣੀ ਕਿਹੜਾ ਹੈ। ਇਹ ਤਾਂ ਸਾਗਰ ਹੀ ਸਾਗਰ ਹੈ। ਚਨਾਬ ਖੋਹ ਗਿਆ ਹੈ, ਸਤਲੁਜ ਖੋਹ ਗਿਆ ਹੈ। ਉੱਥੇ ਜਮਨਾ ਤੇ ਗੰਗਾ ਵੀ ਖੋਹ ਗਈ ਹੈ। ਠੀਕ ਇਸੇ ਤਰ੍ਹਾਂ ਜਦ ਕੋਈ ਪਰਮਾਤਮਾ ਵਿਚ ਲੀਨ ਹੋ ਜਾਂਦਾ ਹੈ, ਮਜ਼ਹਬ ਖੋਹ ਜਾਂਦੇ ਹਨ, ਜਾਤ ਪਾਤ ਖੋਹ ਜਾਂਦੇ ਹਨ, ਭਾਸ਼ਾ ਦੇ ਵਿਤਕਰੇ ਖੋਹ ਜਾਂਦੇ ਹਨ, ਪ੍ਰਾਂਤ ਦਾ ਮੋਹ ਖੋਹ ਜਾਂਦਾ ਹੈ। ਉੱਥੇ ਤਾਂ ਪਰਮਾਤਮਾ ਦੇ ਵਿਚ ਉਹ ਹੁੰਦਾ ਹੈ ਤੇ ਪਰਮਾਤਮਾ ਉਹਦੇ ਵਿਚ ਹੋ ਜਾਂਦਾ ਹੈ। ਬਾਕੀ ਸਭ ਕੁਛ ਮਿਟ ਜਾਂਦਾ ਹੈ। ਬਾਕੀ ਸਭ ਕੁਛ ਖੋਹ ਜਾਂਦਾ ਹੈ। ਜੈਸੇ ਨਦੀਆਂ ਸਾਗਰ ਵਿਚ ਲੀਨ ਹੋ ਕੇ ਆਪਣਾ ਨਾਮ ਖੋਹ ਬੈਠਦੀਆਂ ਹਨ, ਆਪਣਾ ਰੂਪ ਖੋਹ ਬੈਠਦੀਆਂ ਹਨ, ਆਪਣਾ ਆਕਾਰ ਖੋਹ ਬੈਠਦੀਆਂ ਹਨ, ਉਹ ਸਾਗਰ ਦਾ ਹੀ ਰੂਪ ਹੋ ਜਾਂਦੀਆਂ ਹਨ। ਇਸੇ ਤਰ੍ਹਾਂ ਪਰਮਾਤਮਾ ਵਿਚ ਲੀਨ ਹੋ ਕੇ ਸੰਤ ਜਨ ਆਪਣੀ ਜਾਤ ਪਾਤ ਮਿਟਾ ਦਿੰਦੇ ਹਨ। ਭਾਸ਼ਾ, ਮਨੁੱਖਾਂ ਦੇ ਭੇਦ ਮਾਣ ਮਿਟਾ ਦਿੰਦੇ ਹਨ। ਸਮਗ੍ਰ ਸੰਸਾਰ ਉਨ੍ਹਾਂ ਦੀ ਵਿਰਾਸਤ ਬਣ

ਜਾਂਦਾ ਹੈ। ਉਹ ਪਰਮਾਤਮਾ ਦੇ ਵਿਚ ਲੀਨ ਹੋ ਜਾਂਦੇ ਹਨ ਅਤੇ ਪਰਮਾਤਮਾ ਉਨ੍ਹਾਂ ਵਿਚ ਲੀਨ ਹੋ ਜਾਂਦਾ ਹੈ। ਉਨ੍ਹਾਂ ਨੂੰ ਸਾਰਾ ਜਗਤ ਆਪਣਾ ਹੀ ਵਿਖਾਈ ਦਿੰਦਾ ਹੈ:

**ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ ॥** *(ਪੰਨਾ 671)*

ਸਮੂਹ ਜਗਤ ਮਿੱਤਰ ਦਿਖਾਈ ਦਿੰਦਾ ਹੈ। ਫਿਰ ਸਮੂਹ ਜਗਤ ਦੇ ਭਲੇ ਮੰਗਣ ਦੀ ਭਾਵਨਾ ਵੀ ਅੰਦਰ ਪੈਦਾ ਹੋ ਜਾਂਦੀ ਹੈ। ਇਸੀ ਤਲ 'ਤੇ ਪਹੁੰਚ ਕੇ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਆਖਿਆ ਸੀ—"ਨਾਨਕ ਨਾਮੁ ਚੜ੍ਹਦੀ ਕਲਾ ਤੇਰੇ ਭਾਣੇ ਸਰਬੱਤ ਦਾ ਭਲਾ ॥" ਹੇ ਈਸ਼ਵਰ! ਭਾਣਾ ਤਾਂ ਤੇਰਾ ਹੈ, ਰਜ਼ਾ ਤਾਂ ਤੇਰੀ ਹੈ, ਹੁਕਮ ਤਾਂ ਤੇਰਾ ਹੈ, ਇੰਤਜ਼ਾਰ ਮੇਰੀ ਹੈ, ਅਰਦਾਸ ਮੇਰੀ ਹੈ ਕਿ ਮੈਂ ਤੇਰੇ ਪਾਸੋਂ ਸਾਰਿਆਂ ਦਾ ਹੀ ਭਲਾ ਮੰਗਦਾ ਹਾਂ, ਸਾਰਿਆਂ ਦੀ ਨੇਕ-ਨਾਮੀ ਮੰਗਦਾ ਹਾਂ, ਸਾਰਿਆਂ ਦਾ ਫ਼ਾਇਦਾ ਮੰਗਦਾ ਹਾਂ। ਸਾਰੇ ਹੀ ਮੈਨੂੰ ਮਿੱਤਰ ਦਿਖਾਈ ਦਿੰਦੇ ਹਨ। ਹੁਣ ਤਾਂ:

**ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ ॥** *(ਪੰਨਾ 1299)*

**ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ ॥**
**ਸਮੁੰਦ ਸਾਹ ਸੁਲਤਾਨ ਗਿਰਹਾ ਸੇਤੀ ਮਾਲੁ ਧਨੁ ॥**

ਇਥੇ ਇਕ ਸਵਾਲ ਖੜਾ ਹੋ ਜਾਏਗਾ ਕਿ ਜਿਹੜੇ ਲੀਨ ਹੋ ਗਏ, ਜਾਤ ਮਿਟ ਗਈ, ਪਾਤ ਮਿਟ ਗਈ, ਮਜ਼੍ਹਬ ਮਿਟ ਗਿਆ, ਦੇਹੀ ਦਾ ਮਾਣ ਮਿਟ ਗਿਆ, ਧਨ ਦਾ ਮਾਣ ਮਿਟ ਗਿਆ ਤਾਂ ਰਿਹਾ ਕੀ? ਉਨ੍ਹਾਂ ਕੋਲ ਫਿਰ ਕੀ ਰਹਿ ਗਿਆ? ਫਿਰ ਤਾਂ ਕੁਛ ਵੀ ਨਹੀਂ ਰਿਹਾ। ਆਖ਼ਿਰ ਜਗਤ ਵਿਚ ਲੋਕੀਂ ਜਾਤ ਦੇ ਮਾਣ ਕਰਕੇ, ਮੁਲਕ ਦੇ ਮਾਣ ਕਰਕੇ, ਭਾਸ਼ਾ ਦੇ ਮਾਣ ਕਰਕੇ, ਮਜ਼੍ਹਬ ਦੇ ਮਾਣ ਕਰਕੇ, ਰੰਗ ਰੂਪ ਦੇ ਮਾਣ ਕਰਕੇ, ਧਨ ਸੰਪਦਾ ਦੇ ਮਾਣ ਕਰਕੇ ਜਿਊਂਦੇ ਹਨ। ਜਦੋਂ ਇਹ ਸਭ ਕੁਛ ਨਸ਼ਟ ਹੋ ਗਿਆ ਤਾਂ ਫਿਰ ਕੀ ਪ੍ਰਾਪਤ ਹੋਇਆ। ਇਸ ਸੰਬੰਧ ਵਿਚ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਬੜੇ ਸੁੰਦਰ ਤੇ ਮਿਠੜੇ ਬੋਲ—"ਸਮੁੰਦ ਸਾਹ ਸੁਲਤਾਨ ਗਿਰਹਾ ਸੇਤੀ ਮਾਲੁ ਧਨੁ ॥" ਕੋਈ ਮਨੁੱਖ ਇਤਨੇ ਵੱਡੇ ਇਲਾਕੇ ਦਾ ਬਾਦਸ਼ਾਹ ਹੋਵੇ, ਜਿਤਨਾ ਕਿ ਧਰਤੀ ਉੱਤੇ ਸਮੁੰਦਰ ਦਾ ਪਾਣੀ ਹੈ। ਖੋਜੀ ਕਹਿੰਦੇ ਹਨ ਕਿ ਧਰਤੀ ਦੇ ਖੇਤਰਫਲ ਵਿਚ ਤਿੰਨ ਹਿੱਸੇ ਪਾਣੀ ਹੈ, ਇਕ ਹਿੱਸਾ ਠੋਸ ਜ਼ਮੀਨ ਹੈ। ਇਸਦਾ ਮਤਲਬ ਹੈ ਠੋਸ ਜ਼ਮੀਨ ਨਾਲੋਂ ਕਈ ਗੁਣਾ ਜ਼ਿਆਦਾ ਪਾਣੀ ਹੈ। ਅਜੇ ਤਕ ਕੋਈ ਐਸਾ ਮਹਾਂਬਲੀ ਪੈਦਾ ਨਹੀਂ ਹੋਇਆ ਜੋ ਸਾਰੀ ਧਰਤੀ ਦਾ ਸਮਰਾਟ ਬਣ ਸਕਿਆ ਹੋਵੇ। ਸਾਰੀ ਜ਼ਮੀਨ ਦਾ ਬਾਦਸ਼ਾਹ ਬਣ ਸਕਿਆ ਹੋਵੇ। ਸਾਹਿਬ ਕਹਿੰਦੇ ਹਨ—ਜਿਤਨਾ ਪਾਣੀ ਫੈਲਿਆ ਹੋਇਆ, ਇਤਨੇ ਵੱਡੇ ਰਾਜ ਪਾਟ ਦਾ ਮਾਲਕ ਹੋਵੇ, ਰਾਜਾ ਹੋਵੇ, ਬਾਦਸ਼ਾਹ ਹੋਵੇ ਤੇ ਉਸਦੇ ਘਰ ਧਨ ਸੰਪਦਾ ਵੀ ਇਤਨੀ ਹੋਵੇ—"ਗਿਰਹਾ ਸੇਤੀ ਮਾਲੁ ਧਨੁ"—ਜਿਵੇਂ ਜ਼ਮੀਨ ਉੱਤੇ ਉੱਚੇ ਉੱਚੇ ਪਹਾੜ ਹਨ। ਉਸਦੇ ਘਰ ਇਤਨਾ ਸੋਨਾ ਚਾਂਦੀ ਹੋਵੇ, ਹੀਰੇ ਜਵਾਹਰਾਤ ਹੋਣ, ਮੋਤੀ ਮੁਖ਼ਤਾਹਲ ਹੋਣ, ਉਹ ਇੰਨਾ ਧਨਵਾਨ ਹੋਵੇ ਤਾਂ ਸਾਹਿਬ ਕਹਿੰਦੇ ਹਨ:

**ਕੀੜੀ ਤੁਲਿ ਨ ਹੋਵਨੀ ਜੇ ਤਿਸੁ ਮਨਹੁ ਨ ਵੀਸਰਹਿ ॥**

ਜਾਨਵਰਾਂ ਅਤੇ ਕੀੜੇ ਮਕੌੜਿਆਂ ਦੀ ਦੁਨੀਆ ਵਿਚ ਕੀੜੀ ਦਾ ਆਕਾਰ ਸਭ ਤੋਂ ਛੋਟਾ ਹੈ। ਇਥੇ

ਪਾਤਸ਼ਾਹ ਮਨੁੱਖ ਦੀ ਤੁਲਣਾ ਕੀੜੀ ਨਾਲ ਕਰਦੇ ਹਨ। ਕੀੜੀ (ਭਾਵ ਮਨੁੱਖ) ਉਹ ਜਿਸਦੀ ਜਾਤ ਵੀ ਉੱਚੀ ਨਾ ਹੋਵੇ ਤੇ ਨਾ ਹੀ ਉੱਚੀ ਜਾਤ ਦਾ ਮਾਣ ਕਰ ਸਕਣ ਦਾ ਉਸ ਕੋਲ ਕੋਈ ਵਸੀਲਾ ਹੀ ਹੋਵੇ। ਉਸ ਕੋਲ ਧਨ ਸੰਪਦਾ ਵੀ ਨਾ ਹੋਵੇ। ਹੋਰ ਵੱਡੀ ਗੱਲ ਇਹ ਕਿ ਉਸ ਕੋਲ ਰੰਗ ਰੂਪ ਵੀ ਨਾ ਹੋਵੇ, ਜੋਬਨ ਵੀ ਨਾ ਹੋਵੇ, ਪਰਿਵਾਰ ਵੀ ਨਾ ਹੋਵੇ, ਸਾਕ ਸੰਬੰਧੀ ਵੀ ਨਾ ਹੋਵਣ। ਹਾਲਤ ਅਜੇਹੀ ਹੋਵੇ ਜਿਸਦਾ ਇਕ ਦ੍ਰਿਸ਼ ਪਾਤਸ਼ਾਹ ਨੇ ਖਿਚਿਆ ਹੈ—"ਬਸਤਾ ਤੂਟੀ ਝੁੰਪੜੀ ਚੀਰ ਸਭਿ ਛਿੰਨਾ॥ ਜਾਤਿ ਨ ਪਾਤ ਨ ਆਦਰੋ ਉਦਿਆਨ ਭ੍ਰਮਿੰਨਾ॥" ਫਿਰ ਰੰਗ ਤੇ ਰੂਪ ਵੀ ਨਾ ਹੋਵੇ, ਕੁਲ ਤੇ ਜਾਤ ਵੀ ਨਾ ਹੋਵੇ। ਸਾਹਿਬ ਕਹਿੰਦੇ ਹਨ—"ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮੁ ਮਨੁ ਭਿੰਨਾ॥" ਅਗਰ ਮਨ ਵਿਚ ਹਰੀ ਦਾ ਨਾਮ ਹੈ ਤਾਂ ਉਸਦੇ ਸਾਹਮਣੇ ਸਾਰੀ ਸ੍ਰਿਸ਼ਟੀ ਦਾ ਰਾਜਾ ਵੀ ਤੁਛ ਹੈ। ਉਹ ਹੇਚ ਹੈ। "ਸਗਲ ਸ੍ਰਿਸਟਿ ਕੋ ਰਾਜਾ ਦੁਖੀਆ॥ ਹਰਿ ਕਾ ਨਾਮੁ ਜਪਤ ਹੋਇ ਸੁਖੀਆ॥" ਸਾਹਿਬ ਕਹਿੰਦੇ ਹਨ ਕਿ ਜੇ ਕਿਸੇ ਦੀ ਕੀੜੀ ਦੇ ਸਮਾਨ ਹਸਤੀ ਹੋਵੇ ਭਾਵ ਮਨੁੱਖਾਂ ਵਿਚ ਕਿਸੇ ਮਨੁੱਖ ਦੀ ਗਿਣਤੀ ਹੀ ਨਾ ਹੋਵੇ, ਮਹਾਰਾਜ ਕਹਿੰਦੇ ਹਨ ਕਿ ਕੋਈ ਉਸਨੂੰ ਜਾਣਦਾ ਅਤੇ ਮੰਨਦਾ ਹੀ ਨਾ ਹੋਵੇ, "ਕੋਇ ਨ ਜਾਨੈ ਕੋਇ ਨ ਮਾਨੈ ਸੇ ਪਰਗਟੁ ਹਰਿ ਦੁਆਰੇ॥" ਇਸ ਤਰ੍ਹਾਂ ਦੀ ਮਾਮੂਲੀ ਜੇਹੀ ਜਗਤ ਵਿਚ ਸ਼ਖ਼ਸੀਅਤ ਬਣੀ ਹੋਈ ਹੋਵੇ ਕਿ ਮਨੁੱਖਾਂ ਦੀਆਂ ਨਜ਼ਰਾਂ ਵੀ ਉਸ 'ਤੇ ਨਹੀਂ ਪੈਂਦੀਆਂ। ਜਿਵੇਂ ਕੀੜੀ ਪੈਰਾਂ ਥੱਲੇ ਆ ਜਾਂਦੀ ਹੈ, ਦਿਖਾਈ ਨਹੀਂ ਦਿੰਦੀ, ਇਸੇ ਤਰ੍ਹਾਂ ਕਿਸੇ ਮਨੁੱਖ ਦੀਆਂ ਉਸ ਮਨੁੱਖ ਉੱਤੇ ਨਜ਼ਰਾਂ ਵੀ ਨਾ ਪੈਣ। ਉਹ ਕੀੜੀ ਦੇ ਸਮਾਨ ਤੁਛ ਹੋਵੇ। ਪਰ ਮਹਾਰਾਜ ਕਹਿੰਦੇ ਹਨ—"ਕੀੜੀ ਤੁਲਿ ਨ ਹੋਵਨੀ ਜੇ ਤਿਸੁ ਮਨਹੁ ਨ ਵੀਸਰਹਿ॥" ਜੇ ਉਸਦੇ ਮਨ ਵਿਚ ਪ੍ਰਭੂ ਦਾ ਚਿੰਤਨ ਹੈ, ਉਸਨੂੰ ਪਰਮਾਤਮਾ ਨਾ ਵਿਸਰੇ, ਉਸ ਦੇ ਅੰਦਰ ਅਕਾਲ ਪੁਰਖ ਦੀ ਯਾਦ ਬਣੀ ਰਹੇ, ਤਾਂ ਉਸਦੇ ਸਾਹਮਣੇ ਉਹ ਰਾਜਾ ਤੁਛ ਹੈ। ਜੋ ਸਮੁੰਦਰੀ ਖੇਤਰਫਲ ਦਾ ਬਾਦਸ਼ਾਹ ਹੋਵੇ ਅਤੇ ਉਸ ਦੇ ਘਰ ਸੋਨਾ ਤੇ ਚਾਂਦੀ ਦੇ ਪਹਾੜ ਲੱਗੇ ਹੋਣ, ਉਹ ਉਸ ਮਨੁੱਖ ਦੇ ਸਾਹਮਣੇ ਤੁਛ ਹੈ, ਜੋ ਹੈ ਤਾਂ ਕੀੜੀ ਦੇ ਸਮਾਨ, ਪਰ ਮਨ ਵਿਚ ਪਰਮਾਤਮਾ ਦੀ ਯਾਦ ਹੈ, ਮਨ ਵਿਚ ਅਕਾਲ ਪੁਰਖ ਦਾ ਚਿੰਤਨ ਹੈ, ਮਨ ਵਿਚ ਪਰਮ ਅਨੰਦ ਹੈ। ਇਥੋਂ ਇਕ ਗੱਲ ਸਪੱਸ਼ਟ ਹੋ ਗਈ ਕਿ ਈਸ਼ਵਰ ਦੀ ਯਾਦ ਦੇ ਮਿਲਦਿਆਂ ਹੀ ਧਨ ਸੰਪਦਾ, ਜਾਤ ਪਾਤ, ਸਾਰੀ ਤੁਛ ਪ੍ਰਤੀਤ ਹੁੰਦੀ ਹੈ।

ਇਕ ਦਿਨ ਇਕ ਉੱਚੀ ਕੁਲ ਦੇ ਬ੍ਰਾਹਮਣ ਧਨਾਢ ਨੇ ਭਗਤ ਕਬੀਰ ਜੀ ਨੂੰ ਕਿਹਾ ਕਿ ਤੇਰੇ ਕੋਲ ਤਾਂ ਮਾਣ ਕਰਨ ਯੋਗ ਕੁਛ ਵੀ ਨਹੀਂ। ਨਾ ਧਨ, ਨਾ ਸੰਪਦਾ, ਨਾ ਤੇਰੇ ਕੋਲ ਕੋਈ ਮਹਿਲ ਮਾੜੀਆਂ ਤੇ ਨਾ ਹੀ ਤੇਰੀ ਜਾਤ ਉੱਚੀ ਹੈ। ਤੂੰ ਤਾਂ ਜੁਲਾਹਾ ਹੈਂ, ਜਾਤ ਕਰਕੇ ਨੀਵਾਂ ਹੈਂ। ਸ਼ੂਦਰ ਹੈਂ। ਭਗਤ ਕਬੀਰ ਜੀ ਕਹਿੰਦੇ ਹਨ—"ਤੁਮ ਘਰਿ ਲਾਖ ਕੋਟਿ ਅਸ੍ਵ ਹਸਤੀ ਹਮ ਘਰਿ ਏਕੁ ਮੁਰਾਰੀ॥" ਤੁਹਾਡੇ ਘਰ ਕਈ ਹਾਥੀ ਘੋੜੇ ਹਨ, ਮਹਿਲ ਹਨ, ਧਨ ਸੰਪਦਾ ਹੈ। ਮੇਰੇ ਹਿਰਦੇ ਵਿਚ ਉਹ ਹੈ ਜੋ ਸਭ ਕੁਛ ਦੇਣ ਵਾਲਾ ਹੈ। ਸਭ ਕੁਛ ਬਣਾਉਣ ਵਾਲਾ ਹੈ। ਤੁਹਾਡੇ ਕੋਲ ਕ੍ਰਿਤ ਹੈ, ਮੇਰੇ ਕੋਲ ਕਰਤਾ ਹੈ। ਤੁਹਾਡੇ ਕੋਲ ਕ੍ਰਿਤ ਦਾ ਰਸ ਹੈ, ਤੇ ਮੇਰੇ ਕੋਲ ਕਰਤੇ ਦਾ ਰਸ ਹੈ। ਜਿਸਦੀ ਕ੍ਰਿਤ ਵਿਚ ਇਤਨਾ ਰਸ ਹੈ, ਉਸ ਕਰਤੇ ਵਿਚ ਕਿਤਨਾ ਰਸ ਹੋਵੇਗਾ। ਜਿਸਦੀ ਕ੍ਰਿਤ ਇਤਨੀ

ਮਹਾਨ ਹੈ, ਉਹ ਕਰਤਾ ਆਪ ਕਿਤਨਾ ਮਹਾਨ ਹੋਵੇਗਾ। "ਤੁਮ ਘਰਿ ਲਾਖ ਕੋਟਿ ਅਸ੍ਵ ਹਸਤੀ ਹਮ ਘਰਿ ਏਕੁ ਮੁਰਾਰੀ॥" ਇਸ ਵਾਸਤੇ ਭਗਤ ਕਬੀਰ ਨੇ ਫ਼ੈਸਲਾਕੁੰਨ ਗੱਲ ਕਰ ਦਿੱਤੀ ਹੈ ਕਿ "ਕਹਿ ਕਬੀਰ ਨਿਰਧਨੁ ਹੈ ਸੋਈ॥ ਜਾ ਕੇ ਹਿਰਦੈ ਨਾਮੁ ਨ ਹੋਈ॥" ਸਹੀ ਅਰਥਾਂ ਵਿਚ ਨਿਰਧਨ, ਨਿਰਲੱਜ, ਨੀਵੀ ਜਾਤ ਵਾਲਾ ਉਹੀ ਹੈ ਜਿਸਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਨਹੀਂ ਹੈ, ਈਸ਼ਵਰ ਦਾ ਚਿੰਤਨ ਨਹੀਂ ਹੈ। ਤੇ ਬਾਬਾ ਫ਼ਰੀਦ ਜੀ ਤਾਂ ਕਹਿੰਦੇ ਹਨ—ਉਹ ਬੰਦੇ ਬੜੇ ਡਰਾਵਨੇ ਹੁੰਦੇ ਹਨ। (ਖੇਤ ਵਿਚ ਪੰਛੀਆਂ ਨੂੰ ਡਰਾਉਣ ਦੀ ਖ਼ਾਤਰ ਦੋ ਸੋਟੀਆਂ ਬੰਨ੍ਹ ਕੇ ਇਕ ਚੋਲਾ ਲਟਕਾ ਦਿੱਤਾ ਗਿਆ ਹੈ, ਉਹਨੂੰ ਡਰਾਵਣਾ ਕਹਿੰਦੇ ਹਨ)। ਬਾਬਾ ਫ਼ਰੀਦ ਕਹਿੰਦੇ ਹਨ—"ਫਰੀਦਾ ਤਿਨਾ ਮੁਖ ਡਰਾਵਣੇ ਜਿਨਾ ਵਿਸਾਰਿਓਨੁ ਨਾਉ॥ ਐਥੈ ਦੁਖ ਘਣੇਰਿਆ ਅਗੈ ਠਉਰ ਨ ਠਾਉ॥" ਜਿਹਨਾਂ ਨੇ ਨਾਮ ਨੂੰ ਭੁਲਾ ਦਿੱਤਾ ਹੈ, ਖ਼ੁਦਾ ਨੂੰ ਭੁਲਾ ਦਿੱਤਾ ਹੈ, ਉਹ ਡਰ ਰਹੇ ਹਨ, ਉਨ੍ਹਾਂ ਦੇ ਮੁੱਖ ਬੜੇ ਡਰਾਵਣੇ ਹਨ। ਉਹ ਤਾਂ ਉਸ ਚੋਲੇ ਦੀ ਤਰ੍ਹਾਂ ਹਨ ਜਿਨ੍ਹਾਂ ਦਾ ਕੋਈ ਵਜੂਦ ਹੀ ਨਹੀਂ ਰਿਹਾ। ਉਹ ਤਾਂ ਮ੍ਰਿਤਕ ਹਨ, ਮੁਰਦਾ ਹਨ। ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫ਼ੁਰਮਾਨ—ਕੀੜੀ ਦੇ ਸਮਾਨ ਅਗਰ ਕਿਸੇ ਦੀ ਹਸਤੀ ਹੋਵੇ ਪਰ ਉਸਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਹੋਵੇ; ਤਾਂ ਸਾਰੀ ਸ੍ਰਿਸ਼ਟੀ ਦਾ ਰਾਜਾ ਵੀ ਉਸ ਦੇ ਸਾਹਮਣੇ ਤੁਛ ਹੈ। ਇਹ ਠੀਕ ਹੈ ਕਿ ਉਹ ਪਰਮਾਤਮਾ ਦਾ ਅੰਤ ਨਹੀਂ ਪਾ ਸਕਦੇ, ਪਰ ਪਰਮਾਤਮਾ ਦਾ ਚਿੰਤਨ ਕਰਦਿਆਂ ਕਰਦਿਆਂ ਪਰਮਾਤਮਾ ਦਾ ਰੂਪ ਹੋ ਜਾਂਦੇ ਹਨ, ਪਰਮਾਤਮਾ ਦੇ ਗੁਣਾਂ ਦੇ ਮਾਲਕ ਹੋ ਜਾਂਦੇ ਹਨ।

•

# 18

# ਜੇਵਡੁ ਆਪਿ ਜਾਣੈ ਆਪਿ ਆਪਿ

ਅੰਤੁ ਨ ਸਿਫਤੀ ਕਹਣਿ ਨ ਅੰਤੁ ॥ ਅੰਤੁ ਨ ਕਰਣੈ ਦੇਣਿ ਨ ਅੰਤੁ ॥
ਅੰਤੁ ਨ ਵੇਖਣਿ ਸੁਣਣਿ ਨ ਅੰਤੁ ॥ ਅੰਤੁ ਨ ਜਾਪੈ ਕਿਆ ਮਨਿ ਮੰਤੁ ॥
ਅੰਤੁ ਨ ਜਾਪੈ ਕੀਤਾ ਆਕਾਰੁ ॥ ਅੰਤੁ ਨ ਜਾਪੈ ਪਾਰਾਵਾਰੁ ॥
ਅੰਤ ਕਾਰਣਿ ਕੇਤੇ ਬਿਲਲਾਹਿ ॥ ਤਾ ਕੇ ਅੰਤ ਨ ਪਾਏ ਜਾਹਿ ॥
ਏਹੁ ਅੰਤੁ ਨ ਜਾਣੈ ਕੋਇ ॥ ਬਹੁਤਾ ਕਹੀਐ ਬਹੁਤਾ ਹੋਇ ॥
ਵਡਾ ਸਾਹਿਬੁ ਊਚਾ ਥਾਉ ॥ ਊਚੇ ਉਪਰਿ ਊਚਾ ਨਾਉ ॥
ਏਵਡੁ ਊਚਾ ਹੋਵੈ ਕੋਇ ॥ ਤਿਸੁ ਊਚੇ ਕਉ ਜਾਣੈ ਸੋਇ ॥
ਜੇਵਡੁ ਆਪਿ ਜਾਣੈ ਆਪਿ ਆਪਿ ॥ ਨਾਨਕ ਨਦਰੀ ਕਰਮੀ ਦਾਤਿ ॥੨੪॥

**ਕਾਦਰ** ਕਰੀਮ ਨੇ ਮਨੁੱਖ ਦਾ ਮਨ ਇਸ ਤਰ੍ਹਾਂ ਦਾ ਬਣਾਇਆ ਹੈ ਕਿ ਇਹ ਹਰ ਚੀਜ਼ ਦਾ ਅੰਤ ਪਾਉਣਾ ਚਾਹੁੰਦਾ ਹੈ। ਅੰਤ ਤੋਂ ਭਾਵ ਹੈ ਕਿ ਉਹ ਹਰ ਚੀਜ਼ ਨੂੰ ਆਪਣੀ ਪਕੜ ਵਿਚ ਲੈਣਾ ਚਾਹੁੰਦਾ ਹੈ। ਸੰਸਾਰ ਦੀ ਪਕੜ ਤੋਂ ਬਾਅਦ ਮਨੁੱਖ ਅੰਦਰ ਕਰਤਾਰ ਦੀ ਪਕੜ ਦਾ ਭਾਉ ਪੈਦਾ ਹੁੰਦਾ ਹੈ। ਇਹ ਮਨੁੱਖ ਦੀਆਂ ਸੁਭਾਵਕ ਰੁਚੀਆਂ ਹਨ, ਅਤੇ ਇਹ ਰੁਚੀਆਂ ਅੰਤਮ ਸਮੇਂ ਤਕ ਮਨੁੱਖ ਦੇ ਨਾਲ ਰਹਿੰਦੀਆਂ ਹਨ। ਪਰ ਪਰੀਪੂਰਨ ਪਰਮਾਤਮਾ ਦਾ ਅੰਤ ਪਾਉਣ ਲਈ ਇਸ ਪਾਸ ਬੇਅੰਤ ਸ਼ਕਤੀ ਚਾਹੀਦੀ ਹੈ। ਬੇਅੰਤ ਕਥਨ ਸ਼ਕਤੀ, ਬੇਅੰਤ ਵੇਖਣ ਸ਼ਕਤੀ, ਬੇਅੰਤ ਸੁਣਨ ਸ਼ਕਤੀ ਅਤੇ ਬੇਅੰਤ ਸੋਚਣ ਸ਼ਕਤੀ ਚਾਹੀਦੀ ਹੈ। ਮਨੁੱਖ ਦੇ ਗਿਆਨ-ਇੰਦਰਿਆਂ ਦੀ ਪਹੁੰਚ ਬੜੀ ਸੀਮਤ ਹੈ। ਅਸੀਂ ਆਪਣੀ ਆਵਾਜ਼ ਨੂੰ ਕਿਸੇ ਖ਼ਾਸ ਦੂਰੀ ਤਕ ਹੀ ਪਹੁੰਚਾ ਸਕਦੇ ਹਾਂ। ਉਸ ਤੋਂ ਅੱਗੇ ਪਹੁੰਚਾਣ ਲਈ ਸਾਨੂੰ ਤਰ੍ਹਾਂ ਤਰ੍ਹਾਂ ਦੇ ਉਪਕਰਣ ਇਸਤੇਮਾਲ ਕਰਨੇ ਪੈਂਦੇ ਹਨ। ਸਾਡੀ ਅੱਖ ਦੀ ਵੇਖਣ ਸ਼ਕਤੀ ਦੀ ਨਿਧਾਰਤ ਸੀਮਾ ਹੈ ਅਤੇ ਉਸ ਸੀਮਾ ਤੋਂ ਅੱਗੇ ਵੇਖਣ ਲਈ ਸਾਨੂੰ ਦੂਰਬੀਨ ਜਾਂ ਖ਼ੁਰਦਬੀਨ ਚਾਹੀਦੀ ਹੈ। ਪਰ ਇਨ੍ਹਾਂ ਯੰਤਰਾਂ ਦੀ ਵੀ ਇਕ ਸੀਮਾ ਹੈ। ਸਾਡੇ ਕੰਨਾਂ ਦੇ ਸੁਣਨ ਦੀ ਸ਼ਕਤੀ ਵੀ ਸੀਮਿਤ ਹੈ, ਇਸ ਸੀਮਾ ਤੋਂ ਪਰੇ ਦੀ ਆਵਾਜ਼ ਸੁਣਨ ਵਿਚ ਸਾਡੇ ਕੰਨ ਅਸਮਰਥ ਹੋ ਜਾਂਦੇ ਹਨ। ਸਾਡਾ ਦਿਮਾਗ਼ ਵੀ ਨਿਰਧਾਰਤ ਸੀਮਾ ਦੇ ਦਾਇਰੇ ਵਿਚ ਹੀ ਸੋਚ ਸਕਦਾ ਹੈ। ਉਸ ਸੀਮਾ ਤੋਂ ਅਗਾਂਹ ਨਿਕਲਣਾ ਦਿਮਾਗ਼ ਲਈ ਬਹੁਤ ਔਖੀ ਗੱਲ ਹੈ। ਮਨੁੱਖ ਦੀਆਂ ਸੁਭਾਵਕ ਰੁਚੀਆਂ ਤਾਂ ਹਰ ਚੀਜ਼ ਦਾ ਅੰਤ ਪਾਉਣ ਲਈ ਉਤਸੁਕ ਰਹਿੰਦੀਆਂ ਹਨ, ਪਰ ਅੰਤ ਪਾਉਣ ਤੋਂ ਪਹਿਲਾਂ ਹੀ, ਇਸਦਾ ਬੋਧ ਹੁੰਦਿਆਂ ਹੀ ਮਨੁੱਖ ਵਿਸਮਾਦ ਅਵਸਥਾ ਵਿਚ ਚਲਾ ਜਾਂਦਾ ਹੈ। ਮਨੁੱਖ ਦੀ ਲਗਨ ਤਾਰੀ ਹੋ ਜਾਂਦੀ ਹੈ। ਉਹ ਬੇਅੰਤ ਵਿਚ ਲੀਨ ਹੋ ਕੇ ਅਨੰਦ ਮਾਣਦਾ ਹੈ। ਉਸਦੀ ਦੀ ਅੰਤ ਪਾਉਣ ਦੀ ਕੋਸ਼ਿਸ਼ ਖ਼ਤਮ ਹੋ ਜਾਂਦੀ ਹੈ।

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਇਸ ਪਾਵਨ ਪਵਿੱਤਰ ਪਉੜੀ ਵਿਚ ਇਸ ਤਰ੍ਹਾਂ ਦੇ ਖੋਜੀ ਮਨੁੱਖ ਨੂੰ ਬੜੇ ਸੋਹਣੇ ਢੰਗ ਨਾਲ ਦੱਸ ਰਹੇ ਹਨ ਕਿ ਤੂੰ ਕੀ ਕਰਨਾ ਹੈ:

**ਅੰਤੁ ਨ ਸਿਫਤੀ ਕਹਣਿ ਨ ਅੰਤੁ॥**

ਉਸ ਪਰੀਪੂਰਨ ਪਰਮਾਤਮਾ ਦੇ ਅੰਤ ਪਾਉਣ ਦੀ ਕੋਸ਼ਿਸ਼ ਕਰਨ ਵਾਲੇ, ਤੂੰ ਉਸਦਾ ਅੰਤ ਨਹੀਂ ਪਾ ਸਕੇਂਗਾ, ਕਿਉਂਕਿ ਉਸਦੀਆਂ ਸਿਫ਼ਤਾਂ ਇਤਨੀਆਂ ਹਨ ਕਿ ਉਹ ਗਿਣਤੀ ਵਿਚ ਨਹੀਂ ਆ ਸਕਦੀਆਂ। ਕਿਸੇ ਮਨੁੱਖ ਦੀ ਉਪਮਾ ਕਰਨੀ ਹੋਵੇ, ਸਿਫ਼ਤ ਕਰਨੀ ਹੋਵੇ, ਤਾਂ ਇਤਨਾ ਹੀ ਆਖਾਂਗੇ– ਉਹ ਸੁੰਦਰ ਹੈ, ਖ਼ੁਸ਼ ਹੈ, ਖ਼ੁਸ਼-ਮਿਜ਼ਾਜ ਹੈ, ਆਲਾ ਤਾਲੀਮ ਯਾਫ਼ਤਾ ਹੈ, ਦਾਨੀ ਹੈ, ਗਿਆਨੀ ਹੈ, ਉੱਚੇ ਖ਼ਾਨਦਾਨ ਨਾਲ ਸੰਬੰਧ ਰੱਖਦਾ ਹੈ, ਉੱਚ ਜਾਤ ਵਾਲਾ ਹੈ। ਪੰਜ ਦਸ ਗੱਲਾਂ ਹੋਰ ਆਖੀਏ ਤਾਂ ਮਨੁੱਖ ਦੀਆਂ ਸਿਫ਼ਤਾਂ ਦਾ ਅੰਤ ਹੋ ਜਾਂਦਾ ਹੈ। ਇਸ ਤੋਂ ਅਗਾਂਹ ਬਿਆਨ ਕਰਨ ਨੂੰ ਕੁਛ

ਰਹਿੰਦਾ ਹੀ ਨਹੀਂ। ਬਸ ਇਹੀ ਨਿਯਮ ਜੋ ਵਿਅਕਤੀ 'ਤੇ ਲਾਗੂ ਹੁੰਦਾ ਹੈ, ਉਹ ਮਨੁੱਖ 'ਤੇ ਵੀ ਲਾਗੂ ਹੁੰਦਾ ਹੈ। ਕਿਸੇ ਕੌਮ 'ਤੇ ਵੀ ਲਾਗੂ ਹੁੰਦਾ ਹੈ, ਪਸ਼ੂ ਪੰਖੀਆਂ 'ਤੇ ਵੀ ਲਾਗੂ ਹੁੰਦਾ ਹੈ। ਸਿਫ਼ਤਾਂ ਦੇ ਦਾਇਰੇ ਵਿਚ ਹੀ ਕਾਇਨਾਤ ਦੇ ਜੀਵ ਆ ਜਾਂਦੇ ਹਨ। ਤੇ ਜੋ ਦਾਇਰੇ ਤੋਂ ਪਰੇ ਹੈ, ਬੰਧਨ ਵਿਚ ਹੀ ਨਹੀਂ; ਉਹ ਅਨੰਤ ਹੈ। ਉਸਦਾ ਅੰਤ ਪਾਉਣਾ ਬਹੁਤ ਔਖਾ ਹੈ, ਬਹੁਤ ਔਖਾ ਹੈ। ਸਾਹਿਬ ਦੱਸਦੇ ਹਨ ਕਿ ਉਹਦੀਆਂ ਸਿਫ਼ਤਾਂ ਇਤਨੀਆਂ ਹਨ ਕਿ ਅਸੀਂ ਕਹਿਣ ਵਿਚ ਉਸਦੀ ਗਿਣਤੀ ਨਹੀਂ ਕਰ ਸਕਦੇ। "ਅੰਤੁ ਨ ਸਿਫਤੀ ਕਹਿਣ ਨ ਅੰਤੁ॥" ਭਾਵ ਜ਼ਬਾਨ ਵਿਚ ਇਤਨੀ ਸਮਰੱਥਾ ਨਹੀਂ ਕਿ ਉਸ ਦੀਆਂ ਸਾਰੀਆਂ ਸਿਫ਼ਤਾਂ ਗਿਣ ਕੇ ਦੱਸ ਸਕੇ:

**ਅੰਤੁ ਨ ਕਰਣੈ ਦੇਣਿ ਨ ਅੰਤੁ॥**

ਪਰਮਾਤਮਾ ਨੇ ਕੀ ਕੁਛ ਕੀਤਾ ਹੈ ? ਉਹ ਕਰਤਾ ਹੈ, ਕ੍ਰਿਤ ਨਹੀਂ ਹੈ। ਉਸਦੀ ਕ੍ਰਿਤ ਦੀ ਵਿਸ਼ਾਲਤਾ ਦਾ ਅੰਦਾਜ਼ਾ ਹੀ ਨਹੀਂ ਲਗ ਸਕਦਾ। ਜਿਸਦਾ ਬਣਾਇਆ ਹੋਇਆ ਚਿੱਤਰ ਪੂਰਨ ਤੌਰ 'ਤੇ ਦੇਖਿਆ ਨਹੀਂ ਜਾ ਰਿਹਾ, ਉਸ ਚਿੱਤਰਕਾਰ ਬਾਰੇ ਕਿਸ ਤਰ੍ਹਾਂ ਪਤਾ ਚੱਲੇਗਾ ? ਸਾਹਿਬ ਕਹਿੰਦੇ ਹਨ—"ਅੰਤੁ ਨ ਕਰਣੈ ਦੇਣਿ ਨ ਅੰਤੁ॥" ਫਿਰ ਉਸ ਨੇ ਆਪਣੇ ਕਰਨੇ ਨੂੰ, ਆਪਣੀ ਕ੍ਰਿਤ ਨੂੰ ਕਈ ਕੁਝ ਦਿੱਤਾ ਹੋਇਆ ਹੈ। ਪਸ਼ੂ ਪੰਛੀਆਂ ਨੂੰ ਦਿੱਤਾ ਹੈ, ਮਨੁੱਖਾਂ ਨੂੰ ਦਿੱਤਾ ਹੈ, ਸੂਰਜ, ਚੰਦ, ਤਾਰਿਆਂ ਨੂੰ ਦਿੱਤਾ ਹੈ, ਗ੍ਰਹਿ-ਨਛੱਤਰਾਂ ਨੂੰ ਦਿੱਤਾ ਹੈ, ਕੀੜੇ-ਮਕੌੜਿਆਂ ਨੂੰ ਜੀਵਨ ਦਿੱਤਾ ਹੈ। ਜੀਵਨ ਬਤੀਤ ਕਰਨ ਲਈ ਰਿਜ਼ਕ ਦਿੱਤਾ ਹੈ, ਸਮਰੱਥਾ ਦਿੱਤੀ ਹੈ, ਸ਼ਕਤੀ ਦਿੱਤੀ ਹੈ। ਸਾਹਿਬ ਕਹਿੰਦੇ ਹਨ ਕਿ ਜੋ ਕੁਛ ਉਸਦਾ ਦਿੱਤਾ ਹੋਇਆ ਹੈ, ਇਹ ਵੀ ਗਿਣਤੀ-ਮਿਣਤੀ ਤੋਂ ਪਰੇ ਹੈ। ਜਿੱਥੇ ਕ੍ਰਿਤ ਗਿਣਤੀ ਵਿਚ ਨਹੀਂ ਆਉਂਦੀ, ਉੱਥੇ ਆਪਣੀ ਕ੍ਰਿਤ ਦੀ ਝੋਲੀ ਵਿਚ ਪਾ ਦਿੱਤੀ ਦਾਤ ਵੀ ਵੱਡੀ ਹੈ। ਸਾਹਿਬ ਕਹਿੰਦੇ ਹਨ ਕਿ ਉਸ ਦੀ ਵੀ ਗਿਣਤੀ ਨਹੀਂ ਹੋ ਸਕਦੀ:

**ਅੰਤੁ ਨ ਵੇਖਣਿ ਸੁਣਣਿ ਨ ਅੰਤੁ॥**

ਮਨੁੱਖ ਦੀ ਵੇਖਣ ਸ਼ਕਤੀ ਦੀ ਵੀ ਬਾਕਾਇਦਾ ਇਕ ਸੀਮਾ ਹੈ। ਇਸੇ ਕਾਰਨ ਅਸੀਮ ਨੂੰ ਵੇਖਣਾ ਇਸ ਲਈ ਬਹੁਤ ਔਖਾ ਹੈ, ਬਹੁਤ ਔਖਾ ਹੈ। "ਅੰਤੁ ਨ ਵੇਖਣਿ ਸੁਣਣਿ ਨ ਅੰਤੁ॥" ਅੱਖ ਐਸਾ ਪ੍ਰਬਲ, ਸੂਖਸ਼ਮ ਤੇ ਮਹਾਨ ਇੰਦਰਾ ਹੈ ਜਿਸ ਰਾਹੀਂ ਮਨੁੱਖ ਵੇਖ ਕੇ ਪਤੀਜਦਾ ਹੈ, ਮਨੁੱਖ ਵੇਖ ਕੇ ਹੀ ਮੰਨਦਾ ਹੈ। ਮਨੁੱਖ ਕੋਲ ਸਭ ਤੋਂ ਵੱਡਾ ਪ੍ਰਮਾਣ ਪ੍ਰਤੱਖ ਪ੍ਰਮਾਣ ਹੈ। ਮੈਂ ਵੇਖਿਆ ਹੈ। ਨਹੀਂ, ਮੈਂ ਸਿਰਫ਼ ਸੁਣ ਕੇ ਨਹੀਂ ਮੰਨ ਰਿਹਾ, ਮੈਂ ਵੇਖਿਆ ਹੈ। ਨਹੀਂ, ਮੈਂ ਸਿਰਫ਼ ਪੜ੍ਹ ਕੇ ਨਹੀਂ ਮੰਨ ਰਿਹਾ, ਮੈਂ ਵੇਖਿਆ ਹੈ, ਸਿਰਫ਼ ਅਨੁਮਾਨ ਪ੍ਰਮਾਣ ਰਾਹੀਂ ਮੈਂ ਇਸ ਤੱਤ ਨੂੰ ਮੰਨਾਂ, ਕਬੂਲ ਕਰਾਂ; ਬਹੁਤ ਔਖੀ ਗੱਲ ਹੈ, ਬਹੁਤ ਔਖੀ ਗੱਲ ਹੈ। ਮਨੁੱਖ ਦੇ ਕੋਲ ਜੋ ਸੁਭਾਵਕ ਰੁਚੀ ਹੈ, ਉਹ ਵੇਖਣਾ ਚਾਹੁੰਦਾ ਹੈ। ਵੇਖ ਕੇ ਹੀ ਮੰਨਦਾ ਹੈ। ਹੁਣ ਕੌਣ ਦੱਸੇ, ਇਸ ਅੱਖ ਕੋਲ ਪੂਰਨ ਰੂਪ ਵਿਚ ਸੂਰਜ ਨੂੰ ਵੀ ਵੇਖਣ ਦੀ ਸਮਰੱਥਾ ਨਹੀਂ। ਸਿਖਰ ਦੁਪਹਿਰੇ ਚੜ੍ਹੇ ਸੂਰਜ ਵੱਲ ਇਕ ਟਿੱਕੀ ਬੰਨ੍ਹ ਕੇ ਵੇਖਣਾ ਬਹੁਤ ਔਖਾ ਹੈ, ਬਹੁਤ ਔਖਾ ਹੈ। ਸਿਆਣੇ ਕਹਿੰਦੇ ਹਨ—ਸਿੱਧੇ ਸੂਰਜ ਨੂੰ ਵੇਖਣ ਨਾਲ ਮਨੁੱਖ ਦੀਆਂ ਅੱਖਾਂ ਝੁਲਸ ਸਕਦੀਆਂ ਹਨ, ਕਮਜ਼ੋਰ ਹੋ ਸਕਦੀਆਂ ਹਨ, ਦੇਖਣ ਸ਼ਕਤੀ 'ਤੇ ਅਸਰ ਪੈਂਦਾ

ਹੈ, ਕਾਰਨ ? ਕਿ ਮਨੁੱਖ ਦੀ ਰੋਸ਼ਨੀ ਨੂੰ ਬਰਦਾਸ਼ਤ ਕਰਨ ਦੀ ਸੀਮਾ ਤੋਂ ਕਿਤੇ ਜ਼ਿਆਦਾ ਰੋਸ਼ਨੀ ਹੈ ਸੂਰਜ ਵਿਚ। ਤੇ ਅੱਖ ਵਿਚ ਇਤਨੀ ਰੋਸ਼ਨੀ ਨੂੰ ਵੇਖਣ ਦੀ ਸਮਰੱਥਾ ਨਹੀਂ। ਇਕ ਸੂਰਜ ਨੂੰ ਪੂਰਨ ਰੂਪ ਵਿਚ ਵੇਖਣ ਦੀ ਸਮਰੱਥਾ ਨਹੀਂ ਹੈ ਇਨ੍ਹਾਂ ਅੱਖਾਂ ਕੋਲ। ਤੇ ਪਰਮਾਤਮਾ ਸਦਾ ਪ੍ਰਕਾਸ਼ ਤੇ ਅਨਗਿਣਤ ਸੂਰਜਾਂ ਤੋਂ ਵੀ ਵੱਧ ਹੈ। ਇਹ ਅੱਖ ਵੇਖੇ ਤਾਂ ਕਿਸ ਤਰ੍ਹਾਂ ਵੇਖੇ ? ਬੇਸ਼ਕ ਆਦਿ ਕਾਲ ਤੋਂ ਭਗਤ ਜਨ ਉਸਨੂੰ ਵੇਖਣ ਦਾ ਹੱਠ ਕਰਦੇ ਆਏ ਹਨ। ਅਰਜਨ ਨੇ ਵੀ ਸ੍ਰੀ ਕ੍ਰਿਸ਼ਨ ਦੇ ਅੱਗੇ ਬੇਨਤੀ ਕੀਤੀ ਕਿ ਤੁਸੀਂ ਮੈਨੂੰ ਆਪਣਾ ਵਿਰਾਟ ਰੂਪ ਦਿਖਾਓ, ਪੂਰਨ ਰੂਪ ਦਿਖਾਓ। ਸ੍ਰੀ ਕ੍ਰਿਸ਼ਨ ਕਹਿਣ ਲੱਗੇ—ਤੂੰ ਅਜੇ ਇਸ ਲਈ ਤਿਆਰ ਨਹੀਂ ਹੈਂ। ਜੇ ਮੈਂ ਦਿਖਾਇਆ ਵੀ ਤਾਂ ਤੂੰ ਵੇਖ ਨਹੀਂ ਸਕੇਂਗਾ। ਇਸੇ ਤਰ੍ਹਾਂ ਦਾ ਹੱਠ ਕੋਹ ਤੂਰ ਉੱਤੇ ਬੈਠ ਕੇ ਕਿਸੇ ਵਕਤ ਹਜ਼ਰਤ ਮੂਸਾ ਨੇ ਕੀਤਾ ਸੀ—ਐ ਖ਼ੁਦਾ ! ਤੂੰ ਮੈਨੂੰ ਆਪਣਾ ਪੂਰਨ ਜਲਵਾ ਦਿਖਾ। ਖ਼ੁਦਾ ਦੀ ਤਰਫ਼ੋਂ ਜੋ ਇਲਹਾਮ ਹੋਇਆ, ਉਹ ਇਹ ਸੀ ਕਿ 'ਮੂਸਾ ਤੇਰੀਆਂ ਅੱਖਾਂ ਵਿਚ ਤਾਬ ਨਹੀਂ ਕਿ ਤੂੰ ਵੇਖ ਸਕੇਂ। ਤੂੰ ਮੇਰਾ ਜਲਵਾ ਨਹੀਂ ਵੇਖ ਸਕੇਂਗਾ। ਬਸ ਜਿਤਨੀ ਤੂੰ ਝਲਕ ਵੇਖ ਰਿਹਾ ਹੈਂ, ਇਤਨਾ ਹੀ ਕਾਫ਼ੀ ਹੈ।'

ਇਕ ਮਾਸੂਮ ਬੱਚੇ ਦੇ ਕਮਰੇ ਵਿਚ ਸੂਰਜ ਦੀ ਕਿਰਨ ਪ੍ਰਵੇਸ਼ ਕਰ ਗਈ। ਉਸਨੂੰ ਥੋੜੀ ਜਿਹੀ ਧੁੱਪ ਦੀ ਝਲਕ ਪੈ ਗਈ ਤੇ ਹੁਣ ਉਹ ਬੱਚਾ ਹੱਠ ਕਰੇ ਕਿ ਇਹ ਸਾਰੇ ਦਾ ਸਾਰਾ ਸੂਰਜ ਮੇਰੇ ਕਮਰੇ ਵਿਚ ਆਉਣਾ ਚਾਹੀਦਾ ਹੈ। ਮੈਂ ਇਸ ਸੂਰਜ ਨੂੰ ਆਪਣੇ ਕਮਰੇ ਦੇ ਇਸ ਸੋਫ਼ੇ 'ਤੇ ਬਿਠਾਣੈ; ਇਹ ਨਾਦਾਨ ਬੱਚੇ ਦਾ ਹੱਠ ਹੋਵੇਗਾ। ਸੂਰਜ ਇਤਨਾ ਮਹਾਨ, ਇਸ ਕਮਰੇ ਵਿਚ ਆਵੇ ਤਾਂ ਕਿਸ ਤਰ੍ਹਾਂ ਆਵੇ। ਅੱਖ ਅਗਰ ਉਸਨੂੰ ਦੂਰੀ ਤੋਂ ਵੀ ਵੇਖੇ ਤਾਂ ਪੂਰਨ ਰੂਪ ਵਿਚ ਦੇਰ ਤਕ ਵੇਖਣਾ ਬਹੁਤ ਔਖਾ ਹੈ, ਬਹੁਤ ਔਖਾ ਹੈ। ਕਹਿੰਦੇ ਨੇ—ਖ਼ੁਦਾ ਦੀ ਤਰਫੋਂ ਇਲਹਾਮ ਹੋਇਆ; "ਮੂਸਾ ਮੇਰਾ ਪੂਰਨ ਜਲਵਾ ਤੂੰ ਨਹੀਂ ਵੇਖ ਸਕੇਂਗਾ," ਪਰ ਭਗਤੀ ਦਾ ਆਪਣਾ ਹੱਠ। ਮੂਸਾ ਕਹਿਣ ਲੱਗੇ, "ਨਹੀਂ ਖ਼ੁਦਾ ਮੈਂ ਪੂਰਨ ਜਲਵਾ ਵੇਖੇ ਬਿਨਾਂ ਪਤੀਜਣਾ ਨਹੀਂ। ਮੈਨੂੰ ਆਪਣਾ ਜਲਵਾ ਵਿਖਾ।" ਕਹਿੰਦੇ ਨੇ ਖ਼ੁਦਾ ਬਖ਼ਸ਼ਿਸ਼ ਵਿਚ ਆਇਆ ਤੇ ਜਿਵੇਂ ਹੀ ਪੂਰਨ ਜਲਵਾ ਨਮੋਦਾਰ ਹੋਇਆ, ਮੂਸਾ ਬੇਹੋਸ਼ ਹੋ ਗਿਆ। ਯਹੂਦੀਆਂ ਦੇ ਇਤਿਹਾਸ ਵਿਚ ਗਾਥਾ ਹੈ ਕਿ ਉਹ ਤਿੰਨ ਦਿਨ ਬੇਹੋਸ਼ ਰਿਹਾ। ਤਿੰਨ ਦਿਨਾਂ ਬਾਅਦ ਜਦ ਉਸਨੂੰ ਹੋਸ਼ ਆਈ ਤਾਂ ਪ੍ਰਾਰਥਨਾ ਕਰਨ ਲੱਗੇ, "ਹੇ ਪ੍ਰਭੂ ! ਤੂੰ ਇਤਨਾ ਮਹਾਨ ਹੈਂ ਕਿ ਮੈਂ ਤੈਨੂੰ ਪੂਰਨ ਰੂਪ ਵਿਚ ਨਹੀਂ ਵੇਖ ਸਕਦਾ, ਨਹੀਂ ਵੇਖ ਸਕਦਾ। ਉਸਦਾ ਪ੍ਰਕਾਸ਼ ਕਿੰਨਾ ਹੈ। "ਅੰਤੁ ਨ ਵੇਖਣਿ ਸੁਣਨਿ ਨ ਅੰਤੁ ॥" ਸੁਣ ਕੇ ਵੀ ਉਸਦਾ ਅੰਤ ਨਹੀਂ ਪਾਇਆ ਜਾ ਸਕਦਾ। ਭਾਵ ਕੋਈ ਇਹ ਨਹੀਂ ਕਹਿ ਸਕਦਾ ਕਿ ਮੈਂ ਪਰਮਾਤਮਾ ਦੀਆਂ ਸਾਰੀਆਂ ਗੱਲਾਂ ਸੁਣ ਲਈਆਂ ਹਨ।

ਹੁਣ ਹੋਰ ਕੁਝ ਸੁਣਨ ਨੂੰ ਬਾਕੀ ਨਹੀਂ। ਕੋਈ ਇਹ ਨਹੀਂ ਕਹਿ ਸਕਦਾ ਕਿ ਹੁਣ ਕੁਝ ਹੋਰ ਵੇਖਣ ਨੂੰ ਬਾਕੀ ਹੈ ਹੀ ਨਹੀਂ। ਮੈਂ ਆਪਣੀ ਜ਼ਬਾਨ ਨਾਲ ਸਾਰੇ ਦਾ ਸਾਰਾ ਕਥਨ ਕਰ ਦਿੱਤਾ ਹੈ, ਹੋਰ ਕੁਛ ਕਥਨ ਕਰਨ ਨੂੰ ਬਾਕੀ ਹੈ ਹੀ ਨਹੀਂ। ਇਸ ਤਰ੍ਹਾਂ ਦੇ ਦਾਅਵੇ ਸਾਰੇ ਬੇਹੂਦਾ ਹਨ, ਫੋਕੇ ਹਨ। ਸਤਿਗੁਰੂ ਕਹਿੰਦੇ ਹਨ :

**ਅੰਤੁ ਨ ਜਾਪੈ ਕਿਆ ਮਨਿ ਮੰਤੁ ॥**

ਪਰਮਾਤਮਾ ਦੇ ਮਨ ਵਿਚ ਕਿਹੜਾ ਮਤਾ ਹੈ। ਉਹ ਕਿਹੜੇ ਸਲਾਹ ਮਸ਼ਵਰੇ ਵਿਚ ਬੈਠਾ ਹੈ। ਕੀ

ਮਤਾ ਪਕਾ ਰਿਹਾ ਹੈ। ਕੀ ਕੁਛ ਕਰਨਾ ਚਾਹੁੰਦਾ ਹੈ। ਇਸਦਾ ਬੋਧ ਵੀ ਕਿਸੇ ਵੱਡੇ ਤੋਂ ਵੱਡੇ ਮਨੋਵਿਗਿਆਨੀ ਤੇ ਜੋਤਿਸ਼ੀ ਨੂੰ ਨਹੀਂ ਹੈ। ਇਹ ਠੀਕ ਹੈ ਕਿ ਦੁਨੀਆ ਦੇ ਜੋਤਿਸ਼ੀ, ਮਨੋਵਿਗਿਆਨੀ ਜਗਤ ਦੇ ਸਾਹਮਣੇ ਆਪਣੀਆਂ ਕਿਆਸ ਅਰਾਈਆਂ ਰੱਖਦੇ ਰਹਿੰਦੇ ਹਨ। ਇਤਨੇ ਸਾਲਾਂ ਬਾਅਦ ਪਰਲੋ ਹੋ ਜਾਏਗੀ, ਐਹ ਹੋ ਜਾਏਗਾ, ਔਹ ਹੋ ਜਾਏਗਾ, ਆਦਿ। ਇਸ ਤਰ੍ਹਾਂ ਦੀਆਂ ਕਿਆਸ ਅਰਾਈਆਂ ਕਰਨ ਵਾਲੇ ਹਰ ਦੇਸ਼ ਵਿਚ ਮੌਜੂਦ ਹਨ ਪਰ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਇਹ ਸਿਧਾਂਤਕ ਨੁਕਤਾ ਕਿ ਪਰਮਾਤਮਾ ਨੇ ਕੀ ਕਰਨਾ ਹੈ, ਤੇ ਉਹਦੇ ਮਨ ਵਿਚ ਕੀ ਮਤਾ ਹੈ, ਇਸ ਬਾਰੇ ਕੋਈ ਭਵਿੱਸ਼ ਬਾਣੀ ਨਹੀਂ ਕੀਤੀ ਜਾ ਸਕਦੀ। ਇਹੀ ਕਾਰਨ ਹੈ ਕਿ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਇਸ ਤਰ੍ਹਾਂ ਦੀ ਜੋਤਿਸ਼ ਵਿਦਿਆ ਨੂੰ ਗੁਰਮਤਿ ਤੋਂ ਲਾਂਭੇ ਕਰ ਦਿੱਤਾ, ਖ਼ਾਸ ਕਰਕੇ ਫ਼ਲਤ ਜੋਤਿਸ਼ ਨੂੰ, ਭਵਿੱਸ਼ ਕਰਤਾਵਾਂ ਦੀ ਬਾਣੀ ਨੂੰ ਆਪਣੇ ਸਿਧਾਂਤਕ ਨੁਕਤਿਆਂ ਤੋਂ ਪਰੇ ਕਰ ਦਿੱਤਾ। ਕਿਉਂਕਿ ਇਹ ਦਾਅਵਾ ਹੋ ਗਿਆ ਕਿ ਰੱਬ ਜੋ ਕੁਛ ਕਰਨਾ ਚਾਹੁੰਦਾ ਹੈ, ਅਸੀਂ ਜਾਣਦੇ ਹਾਂ। ਪਰਮਾਤਮਾ ਜੋ ਕੁਛ ਕਰਨਾ ਚਾਹੁੰਦਾ ਹੈ, ਉਸਦਾ ਸਾਨੂੰ ਪਤਾ ਚੱਲ ਗਿਆ ਹੈ। ਸੱਚੇ ਪਾਤਸ਼ਾਹ ਦਾ ਕਹਿਣਾ—"ਬੀਓ ਪੂਛਿ ਨ ਮਸਲਤਿ ਧਰੈ॥ ਜੋ ਕਿਛੁ ਕਰੈ ਸੁ ਆਪਹਿ ਕਰੈ॥" ਉਹ ਜੋ ਕੁਛ ਕਰਦਾ ਹੈ ਇਸਦਾ ਪਤਾ ਉਸ ਨੂੰ ਖ਼ੁਦ ਹੁੰਦਾ ਹੈ। ਉਹ ਕਿਸੇ ਨਾਲ ਸਲਾਹ ਮਸ਼ਵਰਾ ਨਹੀਂ ਕਰਦਾ। "ਬੀਓ ਪੂਛਿ ਨ ਮਸਲਤਿ ਧਰੈ॥ ਜੋ ਕਿਛੁ ਕਰੈ ਸੁ ਆਪਹਿ ਕਰੈ॥" ਜਦ ਉਸ ਨੇ ਕਿਸੇ ਨਾਲ ਸਲਾਹ ਮਸ਼ਵਰਾ ਹੀ ਨਹੀਂ ਕੀਤਾ ਤਾਂ ਕਿਸੇ ਨੂੰ ਕੀ ਪਤਾ ਚਲਣੈ ਕਿ ਉਸਦੇ ਮਨ ਵਿਚ ਕੀ ਹੈ? ਸਾਹਿਬ ਕਹਿੰਦੇ ਹਨ—"ਅੰਤੁ ਨ ਜਾਪੈ ਕਿਆ ਮਨਿ ਮੰਤੁ॥" ਇਸ ਦਾ ਵੀ ਅੰਤ ਨਹੀਂ ਪਾਇਆ ਜਾ ਸਕਦਾ ਕਿ ਉਸ ਪਰਮਾਤਮਾ ਦੇ ਮਨ ਵਿਚ ਕੀ ਮਤਾ ਹੈ। ਉਹ ਜਗਤ ਦੇ ਸੰਬੰਧ ਵਿਚ ਕੀ ਕੁਛ ਕਰਨਾ ਚਾਹੁੰਦਾ ਹੈ। ਭਗਤ ਕਬੀਰ ਜੀ ਮਹਾਰਾਜ ਕਹਿੰਦੇ ਹਨ:

**ਕਬੀਰ ਜੋ ਮੈ ਚਿਤਵਉ ਨਾ ਕਰੈ ਕਿਆ ਮੇਰੇ ਚਿਤਵੇ ਹੋਇ॥**
**ਅਪਨਾ ਚਿਤਵਿਆ ਹਰਿ ਕਰੈ ਜੋ ਮੇਰੇ ਚਿਤਿ ਨ ਹੋਇ॥** *(ਪੰਨਾ 1376)*

ਕਬੀਰ ਕਹਿੰਦੇ ਹਨ—ਮੈਂ ਤੇ ਕੁਛ ਹੋਰ ਸੋਚ ਵਿਚ ਜੀ ਰਿਹਾ ਸੀ ਕਿ ਮੈਂ ਇਹ ਕਰਨਾ ਹੈ, ਔਹ ਕਰਨਾ ਹੈ, ਲੇਕਿਨ ਹੋ ਗਿਆ ਕੁਛ ਹੋਰ। ਮੇਰੇ ਮਤੇ ਪਰਮਾਤਮਾ ਦੇ ਮਤੇ ਦੇ ਸਾਹਮਣੇ ਨਹੀਂ ਚੱਲਦੇ। ਮੇਰੀ ਚਿਤਵਣੀ ਪਰਮਾਤਮਾ ਦੀ ਚਿਤਵਣੀ ਦੇ ਸਾਹਮਣੇ ਨਹੀਂ ਚੱਲਦੀ। ਉਸਦੀ ਚਿਤਵਣੀ ਕੁਛ ਹੋਰ ਹੈ। ਉਸਦੀ ਚਿਤਵਣੀ ਕੀ ਹੈ? ਸਾਹਿਬ ਕਹਿੰਦੇ ਹਨ—ਇਸ ਦਾ ਕੋਈ ਪਤਾ ਨਹੀਂ ਕਿ ਉਸਦੇ ਮਨ ਵਿਚ ਜੀਵਾਂ ਪ੍ਰਤੀ, ਸੰਸਾਰ ਪ੍ਰਤੀ, ਖੰਡਾਂ ਤੇ ਬ੍ਰਹਿਮੰਡਾਂ ਪ੍ਰਤੀ ਕੀ ਮਤਾ ਹੈ। ਉਸਨੇ ਆਪਣੇ ਮਨ ਵਿਚ ਕੀ ਮਤਾ ਪਕਾ ਰੱਖਿਆ ਹੈ, ਇਸ ਦਾ ਕੋਈ ਅੰਤ ਨਹੀਂ। "ਅੰਤ ਨ ਜਾਪੈ ਕਿਆ ਮਨਿ ਮੰਤੁ॥ ਅੰਤੁ ਨ ਜਾਪੈ ਕੀਤਾ ਆਕਾਰੁ॥" ਇਹ ਪਸਾਰਾ ਉਸ ਨੇ ਕਿੰਨਾ ਕੁ ਬਣਾਇਆ ਹੈ, ਖ਼ਾਸ ਕਰਕੇ ਸਰੀਰਕ ਅਸਥੂਲ ਵਜੂਦ ਜੋ ਅੱਖਾਂ ਨਾਲ ਦਿਖਾਈ ਦਿੰਦਾ ਹੈ ਇਹ ਕਿਤਨਾ ਹੈ, ਇਸ ਦਾ ਵੀ ਕੋਈ ਅੰਤ ਨਹੀਂ ਹੈ। ਅਜੋਕਾ ਵਿਗਿਆਨ ਕਹਿਣ ਲੱਗ ਪਿਆ ਹੈ ਕਿ ਕੋਈ ਪੰਜਾਹ ਅਰਬ ਸੂਰਜਾਂ ਦਾ ਪਤਾ ਚੱਲ ਚੁੱਕਿਆ ਹੈ ਜਿਸਦੇ ਸਾਹਮਣੇ ਇਹ

ਸੂਰਜ ਇਕ ਮਾਮੂਲੀ ਖਿਡੌਣਾ ਪ੍ਰਤੀਤ ਹੁੰਦਾ ਹੈ। ਇਸ ਸੂਰਜ ਤੋਂ ਅਨੰਤ ਗੁਣਾ ਵੱਡੇ ਸੂਰਜਾਂ ਦਾ ਪਤਾ ਚੱਲ ਚੁੱਕਿਆ ਹੈ। ਇਕ ਪ੍ਰਸਿੱਧ ਸੂਫ਼ੀ ਸੰਤ ਦਾ ਕਹਿਣਾ ਹੈ—"ਦਰ ਮਹਿਫ਼ਲੇ ਕਿ ਖ਼ੁਰਸ਼ੀਦ ਅੰਦਰ ਸ਼ੁਮਾਰ ਜ਼ਰਾ ਅਸਤ।" ਜਿਸ ਪਰਮਾਤਮਾ ਦੀ ਮਹਿਫ਼ਲ ਵਿਚ ਸੂਰਜ ਰੇਤ ਦੇ ਜ਼ੱਰੇ ਤੋਂ ਵੱਡਾ ਨਹੀਂ ਹੈ:

*ਦਰ ਮਹਿਫ਼ਲੇ ਕਿ ਖ਼ੁਰਸ਼ੀਦ ਅੰਦਰ ਸ਼ੁਮਾਰ ਜ਼ਰਾ ਅਸਤ।*
*ਖ਼ੁਦਰਾ ਬਜ਼ੁਰਗੇ ਦੀਦਮ ਸ਼ਰਤੇ ਅਦਬ ਨ ਬਾਸ਼ਦ।*

ਜਿਸਦੀ ਮਹਿਫ਼ਲ ਵਿਚ ਸੂਰਜ ਜ਼ੱਰੇ ਮਾਨੰਦ ਹੋਵੇ, ਤੇ ਉੱਥੇ ਗਿਆਨੀ ਬਣਨ ਦੀ ਕੋਸ਼ਿਸ਼ ਕਰੇ, ਉੱਥੇ ਤੂੰ ਅੰਤ ਪਾਣ ਦੀ ਕੋਸ਼ਿਸ਼ ਕਰੇਂ; ਇਹ ਬਜ਼ੁਰਗੀ ਨਹੀਂ, ਇਹ ਬੇਅਦਬੀ ਹੋਵੇਗੀ, ਇਹ ਗੁਸਤਾਖ਼ੀ ਹੋਵੇਗੀ। ਉਸਦੀ ਮਹਿਫ਼ਲ ਵਿਚ ਤਾਂ ਸੂਰਜ ਵੀ ਗਿਣਤੀ ਮਿਣਤੀ ਵਿਚ ਨਹੀਂ। ਤੂੰ ਕੀ ਚੀਜ਼ ਹੈਂ ? ਜੋ ਇਸ ਧਰਤੀ ਦੇ ਸਮੂਹ ਬ੍ਰਹਿਮੰਡ ਨੂੰ, ਮਾਤਲੋਕ ਨੂੰ ਰੋਸ਼ਨੀ ਦੇਣ ਵਾਲਾ ਹੈਂ, ਉਸਦੀ ਹਸਤੀ ਵੀ ਪਰਮਾਤਮਾ ਦੇ ਸਾਹਮਣੇ ਇੰਜ ਹੈ ਜਿਵੇਂ ਮਾਰੂਥਲ ਵਿਚ ਰੇਤ ਦਾ ਇਕ ਕਣ ਹੋਵੇ, ਰੇਤ ਦਾ ਇਕ ਜ਼ਰਾ ਹੋਵੇ। ਸਾਹਿਬ ਦਾ ਫ਼ੁਰਮਾਨ ਹੈ:

**ਅੰਤੁ ਨ ਜਾਪੈ ਕੀਤਾ ਆਕਾਰੁ ॥**

ਉਸ ਦੇ ਬਣਾਏ ਆਕਾਰਾਂ ਦਾ ਵੀ ਅੰਤ ਨਹੀਂ ਹੈ, ਭਾਵ ਉਹਨਾਂ ਦੀ ਗਿਣਤੀ ਵੀ ਨਹੀਂ ਕੀਤੀ ਜਾ ਸਕਦੀ:

**ਅੰਤੁ ਨ ਜਾਪੈ ਪਾਰਾਵਾਰੁ ॥**

ਉਹ ਸ਼ੁਰੂ ਕਿਥੋਂ ਹੁੰਦਾ ਹੈ ਤੇ ਖ਼ਤਮ ਕਿੱਥੇ ਹੁੰਦਾ ਹੈ। ਨਾ ਉਸ ਦੇ ਉਰਾਰ ਦਾ ਤੇ ਨਾ ਉਸ ਦੇ ਪਾਰ ਦਾ ਪਤਾ ਹੈ। ਅਸੀਂ ਮੱਧ ਵਿਚ ਖੜੇ ਹਾਂ ਤੇ ਇਸ ਬ੍ਰਹਿਮੰਡ ਵਿਚ ਕਿਤੇ ਵੀ ਚਲੇ ਜਾਈਏ, ਅਸੀਂ ਮੱਧ ਵਿਚ ਹੀ ਰਹਾਂਗੇ। ਨਾ ਸਾਨੂੰ ਆਦਿ ਦਾ ਪਤਾ ਹੈ, ਨਾ ਅੰਤ ਦਾ। ਸਾਹਿਬ ਕਹਿੰਦੇ ਹਨ ਕਿ ਉਸ ਦੇ ਪਸਾਰੇ ਦੇ ਉਰਾਰ ਤੇ ਪਾਰ ਦਾ ਪਤਾ ਨਹੀਂ ਲੱਗ ਸਕਦਾ। ਉਸ ਦੀ ਰਚਨਾ ਕਿੱਥੋਂ ਸ਼ੁਰੂ ਹੁੰਦੀ ਹੈ ਅਤੇ ਕਿੱਥੇ ਖ਼ਤਮ ਹੁੰਦੀ ਹੈ:

**ਅੰਤ ਕਾਰਣਿ ਕੇਤੇ ਬਿਲਲਾਹਿ ॥**

ਅਨੰਤ ਕਾਲ ਤੋਂ ਪਰਮਾਤਮਾ ਦਾ ਅੰਤ ਪਾਉਣ ਲਈ ਕਈ ਬਿਲਕ ਰਹੇ ਹਨ, ਤੜਪ ਰਹੇ ਹਨ, ਕਈ ਜਦੋ-ਜਹਿਦ ਕਰ ਰਹੇ ਹਨ, ਕਈ ਕੋਸ਼ਿਸ਼ ਕਰ ਰਹੇ ਹਨ। ਆਪਣੇ ਬੌਧਿਕ ਬਲ ਨੂੰ ਵਰਤ ਕੇ, ਮਾਨਸਿਕ ਸਿਧੀਆਂ ਨੂੰ ਵਰਤ ਕੇ, ਜਪ ਤਪ ਦੀ ਘਾਲਣਾ ਨਾਲ ਪ੍ਰਾਪਤ ਕੀਤੀ ਹੋਈ ਸ਼ਕਤੀ ਦਾ ਪ੍ਰਯੋਗ ਕਰ ਕੇ, ਜੀਵ ਅਨੰਤ ਕਾਲ ਤੋਂ ਪਰਮਾਤਮਾ ਦਾ ਅੰਤ ਪਾਣ ਦੀ ਕੋਸ਼ਿਸ਼ ਕਰ ਰਿਹਾ ਹੈ। ਉਨ੍ਹਾਂ ਦੀ ਇਸ ਕੋਸ਼ਿਸ਼ ਨੂੰ ਪਾਤਸ਼ਾਹ ਨੇ ਵਿਲਕਣ ਵਾਂਗੂੰ ਬਿਆਨਿਆ ਹੈ:

**ਤਾ ਕੇ ਅੰਤ ਨ ਪਾਏ ਜਾਹਿ ॥**

ਪਰ ਉਸ ਦਾ ਅੰਤ ਨਹੀਂ ਪਾਇਆ ਜਾ ਸਕਦਾ। ਇਹ ਗੱਲ ਵੱਖਰੀ ਹੈ ਕਿ ਅਨੰਤ ਕਾਲ ਤੋਂ ਅੰਤ

ਪਾਣ ਦੀ ਚੇਸ਼ਟਾ ਜਾਰੀ ਹੈ ਲੇਕਿਨ ਉਸਦਾ ਅੰਤ ਅਜੇ ਤਕ ਨਹੀਂ ਪਾਇਆ ਗਿਆ। ਸਾਹਿਬ ਕਹਿੰਦੇ ਹਨ:

**ਏਹੁ ਅੰਤੁ ਨ ਜਾਣੈ ਕੋਇ॥**

ਉਹ ਪਰਮਾਤਮਾ ਦਾ ਅੰਤ ਕੋਈ ਵੀ ਨਹੀਂ ਜਾਣਦਾ। ਇਸ ਢੰਗ ਦੀ ਕੋਈ ਚੇਸ਼ਟਾ ਵੀ ਨਾ ਕਰੇ। ਇਸ ਢੰਗ ਦੇ ਯਤਨਾਂ ਨਾਲ ਸਮਾਂ ਹੀ ਬਰਬਾਦ ਹੋਵੇਗਾ। ਜੋ ਉਸ ਦਾ ਅੰਤ ਪਾਣ ਦੀ ਕੋਸ਼ਿਸ਼ ਕਰੇਗਾ, ਜ਼ਿੰਦਗੀ ਵਿਅਰਥ ਨਸ਼ਟ ਕਰੇਗਾ। ਸਾਹਿਬ ਦਾ ਫ਼ੁਰਮਾਨ ਹੈ—"ਤੂ ਦਰੀਆਉ ਦਾਨਾ ਬੀਨਾ ਮੈ ਮਛੁਲੀ ਕੈਸੇ ਅੰਤੁ ਲਹਾ॥" ਅਥਾਹ ਸਾਗਰ ਵਿਚ ਮੈਂ ਇਕ ਨਿੱਕੀ ਜਿਹੀ ਮਛਲੀ ਹਾਂ। ਇਸ ਅਥਾਹ ਸਾਗਰ ਦੇ ਆਦਿ-ਅੰਤ ਅਤੇ ਪਾਣੀ ਦੀ ਮਾਤਰਾ ਦਾ ਭੇਦ ਮੈਂ ਪਾਵਾਂ ਤਾਂ ਕਿਵੇਂ ਪਾਵਾਂ। ਸੋ ਮਛਲੀ ਜਲ ਵਿਚ ਰਹਿ ਤਾਂ ਸਕਦੀ ਹੈ ਪਰ ਸਾਗਰ ਦਾ ਅੰਤ ਨਹੀਂ ਪਾ ਸਕਦੀ। ਤੇ ਸਾਹਿਬ ਕਹਿੰਦੇ ਹਨ:

**ਏਹੁ ਅੰਤੁ ਨ ਜਾਣੈ ਕੋਇ॥ ਬਹੁਤਾ ਕਹੀਐ ਬਹੁਤਾ ਹੋਇ॥**

ਜੇ ਅਸੀਂ ਕਹੀਏ ਕਿ ਪਰਮਾਤਮਾ ਬਹੁਤ ਵੱਡਾ ਹੈ, ਬਹੁਤ ਵੱਡਾ ਹੈ; ਤਾਂ ਆਪਣੇ ਮਨ ਵਿਚ ਕਾਲਪਨਿਕ ਤੌਰ 'ਤੇ ਜਿਤਨਾ ਵੱਡਾ ਮੰਨ ਲੈਂਦੇ ਹਾਂ, ਕਲਪਨਾ ਕਰਦਿਆਂ ਹੋਰ ਵੱਡਾ ਹੋ ਜਾਂਦਾ ਹੈ। ਉਸਦੀ ਸੀਮਾ ਤਾਂ ਕਿਧਰੇ ਬਣਦੀ ਹੀ ਨਹੀਂ। ਭਾਵ ਅਸੀਂ ਜਿਤਨਾ ਵੀ ਵੱਡਾ ਆਖਦੇ ਹਾਂ, ਸਾਡਾ ਇਹ ਆਖਣਾ ਵੀ ਬਹੁਤ ਥੋੜਾ ਹੈ। ਉਸਨੂੰ ਵੱਡਾ ਆਖਣਾ ਵੀ ਕਿਸੇ ਹੱਦ ਤਕ ਇਕ ਸੀਮਾ ਦੇ ਘੇਰੇ ਵਿਚ ਆ ਜਾਂਦਾ ਹੈ। ਇਸ ਵਾਸਤੇ ਸਾਹਿਬ ਕਹਿੰਦੇ ਹਨ—"ਬਹੁਤਾ ਕਹੀਐ ਬਹੁਤਾ ਹੋਇ॥" ਜੇ ਅਸੀਂ ਆਖ ਦਿੰਦੇ ਹਾਂ ਕਿ ਉਹ ਬਹੁਤ, ਬਹੁਤ, ਬਹੁਤ ਵੱਡਾ ਹੈ, ਤਾਂ ਸਾਹਿਬ ਕਹਿੰਦੇ ਹਨ ਕਿ ਉਹ ਤਾਂ ਉਸ ਤੋਂ ਵੀ ਹੋਰ ਵੱਡਾ ਹੈ, ਹੋਰ ਵੱਡਾ ਹੈ। ਇਹ ਸ਼ਬਦ ਵੀ ਪੂਰਨ ਤੌਰ 'ਤੇ ਪਰਮਾਤਮਾ ਉੱਤੇ ਪੂਰਾ ਨਹੀਂ ਉਤਰਦਾ। ਬਹੁਤ ਵੱਡਾ ਹੈ, ਬਹੁਤ ਵੱਡਾ ਹੈ, ਇਹ ਸ਼ਬਦ ਵੀ ਬਹੁਤ ਊਣਾ ਹੈ, ਬਹੁਤ ਊਣਾ ਹੈ। ਸਾਹਿਬ ਕਹਿੰਦੇ ਹਨ:

**ਵਡਾ ਸਾਹਿਬੁ ਊਚਾ ਥਾਉ॥**

ਉਹ ਸਾਹਿਬ ਬਹੁਤ ਵੱਡਾ ਹੈ ਅਤੇ ਉਸ ਦਾ ਸਿੰਘਾਸਣ ਵੀ ਬਹੁਤ ਉੱਚਾ ਹੈ:

**ਊਚੇ ਉਪਰਿ ਊਚਾ ਨਾਉ॥**

ਉਚਿਆਂ ਤੋਂ ਵੀ ਉੱਚਾ ਹੈ ਉਸ ਦਾ ਨਾਮਣਾ, ਉਸਦੀ ਹਸਤੀ, ਉਸਦਾ ਸਨਮਾਨ, ਉਸਦੇ ਗੁਣ, ਉਸਦੀ ਧੀਰਜਤਾ। ਜਗਤ ਵਿਚ ਜੋ ਉੱਚੇ ਗਿਣੇ ਜਾਂਦੇ ਹਨ, ਉਹ ਧਨ ਕਰਕੇ, ਪਦ ਕਰਕੇ, ਪ੍ਰਤਿਸ਼ਠਾ ਕਰਕੇ, ਗਿਆਨ ਕਰਕੇ, ਵਿਗਿਆਨ ਕਰਕੇ ਉੱਚੇ ਗਿਣੇ ਜਾਂਦੇ ਹਨ। ਸਾਹਿਬ ਕਹਿੰਦੇ ਹਨ—ਨਹੀਂ, ਇਹ ਉੱਚੇ ਨਹੀਂ ਹਨ। "ਊਚੇ ਉਪਰਿ ਊਚਾ ਨਾਉ॥" ਜਗਤ ਦੀਆਂ ਤਮਾਮ ਉਚਾਈਆਂ ਤੋਂ ਉੱਚਾ ਹੈ ਪਰਮਾਤਮਾ ਦਾ ਨਾਮਣਾ:

**ਏਵਡੁ ਊਚਾ ਹੋਵੈ ਕੋਇ॥**

ਹੁਣ ਕਿੰਨਾ ਕੁ ਉੱਚਾ ਕੋਈ ਹੋਵੇ ? ਜਿਤਨਾ ਕੁ ਇਹ ਪਰਮਾਤਮਾ ਆਪ ਹੈ, ਜਿਤਨਾ ਕਿ ਅਕਾਲ ਪੁਰਖ ਆਪ ਹੈ। ਇਤਨਾ ਕੋਈ ਉੱਚਾ ਹੋਵੇ :

**ਤਿਸੁ ਊਚੇ ਕਉ ਜਾਣੈ ਸੋਇ ॥**

ਤਾਂ ਹੀ ਉਸ ਉੱਚੇ ਪਰਮਾਤਮਾ ਨੂੰ ਕੋਈ ਜਾਣੇ ਕਿ ਉਹ ਕਿੰਨਾ ਕੁ ਉੱਚਾ ਹੈ। ਸਾਹਿਬ ਕਹਿੰਦੇ ਹਨ—"ਤਿਸ ਕਾ ਸਰੀਕੁ ਕੋ ਨਹੀ ਨਾ ਕੋ ਕੰਟਕੁ ਵੈਰਾਈ ॥" ਪਰਮਾਤਮਾ ਦਾ ਕੋਈ ਸ਼ਰੀਕ ਨਹੀਂ। ਉਸ ਵਰਗਾ ਹੋਰ ਕੋਈ ਨਹੀਂ। ਅਗਰ ਪਰਮਾਤਮਾ ਦਾ ਸ਼ਰੀਕ ਮੰਨ ਲਈਏ, ਫਿਰ ਤਾਂ ਪਰਮਾਤਮਾ ਦੋ ਹੋਣਗੇ, ਇਕ ਨਹੀਂ। ਪਰ ਦੋ ਤੇ ਦੁਬਿਧਾ ਹੁੰਦੀ ਹੈ, ਦੂਜਾ ਤਾਂ ਸੰਸਾਰ ਹੈ। ਇਕ ਨਿਰੰਕਾਰ ਹੈ। ਜਿੱਥੇ ਦੂਸਰਾ ਹਿੰਦਸਾ ਸ਼ੁਰੂ ਹੋਇਆ, ਉੱਥੇ ਸੰਸਾਰ ਸ਼ੁਰੂ ਹੋਇਆ। ਇਕ ਨਿਰੰਕਾਰ ਹੈ, ਇਕ ਪਰਮਾਤਮਾ ਹੈ। ਦੋ, ਤਿੰਨ, ਚਾਰ, ਪੰਜ ਇਹ ਤਾਂ ਸੰਸਾਰ ਹੈ, ਇਹ ਤਾਂ ਜਗਤ ਹੈ। ਇਸੇ ਲਈ ਜਗਤ ਵਿਚ ਦੁਬਿਧਾ ਹੀ ਦੁਬਿਧਾ ਹੈ। ਪਰ ਇਹ ਸਾਰੀ ਦੁਬਿਧਾ, ਇਹ ਸਾਰਾ ਸੰਸਾਰ ਕਿਸੇ ਇਕ ਦੇ ਆਸਰੇ 'ਤੇ ਖੜਾ ਹੈ। ਉਹ ਇਕ ਐਸਾ ਹੈ ਜਿਸਦੇ ਮੁਕਾਬਲੇ ਦਾ ਦੂਸਰਾ ਕੋਈ ਨਹੀਂ ਹੈ। ਜਗਤ ਵਿਚ ਅਸੀਂ ਇਕ ਦੇ ਮੁਕਾਬਲੇ ਦੂਸਰਾ ਲੱਭ ਸਕਦੇ ਹਾਂ। ਇਕ ਧਨਵਾਨ ਹੈ, ਉਸਦੇ ਮੁਕਾਬਲੇ ਦਾ ਦੂਸਰਾ ਧਨਵਾਨ ਮਿਲ ਸਕਦਾ ਹੈ। ਇਕ ਵੱਡਾ ਵਪਾਰੀ ਹੈ, ਉਸਦੇ ਮੁਕਾਬਲੇ ਦਾ ਦੂਸਰਾ ਵੀ ਵੱਡਾ ਵਪਾਰੀ ਹੈ। ਇਕ ਗਿਆਨੀ ਹੈ, ਉਸਦੇ ਮੁਕਾਬਲੇ 'ਤੇ ਦੂਸਰਾ ਵੀ ਕੋਈ ਹੋਰ ਗਿਆਨੀ ਹੈ। ਇਕ ਕਵੀ ਹੈ, ਇਕ ਦਾਰਸ਼ਨਿਕ ਹੈ, ਇਕ ਫ਼ਿਲਾਸਫ਼ਰ ਹੈ, ਇਕ ਸੰਗੀਤਕਾਰ ਹੈ, ਚਿੱਤਰਕਾਰ ਹੈ, ਮੂਰਤੀਕਾਰ ਹੈ, ਉਹਨਾਂ ਦੇ ਮੁਕਾਬਲੇ ਦੇ ਦੂਸਰੇ ਲੱਭੇ ਜਾ ਸਕਦੇ ਹਨ। ਸੰਸਾਰਕ ਤਲ 'ਤੇ ਖਲਾਅ ਨਹੀਂ ਰਹਿੰਦੀ। ਅਗਰ ਇਕ ਰੁਖ਼ਸਤ ਹੋ ਜਾਏ, ਦੂਸਰਾ ਆ ਜਾਂਦਾ ਹੈ। ਲੇਕਿਨ ਇਹ ਨਿਯਮ ਪਰਮਾਤਮਾ 'ਤੇ ਲਾਗੂ ਨਹੀਂ ਹੁੰਦਾ ਕਿ ਉਸ ਵਰਗਾ ਕੋਈ ਹੋਰ ਵੀ ਹੈ। ਇਸ ਵਾਸਤੇ ਇਸਲਾਮ ਦੇ ਬਾਨੀ ਮੁਹੰਮਦ ਸਾਹਿਬ ਨੇ ਉਸਨੂੰ ਆਦਿ ਕਾਲ ਤੋਂ ਲਾਸ਼ਰੀਕ ਕਿਹਾ ਹੈ। ਉਸਦਾ ਕੋਈ ਸ਼ਰੀਕ ਨਹੀਂ, ਉਸਦੀ ਕੋਈ ਬਰਾਬਰੀ ਕਰਨ ਵਾਲਾ ਨਹੀਂ। ਤੋ ਸਾਹਿਬ ਕਹਿੰਦੇ ਹਨ—"ਏਵਡੁ ਊਚਾ ਹੋਵੈ ਕੋਇ ॥" ਕੋਈ ਇਤਨਾ ਉੱਚਾ ਹੋਵੇ ਜਿਤਨਾ ਕਿ ਪਰਮਾਤਮਾ ਆਪ ਹੈ, "ਤਿਸੁ ਊਚੇ ਕਉ ਜਾਣੈ ਸੋਇ ॥" ਤਾਂ ਹੀ ਉਸ ਉੱਚੇ ਨੂੰ ਕੋਈ ਜਾਣੇ ਕਿ ਉਹ ਕਿੰਨਾ ਕੁ ਹੈ। ਇਸ ਤਰ੍ਹਾਂ ਉਸ ਨੂੰ ਕੋਈ ਵੀ ਨਹੀਂ ਜਾਣ ਸਕੇਗਾ, ਕਿਉਂ ਉਸਦਾ ਕੋਈ ਸ਼ਰੀਕ ਹੀ ਨਹੀਂ। ਉਸਦੀ ਬਰਾਬਰੀ ਕਰਨ ਵਾਲਾ ਹੀ ਨਹੀਂ :

**ਜੇਵਡੁ ਆਪਿ ਜਾਣੈ ਆਪਿ ਆਪਿ ॥**

ਜਿੰਨਾ ਕੁ ਉਹ ਆਪ ਹੈ, ਉਹ ਆਪ ਹੀ ਜਾਣਦਾ ਹੈ। ਉਸ ਤੋਂ ਇਲਾਵਾ ਹੋਰ ਕੋਈ ਨਹੀਂ ਜਾਣਦਾ :

**ਨਾਨਕ ਨਦਰੀ ਕਰਮੀ ਦਾਤਿ ॥**

ਜਗਤ ਵਿਚ ਤਰ੍ਹਾਂ ਤਰ੍ਹਾਂ ਦੀਆਂ ਦਾਤਾਂ, ਸੁਖ, ਅਰਾਮ, ਅਨੰਦ ਉਸ ਪਰਮਾਤਮਾ ਦੀ ਨਦਰਿ-ਕਰਮ ਤੋਂ ਹੀ ਮਿਲਦੇ ਹਨ। ਕਰਮ ਤੋਂ ਮੁਰਾਦ—ਬਖ਼ਸ਼ਿਸ਼; ਨਦਰੀ ਤੋਂ ਭਾਵ ਰਹਿਮਤ ਦੀ ਨਿਗਾਹ ਨਾਲ, ਉਸਦੀ ਬਖ਼ਸ਼ਿਸ਼ ਦੀ ਨਿਗਾਹ ਨਾਲ ਹੀ ਇਹ ਸਾਰੀਆਂ ਦਾਤਾਂ ਦੀ ਪ੍ਰਾਪਤੀ ਹੁੰਦੀ ਹੈ।

ਗੁਰੂ ਨਾਨਕ ਦੇਵ ਜੀ ਮਹਾਰਾਜ ਮਨੁੱਖ ਮਾਤਰ ਨੂੰ ਉਪਦੇਸ਼ ਦੇਂਦੇ ਹਨ ਕਿ ਅੰਤ ਪਾਉਣ ਦੀ ਕੋਸ਼ਿਸ਼ ਛੱਡ ਦੇਹ। ਉਸਦੀ ਨਿਗਾਹੇ ਕਰਮ ਦੀ ਪ੍ਰਾਪਤੀ ਦੀ ਕੋਸ਼ਿਸ਼ ਕਰ। ਤੂੰ ਉਸਨੂੰ ਨਾਪਣਾ ਤੇ ਤੋਲਣਾ ਛੱਡ ਦੇਹ, ਉਸਦੀ ਬਖ਼ਸ਼ਿਸ਼ ਦਾ ਪਾਤਰ ਬਣ। ਤੂੰ ਉਸ ਦੀਆਂ ਨਜ਼ਰਾਂ ਤੋਂ ਉੱਚਾ ਹੋਣਾ ਛੱਡ ਦੇਹ, ਉਸ ਦੀਆਂ ਨਜ਼ਰਾਂ ਦੇ ਥੱਲੇ ਆ, ਉਸਦੀ ਨਿਗਾਹ ਦੇ ਥੱਲੇ ਆ। ਦਰਅਸਲ ਉਸਦੀ ਨਿਗਾਹ ਤੋਂ ਉੱਚਾ ਉਠਣਾ ਬੜੀ ਔਖੀ ਗੱਲ ਹੈ, ਬਹੁਤ ਔਖੀ ਗੱਲ ਹੈ। ਕੋਈ ਬੰਦਾ ਬੰਦਿਆਂ ਦੀ ਨਿਗਾਹ ਤੋਂ ਤਾਂ ਉੱਚਾ ਉਠ ਸਕਦਾ ਹੈ, ਲੇਕਿਨ ਰੱਬ ਦੀ ਨਿਗਾਹ ਤੋਂ ਉੱਚਾ ਉਠਣਾ ਬੜੀ ਔਖੀ ਗੱਲ ਹੈ। ਹਾਂ ਬੰਦੇ! ਤੂੰ ਜਗਤ ਦੇ ਮਨੁੱਖਾਂ ਤੋਂ ਉੱਚਾ ਉਠਣ ਦਾ ਯਤਨ ਕਰ ਤੇ ਨਾਲ ਹੀ ਰੱਬ ਦੀ ਨਿਗਾਹ ਦੇ ਥੱਲੇ ਆਉਣ ਦਾ ਯਤਨ ਵੀ ਕਰ। ਸਾਹਿਬ ਕਹਿੰਦੇ ਹਨ—"ਨਾਨਕ ਨਦਰੀ ਕਰਮੀ ਦਾਤਿ॥" ਜਦ ਤੂੰ ਮਨੁੱਖਾਂ ਦੀਆਂ ਨਜ਼ਰਾਂ ਤੋਂ ਉੱਚਾ ਉਠੇਂ, ਹੋ ਸਕਦਾ ਹੈ ਤੈਨੂੰ ਮਾਣ ਸਨਮਾਨ ਮਿਲੇ। ਪਰ ਧਾਰਮਿਕ ਦੁਨੀਆ ਦਾ ਪਰਮ ਅਨੰਦ ਤਾਂ ਉਦੋਂ ਨਸੀਬ ਹੋਵੇਗਾ ਜਦ ਪਰਮਾਤਮਾ ਦੀ ਨਿਗਾਹ ਦੇ ਥੱਲੇ ਆਵੇਂਗਾ। ਉਸ ਦੀਆਂ ਨਜ਼ਰਾਂ ਦੇ ਥੱਲੇ ਆਵੇਂਗਾ। ਉਸਦੀਆਂ ਨਜ਼ਰਾਂ ਵਿਚ ਤਾਂ ਅੰਮ੍ਰਿਤ ਹੈ, ਦਾਤਾਂ ਹਨ, ਬਖ਼ਸ਼ਿਸ਼ਾਂ ਹਨ, ਕੋਮਲਤਾ ਹੈ। ਉਸਦੇ ਵੇਖਦਿਆਂ ਹੀ ਮਨੁੱਖ ਦੀ ਝੋਲੀ ਦਾਤਾਂ ਨਾਲ ਭਰ ਜਾਂਦੀ ਹੈ। ਇਸ ਪਉੜੀ ਦੀ ਮੂਲ ਪੰਕਤੀ "ਨਾਨਕ ਨਦਰੀ ਕਰਮੀ ਦਾਤਿ॥" ਇਹ ਕਹਿ ਰਹੀ ਹੈ ਕਿ ਅੰਤ ਪਾਣ ਦੀ ਕੋਸ਼ਿਸ਼ ਨਾ ਕਰ, ਨਾਪਣ ਤੋਲਣ ਦੀ ਕੋਸ਼ਿਸ਼ ਨਾ ਕਰ, ਉਹ ਕਿਥੋਂ ਸ਼ੁਰੂ ਹੁੰਦਾ ਹੈ, ਕਿੱਥੇ ਖ਼ਤਮ ਹੁੰਦਾ ਹੈ, ਇਸ ਚੱਕਰ ਵਿਚ ਨਾ ਪੈ। ਬਲਕਿ ਐਸਾ ਯਤਨ ਕਰ, ਬੰਦਗੀ ਕਰ, ਜੋਦੜੀ ਕਰ ਕਿ ਤੂੰ ਉਸਦੀ ਨਿਗਾਹ ਦੇ ਥੱਲੇ ਆ ਜਾਵੇਂ, ਉਸਦੀ ਬਖ਼ਸ਼ਿਸ਼ ਦਾ ਪਾਤਰ ਬਣ ਜਾਏਂ ਤੇ ਤੇਰੇ ਮਨ ਦੀ ਝੋਲੀ ਰੱਬੀ ਗੁਣਾਂ ਨਾਲ ਭਰ ਜਾਏ।

•

# 19

# ਜਿਸ ਨੋ ਬਖਸੇ ਸਿਫਤਿ ਸਾਲਾਹ

ਬਹੁਤਾ ਕਰਮੁ ਲਿਖਿਆ ਨਾ ਜਾਇ ॥ ਵਡਾ ਦਾਤਾ ਤਿਲੁ ਨ ਤਮਾਇ ॥
ਕੇਤੇ ਮੰਗਹਿ ਜੋਧ ਅਪਾਰ ॥ ਕੇਤਿਆ ਗਣਤ ਨਹੀ ਵੀਚਾਰੁ ॥
ਕੇਤੇ ਖਪਿ ਤੁਟਹਿ ਵੇਕਾਰ ॥ ਕੇਤੇ ਲੈ ਲੈ ਮੁਕਰੁ ਪਾਹਿ ॥
ਕੇਤੇ ਮੂਰਖ ਖਾਹੀ ਖਾਹਿ ॥ ਕੇਤਿਆ ਦੂਖ ਭੂਖ ਸਦ ਮਾਰ ॥
ਏਹਿ ਭਿ ਦਾਤਿ ਤੇਰੀ ਦਾਤਾਰ ॥ ਬੰਦਿ ਖਲਾਸੀ ਭਾਣੈ ਹੋਇ ॥
ਹੋਰੁ ਆਖਿ ਨ ਸਕੈ ਕੋਇ ॥ ਜੇ ਕੋ ਖਾਇਕੁ ਆਖਣਿ ਪਾਇ ॥
ਓਹੁ ਜਾਣੈ ਜੇਤੀਆ ਮੁਹਿ ਖਾਇ ॥ ਆਪੇ ਜਾਣੈ ਆਪੇ ਦੇਇ ॥
ਆਖਹਿ ਸਿ ਭਿ ਕੇਈ ਕੇਇ ॥ ਜਿਸ ਨੋ ਬਖਸੇ ਸਿਫਤਿ ਸਾਲਾਹ ॥
ਨਾਨਕ ਪਾਤਿਸਾਹੀ ਪਾਤਿਸਾਹੁ ॥੨੫॥

**ਈਸ਼ਵਰ** ਕਿਤਨਾ ਵੱਡਾ ਦਾਤਾ ਅਤੇ ਬਖਸ਼ਿੰਦ ਹੈ, ਕਿਤਨਾ ਵੱਡਾ ਦਇਆ ਦਾ ਸਾਗਰ ਹੈ; ਜਗਤ ਗੁਰੂ ਬਾਬਾ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਉਸ ਦਾ ਜ਼ਿਕਰ ਕਰਦੇ ਹਨ ਕਿ ਈਸ਼ਵਰ ਦੀ ਮੂਲ ਹੋਂਦ ਦਇਆ 'ਤੇ ਖੜੀ ਹੈ। ਇਸ ਵਾਸਤੇ ਇਹ ਮੰਨਿਆ ਗਿਆ ਹੈ ਕਿ ਈਸ਼ਵਰ ਪ੍ਰਾਪਤੀ ਭਾਵ ਧਰਮ ਪ੍ਰਾਪਤੀ ਦਾ ਮੂਲ ਸਾਧਨ ਵੀ ਦਇਆ ਹੀ ਹੈ। ਧਰਮੀ ਮਨੁੱਖ ਦੀ ਪਹਿਚਾਣ ਉਸ ਦੇ ਦਿਆਲੂ ਸੁਭਾ ਵਿਚ ਹੈ। ਦਿਆਲੂ ਹੀ ਦਇਆ ਦੇ ਸਾਗਰ ਦੇ ਨੇੜੇ ਹੁੰਦਾ ਹੈ। ਪਰਮਾਤਮਾ ਕਿਤਨਾ ਵੱਡਾ ਦਿਆਲੂ ਹੈ ? ਮਹਾਰਾਜ ਫ਼ੁਰਮਾਨ ਕਰਦੇ ਹਨ :

**ਬਹੁਤਾ ਕਰਮੁ ਲਿਖਿਆ ਨਾ ਜਾਇ ॥**

'ਕਰਮ' ਸ਼ਬਦ ਫ਼ਾਰਸੀ ਭਾਸ਼ਾ ਦਾ ਹੈ, ਜਿਸਦੇ ਅੱਖਰੀ ਅਰਥ ਹਨ—ਬਖ਼ਸ਼ਿਸ਼, ਰਹਿਮਤ। ਬਹੁਤਾ ਕਰਮ—ਭਾਵ ਉਸਦੀਆਂ ਰਹਿਮਤਾਂ ਇਤਨੀਆਂ ਹਨ ਕਿ ਉਹ ਲਿਖਣ ਵਿਚ ਨਹੀਂ ਆਉਂਦੀਆ, ਪਕੜ ਵਿਚ ਨਹੀਂ ਆਉਂਦੀਆਂ। ਉਸ ਨੇ ਕਿੰਨੀਆਂ ਕੁ ਵੱਡੀਆਂ ਬਖ਼ਸ਼ਿਸ਼ਾਂ ਕਰ ਰੱਖੀਆਂ ਨੇ, ਸਾਹਿਬ ਫ਼ੁਰਮਾਨ ਕਰਦੇ ਹਨ :

**ਵਡਾ ਦਾਤਾ ਤਿਲੁ ਨ ਤਮਾਇ ॥**

ਉਹ ਬਹੁਤ ਵੱਡਾ ਦਾਤਾ ਹੈ। ਪਹਾੜਾਂ ਜਿਤਨਾ ਦੇ ਕੇ ਤਿਲ ਜਿਤਨੀ ਤਮਾ ਵੀ ਨਹੀਂ ਰੱਖਦਾ, ਭਾਵ ਜਤਾਉਂਦਾ ਨਹੀਂ ਕਿ ਮੈਂ ਇਹ ਕੁਝ ਦਿੱਤਾ ਹੈ। ਮਹਾਰਾਜ ਦੀ ਬਾਣੀ ਵਿਚ ਫ਼ੁਰਮਾਨ ਹੈ :

**ਜੇ ਕੋ ਏਕ ਕਰੈ ਚੰਗਿਆਈ ਮਨਿ ਚਿਤਿ ਬਹੁਤੁ ਬਫਾਵੈ ॥**
**ਏਤੇ ਗੁਣ ਏਤੀਆ ਚੰਗਿਆਈਆ ਦੇਇ ਨ ਪਛੋਤਾਵੈ ॥** *(ਪੰਨਾ 1328)*

ਜੇ ਮਨੁੱਖ ਕਿਸੇ ਦਾ ਇਕ ਅੱਧਾ ਭਲਾ ਕਰ ਦੇਵੇ, ਤਾਂ ਉਹ ਉਸ ਦਾ ਹਜ਼ਾਰ ਦਫ਼ਾ ਜ਼ਿਕਰ ਕਰਦਾ ਹੈ। ਅਗਲੇ ਨੂੰ ਆਪਣੇ ਵਲੋਂ ਕੀਤੇ ਭਲੇ ਦਾ ਅਹਿਸਾਸ ਦਿਵਾਉਣ ਲਈ ਬਾਰ ਬਾਰ ਜ਼ਿਕਰ ਕਰਦਾ ਹੈ ਤਾਂਕਿ ਇਸ ਭਲਾਈ ਦੇ ਬਦਲੇ ਅਗਲਾ ਮੈਨੂੰ ਮੁਆਵਜ਼ੇ ਵਿਚ ਕੁਝ ਭਲਾਈ ਦੇ ਸਕੇ। ਪਰ ਸਾਹਿਬ ਕਹਿੰਦੇ ਹਨ—"ਵਡਾ ਦਾਤਾ ਤਿਲੁ ਨ ਤਮਾਇ ॥" ਉਹ ਦਾਤਾ ਇਤਨਾ ਵੱਡਾ ਹੈ ਕਿ ਪਹਾੜਾਂ ਜਿਤਨਾ ਅਤੇ ਪਹਾੜ ਵਰਗੀਆਂ ਦਾਤਾਂ ਦੇ ਕੇ ਵੀ ਤਿਲ ਜਿਤਨੀ ਮੰਗ ਨਹੀਂ ਰੱਖਦਾ, ਤਿਲ ਜਿਤਨਾ ਵੀ ਨਹੀਂ ਜਤਾਉਂਦਾ ਕਿ ਮੈਂ ਤੈਨੂੰ ਏਹ ਦਿੱਤਾ ਹੈ। ਦਾਤਾ ਤਾਂ ਪਰੀਪੂਰਨ ਪਰਮਾਤਮਾ ਹੈ। ਪਰਮਾਤਮਾ ਤੋਂ ਇਲਾਵਾ ਮਾਨਵ ਤਲ 'ਤੇ ਜੋ ਦਾਤ-ਦਾਨ ਦਾ ਸਿਲਸਿਲਾ ਚੱਲਦਾ ਹੈ, ਕਿਸੇ ਹੱਦ ਤਕ ਵਪਾਰ ਹੁੰਦਾ ਹੈ, ਕਿਉਂਕਿ ਉਸਦੇ ਬਦਲੇ ਵਿਚ ਕੋਈ ਨਾ ਕੋਈ ਮੰਗ ਹੁੰਦੀ ਹੈ। ਮਹਾਰਾਜ ਫ਼ੁਰਮਾਨ ਕਰਦੇ ਹਨ—"ਕੋਟਿ ਮਧੇ ਕੋ ਵਿਰਲਾ ਸੇਵਕੁ ਹੋਰਿ ਸਗਲੇ ਬਿਉਹਾਰੀ ॥" ਜਿਨ੍ਹਾਂ ਨੂੰ ਕਈ ਦਫ਼ਾ ਅਸੀਂ ਦਾਨੀ ਕਹਿ ਦਿੰਦੇ ਹਾਂ, ਦਾਤਾ ਕਹਿ ਦਿੰਦੇ ਹਾਂ, ਜਗਤ ਗੁਰੂ ਬਾਬਾ ਕਹਿੰਦੇ ਹਨ—

ਨਹੀਂ, ਉਹ ਵਪਾਰੀ ਹਨ। ਅਗਰ ਉਹ ਦਿੱਤੇ ਦਾਨ ਦਾ ਜ਼ਿਕਰ ਕਰ ਰਹੇ ਹਨ, ਕੀਤੀ ਭਲਾਈ ਦਾ ਜ਼ਿਕਰ ਕਰ ਰਹੇ ਹਨ, ਅਤੇ ਬਾਰ ਬਾਰ ਅਲੱਗ ਅਲੱਗ ਤਰ੍ਹਾਂ ਦਾ ਜਿਤਾ ਰਹੇ ਹਨ, ਇਸ ਗੱਲ ਦਾ ਸਬੂਤ ਹੈ ਕਿ ਇਹ ਦਿੱਤਾ ਵਪਾਰ ਹੈ। ਈਰਾਨ ਦੇ ਪ੍ਰਸਿੱਧ ਸੂਫ਼ੀ ਸੰਤ ਜਨਾਬ ਹਾਫ਼ਿਜ਼ ਦਾ ਕਹਿਣਾ ਹੈ—ਐ ਖ਼ੁਦਾ! ਅਗਰ ਮੈਂ ਸੌ ਸਾਲ ਤਕ ਜ਼ਿੰਦਾ ਰਿਹਾ, ਤਾਂ ਸੌ ਸਾਲ ਤਕ ਮੈਂ ਲਗਾਤਾਰ ਗੁਨਾਹ ਹੀ ਕਰਨੇ ਹਨ, ਪਾਪ ਕਰਨੇ ਹਨ। ਅਗਰ ਕੋਈ ਸੰਤ ਐਸੀ ਭਾਸ਼ਾ ਬੋਲੇ, ਹੈਰਾਨਗੀ ਹੋਵੇਗੀ। ਫ਼ਕੀਰ ਦੇ ਮੂੰਹੋਂ ਇਸ ਤਰ੍ਹਾਂ ਦੇ ਸ਼ਬਦ ਨਿਕਲਣ, ਧਾਰਮਿਕ ਦੁਨੀਆ ਦੇ ਲੋਕਾਂ ਵਿਚ ਤਾਂ ਕੰਬਣੀ ਛਿੜੇਗੀ। ਪਰ ਉਹ ਕਹਿ ਰਿਹੈ :

*ਸਦ ਸਾਲਾ ਬਾ ਇਮਤਿਹਾਨ ਗੁਨਾਹ ਖ਼ਵਾਮ ਕਰਦਮ।*

ਮੈਂ ਸੌ ਸਾਲ ਤਕ ਜ਼ਿੰਦਾ ਰਿਹਾ ਤਾਂ ਇਮਤਿਹਾਨ ਦੇ ਤੌਰ 'ਤੇ ਗੁਨਾਹ ਕਰਾਂਗਾ, ਪਾਪ ਕਰਾਂਗਾ। ਕਿਹੜੇ ਇਮਤਿਹਾਨ ਦੇ ਤੌਰ 'ਤੇ ਕਿਹਦਾ ਇਮਤਿਹਾਨ ਲਵੇਂਗਾ ? ਕਹਿੰਦਾ ਹੈ—ਖ਼ੁਦਾ ਦਾ ਇਮਤਿਹਾਨ ਲੈਣਾ ਹੈ, ਰੱਬ ਦਾ ਇਮਤਿਹਾਨ ਲੈਣਾ ਹੈ। ਕਿਸ ਗੱਲ ਦਾ ਇਮਤਿਹਾਨ ਲੈਣਾ ਹੈ ? ਤਾਂ 'ਜੁਰਮ ਮਨ ਅਸਤ ਬੇਸੁ ਯਾ ਰਹਿਮਤ ਤੋ।' ਮੈਂ ਸੌ ਸਾਲ ਗੁਨਾਹ ਕਰਕੇ ਦੇਖਣਾ ਹੈ ਕਿ ਮੇਰੇ ਗੁਨਾਹ ਜ਼ਿਆਦਾ ਹਨ ਜਾਂ ਤੇਰੀ ਰਹਿਮਤ ਜ਼ਿਆਦਾ ਹੈ। ਮੈਂ ਉਹਨੂੰ ਤੱਕੜੀ 'ਤੇ ਤੋਲਣਾ ਹੈ। ਇਹ ਫ਼ਕੀਰ ਕਹਿੰਦਾ ਹੈ—ਐ ਖ਼ੁਦਾ! ਜੇ ਮੈਂ ਆਪਣੇ ਸੌ ਸਾਲ ਦੇ ਗੁਨਾਹ ਇਕੱਠੇ ਕਰਾਂ ਤਾਂ ਤੇਰੀਆਂ ਬਖ਼ਸ਼ਿਸ਼ਾਂ ਇਤਨੀਆਂ ਵੱਡੀਆਂ ਹਨ ਕਿ ਮੇਰੇ ਸੌ ਸਾਲ ਦੇ ਗੁਨਾਹ ਉਨ੍ਹਾਂ ਦੇ ਪਾਸਕੂ ਵੀ ਨਹੀਂ। ਤੂੰ ਇਤਨਾ ਵੱਡਾ ਦਿਆਲੂ ਹੈਂ, ਤੂੰ ਇਤਨਾ ਵੱਡਾ ਬਖ਼ਸ਼ਿੰਦ ਹੈਂ, ਸਾਹਿਬ ਗੁਰੂ ਗੋਬਿੰਦ ਜੀ ਮਹਾਰਾਜ ਫ਼ੁਰਮਾਨ ਕਰਦੇ ਹਨ ਕਿ ਉਹ ਐਸਾ ਬਖ਼ਸ਼ਿੰਦ ਹੈ ਕਿ "ਦੋਖਨ ਦੇਖਤ ਹੈਂ, ਪਰ ਦੇਤ ਨ ਹਾਰੈ॥" ਔਗੁਣ ਅਤੇ ਦੋਖ ਦੇਖੀ ਜਾਂਦਾ ਹੈ ਪਰ ਦੇਣ ਵਲੋਂ ਆਪਣੇ ਹੱਥ ਨਹੀਂ ਸੰਕੋਚਦਾ।

ਕਿਸੇ ਦੀ ਇਕ ਅੱਧ ਕਮਜ਼ੋਰੀ ਦੇਖ ਲਈਏ, ਮਨੁੱਖ ਆਪਣੇ ਹੱਥਾਂ ਨੂੰ ਪਿੱਛੇ ਖਿਚ ਲੈਂਦਾ ਹੈ। ਪਰ ਸਾਡੇ ਵਿਚ ਹਜ਼ਾਰਾਂ ਕਮਜ਼ੋਰੀਆਂ, ਖਾਮੀਆਂ ਤੇ ਗੁਨਾਹ ਵੇਖ ਕੇ ਵੀ ਪਰਮਾਤਮਾ ਆਪਣੇ ਹੱਥ ਨਹੀਂ ਸੰਕੋਚਦਾ। ਮੈਂ ਇਕ ਗਾਥਾ ਪੜ੍ਹੀ ਹੈ ਕਿ ਇਕ ਸੱਠ ਸਾਲ ਦੀ ਉਮਰ ਦਾ ਚੋਰ, ਇਕ ਸੰਤ ਦੇ ਦੁਆਰ 'ਤੇ ਭਿਖਸ਼ਾ ਮੰਗਣ ਗਿਆ। ਸੰਤ ਨੇ ਤਾੜਨਾ ਕਰ ਕੇ ਵਾਪਸ ਭੇਜ ਦਿੱਤਾ ਕਿ ਤੂੰ ਚੋਰ ਹੈਂ, ਡਾਕੂ ਹੈਂ, ਲੋਕਾਂ ਨੂੰ ਪ੍ਰੇਸ਼ਾਨ ਕਰਦਾ ਹੈਂ, ਬੇਚੈਨ ਕਰਦਾ ਹੈਂ, ਚਲਾ ਜਾਹ, ਮੈਂ ਆਪਣੇ ਅਸਥਾਨ ਤੋਂ ਤੈਨੂੰ ਕੁਛ ਵੀ ਨਹੀਂ ਦੇਣਾ। ਚੋਰ ਵਾਪਸ ਹੋ ਗਿਆ। ਪਰ ਅੱਜ ਉਹ ਸੰਤ ਅਜੀਬੋ ਗ਼ਰੀਬ ਹਾਲਤ ਵਿਚ ਜੀਅ ਰਿਹਾ ਹੈ। ਅੱਜ ਉਸਦੀ ਸਮਾਧੀ ਨਹੀਂ ਲੱਗ ਰਹੀ। ਅੱਜ ਉਸਦਾ ਮਨ ਨਾਮ ਵਿਚ ਨਹੀਂ ਜੁੜ ਰਿਹਾ। ਪਰਮਾਤਮਾ ਵੱਲ ਧਿਆਨ ਕਰਕੇ ਉਹ ਕਾਰਨ ਪੁੱਛਦਾ ਹੈ—ਹੇ ਪ੍ਰਭੂ! ਮੈਥੋਂ ਕੀ ਭੁੱਲ ਹੋ ਗਈ ਹੈ ? ਧੁਰੋਂ ਆਵਾਜ਼ ਆਈ—ਜਿਸ ਨੂੰ ਮੈਂ ਸੱਠ ਸਾਲ ਤੋਂ ਜ਼ਿੰਦਾ ਰੱਖ ਰਿਹਾ ਹਾਂ, ਉਸ ਦੀਆਂ ਲੋੜਾਂ ਪੂਰੀਆਂ ਕਰ ਰਿਹਾ ਹਾਂ, ਤੂੰ ਉਸਨੂੰ ਇਕ ਦਿਨ ਵੀ ਨਹੀਂ ਦੇ ਸਕਿਆ, ਤੂੰ ਉਸਨੂੰ ਵਾਪਸ ਕਰ ਦਿੱਤਾ। ਮੈਂ ਤਾਂ ਪਿਛਲੇ ਸੱਠ ਸਾਲਾਂ ਵਿਚ

ਵੀ ਕਦੀ ਉਸਨੂੰ ਵਾਪਸ ਨਹੀਂ ਕੀਤਾ। ਉਹ ਤੇਰੇ ਕੋਲ ਅੱਜ ਆਇਆ ਹੈ ਤੇ ਤੂੰ ਉਸਨੂੰ ਵਾਪਸ ਕਰ ਦਿੱਤਾ ਹੈ। ਸੋ ਗੱਲ ਸਪੱਸ਼ਟ ਹੋ ਗਈ ਹੈ ਕਿ ਤੂੰ ਅਜੇ ਪੂਰਨ ਦਇਆ ਦਾ ਪਾਤਰ ਨਹੀਂ ਬਣਿਆ। ਜੋ ਦਇਆ ਦੇ ਪਾਤਰ ਹਨ, ਉਹੀ ਮੇਰੇ ਨੇੜੇ ਹਨ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫ਼ੁਰਮਾਨ—ਉਹ ਇਤਨਾ ਵੱਡਾ ਦਾਤਾ ਹੈ ਕਿ ਬਦਲੇ ਵਿਚ ਤਿਲ ਜਿਤਨੀ ਮੰਗ ਵੀ ਨਹੀਂ ਰੱਖਦਾ।

ਦਾਤ ਦਾ ਮਤਲਬ ਹੈ—ਹੱਥੋਂ ਛੱਡ ਦੇਣਾ। ਪਰ ਜੇ ਉਹਨੂੰ ਜਿਤਾਇਆ ਜਾ ਰਿਹਾ ਹੈ, ਤਾਂ ਛੱਡਿਆ ਨਹੀਂ, ਅਜੇ ਪਕੜ ਬਾਕੀ ਹੈ। ਕਿਸੇ ਮਹਿਫ਼ਲ ਵਿਚ ਇਕ ਮਹਾਂਪੁਰਸ਼ ਦੀ ਰਸਨਾ ਤੋਂ ਬਾਰ ਬਾਰ ਨਿਕਲ ਰਿਹਾ ਸੀ ਕਿ ਮੈਂ ਲੱਖਾਂ ਨੂੰ ਲੱਤ ਮਾਰ ਕੇ ਸੰਨਿਆਸੀ ਬਣਿਆਂ, ਮੈਂ ਲੱਖਾਂ ਨੂੰ ਲੱਤ ਮਾਰ ਕੇ ਸਾਧੂ ਬਣਿਆਂ, ਤਾਂ ਕਿਸੇ ਤਾਰਕਿਕ ਨੇ ਕਹਿ ਦਿੱਤਾ—ਲੱਤ ਢੰਗ ਨਾਲ ਨਹੀਂ ਮਾਰੀ, ਵਰਨਾ ਅੱਜ ਤਕ ਜ਼ਿਕਰ ਨਾ ਕਰਦੇ। ਤੁਸੀਂ ਲੱਤ ਜ਼ਰੂਰ ਮਾਰੀ ਹੋਣੀ ਹੈ ਪਰ ਲੱਤਾਂ ਨਾਲ ਹੀ ਚਿੰਬੜ ਗਈਆਂ ਹਨ। ਤਾਂ ਹੀ ਤਾਂ ਬਾਰ ਬਾਰ ਉਸਦਾ ਜ਼ਿਕਰ ਪਏ ਕਰਦੇ ਹੋ। ਦਾਨ ਦਾ ਮਤਲਬ ਹੈ—ਹੱਥੋਂ ਛੱਡ ਦੇਣਾ। ਫਿਰ ਮੁੜ ਕੇ ਉਸ ਉਪਰ ਕੋਈ ਪਕੜ ਨਹੀਂ। ਮਹਾਰਾਜ ਕਹਿੰਦੇ ਹਨ:

**ਵਡਾ ਦਾਤਾ ਤਿਲੁ ਨ ਤਮਾਇ ॥**

ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਇਸ ਪਾਵਨ ਪਵਿੱਤਰ ਪਉੜੀ ਵਿਚ ਹੋਰ ਅਨੇਕਾਂ ਦੀ ਮੰਗ ਨੂੰ ਇੰਜ ਚਿਤਰਣ ਕੀਤੈ:

**ਕੇਤੇ ਮੰਗਹਿ ਜੋਧ ਅਪਾਰ ॥**

ਹੇ ਪ੍ਰਭੂ! ਜੋਧੇ, ਸੂਰਮੇ, ਮਹਾਂਬਲੀ, ਤੇਰੇ ਅੱਗੇ ਫ਼ਰਿਆਦ ਪਏ ਕਰਦੇ ਹਨ ਕਿ ਸਾਨੂੰ ਤਾਕਤ ਦੇ ਤਾਂਕਿ ਮੈਦਾਨੇ ਜੰਗ ਵਿਚ ਜਿੱਤ ਪ੍ਰਾਪਤ ਹੋਵੇ। ਸਾਡੀ ਝੋਲੀ ਵਿਚ ਕਾਮਯਾਬੀ ਪਾ, ਫ਼ਤਹਿ ਪਾ। ਆਦਿ ਕਾਲ ਤੋਂ ਸੂਰਮੇ ਮੈਦਾਨੇ ਜੰਗ ਨੂੰ ਜਾਣ ਤੋਂ ਪਹਿਲਾਂ, ਇਸ ਤਰ੍ਹਾਂ ਦੀ ਪ੍ਰਾਰਥਨਾ ਕਰਦੇ ਰਹੇ ਹਨ। ਆਮ ਜੀਵਨ ਵਿਚ ਵੀ ਇਹ ਪ੍ਰਾਰਥਨਾ ਕਰਦੇ ਰਹੇ ਹਨ। ਹੇ ਪ੍ਰਭੂ! ਹਰ ਮੈਦਾਨ, ਹਰ ਦੀਵਾਨ, ਫ਼ਤਹਿ ਹੋਵੇ, ਕਾਮਯਾਬੀ ਹੋਵੇ। ਤੂੰ ਤਾਕਤ ਦੇ, ਸਮਰੱਥਾ ਦੇ। ਤੇ ਮਹਾਰਾਜ ਕਹਿੰਦੇ ਹਨ—ਬੇਸ਼ੁਮਾਰ ਸੂਰਮੇ ਮਹਾਂਬਲੀ ਤੇਰੇ ਦਰ ਤੋਂ ਬਲ, ਕਾਮਯਾਬੀ ਤੇ ਫ਼ਤਹਿ ਦੀ ਜਾਚਨਾ ਕਰ ਰਹੇ ਹਨ:

**ਕੇਤਿਆ ਗਣਤ ਨਹੀ ਵੀਚਾਰੁ ॥**

ਕਿਤਨੇ ਮੰਗਦੇ ਪਏ ਹਨ ਜਿਨ੍ਹਾਂ ਦੀ ਗਿਣਤੀ ਹੋ ਹੀ ਨਹੀਂ ਸਕਦੀ। ਮੇਰੀ ਵੀਚਾਰ ਦੀ ਸਮਰੱਥਾ ਵਿਚ ਇਹ ਸਾਰੇ ਆ ਹੀ ਨਹੀਂ ਸਕਦੇ, ਜੋ ਤੇਰੇ ਦਰ 'ਤੇ ਖੜੇ ਹਨ ਤੇ ਤੈਥੋਂ ਮੰਗਦੇ ਪਏ ਹਨ। ਅਤੇ ਇਹ ਕਿਸ ਢੰਗ ਦੀਆਂ ਮੰਗਾਂ ਮੰਗ ਰਹੇ ਹਨ? ਗੁਰੂ ਮਹਾਰਾਜ ਨੇ ਕੁਛ ਇਨ੍ਹਾਂ ਦਾ ਵੀ ਜ਼ਿਕਰ ਕੀਤਾ ਹੈ:

**ਕੇਤੇ ਖਪਿ ਤੁਟਹਿ ਵੇਕਾਰ ॥**

ਕਈਆਂ ਨੇ ਪਦਾਰਥ ਮੰਗੇ, ਜਗਤ ਦਾ ਰੰਗ, ਰਸ, ਰੂਪ ਮੰਗਿਆ, ਲੇਕਿਨ ਇਨ੍ਹਾਂ ਵਿਚ ਹੀ ਖਪ

ਕੇ ਰਹਿ ਗਏ। ਧਨ ਦੀ ਪ੍ਰਾਪਤੀ ਕਰਕੇ ਹੰਕਾਰੀ ਹੋ ਗਏ। ਰੰਗ, ਰੂਪ, ਮਿਲ ਕੇ ਅਤਿਅੰਤ ਦਰਜੇ ਦੇ ਦੁਰਾਚਾਰੀ ਹੋ ਗਏ, ਵਿਭਚਾਰੀ ਹੋ ਗਏ। ਇਸ ਤਰ੍ਹਾਂ ਪ੍ਰਭੂ ਦੀਆਂ ਦਿੱਤੀਆਂ ਹੋਈਆਂ ਦਾਤਾਂ ਜਿਵੇਂ ਸੁੰਦਰ ਅਤੇ ਅਰੋਗ ਕਾਇਆ, ਧਨ ਤੇ ਸੰਪਦਾ ਆਦਿ ਨੂੰ ਵਿਕਾਰਾਂ ਵਿਚ ਖ਼ਪਤ ਕੀਤਾ ਤੇ ਆਪਣਾ ਸਰੀਰ ਤੋੜ ਲਿਆ, ਜ਼ਮੀਰ ਤੋੜ ਲਈ। ਮਹਾਰਾਜ ਕਹਿੰਦੇ ਹਨ–"ਕੇਤੇ ਖਪਿ ਤੁਟਹਿ ਵੇਕਾਰ॥" ਅਣਗਿਣਤ ਹਨ ਜਿਨ੍ਹਾਂ ਨੇ ਦਾਤਾਂ ਮੰਗੀਆਂ, ਪਰ ਦਾਤਾਂ ਨੂੰ ਜੀਵਨ ਬਸਰ ਕਰਨ ਦਾ ਵਸੀਲਾ ਨਾ ਸਮਝ ਕੇ, ਵਿਕਾਰਾਂ ਵਿਚ ਖਪ ਗਏ, ਔਰ ਤੁਟ ਗਏ, ਭਾਵ ਰਹਿ ਗਏ। ਹਕੀਕਤ ਇਹ ਹੈ ਕਿ ਆਖ਼ਿਰ ਇਕ ਦਿਨ ਸਰੀਰ ਹੀ ਰਹਿ ਜਾਂਦਾ ਹੈ। ਜਗਤ ਵਿਚ ਪਦਾਰਥ ਨਹੀਂ ਮੁਕਦੇ, ਸਭ ਕੁਛ ਮੌਜੂਦ ਰਹਿੰਦਾ ਹੈ, ਸਿਰਫ਼ ਮਨੁੱਖ ਥੱਕ ਜਾਂਦਾ ਹੈ, ਤੁਟ ਜਾਂਦਾ ਹੈ, ਰਹਿ ਜਾਂਦਾ ਹੈ। ਤੇ ਮਹਾਰਾਜ ਕਹਿੰਦੇ ਹਨ ਕਈ ਇਸ ਤਰ੍ਹਾਂ ਦੇ ਹਨ, ਜੋ ਵਿਕਾਰਾਂ ਵਿਚ ਖਪ ਗਏ, ਤੁਟ ਗਏ, ਮਰ ਖਪ ਗਏ :

**ਕੇਤੇ ਲੈ ਲੈ ਮੁਕਰੁ ਪਾਹਿ॥**

ਕਈ ਨਾਸ਼ੁਕਰੇ ਹਨ ਜੋ ਤਰ੍ਹਾਂ ਤਰ੍ਹਾਂ ਦੀਆਂ ਦਾਤਾਂ ਪ੍ਰਾਪਤ ਕਰ ਕੇ ਵੀ ਗਿਲਾ ਕਰਦੇ ਰਹਿੰਦੇ ਹਨ–ਹੇ ਪਰਮਾਤਮਾ! ਤੂੰ ਸਾਨੂੰ ਕੀ ਦਿੱਤਾ ਹੈ। ਕੁਛ ਵੀ ਨਹੀਂ ਦਿੱਤਾ, ਕੁਛ ਵੀ ਨਹੀਂ ਦਿੱਤਾ। ਜੋ ਮਿਲਿਆ ਉਸਦਾ ਸ਼ੁਕਰਾਨਾ ਨਹੀਂ, ਜੋ ਕੋਲ ਨਹੀਂ ਹੈ, ਉਸਦੇ ਗਿਲੇ ਕੋਲ ਹਨ, ਉਸਦੇ ਗਿਲੇ ਕਰੀ ਜਾ ਰਹੇ ਹਨ। ਜਿਵੇਂ ਇਕ ਪ੍ਰਤੱਖ ਪ੍ਰਮਾਣ ਸਾਹਮਣੇ ਰੱਖੀਏ ਕਿ ਇਕ ਸੱਜਣ ਨੂੰ ਕਿਸੇ ਸੌਦੇ ਵਿਚ ਛੇ ਲੱਖ ਦਾ ਮੁਨਾਫ਼ਾ ਹੋਇਆ। ਉਹ ਹੌਕੇ ਭਰ ਰਿਹਾ ਹੈ ਤੇ ਨਾਲ ਬੈਠੇ ਹੋਏ ਮਿੱਤਰ ਨੂੰ ਕਹਿ ਰਿਹੈ–ਘਾਟਾ ਪੈ ਗਿਐ, ਘਾਟਾ ਪੈ ਗਿਐ, ਘਾਟਾ ਪੈ ਗਿਆ। ਤੇ ਮਿੱਤਰ ਵੀ ਅਫ਼ਸੋਸ ਜ਼ਾਹਿਰ ਕਰਦਾ ਹੈ ਕਿ ਹਾਂ, ਘਾਟਾ ਪੈ ਗਿਆ ਤੁਹਾਨੂੰ। ਅਫ਼ਸੋਸ ਹੈ ਸਾਨੂੰ। ਤੁਸੀਂ ਸਾਡੇ ਮਿੱਤਰ ਹੋ, ਤੁਹਾਨੂੰ ਘਾਟਾ ਪੈ ਗਿਆ ਹੈ। ਪਰ ਕੋਲ ਬੈਠੀ ਪਤਨੀ ਕਹਿਣ ਲੱਗੀ–'ਨਹੀਂ, ਦਰਅਸਲ ਇਹਨਾਂ ਨੂੰ ਛੇ ਲੱਖ ਦਾ ਨਫ਼ਾ ਹੋਇਆ ਹੈ। ਪਰ ਇਹ ਜੋ ਕਹਿ ਰਹੇ ਹਨ ਕਿ ਘਾਟਾ ਹੋਇਆ ਹੈ, ਦਰਅਸਲ ਇਨ੍ਹਾਂ ਦਾ ਨਿਸ਼ਾਨਾ ਇਸ ਸੌਦੇ ਵਿਚੋਂ ਦਸ ਲੱਖ ਨਫ਼ਾ ਕਮਾਉਣ ਦਾ ਸੀ, ਹੁਣ ਦਸ ਦੀ ਬਜਾਏ ਛੇ ਲੱਖ ਦਾ ਨਫ਼ਾ ਹੋਇਆ ਹੈ, ਜੋ ਇਨ੍ਹਾਂ ਦੀ ਆਸ ਤੋਂ ਘੱਟ ਹੈ। ਜੋ ਛੇ ਲੱਖ ਦਾ ਨਫ਼ਾ ਹੋਇਆ ਹੈ, ਉਸਦਾ ਧੰਨਵਾਦ ਨਹੀਂ, ਤੇ ਜੋ ਚਾਰ ਨਹੀਂ ਮਿਲੇ, ਉਸਦੇ ਗਿਲੇ ਕੀਤੇ ਜਾ ਰਹੇ ਹਨ। ਇਸ ਤਰ੍ਹਾਂ ਦੇ ਨਾਸ਼ੁਕਰਿਆਂ ਨਾਲ ਸਮੁੱਚਾ ਸੰਸਾਰ ਭਰਿਆ ਪਿਆ ਹੈ।

ਸਾਹਿਬ ਕਹਿੰਦੇ ਹਨ–ਕਈ ਐਸੇ ਵਿਅਕਤੀ ਹਨ ਜੋ ਤਰ੍ਹਾਂ ਤਰ੍ਹਾਂ ਦੀਆਂ ਦਾਤਾਂ ਪ੍ਰਾਪਤ ਕਰ ਕੇ ਵੀ ਕਹਿ ਰਹੇ ਹਨ ਕਿ ਸਾਡੇ ਕੋਲ ਕੁਛ ਵੀ ਨਹੀਂ। ਜਗਤ ਵਿਚ ਐਸੇ ਵਿਰਲੇ ਹਨ ਜੋ ਕਹਿ ਦਿੰਦੇ ਹਨ ਕਿ ਹੇ ਪ੍ਰਭੂ! ਸਾਡੀ ਪਾਤਰਤਾ ਬਹੁਤ ਛੋਟੀ, ਬਹੁਤ ਛੋਟੀ ਹੈ। ਤੂੰ ਤਾਂ ਸਾਨੂੰ ਬਹੁਤ ਕੁਛ ਦਿੱਤਾ ਹੈ। ਭਾਈ ਗੁਰਦਾਸ ਜੀ ਦਾ ਤਾਂ ਕਹਿਣਾ ਹੈ ਕਿ ਜੋ ਨਾਸ਼ੁਕਰਾ ਹੈ, ਜੋ ਪ੍ਰਭੂ ਦੀਆਂ ਦਾਤਾਂ ਤੋਂ ਮੁਨਕਰ ਹੋ ਰਿਹੈ, ਉਹ ਧਰਤੀ ਦਾ ਬੋਝ ਹੈ। ਇਤਨਾ ਵੱਡਾ ਬੋਝ ਹੈ ਕਿ ਉਸਦੀ ਨਿਗਾਹ ਵੀ ਬਹੁਤ ਭੈੜੀ ਹੈ, ਮਲੀਨ ਹੈ। ਇਹ ਨਿਗਾਹ ਕਿਤਨੀ ਭੈੜੀ ਹੈ, ਇਸ ਬਾਰੇ ਭਾਈ ਗੁਰਦਾਸ ਜੀ ਬੜੇ ਸੁੰਦਰ ਰੂਪ ਵਿਚ ਇਕ ਪਉੜੀ ਰਾਹੀਂ ਦੱਸਦੇ ਹਨ :

ਮਦ ਵਿਚਿ ਰਿਧਾ ਪਾਇ ਕੈ ਕੁਤੇ ਦਾ ਮਾਸੁ ॥
ਧਰਿਆ ਮਾਣਸ ਖੋਪਰੀ ਤਿਸੁ ਮੰਦੀ ਵਾਸੁ ॥
ਰਤੂ ਭਰਿਆ ਕਪੜਾ ਕਰਿ ਕਜਣੁ ਤਾਸੁ ॥
ਢਕਿ ਲੈ ਚਲੀ ਚੂਹੜੀ ਕਰਿ ਭੋਗ ਬਿਲਾਸੁ ॥ *(ਵਾਰ 35, ਪਉੜੀ 9)*

ਇਕ ਚੂਹੜੀ ਨੇ ਕੁੱਤੇ ਦਾ ਮਾਸ ਸ਼ਰਾਬ ਵਿਚ ਰਿੰਨ੍ਹਿਆ। ਉਸਨੇ ਮਨੁੱਖ ਦੀ ਖੋਪੜੀ ਦਾ ਕਟੋਰਾ ਬਣਾ ਕੇ ਉਸ ਮਾਸ ਨੂੰ ਉਸ ਵਿਚ ਰੱਖਿਆ ਹੈ ਅਤੇ ਉਸ ਨੂੰ ਢੱਕ ਕੇ ਆਪਣੇ ਸਿਰ 'ਤੇ ਚੁੱਕੀ ਘਰ ਲੈ ਜਾ ਰਹੀ ਹੈ। ਉਸ ਪਕਵਾਨ ਦੀ ਬਾਸ਼ਨਾ ਬੜੀ ਭੈੜੀ ਸੀ। ਬਹੁਤ ਗੰਦੀ ਬਦਬੂ ਆ ਰਹੀ ਸੀ। ਆਖ਼ਿਰ ਕਿਸੇ ਨੇ ਪੁੱਛ ਲਿਆ ਕਿ ਇਹ ਕੀ ਢੱਕ ਕੇ ਲੈ ਜਾ ਰਹੀ ਹੈਂ, ਜਿਸਦੀ ਇਤਨੀ ਮਾੜੀ ਬਾਸ਼ਨਾ ਹੈ। ਉਸਨੂੰ ਇਸ ਤਰ੍ਹਾਂ ਛੁਪਾ ਕੇ ਢੱਕ ਕੇ ਲੈ ਜਾਣ ਦੀ ਕੀ ਲੋੜ ਹੈ? ਚੂਹੜੀ ਨੇ ਉੱਤਰ ਦਿੱਤਾ—"ਨਦਰੀ ਪਵੈ ਅਕਿਰਤਘਣੁ ਮਤੁ ਹੋਇ ਵਿਣਾਸੁ ॥" ਕਿਧਰੇ ਕਿਸੇ ਨਾਸ਼ੁਕਰੇ ਦੀ ਨਿਗਾਹ ਪੈ ਗਈ, ਰੱਬ ਦੀਆਂ ਦਾਤਾਂ ਤੋਂ ਮੁਨਕਰ ਹੋਣ ਵਾਲੇ ਦੀ ਨਿਗਾਹ ਪੈ ਗਈ, ਇਹ ਮੇਰੇ ਖਾਣ ਲਾਇਕ ਨਹੀਂ ਰਹੇਗਾ। ਇਹ ਮੇਰੇ ਪਰਿਵਾਰ ਦੇ ਖਾਣ ਜੋਗਾ ਨਹੀਂ ਰਹੇਗਾ, ਕਿਉਂਕਿ ਨਾਸ਼ੁਕਰਾ ਬੰਦਾ ਧਰਤੀ ਦਾ ਬੋਝ ਹੈ। ਕਿਤਨਾ ਵੱਡਾ ਬੋਝ ਹੈ? ਭਾਈ ਗੁਰਦਾਸ ਜੀ ਨੇ ਇਸਦਾ ਵੀ ਜ਼ਿਕਰ ਕੀਤੈ—"ਨਾ ਤਿਸੁ ਭਾਰੇ ਪਰਬਤਾਂ ਅਸਮਾਨ ਖਹੰਦੇ ॥" ਜ਼ਮੀਨ ਦੇ ਉੱਤੇ ਇਨ੍ਹਾਂ ਪਹਾੜਾਂ ਦਾ ਕੋਈ ਬੋਝ ਨਹੀਂ ਜਿਨ੍ਹਾਂ ਦੀਆਂ ਚੋਟੀਆਂ ਆਸਮਾਨ ਛੂੰਹਦੀਆਂ ਹਨ। "ਨਾ ਤਿਸੁ ਭਾਰੇ ਸਾਇਰਾਂ ਨਦ ਵਾਹ ਵਹੰਦੇ ॥" ਦਰਿਆਵਾਂ ਤੇ ਨਦੀ ਨਾਲਿਆਂ ਦਾ ਭਾਰ ਵੀ ਧਰਤੀ ਨਹੀਂ ਮੰਨਦੀ। "ਨਾ ਤਿਸੁ ਭਾਰੇ ਕੋਟ ਗੜ੍ਹ ਘਰ ਬਾਰ ਦਿਸੰਦੇ ॥" ਅਣਗਿਣਤ ਮਹਿਲ ਮਾੜੀਆਂ, ਕਿਲ੍ਹੇ ਜੋ ਜ਼ਮੀਨ ਉੱਤੇ ਬਣੇ ਹੋਏ ਹਨ, ਉੱਚੇ ਉੱਚੇ ਮਕਾਨ ਹਨ, ਧਰਤੀ ਕਹਿ ਰਹੀ ਹੈ ਕਿ ਇਨ੍ਹਾਂ ਦਾ ਵੀ ਮੇਰੇ ਉੱਤੇ ਕੋਈ ਭਾਰ ਨਹੀਂ। "ਨਾ ਤਿਸੁ ਭਾਰੇ ਜੀਅ ਜੰਤ ਅਣਗਣਤ ਫਿਰੰਦੇ ॥" ਅਣਗਿਣਤ ਪਸ਼ੂ, ਪੰਛੀਆਂ ਤੇ ਮਨੁੱਖਾਂ ਦਾ ਵੀ ਕੋਈ ਭਾਰ ਨਹੀਂ। ਧਰਤੀ ਚੀਕ ਪੁਕਾਰ ਉਦੋਂ ਕਰਦੀ ਹੈ ਜਦੋਂ—"ਭਾਰੇ ਭੁਈਂ ਅਕਿਰਤਘਣ ਮੰਦੀ ਹੂ ਮੰਦੇ ॥" ਜਿਥੇ ਨਾਸ਼ੁਕਰਾ ਖੜਾ ਹੈ, ਧਰਤੀ ਰੋ ਪੈਂਦੀ ਹੈ। ਰੱਬ ਦੀਆਂ ਦਾਤਾਂ ਪ੍ਰਾਪਤ ਕੀਤੀਆਂ ਪਰ ਸ਼ੁਕਰਗੁਜ਼ਾਰ ਨਹੀਂ, ਇਨਕਾਰ ਹੀ ਕਰੀ ਜਾਂਦਾ ਹੈ ਕਿ ਮੇਰੇ ਪਾਸ ਕੁਛ ਵੀ ਨਹੀਂ, ਕੁਛ ਵੀ ਨਹੀਂ। ਹਾਲਾਂਕਿ ਉਸ ਦੇ ਪੈਰਾਂ ਹੇਠ ਦੀ ਧਰਤੀ ਨੇ ਉਸ ਨੂੰ ਸਥਿਰਤਾ ਬਖ਼ਸ਼ੀ ਹੋਈ ਹੈ।

ਭਾਈ ਗੁਰਦਾਸ ਜੀ ਦਾ ਵਿਚਾਰ ਹੈ ਕਿ ਇਕ ਅਕ੍ਰਿਤਘਣ ਪ੍ਰਾਣੀ ਧਰਤੀ ਉੱਤੇ ਪਹਾੜਾਂ ਨਾਲੋਂ, ਦੁਨੀਆ ਭਰ ਦੇ ਬਹੁਤ ਭਾਰੀ ਭਰਕਮ ਪਰਬਤਾਂ, ਮਕਾਨਾਂ, ਮਨੁੱਖਾਂ, ਪਸ਼ੂਆਂ, ਪੰਛੀਆਂ, ਤਰ੍ਹਾਂ ਤਰ੍ਹਾਂ ਦੇ ਧਾਤੂਆਂ ਤੇ ਬਨਸਪਤੀ ਆਦਿ ਸਭ ਨਾਲੋਂ ਭਾਰੂ ਹੈ। ਇਹ ਤਾਂ ਬੋਝ ਹੈ ਧਰਤੀ ਦਾ, ਤੇ ਜੋ ਧਰਤੀ ਦਾ ਬੋਝ ਹੋਵੇਗਾ, ਉਹ ਸਮਾਜ ਦਾ ਵੀ ਬੋਝ ਹੋਵੇਗਾ। ਜੋ ਸਮਾਜ ਦਾ ਬੋਝ ਹੈ, ਉਹ ਕਿਸੇ ਹੱਦ ਤਕ ਘਰ ਦਾ ਵੀ ਬੋਝ ਹੈ। ਘਰ ਵਿਚ ਵੀ ਕਿਸੇ ਨੇ ਉਸ ਨਾਲ ਭਲਾਈ ਕੀਤੀ ਹੈ। ਸ਼ੁਕਰਾਨਾ ਤਾਂ ਨਹੀਂ ਕਰਨਾ, ਬਸ ਗਿਲੇ ਹੀ ਗਿਲੇ ਹਨ। ਇਸ ਦੇ ਗਿਲਿਆਂ ਤੋਂ ਤਣਾਉ ਦਾ ਜਨਮ ਹੋਵੇਗਾ, ਬਾਹਰ ਦੇ ਤਲ 'ਤੇ ਵੀ ਤੇ ਉਸਦੇ ਆਪਣੇ ਮਾਨਸਿਕ ਮੰਡਲ ਵਿਚ ਵੀ।

ਸਾਹਿਬ ਕਹਿੰਦੇ ਹਨ—ਅਨੇਕਾਂ ਐਸੇ ਹਨ ਜੋ ਦਾਤਾਂ ਪ੍ਰਾਪਤ ਕਰ ਕੇ ਮੁਨਕਰ ਹੋਈ ਜਾਂਦੇ ਹਨ। ਉਹ ਨਾਸ਼ੁਕਰੇ ਹਨ :

**ਕੇਤੇ ਮੂਰਖ ਖਾਹੀ ਖਾਹਿ॥**

ਕਈ ਐਸੇ ਮੂਰਖ ਹਨ, ਜਿਨ੍ਹਾਂ ਨੇ ਬਸ ਆਪਣਾ ਮੂੰਹ ਹੀ ਅੱਗੇ ਰੱਖਿਆ ਹੋਇਆ ਹੈ। ਬਸ ਖਾਈ ਜਾਂਦੇ ਹਨ। ਦਾਤਾਂ ਨੂੰ ਵਰਤੀ ਜਾਂਦੇ ਹਨ, ਹੰਢਾਈ ਜਾਂਦੇ ਹਨ। ਪਰ ਦਾਤਾਂ ਦੇਣ ਵਾਲਾ ਕੌਣ ਹੈ ? ਕਦੀ ਭੁੱਲ ਕੇ ਵੀ ਯਾਦ ਨਹੀਂ ਕੀਤਾ। ਕਦੀ ਭੁੱਲ ਕੇ ਵੀ ਖ਼ਿਆਲ ਨਹੀਂ ਆਇਆ। ਉਨ੍ਹਾਂ ਨੇ ਕਦੀ ਇਸ ਪਾਸੇ ਆਪਣੀ ਰੁਚੀ ਹੀ ਨਹੀਂ ਦੌੜਾਈ :

**ਕੇਤਿਆ ਦੂਖ ਭੂਖ ਸਦ ਮਾਰ॥**
**ਏਹਿ ਭਿ ਦਾਤਿ ਤੇਰੀ ਦਾਤਾਰ॥**

ਇਹ ਦੋ ਪੰਕਤੀਆਂ ਗੁਰੂ ਨਾਨਕ ਦੇਵ ਜੀ ਮਹਾਰਾਜ ਦੀਆਂ ਅਦੁੱਤੀ ਹਨ। ਆਪ ਕਹਿੰਦੇ ਹਨ— ਦੁੱਖ ਤੇ ਭੁੱਖ ਦੀ ਮਾਰ ਵਿਚ ਜੋ ਜੀ ਰਹੇ ਹਨ, ਹੇ ਸਿਰਜਨਹਾਰ! ਇਹ ਵੀ ਤੇਰੀਆਂ ਦਿੱਤੀਆਂ ਹੋਈਆਂ ਦਾਤਾਂ ਵਿਚੋਂ ਹੀ ਹੈ, ਜੋ ਤੂੰ ਕਈਆਂ ਦੀ ਝੋਲੀ ਵਿਚ ਪਾਈ ਹੈ। ਜਗਤ ਦੇ ਵਾਹਿਦ ਰਹਿਬਰੀ ਪੁਰਸ਼ ਗੁਰੂ ਨਾਨਕ ਦੇਵ ਜੀ ਮਹਾਰਾਜ ਦੁੱਖ ਤੇ ਭੁੱਖ ਨੂੰ, ਈਸ਼ਵਰ ਦਾ ਸਰਾਪ ਨਹੀਂ ਮੰਨਦੇ, ਕਰੋਪੀ ਨਹੀਂ ਮੰਨਦੇ; ਦਾਤ ਮੰਨਦੇ ਹਨ। ਦਰਅਸਲ ਕਈ ਮਨੁੱਖ ਅਹਿਸਾਸ ਦੇ ਪੱਖੋਂ ਇਤਨੇ ਕਮਜ਼ੋਰ ਹਨ, ਉਨ੍ਹਾਂ ਵਿਚ ਮਹਿਸੂਸ ਕਰਨ ਦਾ ਮਾਦਾ ਇਤਨਾ ਕਮਜ਼ੋਰ ਹੁੰਦਾ ਹੈ ਕਿ ਉਨ੍ਹਾਂ ਦੀਆਂ ਸੁੱਤੀਆਂ ਹੋਈਆਂ ਬਿਰਤੀਆਂ ਨੂੰ ਜਗਾਣ ਲਈ, ਕੋਈ ਦੁੱਖ ਦਾ ਧਮਾਕਾ ਹੋਣਾ ਬੜਾ ਲਾਜ਼ਮੀ ਹੋ ਜਾਂਦਾ ਹੈ। ਜਿਵੇਂ ਬੰਬ ਵਿਚ ਸ਼ਕਤੀ ਤਾਂ ਬੜੀ ਹੈ, ਪਰ ਜ਼ੋਰ ਨਾਲ ਜ਼ਮੀਨ ਉੱਤੇ ਮਾਰੀਏ ਤਾਂ ਹੀ ਫਟਦਾ ਹੈ। ਤੇ ਫਿਰ ਉਸਦੀ ਸ਼ਕਤੀ ਬਾਹਰ ਆਉਂਦੀ ਹੈ। ਕਈਆਂ ਮਨੁੱਖਾਂ ਦੀ ਸ਼ਕਤੀ ਦੁੱਖ ਦੇ ਧਮਾਕੇ ਨਾਲ ਹੀ ਪ੍ਰਗਟ ਹੁੰਦੀ ਹੈ। ਇਸ ਲਈ ਦੁਨੀਆ ਭਰ ਦੇ ਕੁਝ ਚੋਟੀ ਦੇ ਆਲਮਾਂ ਦਾ ਐਸਾ ਕਹਿਣਾ ਹੈ ਕਿ ਗਿਆਨ ਦੇ ਸੁੱਚੇ ਮੋਤੀ ਗ਼ਮ ਦੀਆਂ ਡੂੰਘੀਆਂ ਧਾਰਾਵਾਂ ਵਿਚੋਂ ਨਿਕਲਦੇ ਹਨ। ਰੱਬ ਦਾ ਗਹਿਰਾ ਅਨੁਭਵ ਦੁੱਖ ਦੇ ਸਾਗਰ ਵਿਚੋਂ ਹੀ ਪ੍ਰਾਪਤ ਹੁੰਦਾ ਹੈ। ਇਸ ਲਈ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਫ਼ੁਰਮਾਨ ਕਰਦੇ ਹਨ ਕਿ ਅਣਗਿਣਤ ਸੁੱਤੀਆਂ ਹੋਈਆਂ ਰੁਚੀਆਂ ਨੂੰ, ਬਿਰਤੀਆਂ ਨੂੰ, ਜਗਾਣ ਦੀ ਖ਼ਾਤਿਰ ਦੁੱਖ ਚਾਹੀਦਾ ਹੈ। ਦੁੱਖ ਰੱਬ ਦੀ ਕਰੋਪੀ ਨਹੀਂ। ਹਾਂ, ਜੋ ਸੁੱਖ ਵਿਚ ਜਾਗਿਆ ਹੈ, ਉਹ ਤਾਂ ਦੇਵਤਾ ਹੈ। ਪਰ ਜਿਸ ਨੂੰ ਸੁੱਖ ਨੇ ਸੁਲਾ ਦਿੱਤਾ ਹੈ ਉਸ ਨੂੰ ਜਗਾਣ ਲਈ ਦੁੱਖ ਚਾਹੀਦਾ ਹੈ। ਅਕਸਰ ਸੌ ਵਿਚੋਂ ਨੱਬੇ ਮਨੁੱਖ ਸੁੱਖ ਵਿਚ ਸੌਂ ਜਾਂਦੇ ਹਨ, ਆਲਸੀ ਹੋ ਜਾਂਦੇ ਹਨ, ਦਲਿਦਰੀ ਹੋ ਜਾਂਦੇ ਹਨ, ਇਨਕਾਰੀ ਹੋ ਜਾਂਦੇ ਹਨ। ਭਗਤ ਕਬੀਰ ਦੇ *ਬੀਜਕ* ਨਾਮਕ ਗ੍ਰੰਥ ਵਿਚ ਇਕ ਪੰਕਤੀ ਮਿਲਦੀ ਹੈ—'ਬਲਿਹਾਰੀ ਉਸ ਦੁੱਖ ਕੋ ਜੋ ਪਲ ਪਲ ਨਾਮ ਜਪਾਏ।' ਮੈਂ ਸਦਕੇ ਜਾਂਦਾ ਉਸ ਦੁੱਖ ਤੋਂ, ਹੇ ਪਰਮਾਤਮਾ, ਜੋ ਮੇਰੇ ਮਨ ਨੂੰ ਤੇਰੇ ਨਾਲ ਜੋੜੀ ਰੱਖਦਾ ਹੈ, ਤੇਰਾ ਅਹਿਸਾਸ ਪੈਦਾ ਕਰਦਾ ਹੈ। ਤੇਰਾ ਚਿੰਤਨ ਪੈਦਾ ਕਰ ਦਿੰਦਾ ਹੈ। ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫ਼ੁਰਮਾਨ, ਅਣਗਿਣਤ

ਦਾਤਾਂ ਵਿਚੋਂ ਦੁੱਖ ਤੇ ਭੁੱਖ ਵੀ ਪਰਮਾਤਮਾ ਦੀ ਦਿੱਤੀ ਹੋਈ ਇਕ ਦਾਤ ਹੈ। ਇਸ ਤੋਂ ਬਿਨਾਂ ਮਨੁੱਖ ਜਾਗਦਾ ਨਹੀਂ, ਮਨੁੱਖ ਸੁਚੇਤ ਨਹੀਂ ਹੁੰਦਾ। ਕਈ ਐਸੀਆਂ ਬਿਰਤੀਆਂ ਜੋ ਦੁੱਖ ਦੇ ਧਮਾਕੇ ਨਾਲ ਹੀ ਪੈਦਾ ਹੁੰਦੀਆਂ ਹਨ, ਜਾਗਦੀਆਂ ਹਨ, ਉਸ ਤੋਂ ਪਹਿਲੇ ਉਨ੍ਹਾਂ ਦਾ ਜਾਗਣਾ, ਅਤਿਅੰਤ ਕਠਿਨ ਹੈ, ਇਸ ਵਾਸਤੇ ਸਾਹਿਬ ਕਹਿੰਦੇ ਹਨ:

**ਕੇਤਿਆ ਦੂਖ ਭੂਖ ਸਦ ਮਾਰ॥**
**ਏਹਿ ਭਿ ਦਾਤਿ ਤੇਰੀ ਦਾਤਾਰ॥**
**ਬੰਦਿ ਖਲਾਸੀ ਭਾਣੈ ਹੋਇ॥**

ਕੋਈ ਇੰਜ ਜੋਦੜੀ ਕਰਦਾ ਹੈ ਕਿ ਤੇਰੀ ਰਜ਼ਾ ਵਿਚ ਰਹਿ ਕੇ ਹੀ, ਤੇਰੇ ਭਾਣੇ ਵਿਚ ਹੀ ਬੰਧਨ ਟੁੱਟਦੇ ਹਨ। ਮੁਕਤੀ ਪ੍ਰਾਪਤ ਹੁੰਦੀ ਹੈ। ਔਗੁਣਾਂ ਦੀ ਜ਼ੰਜੀਰ ਟੁੱਟਦੀ ਹੈ। ਜਨਮ ਤੇ ਮਰਨ ਦੇ ਬੰਧਨ ਟੁੱਟਦੇ ਹਨ:

**ਹੋਰੁ ਆਖਿ ਨ ਸਕੈ ਕੋਇ॥**

ਹੋਰ ਕੋਈ ਸਾਧਨ ਹੀ ਨਹੀਂ ਹੈ, ਹੋਰ ਕੋਈ ਵਸੀਲਾ ਹੀ ਨਹੀਂ ਹੈ। ਤੇਰੀ ਰਜ਼ਾ ਵਿਚ ਹੀ ਬੰਧਨ ਟੁੱਟਦੇ ਹਨ। ਤੇਰੇ ਭਾਣੇ ਵਿਚ ਹੀ ਮੋਖਸ਼ ਦੀ ਪ੍ਰਾਪਤੀ ਹੁੰਦੀ ਹੈ। ਇਸ ਤੋਂ ਬਿਨਾਂ ਅਗਰ ਕੋਈ ਹੋਰ ਵਸੀਲਾ ਵੀ ਹੈ ਬੰਧਨਾਂ ਨੂੰ ਤੋੜਨ ਦਾ, ਮੋਖਸ਼ ਦੀ ਪ੍ਰਾਪਤੀ ਦਾ, ਤਾਂ ਮਹਾਰਾਜ ਕਹਿੰਦੇ ਹਨ— ਉਹ ਹੈ ਖਾਇਕ, ਖਲ, ਮੂਰਖ:

**ਜੇ ਕੋ ਖਾਇਕੁ ਆਖਣਿ ਪਾਇ॥**

ਕੋਈ ਖਾਇਕ, ਕੋਈ ਮੂਰਖ, ਕੋਈ ਨਾਦਾਨ, ਇਹ ਆਖੇ ਕਿ ਮੋਖਸ਼ ਦੀ ਪ੍ਰਾਪਤੀ ਦੇ ਹੋਰ ਵੀ ਕਈ ਵਸੀਲੇ ਹਨ, ਉਸਦੀ ਰਜ਼ਾ ਵਿਚ ਨਾ ਚੱਲ ਕੇ ਵੀ ਅਨੰਦ ਮਾਣਿਆ ਜਾ ਸਕਦਾ ਹੈ, ਉਸ ਦੇ ਭਾਣੇ ਨੂੰ ਤੋੜ ਕੇ ਵੀ ਸੁਖ ਹਾਸਲ ਕੀਤਾ ਜਾ ਸਕਦਾ ਹੈ, ਤੇ ਸਾਹਿਬ ਕਹਿੰਦੇ ਹਨ—ਅਗਰ ਇਸ ਤਰ੍ਹਾਂ ਦਾ ਮੂਰਖਤਾ ਭਰਿਆ ਦਾਅਵਾ ਕਰੇ ਤਾਂ:

**ਓਹੁ ਜਾਣੈ ਜੇਤੀਆ ਮੁਹਿ ਖਾਇ॥**

ਫਿਰ ਉਹ ਹੀ ਜਾਣੇਗਾ ਜਿਹੜੀਆਂ ਉਸਦੇ ਮੂੰਹ ਉੱਤੇ ਚੋਟਾਂ ਪੈਣੀਆਂ ਹਨ, ਭਾਵ ਜਿਹੜੀ ਸ਼ਰਮਸਾਰੀ ਉਸ ਨੂੰ ਉਠਾਣੀ ਪੈਣੀ ਹੈ, ਉਸ ਬਾਰੇ ਉਹੀ ਜਾਣੇਗਾ:

**ਆਪੇ ਜਾਣੈ ਆਪੇ ਦੇਇ॥**

ਕੁਝ ਇਸ ਤਰ੍ਹਾਂ ਦੀ ਜੋਦੜੀ ਕਰਦੇ ਹਨ ਕਿ ਉਹ ਸਭ ਕੁਛ ਆਪ ਜਾਣਦਾ ਹੈ ਤੇ ਆਪ ਹੀ ਦੇ ਰਿਹਾ ਹੈ, ਜੋ ਕੁਝ ਵੀ ਜਿਸ ਜਿਸ ਦੀ ਲੋੜ ਹੈ?

ਇਕ ਉਰਦੂ ਦੇ ਪ੍ਰਸਿੱਧ ਸ਼ਾਇਰ ਦਾ ਬੜਾ ਸੁੰਦਰ ਕਲਾਮ ਹੈ:

*ਕਿਸਮਤ ਕੀਆ ਹਰ ਇਕ ਕੋ ਅਗਸਾਰ ਅਜਲ ਸੇ,*
*ਜੋ ਸ਼ਖਸ ਜਿਸ ਚੀਜ਼ ਕੇ ਕਾਬਲ ਨਜ਼ਰ ਆਇਆ।*

ਬੜੀ ਕੀਮਤੀ ਗੱਲ ਕਹੀ ਹੈ ਉਸਨੇ ਕਿ ਜੋ ਜੀਵ ਜਿਸ ਚੀਜ਼ ਦੇ ਕਾਬਲ ਨਜ਼ਰ ਆਇਆ, ਜਿਸ ਤਰ੍ਹਾਂ ਦੀ ਉਸ ਦੀ ਝੋਲੀ ਸੀ, ਉਸੇ ਤਰ੍ਹਾਂ ਦੀਆਂ ਦਾਤਾਂ ਉਨ੍ਹਾਂ ਦੀਆਂ ਝੋਲੀਆਂ ਵਿਚ ਪਾਈਆਂ ਹਨ।

*ਕਿਸਮਤ ਕੀਆ ਹਰ ਇਕ ਕੋ ਅਗਸਾਰ ਅਜਲ ਸੇ,*
*ਜੋ ਸ਼ਖ਼ਸ਼ ਜਿਸ ਚੀਜ਼ ਕੇ ਕਾਬਲ ਨਜ਼ਰ ਆਇਆ।*
*ਬੁਲਬੁਲ ਕੋ ਦੀਆ ਗਲਾ ਤੋ ਪਰਵਾਨੇ ਕੋ ਜਲਨਾ,*
*ਗ਼ਮ ਹਮ ਕੋ ਦੀਆ ਸਭਸੇ ਜੋ ਮੁਸ਼ਕਿਲ ਨਜ਼ਰ ਆਇਆ।*

ਹੇ ਪ੍ਰਭੂ! ਤੂੰ ਕਿਸੇ ਨੂੰ ਕੁਝ ਦਿੱਤਾ ਤੇ ਕਿਸੇ ਨੂੰ ਕੁਛ, ਮੇਰੀ ਝੋਲੀ ਵਿਚ ਤੂੰ ਗ਼ਮ ਪਾ ਦਿੱਤਾ। ਪਰ ਉਸ ਗ਼ਮ ਵਿਚੋਂ ਬੜੀਆਂ ਸੁੰਦਰ ਨਜ਼ਮਾਂ ਦਾ ਜਨਮ ਹੋਇਆ, ਉਸ ਗ਼ਮ ਵਿਚੋਂ ਸੁੰਦਰ ਰੁਬਾਈਆਂ ਦਾ ਜਨਮ ਹੋਇਆ, ਉਸ ਗ਼ਮ 'ਚੋਂ ਸੁੰਦਰ ਸਾਹਿਤ ਦਾ ਜਨਮ ਹੋਇਆ। ਗ਼ਮ ਨੂੰ ਮਹਿਸੂਸ ਕਰਨ ਲਈ ਵੀ ਅਹਿਸਾਸ ਦਾ ਮਾਦਾ ਚਾਹੀਦੈ। ਇਸ ਅਹਿਸਾਸ ਦੇ ਮਾਦੇ ਤੋਂ ਸੰਗੀਤ, ਚਿੱਤਰਕਾਰੀ, ਸਾਹਿਤ ਅਤੇ ਕਲਾ ਦਾ ਜਨਮ ਹੋਇਆ। ਅੰਤ ਵਿਚ ਪਰਮਾਤਮਾ ਵੀ ਉਸੇ ਹਿਰਦੇ ਵਿਚੋਂ ਹੀ ਪ੍ਰਗਟ ਹੋਇਆ। ਇਸ ਵਾਸਤੇ ਸਾਹਿਬ ਕਹਿੰਦੇ ਹਨ ਕਿ ਦੁੱਖ ਪ੍ਰਭੂ ਦੀ ਕਰੋਪੀ ਨਹੀਂ, ਬਖ਼ਸ਼ਿਸ਼ ਹੈ।

ਮਹਾਰਾਜ ਕਹਿੰਦੇ ਹਨ ਕਿ ਕਈ ਇੰਜ ਕਹਿ ਰਹੇ ਹਨ ਕਿ ਤੂੰ ਸਭ ਕੁਛ ਜਾਣਦਾ ਹੈਂ ਤੇ ਜਾਣ ਕੇ ਦਾਤਾਂ ਨਾਲ ਝੋਲੀ ਭਰੀ ਜਾ ਰਿਹਾ ਹੈਂ:

**ਆਪੇ ਜਾਣੈ ਆਪੇ ਦੇਇ॥**
**ਆਖਹਿ ਸਿ ਭਿ ਕੇਈ ਕੇਇ॥**

ਕਈ ਇਹ ਕਹਿੰਦੇ ਹਨ ਕਿ ਤੂੰ ਸਭ ਕੁਝ ਜਾਣਦਾ ਹੋਇਆ ਵੀ ਦੇਈ ਜਾ ਰਿਹਾ ਹੈਂ। ਕਿਸ ਦੀ ਝੋਲੀ ਵਿਚ ਕੀ ਪਾਣਾ ਹੈ, ਤੂੰ ਸਭ ਕੁਝ ਜਾਣਦਾ ਹੈਂ। "ਆਖਹਿ ਸਿ ਭਿ ਕੇਈ ਕੇਇ॥" ਸਤਿਗੁਰੂ ਜੀ ਮਹਾਰਾਜ ਇਸ ਪਉੜੀ ਦੀਆਂ ਆਖ਼ਰੀ ਦੋ ਪੰਕਤੀਆਂ ਵਿਚ ਕਹਿੰਦੇ ਹਨ:

**ਜਿਸ ਨੋ ਬਖਸੇ ਸਿਫਤਿ ਸਾਲਾਹ॥**

ਜਿਸਦੀ ਝੋਲੀ ਵਿਚ ਤੂੰ ਆਪਣੇ ਨਾਮ ਦੀ ਦਾਤ ਪਾ ਦਿੰਦਾ ਹੈਂ, ਸਿਫ਼ਤਿ-ਸਾਲਾਹ ਦੀ ਦਾਤ ਪਾ ਦਿੰਦਾ ਹੈਂ, ਜਿਸ ਨੂੰ ਤੂੰ ਆਪਣਾ ਚਿੰਤਨ ਬਖ਼ਸ਼ ਦਿੰਦਾ ਹੈਂ, ਆਪਣੀ ਯਾਦ ਦੇ ਦਿੰਦਾ ਹੈਂ:

**ਜਿਸ ਨੋ ਬਖਸੇ ਸਿਫਤਿ ਸਾਲਾਹ॥**
**ਨਾਨਕ ਪਾਤਿਸਾਹੀ ਪਾਤਿਸਾਹੁ॥**

ਉਹ ਪਾਤਸ਼ਾਹਾਂ ਦਾ ਪਾਤਸ਼ਾਹ, ਮਾਨੋ ਸਾਰੀ ਸ੍ਰਿਸ਼ਟੀ ਦਾ ਰਾਜਾ ਹੋ ਗਿਆ। ਉਹ ਤਾਂ ਬਹੁਤ ਉੱਚੇ ਸਿੰਘਾਸਣ 'ਤੇ ਜਾ ਬਿਰਾਜਿਆ। ਉਸ ਉੱਚੇ ਸਿੰਘਾਸਣ 'ਤੇ ਜਿੱਥੇ ਪਰਮਾਤਮਾ ਆਪ ਬੈਠਾ ਹੈ:

**ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰੰਗਪਾਨੀ॥**
**ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ॥** *(ਪੰਨਾ 969)*

ਹੇ ਪ੍ਰਭੂ! ਤੂੰ ਦਾਤਾਂ ਤਾਂ ਹਰ ਇਕ ਦੀ ਝੋਲੀ ਵਿਚ ਵੱਖ ਵੱਖ ਪਾਈਆਂ ਨੇ, ਪਰ ਸਭ ਤੋਂ ਵੱਡੀ ਦਾਤ ਆਪਣੀ ਸਿਫ਼ਤਿ-ਸਾਲਾਹ ਦੀ ਹੈ, ਨਾਮ ਸਿਮਰਨ ਦੀ ਹੈ, ਜੋ ਤੂੰ ਕਿਸੇ ਕਿਸੇ ਦੀ ਝੋਲੀ ਵਿਚ ਪਾ ਦਿੱਤੀ ਹੈ। ਆਪਣੇ ਨਾਮ ਦਾ ਖ਼ਜ਼ਾਨਾ ਦੇ ਦਿੱਤਾ ਹੈ, ਆਪਣਾ ਚਿੰਤਨ ਦੇ ਦਿੱਤਾ ਹੈ:

ਜਿਸ ਨੋ ਬਖਸੇ ਸਿਫਤਿ ਸਾਲਾਹ ॥
ਨਾਨਕ ਪਾਤਿਸਾਹੀ ਪਾਤਿਸਾਹੁ ॥

•

20

# ਅਮੁਲੋ ਅਮੁਲੁ ਆਖਿਆ ਨ ਜਾਇ

ਅਮੁਲ ਗੁਣ ਅਮੁਲ ਵਾਪਾਰ ॥ ਅਮੁਲ ਵਾਪਾਰੀਏ ਅਮੁਲ ਭੰਡਾਰ ॥
ਅਮੁਲ ਆਵਹਿ ਅਮੁਲ ਲੈ ਜਾਹਿ ॥ ਅਮੁਲ ਭਾਇ ਅਮੁਲਾ ਸਮਾਹਿ ॥
ਅਮੁਲੁ ਧਰਮੁ ਅਮੁਲੁ ਦੀਬਾਣੁ ॥ ਅਮੁਲੁ ਤੁਲੁ ਅਮੁਲੁ ਪਰਵਾਣੁ ॥
ਅਮੁਲੁ ਬਖਸੀਸ ਅਮੁਲੁ ਨੀਸਾਣੁ ॥ ਅਮੁਲੁ ਕਰਮੁ ਅਮੁਲੁ ਫੁਰਮਾਣੁ ॥
ਅਮੁਲੋ ਅਮੁਲੁ ਆਖਿਆ ਨ ਜਾਇ ॥ ਆਖਿ ਆਖਿ ਰਹੇ ਲਿਵ ਲਾਇ ॥
ਆਖਹਿ ਵੇਦ ਪਾਠ ਪੁਰਾਣ ॥ ਆਖਹਿ ਪੜੇ ਕਰਹਿ ਵਖਿਆਣ ॥
ਆਖਹਿ ਬਰਮੇ ਆਖਹਿ ਇੰਦ ॥ ਆਖਹਿ ਗੋਪੀ ਤੈ ਗੋਵਿੰਦ ॥
ਆਖਹਿ ਈਸਰ ਆਖਹਿ ਸਿਧ ॥ ਆਖਹਿ ਕੇਤੇ ਕੀਤੇ ਬੁਧ ॥
ਆਖਹਿ ਦਾਨਵ ਆਖਹਿ ਦੇਵ ॥ ਆਖਹਿ ਸੁਰਿ ਨਰ ਮੁਨਿ ਜਨ ਸੇਵ ॥
ਕੇਤੇ ਆਖਹਿ ਆਖਣਿ ਪਾਹਿ ॥ ਕੇਤੇ ਕਹਿ ਕਹਿ ਉਠਿ ਉਠਿ ਜਾਹਿ ॥
ਏਤੇ ਕੀਤੇ ਹੋਰਿ ਕਰੇਹਿ ॥ ਤਾ ਆਖਿ ਨ ਸਕਹਿ ਕੇਈ ਕੇਇ ॥
ਜੇਵਡੁ ਭਾਵੈ ਤੇਵਡੁ ਹੋਇ ॥ ਨਾਨਕ ਜਾਣੈ ਸਾਚਾ ਸੋਇ ॥
ਜੇ ਕੋ ਆਖੈ ਬੋਲੁ ਵਿਗਾੜੁ ॥ ਤਾ ਲਿਖੀਐ ਸਿਰਿ ਗਾਵਾਰਾ ਗਾਵਾਰੁ ॥੨੬॥

**ਪ੍ਰਭੂ** ਨਾਲ ਜੁੜਨ ਵਾਲੇ ਲੋਕ ਕਿਤਨੇ ਮਹਾਨ ਹਨ ਅਤੇ ਇਹ ਮਹਾਨ ਲੋਕ ਕਿਸ ਤਰ੍ਹਾਂ ਪਰੀਪੂਰਨ ਪਰਮਾਤਮਾ ਦੀ ਖੋਜ ਕਰਦੇ ਹਨ, ਕਿਸ ਢੰਗ ਨਾਲ ਉਸਦਾ ਵਿਖਿਆਨ ਕਰਦੇ ਹਨ; ਇਸ ਪਾਵਨ ਪਵਿੱਤਰ ਪਉੜੀ ਵਿਚ ਜਗਤ ਗੁਰੂ ਬਾਬੇ ਨੇ ਇਹ ਦ੍ਰਿਸ਼ ਖਿਚਿਆ ਹੈ :

**ਅਮੁਲ ਗੁਣ ਅਮੁਲ ਵਾਪਾਰ ॥**

ਪਰਮਾਤਮਾ ਦੇ ਗੁਣ ਐਸੇ ਹਨ ਜਿਨ੍ਹਾਂ ਦਾ ਜਗਤ ਦੀ ਕਿਸੇ ਵਸਤੂ ਨਾਲ ਮੁੱਲ ਪਾਣਾ ਅਤਿਅੰਤ ਕਠਨ ਹੈ। ਭਾਵ ਇਹ ਵਸਤੂ ਵੱਡੇ ਤੋਂ ਵੱਡਾ ਮੁੱਲ ਤਾਰ ਕੇ ਵੀ ਪ੍ਰਾਪਤ ਨਹੀਂ ਹੋ ਸਕਦੀ। "ਕੀਮਤਿ ਪਾਇ ਨ ਕਹਿਆ ਜਾਇ॥ ਕਹਣੈ ਵਾਲੇ ਤੇਰੇ ਰਹੇ ਸਮਾਇ॥" ਤੇਰੀ ਕੀਮਤ ਪੈ ਨਹੀਂ ਸਕਦੀ। ਪਰ ਜਿਨ੍ਹਾਂ ਨੇ ਤੇਰੀ ਸਿਫ਼ਤਿ-ਸਾਲਾਹ ਕੀਤੀ, ਤੇਰੇ ਨਾਲ ਜੁੜੇ, ਤੇਰੇ ਵਿਚ ਲੀਨ ਹੋ ਗਏ, ਉਹ ਕੁਛ ਦੱਸਣ ਜੋਗੇ ਹੀ ਨਾ ਰਹੇ। ਆਪਣੇ ਅਹਿਸਾਸ ਨੂੰ ਵਰਣਨ ਨਹੀਂ ਕਰ ਸਕੇ। ਇਸ ਵਾਸਤੇ ਸਾਹਿਬ ਕਹਿੰਦੇ ਹਨ ਕਿ ਪਰਮਾਤਮਾ ਦੇ ਗੁਣ ਬੇਸ਼ਕੀਮਤ ਹਨ। "ਅਮੁਲ ਗੁਣ"—ਕਿਸੇ ਵੀ ਕੀਮਤ ਨਾਲ ਹਾਸਲ ਕਰਨੇ ਅਤਿਅੰਤ ਕਠਿਨ ਹਨ। ਪਰ ਇਨ੍ਹਾਂ ਗੁਣਾਂ ਦਾ ਵਾਪਾਰ ਵੀ ਇਤਨਾ ਮਹਾਨ ਹੈ, ਜਿਸਦਾ ਕੋਈ ਮੁੱਲ ਨਹੀਂ। "ਅਮੁਲ ਵਾਪਾਰ"—ਭਾਵ ਇਨ੍ਹਾਂ ਗੁਣਾਂ ਦੀ ਸਾਂਝ ਕਰਨੀ, ਇਨ੍ਹਾਂ ਗੁਣਾਂ ਦਾ ਪਰਸਾਰ ਕਰਨਾ, ਇਨ੍ਹਾਂ ਗੁਣਾਂ ਦਾ ਵਾਪਾਰ ਜੋ ਸੰਤ ਜਨ ਕਰਦੇ ਹਨ, ਇਹ ਵੀ ਉਤਨਾ ਹੀ ਮਹਾਨ ਹੈ।

ਦਰਅਸਲ 'ਵਾਪਾਰ' ਸ਼ਬਦ ਐਸਾ ਹੈ ਜਿਸ ਵਿਚੋਂ ਸੰਸਾਰਕ ਕਰਮਾਂ ਦੀ ਬੂ ਆਵੇ। ਪਰ ਸਤਿਗੁਰੂ ਜੀ ਨੇ ਇੱਥੇ ਇਸਨੂੰ ਨਿਰੋਲ ਧਾਰਮਿਕ ਜਜ਼ਬੇ ਨਾਲ ਵਰਤਿਆ ਹੈ। ਦੁਨੀਆ ਵਿਚ ਵਾਪਾਰ ਦਾ ਕਰਮ ਦੇਣ-ਲੈਣ ਨਾਲ ਸੰਬੰਧਿਤ ਹੈ। ਪਰ ਧਾਰਮਿਕ ਖੇਤਰ ਵਿਚ ਕੀ ਦੇਣਾ ਹੈ ਕੀ ਲੈਣਾ ਹੈ, ਇਸ ਨੂੰ ਸਮਝਣ ਦੀ ਲੋੜ ਹੈ। "ਤੇਰੋ ਕੀਆ ਤੁਝਹਿ ਕਿਆ ਅਰਪਉ॥" ਜਦ ਸਭ ਕੁਛ ਤੇਰਾ ਹੀ ਦਿੱਤਾ ਹੋਇਆ ਹੈ ਤਾਂ ਮੈਂ ਤੇਰੇ ਚਰਨਾਂ 'ਤੇ ਕੀ ਰੱਖਾਂ ? ਪਰ ਗੁਣਾਂ ਦੇ ਵਿਹਾਜਣ ਨੂੰ ਵਾਪਾਰ ਦਾ ਰੂਪ, ਵਾਪਾਰ ਦਾ ਨਾਮ ਸਤਿਗੁਰੂ ਜੀ ਮਹਾਰਾਜ ਨੇ ਦਿੱਤਾ ਹੈ, ਦਰਅਸਲ ਇਹ ਕਹਿਣ ਵਿਚ ਹਿੰਮਤ ਤੇ ਹੌਸਲਾ ਕੀਤਾ ਹੈ। ਦੇਣ ਦੀ ਤਾਂ ਕੋਈ ਸਮਰੱਥਾ ਨਹੀਂ, ਤੇ ਨਾ ਹੀ ਦੇ ਸਕਦੇ ਹਨ, ਪਰ ਇਕ ਹਿੰਮਤ ਹੈ ਆਖਣ ਦੀ—ਹੇ ਪ੍ਰਭੂ ! ਇਹ ਸਭ ਕੁਛ ਤੇਰਾ ਹੈ। ਬਸ ਇਹ ਆਖਣਾ ਹੀ ਇਤਨਾ ਮਹਾਨ ਹੈ, ਜਿਸਦਾ ਕੋਈ ਮੁੱਲ ਨਹੀਂ। ਮਹਾਰਾਜ ਨੇ ਇਸੇ ਵਾਪਾਰ ਨੂੰ ਮਹਾਨ ਆਖਿਆ ਹੈ ਅਤੇ ਇਸੇ ਦੇ ਕਰਨ ਦੀ ਪ੍ਰੇਰਨਾ ਕਰਦੇ ਹਨ—"ਸਚੁ ਵਾਪਾਰੁ ਕਰਹੁ ਵਾਪਾਰੀ॥ ਦਰਗਹ ਨਿਬਹੈ ਖੇਪ ਤੁਮ੍ਹਾਰੀ॥" ਪਰ ਸਾਹਿਬ ਕਹਿੰਦੇ ਹਨ ਕਿ ਜਗਤ ਵਿਚ—"ਇਹੁ ਵਾਪਾਰੁ ਵਿਰਲਾ ਵਾਪਾਰੈ॥ ਨਾਨਕ ਤਾ ਕੈ ਸਦ ਬਲਿਹਾਰੈ॥" ਕੋਈ ਵਿਰਲਾ ਹੀ ਇਸ ਵਾਪਾਰ ਦਾ ਵਾਪਾਰੀ ਬਣਦਾ ਹੈ, ਇਨ੍ਹਾਂ ਗੁਣਾਂ ਦੇ ਵਿਹਾਜਣ ਵਾਲਾ ਬਣਦਾ ਹੈ। ਭਗਤ ਕਬੀਰ ਜੀ ਮਹਾਰਾਜ ਦਾ ਫ਼ੁਰਮਾਨ ਹੈ :

ਕਿਨਹੀ ਬਨਜਿਆ ਕਾਂਸੀ ਤਾਂਬਾ ਕਿਨਹੀ ਲਉਗ ਸੁਪਾਰੀ॥
ਸੰਤਹੁ ਬਨਜਿਆ ਨਾਮੁ ਗੋਬਿਦ ਕਾ ਐਸੀ ਖੇਪ ਹਮਾਰੀ॥
ਹਰਿ ਕੇ ਨਾਮ ਕੇ ਬਿਆਪਾਰੀ॥
ਹੀਰਾ ਹਾਥਿ ਚੜਿਆ ਨਿਰਮੋਲਕੁ ਛੂਟਿ ਗਈ ਸੰਸਾਰੀ॥ *(ਪੰਨਾ 1123)*

ਜਗਤ ਗੁਰੂ ਬਾਬੇ ਨੇ ਤਾਂ ਬਾਕਾਇਦਾ ਨਾਮ-ਰਸੀਆਂ ਨੂੰ ਵਣਜਾਰਾ ਆਖਿਆ ਹੈ। ਵਣਜਾਰਾ—ਵਣਜ ਕਰਨ ਵਾਲੇ ਵਾਪਾਰੀ ਮਨੁੱਖ। ਅਨੇਕਾਂ ਸ਼ਬਦ ਹਨ, ਜਿਨ੍ਹਾਂ ਵਿਚ ਸਤਿਗੁਰੂ ਜੀ ਮਹਾਰਾਜ ਨਾਮ ਵਿਚ ਰਸੇ ਮਨੁੱਖ ਨੂੰ ਵਣਜਾਰਾ ਕਹਿੰਦੇ ਹਨ। ਮਹਾਰਾਜ ਫ਼ੁਰਮਾਨ ਕਰਦੇ ਹਨ ਕਿ ਪਰਮਾਤਮਾ ਦੇ ਗੁਣ ਅਮੁਲ ਹਨ, ਭਾਵ ਉਨ੍ਹਾਂ ਦੀ ਕੋਈ ਕੀਮਤ ਨਹੀਂ ਹੈ ਅਤੇ ਇਨ੍ਹਾਂ ਗੁਣਾਂ ਦਾ ਵਾਪਾਰ ਵੀ ਅਮੁਲ ਹੈ। ਇਸਦੀ ਵੀ ਕੋਈ ਕੀਮਤ ਨਹੀਂ:

ਅਮੁਲ ਵਾਪਾਰੀਏ ਅਮੁਲ ਭੰਡਾਰ॥

ਇਨ੍ਹਾਂ ਗੁਣਾਂ ਦਾ ਵਾਪਾਰ ਕਰਨ ਵਾਲੇ ਪ੍ਰਭੂ ਭਗਤਾਂ ਦਾ, ਭੌਰਿਆਂ ਦਾ ਵੀ ਕੋਈ ਮੁੱਲ ਨਹੀਂ। ਘੱਟੋ ਘੱਟ ਇਤਨੀ ਹਿੰਮਤ ਤਾਂ ਕੀਤੀ ਕਿ ਹੇ ਪ੍ਰਭੂ! ਮੇਰਾ ਕੁਛ ਵੀ ਨਹੀਂ ਹੈ। ਜਦਕਿ ਛੋਟੇ ਤੋਂ ਲੈ ਕੇ ਵੱਡਾ ਮਨੁੱਖ, ਮੈਂ ਮੈਂ ਦੇ ਤਲ 'ਤੇ ਜਿਊਂਦਾ ਹੈ। ਮੇਰੀ ਜਾਤ, ਮੇਰੀ ਪਾਤ, ਮੇਰਾ ਧਨ, ਮੇਰਾ ਪਰਿਵਾਰ, ਮੇਰਾ ਮੁਲਕ, ਮੇਰੀ ਭਾਸ਼ਾ, ਮੇਰੀ ਕੌਮ, ਮੇਰਾ ਰੰਗ, ਮੇਰਾ ਰੂਪ; ਗੱਲ ਕੀ ਸਮੂਹ ਮਨੁੱਖੀ ਜਗਤ 'ਮੇਰੇ' ਦੇ ਤਲ 'ਤੇ ਜਿਊਂਦਾ ਹੈ। ਕਦੀ ਕਦਾਈਂ ਇਸ 'ਮੇਰੇ' 'ਮੇਰੇ' ਦੇ ਸ਼ੋਰ ਵਿਚ, ਕੋਈ ਐਸਾ ਵਿਅਕਤੀ ਵੀ ਪੈਦਾ ਹੁੰਦਾ ਹੈ, ਕਹਿ ਦਿੰਦਾ ਹੈ—"ਮੈ ਨਾਹੀ ਪ੍ਰਭ ਸਭੁ ਕਿਛੁ ਤੇਰਾ॥" ਕਦੀ ਕਦਾਈਂ ਕੋਈ ਕਬੀਰ ਜੈਸੀ ਆਤਮਾ ਆਉਂਦੀ ਹੈ ਜੋ ਕਹਿ ਦਿੰਦੀ ਹੈ:

ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ॥
ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ॥ *(ਪੰਨਾ 1375)*

ਪ੍ਰਭੂ ਦੇ ਗੁਣਾਂ ਦਾ ਵਾਪਾਰ ਕਰਨ ਵਾਲਾ ਇਤਨਾ ਮਹਾਨ ਹੁੰਦਾ ਹੈ ਕਿ ਉਸਦੀ ਤੁਲਨਾ ਕਿਸੇ ਚੀਜ਼ ਨਾਲ, ਕਿਸੇ ਵਸਤੂ ਨਾਲ ਕਰਨੀ ਅਤਿਅੰਤ ਔਖੀ ਹੈ। "ਅਮੁਲ ਭੰਡਾਰ," ਪਰਮਾਤਮਾ ਦੇ ਗੁਣਾਂ ਦੇ ਭੰਡਾਰ ਵੀ ਅਮੁਲ ਹਨ। ਬੇਹੱਦ ਕੀਮਤੀ ਹਨ, ਅੰਦਾਜ਼ੇ ਤੋਂ ਪਰੇ ਹਨ। ਅਮੁਲ—ਭਾਵ ਜਿਸ ਦਾ ਅੰਦਾਜ਼ਾ ਨਹੀਂ ਲਾਇਆ ਜਾ ਸਕਦਾ, ਉਸ ਦੀ ਕੀਮਤ ਨਹੀਂ ਪਾਈ ਜਾ ਸਕਦੀ, ਕਿਤਨੇ ਕੁ ਗੁਣ ਹਨ ਅਤੇ ਕਿੰਨਾ ਕੁ ਵੱਡਾ ਇਹ ਭੰਡਾਰ ਹੈ?

ਅਮੁਲ ਆਵਹਿ ਅਮੁਲ ਲੈ ਜਾਹਿ॥

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਇੱਥੇ ਫ਼ੁਰਮਾਨ ਹੈ ਕਿ ਸੰਤ ਜਨਾਂ ਦਾ ਆਉਣਾ ਵੀ ਇੱਥੇ ਅਮੁਲ ਹੈ, ਮਹਾਨ ਹੈ, ਬੇਸ਼ਕੀਮਤ ਹੈ। ਭਾਵ ਉਨ੍ਹਾਂ ਦੇ ਆਉਣ ਦਾ ਪ੍ਰਯੋਜਨ ਹੈ ਕੀ? ਕਿ ਸਾਡੀ ਹੋਂਦ ਤੋਂ ਜਗਤ ਨੂੰ ਕੁਛ ਮਿਲੇ। ਡਾਕੂ ਦੇ ਆਉਣ ਦਾ ਵੀ ਪ੍ਰਯੋਜਨ ਹੈ—ਕੁਝ ਖੋਹਣਾ ਹੈ, ਕੁਝ ਲੁੱਟਣਾ ਹੈ, ਕੁਝ ਬਰਬਾਦ ਕਰਨਾ ਹੈ। ਇਸ ਲਈ ਡਾਕੂ ਦਾ ਜੋ ਜਨਮ, ਡਾਕੂ ਦਾ ਸੰਸਾਰ

'ਤੇ ਆਉਣਾ, ਇਕ ਆਮ ਸੰਸਾਰੀ ਬੰਦੇ ਦਾ ਆਉਣਾ ਕੁਛ ਵੀ ਨਹੀਂ, ਤੁਛ ਹੈ। ਭਾਈ ਸਾਹਿਬ ਭਾਈ ਨੰਦ ਲਾਲ ਜੀ ਦਾ ਫ਼ੁਰਮਾਨ:

*ਦੋ ਆਲਮ ਗਸ਼ਤ ਰੰਗੀਨ ਅਸਤ ਜਾਮਾ ਰੰਗੀਨ ਦਰ ਗੁਰੂ ਕਰ।*

ਐ ਗੁਰੂ ਗੋਬਿੰਦ ਸਿੰਘ ਜੀ! ਤੁਸੀਂ ਇਹ ਜੋ ਰੰਗੀਨ ਚੋਲਾ ਪਹਿਨਿਆ ਹੋਇਆ ਹੈ, ਰੰਗੀਨ ਜਾਮਾ ਧਾਰਨ ਕੀਤਾ ਹੈ, ਭਾਵ ਜੋ ਮਨੁੱਖਾ ਸਰੀਰ ਤੁਹਾਡੀ ਆਤਮਾ ਨੇ ਧਾਰਨ ਕੀਤਾ ਹੈ, ਇਸਦੇ ਨਾਲ ਦੋ ਆਲਮ ਰੰਗੀਨ ਹੋ ਗਏ ਹਨ। ਇਸਦੇ ਨਾਲ ਛੋਟੇ ਤੇ ਵੱਡੇ ਨੂੰ ਰੰਗ ਚੜ੍ਹ ਗਿਆ ਹੈ। ਤੁਹਾਡੀ ਹੋਂਦ ਨਾਲ ਕਈ ਸਰੀਰ ਰੰਗੀਨ ਹੋ ਗਏ ਹਨ। ਤੁਹਾਡੇ ਆਉਣ ਨਾਲ ਕਈਆਂ ਦੇ ਆਵਾ-ਗਮਨ ਮਿਟ ਗਏ ਹਨ। ਅਜਿਹੇ ਪੁਰਸ਼ਾਂ ਨੂੰ 'ਜੀਵਨ ਮੁਕਤ' ਪੁਰਖ ਕਹਿੰਦੇ ਹਨ। ਇਨ੍ਹਾਂ ਦਾ ਆਉਣਾ ਸੰਸਾਰ ਦੇ ਹਿਤ ਲਈ, ਸੰਸਾਰ ਦੇ ਕਲਿਆਣ ਲਈ ਹੁੰਦਾ ਹੈ। ਇਹ ਵਾਸਤਵਿਕ ਜਨਮ ਤੇ ਮਰਨ ਦੇ ਬੰਧਨ ਵਿਚ ਨਹੀਂ ਆਉਂਦੇ। ਅਗਰ ਜਨਮ ਦਾ ਇਹ ਬੰਧਨ ਕਬੂਲ ਕਰਦੇ ਹਨ, ਤਾਂ ਕਈਆਂ ਦੇ ਬੰਧਨ ਤੋੜਨ ਲਈ ਹੀ ਆਉਂਦੇ ਹਨ। ਅਗਰ ਇਹ ਮਰਨ ਕਬੂਲ ਕਰਦੇ ਹਨ, ਤਾਂ ਕਈਆਂ ਨੂੰ ਮੌਤ ਦੇ ਭੈਅ ਤੋਂ ਉੱਚਾ ਕਰਨ ਲਈ। ਇਸ ਵਾਸਤੇ ਸਾਹਿਬ ਫ਼ੁਰਮਾਂਦੇ ਹਨ—"ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥" ਜਗਤ ਦੀਆਂ ਪਦਾਰਥਕ ਵਸਤੂਆਂ ਵੰਡਣ ਨਾਲ ਘਟਦੀਆਂ ਹਨ, ਧਨ ਵੰਡੋ ਤੇ ਵੰਡਦਿਆਂ ਹੀ ਘਟਦਾ ਹੈ। ਨਾ ਘਟਣ ਵਾਲਾ ਇਕੋ ਇਕ ਧਨ ਹੈ ਪਰਮਾਤਮਾ ਦਾ ਨਾਮ। ਜਿਤਨਾ ਵੰਡੋ, ਉਤਨਾ ਹੀ ਵਧਦਾ ਹੈ। "ਖਾਵਹਿ ਖਰਚਹਿ ਰਲਿ ਮਿਲਿ ਭਾਈ॥ ਤੋਟਿ ਨ ਆਵੈ ਵਧਦੋ ਜਾਈ॥" ਜੇ ਬਹੁਤਾ ਖ਼ਰਚੀਏ, ਵੰਡੀਏ ਤਾਂ ਸੰਸਾਰ ਵਿਚ ਧਨ ਦੀ ਤੋਟ ਤਾਂ ਆ ਹੀ ਜਾਣੀ ਹੈ, ਉਹ ਤਾਂ ਘੱਟ ਜਾਣਾ ਹੈ, ਤਕਸੀਮ ਹੋ ਜਾਣਾ ਹੈ। ਪਰ ਇਹ ਗਣਿਤ ਪਰਮਾਤਮਾ ਦੇ ਗੁਣਾਂ ਉੱਤੇ ਪੂਰਾ ਨਹੀਂ ਉਤਰਦਾ। ਨਾਮ ਰਸ, ਨਾਮ ਗਿਆਨ, ਪ੍ਰਭੂ ਦੇ ਗੁਣਾਂ ਦਾ ਗਿਆਨ, ਜਿਤਨਾ ਵੰਡੀਏ ਉਤਨਾ ਹੀ ਵਧਦਾ ਹੈ। ਉਤਨੇ ਗੁਣ ਵਧਦੇ ਹਨ, ਉਤਨਾ ਰਸ ਵਧਦਾ ਹੈ। ਦਰਅਸਲ ਬਾਹਰ ਦੀ ਸੰਪਦਾ ਜੋੜਨ ਨਾਲ ਵਧਦੀ ਹੈ, ਅੰਦਰ ਦੀ ਸੰਪਦਾ ਵੰਡਣ ਨਾਲ ਵਧਦੀ ਹੈ। ਇਹ ਨਿਯਮ ਇਕ ਦੂਜੇ ਦੇ ਵਿਪਰੀਤ ਹਨ। ਇਸ ਵਾਸਤੇ ਕਹਿੰਦੇ ਹਨ ਕਿ ਨਾਮ ਰਸ ਆਉਂਦਿਆਂ ਹੀ ਮਨੁੱਖ ਸ਼ੂਮ ਨਹੀਂ ਰਹਿ ਜਾਂਦਾ, ਉਸ ਦੇ ਅੰਦਰ ਵੰਡਣ ਦੀ ਭਾਵਨਾ ਪੈਦਾ ਹੋ ਜਾਂਦੀ ਹੈ। ਜੋ ਮੈਂ ਜਾਣਿਆ ਏ, ਇਹ ਜਗਤ ਵੀ ਜਾਣੇ। ਜੋ ਕੁਛ ਮੇਰੇ ਕੋਲ ਹੈ, ਇਹ ਜਗਤ ਕੋਲ ਵੀ ਹੋਵੇ।

ਸਾਡੇ ਸਾਰਿਆਂ ਦੇ ਦੇਖਣ ਵਿਚ ਆਇਆ ਹੈ ਕਿ ਕਦੀ ਕਦਾਈਂ ਇਕ ਭਗਤ, ਇਕ ਸੰਤ, ਘਰ ਬਾਰ ਛੱਡ ਕੇ ਤਪੱਸਿਆ ਕਰਨ ਜੰਗਲਾਂ 'ਚ ਚਲਾ ਜਾਂਦਾ ਹੈ। ਪਰ ਜਦ ਉਸ ਨੂੰ ਰੱਬੀ ਰਸ ਮਿਲ ਜਾਂਦਾ ਹੈ, ਅਨੰਦ ਮਿਲ ਜਾਂਦਾ ਹੈ, ਤਾਂ ਉਹ ਸ਼ਹਿਰਾਂ ਦੇ ਭੀੜ ਭੜੱਕੇ ਵਿਚ ਆ ਜਾਂਦਾ ਹੈ। ਸ਼ਹਿਰਾਂ ਦੀ ਭੀੜ ਨਾਲ ਉਸ ਦਾ ਕੀ ਮਤਲਬ? ਦਰਅਸਲ ਜੋ ਰਸ ਉਸ ਨੇ ਪ੍ਰਾਪਤ ਕੀਤਾ ਹੈ ਉਸਦੇ ਹਿਰਦੇ ਵਿਚ, ਉਸਨੂੰ ਵੰਡਣ ਦਾ ਚਾਉ ਪੈਦਾ ਹੋ ਗਿਆ ਹੈ। ਜੋ ਸ਼ਾਂਤੀ ਉਸ ਨੂੰ ਪ੍ਰਾਪਤ ਹੋਈ ਹੈ, ਉਸਨੂੰ ਵੰਡਣ ਵਿਚ ਹੀ ਹੁਣ ਉਸਦੀ ਇਹ ਸ਼ਾਂਤੀ ਬਰਕਰਾਰ ਰਹਿਣੀ ਹੈ। ਇਸ ਲਈ

ਨਾਮ ਧਨ ਦੇ ਮਿਲਦਿਆਂ ਹੀ ਮਨੁੱਖ ਦੇ ਅੰਦਰ ਉਸ ਦੇ ਵੰਡਣ ਦੀ ਚਾਹਤ ਪੈਦਾ ਹੋ ਜਾਂਦੀ ਹੈ। ਤੋ ਮਹਾਰਾਜ ਕਹਿੰਦੇ ਹਨ—"ਅਮੁਲ ਆਵਹਿ ਅਮੁਲ ਲੈ ਜਾਹਿ॥" ਇਸ ਤਰ੍ਹਾਂ ਸੰਤ ਜਨਾਂ ਦਾ ਜਗਤ ਤੇ ਆਉਣਾ ਅਤੇ ਚਲੇ ਜਾਣਾ ਅਮੁਲ ਹੈ, ਬੇਸ਼ਕੀਮਤ ਹੈ। ਅਜਿਹੇ ਪੁਰਸ਼ਾਂ ਦੇ ਜਨਮ ਦਿਨ ਅਤੇ ਬਰਸੀਆਂ ਵੀ ਮਨਾਈਆਂ ਜਾਂਦੀਆਂ ਹਨ। ਇਨ੍ਹਾਂ ਦਾ ਜਨਮ ਦਿਨ ਮਨਾਉਣਾ ਜਨਮ ਤੋਂ ਉੱਚੇ ਹੋਣ ਦਾ ਭਾਵ ਪੈਦਾ ਕਰਦਾ ਹੈ। ਭਾਵ ਜੀਵਨ ਦੀ ਲਾਲਸਾ ਨੂੰ ਛੱਡੀਏ। ਇਨ੍ਹਾਂ ਦੀ ਬਰਸੀ ਮਨਾਉਣਾ ਮੌਤ ਦੇ ਭੈਅ ਨੂੰ ਦੂਰ ਕਰਦਾ ਹੈ। ਇਨ੍ਹਾਂ ਦਾ ਜਨਮ ਅਤੇ ਮਰਨ ਸੰਸਾਰ ਨੂੰ ਸਿੱਖਿਆ ਦਿੰਦਾ ਹੈ, ਗਿਆਨ ਦਿੰਦਾ ਹੈ, ਇਸ ਵਾਸਤੇ ਸਾਹਿਬ ਕਹਿੰਦੇ ਹਨ ਕਿ ਇਨ੍ਹਾਂ ਦਾ ਆਉਣਾ ਜਾਣਾ ਵੀ ਇਤਨਾ ਅਮੁਲ ਹੈ, ਕੀਮਤ ਰਹਿਤ ਹੈ:

**ਅਮੁਲ ਭਾਇ ਅਮੁਲਾ ਸਮਾਹਿ॥**

ਇਨ੍ਹਾਂ ਦੇ ਅੰਦਰ ਪਰਮਾਤਮਾ ਦਾ ਭਾਉ ਪੈਦਾ ਹੋਇਆ, ਤੇ ਇਹ ਪਰਮਾਤਮਾ ਨੂੰ ਭਾ ਗਏ। ਸਾਹਿਬ ਕਹਿੰਦੇ ਹਨ—ਇਹ ਵੀ ਕੀਮਤ ਤੋਂ ਪਰੇ ਹੈ। "ਅਮੁਲਾ ਸਮਾਹਿ," ਇਹਨਾਂ ਦਾ ਭਾਉ ਰਾਹੀਂ ਪਰੀਪੂਰਨ ਪਰਮਾਤਮਾ ਵਿਚ ਸਮਾ ਜਾਣਾ, ਲੀਨ ਹੋ ਜਾਣਾ ਵੀ ਕਿਸੇ ਕੀਮਤ ਦੀ ਸੀਮਾ ਵਿਚ ਨਹੀਂ ਆ ਸਕਦਾ:

**ਅਮੁਲੁ ਧਰਮੁ ਅਮੁਲੁ ਦੀਬਾਣੁ॥**

ਪਰਮਾਤਮਾ ਦੀ ਬਣਾਈ ਹੋਈ ਮਰਿਆਦਾ, ਉਸ ਦਾ ਬਣਾਇਆ ਹੋਇਆ ਧਰਮ, ਉਸਦੇ ਬਣਾਏ ਹੋਏ ਅਸੂਲ, ਉਸਦਾ ਬਣਾਇਆ ਹੋਇਆ ਵਿਧਾਨ ਵੀ ਅਮੁਲ ਹੈ। ਉਸਦੀ ਕੀਮਤ ਦਾ ਅੰਦਾਜ਼ਾ ਨਹੀਂ ਲਗਾਇਆ ਜਾ ਸਕਦਾ। ਦਰਅਸਲ ਵਿਧਾਨ ਤੋਂ ਬਿਨਾਂ ਸੂਰਜ, ਚੰਦ, ਤਾਰਿਆਂ ਦਾ ਟਿਕਣਾ ਬਹੁਤ ਔਖਾ ਹੈ। ਸਾਡੇ ਸਰੀਰ ਦੀ ਇਕ ਇਕ ਨਸ ਵੀ ਕਿਸੇ ਵਿਧੀ ਵਿਧਾਨ ਅਨੁਸਾਰ ਹੀ ਕੰਮ ਕਰ ਰਹੀ ਹੈ। ਸਰੀਰ ਦੀ ਹਰ ਚੀਜ਼ ਬੜੀ ਤਰਤੀਬ ਨਾਲ ਬਣੀ ਹੋਈ ਹੈ। ਸਾਹਿਬ ਕਹਿੰਦੇ ਹਨ—"ਪੁਤਰੀ ਤੇਰੀ ਬਿਧਿ ਕਰਿ ਥਾਟੀ॥" ਐ ਬੰਦੇ! ਪਰੀਪੂਰਨ ਪਰਮਾਤਮਾ ਨੇ ਤੇਰੇ ਸਰੀਰ ਦਾ ਪੁਤਲਾ ਕਿਸੇ ਵਿਧੀ ਵਿਧਾਨ ਨਾਲ ਬਣਾਇਆ ਹੈ। ਤੇਰੇ ਹੱਥ ਪੈਰ, ਹੱਥਾਂ ਪੈਰਾਂ ਦੀਆਂ ਉਂਗਲੀਆਂ, ਦੰਦ, ਅੱਖ, ਕੇਸ, ਨਸਾਂ, ਹੱਡੀਆਂ ਸਭ ਕੁਝ ਬਾਕਾਇਦਾ ਕਿਸੇ ਵਿਧੀ ਵਿਧਾਨ ਅਨੁਸਾਰ ਨਾਲ ਬਣੀਆਂ ਹਨ। ਜਿਸ ਨਿਯਮ ਨੂੰ ਪਰਮਾਤਮਾ ਨੇ ਇਸ ਪਿੰਡ (ਸਰੀਰ) ਵਿਚ ਰੱਖਿਆ ਹੈ, ਉਹੀ ਨਿਯਮ ਬ੍ਰਹਿਮੰਡ ਵਿਚ ਵੀ ਕੰਮ ਕਰ ਰਿਹਾ ਹੈ:

**ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ॥** *(ਪੰਨਾ 695)*

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫ਼ੁਰਮਾਨ ਹੈ ਕਿ ਉਸਦਾ ਧਰਮ, ਉਸਦਾ ਵਿਧਾਨ ਵੀ ਅਮੁਲ ਹੈ। "ਅਮੁਲੁ ਦੀਬਾਣੁ"—ਉਸਦਾ ਦਰਬਾਰ ਵੀ ਇਤਨਾ ਵੱਡਾ ਹੈ ਕਿ ਅੰਦਾਜ਼ਾ ਨਹੀਂ ਲਾਇਆ ਜਾ ਸਕਦਾ। ਉਸਦਾ ਵੀ ਕੋਈ ਮੁੱਲ ਨਹੀਂ:

**ਅਮੁਲੁ ਤੁਲੁ ਅਮੁਲੁ ਪਰਵਾਣੁ॥**

ਉਹ ਤੱਕੜੀ ਵੀ ਅਮੁਲ ਹੈ, ਜਿਸਦੇ ਉੱਤੇ ਜੀਵਾਂ ਦੇ ਕਰਮ ਤੋਲੇ ਜਾਂਦੇ ਹਨ, ਤੇ ਉਹ ਵੱਟਾ ਵੀ

ਕਿੰਤੂ ਪ੍ਰੰਤੂ ਰਹਿਤ ਹੈ ਜਿਸਦੇ ਨਾਲ ਜੀਵਾਂ ਦੇ ਕਰਮ ਤੋਲੇ ਜਾਂਦੇ ਹਨ। ਭਾਵ ਪਰਮਾਤਮਾ ਨੇ ਇਹ ਜੋ ਵਿਧੀ ਵਿਧਾਨ ਬਣਾ ਰੱਖਿਆ ਅਤੇ ਜਿਸ ਢੰਗ ਨਾਲ ਕਰਮਾਂ ਨੂੰ ਤੋਲਿਆ ਜਾਂਦਾ ਹੈ, ਤੇ ਜਿਸ ਪੱਖ ਤੋਂ ਤੋਲਿਆ ਜਾਂਦਾ ਹੈ, ਸਾਹਿਬ ਕਹਿੰਦੇ ਹਨ—ਇਹ ਵੀ ਅੰਦਾਜ਼ੇ ਤੋਂ ਪਰੇ ਦੀ ਗੱਲ ਹੈ। ਇਸ ਦੀ ਵੀ ਕੀਮਤ ਲਾਉਣੀ ਬਹੁਤ ਔਖੀ ਹੈ:

**ਅਮੁਲੁ ਬਖਸੀਸ ਅਮੁਲੁ ਨੀਸਾਣੁ ॥**

ਉਸਦੀਆਂ ਬਖ਼ਸ਼ਿਸ਼ਾਂ ਵੀ ਕਿਤਨੀਆਂ ਮਹਾਨ ਤੇ ਕਿਤਨੀਆਂ ਜ਼ਿਆਦਾ ਹਨ ਕਿ ਉਹਨਾਂ ਦੀ ਕੀਮਤ ਪਾਉਣੀ ਵੀ ਬਹੁਤ ਔਖੀ ਹੈ।

ਦਰਅਸਲ ਅਸੀਂ ਬਾਜ਼ਾਰ ਤੋਂ ਲੱਕੜ ਦੇ ਹੱਥ ਪੈਰ ਲੈ ਸਕਦੇ ਹਾਂ ਪਰ ਇਹ ਹੱਥ ਪੈਰ ਕਿਸੇ ਕੰਮ ਦੇ ਨਹੀਂ। ਜੋ ਹੱਥ ਪੈਰ ਸਾਨੂੰ ਰੱਬ ਵੱਲੋਂ ਮਿਲੇ ਹਨ, ਇਨ੍ਹਾਂ ਦਾ ਕੋਈ ਮੁੱਲ ਨਹੀਂ। ਦੰਦ ਵੀ ਪੱਥਰ ਦੇ ਮਿਲ ਸਕਦੇ ਹਨ, ਪਰ ਰੱਬ ਵੱਲੋਂ ਦਿੱਤੇ ਦੰਦਾਂ ਦਾ ਕੋਈ ਮੁੱਲ ਨਹੀਂ, ਇਨ੍ਹਾਂ ਦੀ ਕੋਈ ਕੀਮਤ ਨਹੀਂ। ਇਕ ਇਕ ਵਸਤੂ ਬੇਸ਼ਕੀਮਤ ਹੈ। ਇਸ ਵਾਸਤੇ ਸਾਹਿਬ ਕਹਿੰਦੇ ਹਨ ਕਿ ਉਸਦੀਆਂ ਇਤਨੀਆਂ ਵੱਡੀਆਂ ਬਖ਼ਸ਼ਿਸ਼ਾਂ ਹਨ, ਜਿਨ੍ਹਾਂ ਦੀ ਕੋਈ ਕੀਮਤ ਨਹੀਂ। ਹਵਾ ਤੋਂ ਬਿਨਾਂ ਇਕ ਸੈਕਿੰਡ ਵੀ ਜਿਊਣਾ ਬਹੁਤ ਔਖਾ ਹੈ ਪਰ ਹਵਾ ਸਾਨੂੰ ਮੁਫ਼ਤ ਵਿਚ ਮਿਲ ਰਹੀ ਹੈ। ਸੂਰਜ ਤੋਂ ਬਿਨਾਂ ਸਾਡਾ ਜਿਊਣਾ ਔਖਾ ਹੈ। ਸੂਰਜ ਠੰਡਾ ਪੈ ਜਾਏ, ਬ੍ਰਹਿਮੰਡ ਦੇ ਸਮੂਹ ਪਿੰਡ ਠੰਡੇ ਪੈ ਜਾਣਗੇ। ਸੂਰਜ ਦੀ ਇਹ ਰੋਸ਼ਨੀ, ਇਹ ਤਪਸ਼ ਸਾਨੂੰ ਮੁਫ਼ਤ ਵਿਚ ਮਿਲ ਰਹੀ ਹੈ। ਇਹ ਉਸ ਦੀਆਂ ਬਖ਼ਸ਼ਿਸ਼ਾਂ ਹਨ। ਇਹ ਉਸ ਦੀਆਂ ਦਾਤਾਂ ਹਨ। ਸਾਹਿਬ ਕਹਿੰਦੇ ਹਨ—ਇਨ੍ਹਾਂ ਦਾ ਵੀ ਕੋਈ ਮੁੱਲ ਨਹੀਂ। "ਅਮੁਲੁ ਨੀਸਾਣੁ"—ਉਸਦੀ ਬਖ਼ਸ਼ਿਸ਼ ਦਾ ਨਿਸ਼ਾਨ ਵੀ ਅਮੁਲ ਹੈ। ਦਰਅਸਲ ਕਿਸੇ 'ਤੇ ਬਖ਼ਸ਼ਿਸ਼ ਹੋ ਜਾਏ ਤਾਂ ਇਸਦੀ ਪਰਖ ਹੁੰਦੀ ਹੈ। ਬਖ਼ਸ਼ਿਸ਼ ਗੁਣਾਂ ਰਾਹੀਂ ਪ੍ਰਗਟ ਹੁੰਦੀ ਹੈ। ਬਖ਼ਸ਼ਿਸ਼ ਸਰਾਫ਼ਤ ਅਤੇ ਉੱਚੇ ਇਖ਼ਲਾਕ ਰਾਹੀਂ ਪ੍ਰਗਟ ਹੁੰਦੀ ਹੈ। ਇਹ ਪ੍ਰਗਟਾਵਾ ਪ੍ਰਭੂ, ਪਰੀਪੂਰਨ ਪਰਮਾਤਮਾ ਦੀ ਨਿਸ਼ਾਨੀ ਹੈ। ਅਰੋਗ ਅਤੇ ਸੁੰਦਰ ਦੇਹੀ ਦਾ ਹੋਣਾ ਵੀ ਬਖ਼ਸ਼ਿਸ਼ ਹੈ:

**ਜਿਹ ਪ੍ਰਸਾਦਿ ਆਰੋਗ ਕੰਚਨ ਦੇਹੀ ॥**
**ਲਿਵ ਲਾਵਹੁ ਤਿਸੁ ਰਾਮ ਸਨੇਹੀ ॥...**
**ਜਿਹ ਪ੍ਰਸਾਦਿ ਤੇਰਾ ਸੁੰਦਰ ਰੂਪੁ ॥**
**ਸੋ ਪ੍ਰਭੁ ਸਿਮਰਹੁ ਸਦਾ ਅਨੂਪੁ ॥** *(ਪੰਨਾ 270)*

ਐ ਮਨੁੱਖ! ਤੂੰ ਉਸਦੀ ਬਖ਼ਸ਼ਿਸ਼ ਕਾਰਨ ਹੀ ਸੁੰਦਰ ਹੈਂ, ਅਰੋਗ ਹੈਂ, ਨਰੋਆ ਹੈਂ। ਉਸ ਦੀਆਂ ਅਨੰਤ ਬਖ਼ਸ਼ਿਸ਼ਾਂ ਹਨ, ਜਿਹਨਾਂ ਦਾ ਕੋਈ ਮੁੱਲ ਨਹੀਂ। ਤੂੰ ਗੁਣਵਾਨ ਹੈਂ, ਧਨਵਾਨ ਹੈਂ, ਸ਼ਰੀਫ਼ ਹੈਂ, ਤੇਰਾ ਉੱਚਾ ਇਖ਼ਲਾਕ ਹੈ, ਇਹ ਉਸ ਦੀ ਰਹਿਮਤ ਦੀਆਂ ਮਹਾਨ ਨਿਸ਼ਾਨੀਆਂ ਹਨ:

**ਅਮੁਲੁ ਬਖਸੀਸ ਅਮੁਲੁ ਨੀਸਾਣੁ ॥**
**ਅਮੁਲੁ ਕਰਮੁ ਅਮੁਲੁ ਫੁਰਮਾਣੁ ॥**

ਉਸਦੀ ਰਹਿਮਤ ਕੀਮਤ ਤੋਂ ਪਰੇ ਹੈ, ਉਸਦਾ ਫ਼ੁਰਮਾਨ ਅਮੁਲ ਹੈ, ਬਖ਼ਸ਼ਿਸ਼ਾਂ ਨੂੰ ਵੰਡਣ ਦਾ ਉਸਦਾ

ਫ਼ੁਰਮਾਨ ਵੀ ਅਮੁਲ ਹੈ। ਉਸਦਾ ਫ਼ੁਰਮਾਨ ਹੁਕਮ ਜੋ ਸਮੂਹ ਜਗਤ 'ਤੇ ਲਾਗੂ ਹੈ, ਸਾਹਿਬ ਕਹਿੰਦੇ ਹਨ ਕਿ ਇਸ ਦੀ ਵੀ ਕੀਮਤ ਪਾਉਣੀ, ਇਸ ਦੇ ਮੁੱਲ ਦਾ ਅੰਦਾਜ਼ਾ ਲਾਉਣਾ ਵੀ ਬਹੁਤ ਔਖਾ ਹੈ। ਕਿਉਂਕਿ ਜਿਤਨਾ ਵੱਡਾ ਉਹ ਆਪ ਹੈ, ਉਤਨਾ ਹੀ ਵੱਡਾ ਉਸ ਦਾ ਫ਼ੁਰਮਾਨ ਹੈ। ਐਸੀ ਕੋਈ ਜਗ੍ਹਾ ਨਹੀਂ ਹੈ ਜਿਥੇ ਉਸਦਾ ਹੁਕਮ, ਉਸਦਾ ਫ਼ੁਰਮਾਨ ਨਾ ਲਾਗੂ ਹੁੰਦਾ ਹੋਵੇ। ਪਉੜੀ ਨੂੰ ਅੱਗੇ ਵਧਾਉਂਦੇ ਹੋਏ ਸਾਹਿਬ ਫ਼ੁਰਮਾਂਦੇ ਹਨ ਕਿ :

**ਅਮੁਲੋ ਅਮੁਲੁ ਆਖਿਆ ਨ ਜਾਇ ॥**

ਉਹ ਅਮੁਲ ਹੈ, ਮਹਾਨ ਹੈ। ਔਰ ਇਤਨਾ ਮਹਾਨ ਹੈ ਕਿ ਉਸ ਨੂੰ ਅਮੁਲ ਅਮੁਲ ਵੀ ਆਖਣਾ ਕਿਸੇ ਤਰ੍ਹਾਂ ਵੀ ਸਹੀ ਨਹੀਂ ਹੈ। ਦਰਅਸਲ ਉਸਨੂੰ ਕਿਸੇ ਤਰ੍ਹਾਂ ਵੀ ਬਿਆਨਣਾ ਬਹੁਤ ਔਖਾ ਹੈ, ਉਹ ਅੰਦਾਜ਼ੇ ਤੋਂ ਬਹੁਤ ਪਰੇ ਹੈ। "ਅਮੁਲੋ ਅਮੁਲੁ ਆਖਿਆ ਨ ਜਾਇ॥" ਅਮੁਲ ਹੋਣ ਕਾਰਨ ਉਸਦਾ ਮੁਲ ਕਿਸੇ ਤਰ੍ਹਾਂ ਵੀ ਆਖਿਆ ਨਹੀਂ ਜਾ ਸਕਦਾ। ਉਸਦੀ ਕੀਮਤ ਲਾਉਣੀ ਇੰਤਹਾ ਔਖੀ ਹੈ। ਉਹ ਇਤਨਾ ਮਹਾਨ ਹੈ :

**ਆਖਿ ਆਖਿ ਰਹੇ ਲਿਵ ਲਾਇ ॥**

ਜਿਹੜੇ ਲੋਕ ਉਸ ਦੀ ਕੀਮਤ ਲਾਉਣ ਤੇ ਕਹਿਣ ਦੇ ਚੱਕਰ ਵਿਚ ਪੈ ਗਏ, ਅੰਦਾਜ਼ਾ ਲਾਉਣ ਦੇ ਗੇੜ ਵਿਚ ਪੈ ਗਏ, ਖੋਜ ਵਿਚ ਪੈ ਗਏ, ਪਰ ਉਨ੍ਹਾਂ ਨੇ ਜਿਤਨੀ ਖੋਜ ਕੀਤੀ, ਉਹ ਉਸ ਵਿਚ ਅਜਿਹੇ ਲੀਨ ਹੋ ਗਏ ਕਿ ਕਹਿਣ ਜੋਗੇ ਹੀ ਨਾ ਰਹੇ। ਖ਼ਾਮੋਸ਼ੀ ਸਾਧ ਲਈ, ਚੁੱਪੀ ਸਾਧ ਲਈ ਉਨ੍ਹਾਂ ਨੇ, "ਆਖਿ" ਆਖਣ ਦੇ ਕਾਬਲ ਹੀ ਨਾ ਰਹੇ। ਉਸ ਦੀ ਕੀਮਤ ਦਾ ਅੰਦਾਜ਼ਾ ਲਾਉਂਦਿਆਂ ਲਾਉਂਦਿਆਂ ਹੀ ਉਸ ਵਿਚ ਸਮਾਅ ਗਏ, ਲੀਨ ਹੋ ਗਏ :

**ਆਖਹਿ ਵੇਦ ਪਾਠ ਪੁਰਾਣ ॥**

ਮਹਾਰਾਜ ਫ਼ੁਰਮਾਉਂਦੇ ਹਨ ਕਿ ਜਿਥੇ ਸਭ ਆਪਣੀ ਆਪਣੀ ਸਮਰੱਥਾ ਅਨੁਸਾਰ ਉਸ ਪ੍ਰਭੂ ਦਾ ਅਮੁਲੋ ਅਮੁਲ ਕਹਿ ਕੇ ਮੁੱਲ ਪਾਉਣ ਦਾ ਯਤਨ ਕਰਦੇ ਹਨ, ਉਥੇ ਵੇਦ ਤੇ ਪੁਰਾਣਾਂ ਵਰਗੀਆਂ ਸਤਿਕਾਰਤ ਅਤੇ ਪ੍ਰਮਾਣਿਤ ਪੁਸਤਕਾਂ ਵੀ ਉਸ ਦੀ ਕੀਮਤ ਲਾਉਣ ਦਾ ਯਤਨ ਕਰ ਰਹੀਆਂ ਹਨ। ਇਨ੍ਹਾਂ ਮਹਾਨ ਗਿਆਨ ਪੁਸਤਕਾਂ ਦੇ ਗਿਆਤਾ ਤੇ ਪਾਠੀ ਵੀ ਕਹਿ ਰਹੇ ਹਨ ਕਿ ਉਹ ਪਰੀਪੂਰਨ ਪਰਮਾਤਮਾ ਅਮੁਲ ਹੈ, ਅਮੁਲ ਹੈ :

**ਆਖਹਿ ਪੜੇ ਕਰਹਿ ਵਖਿਆਣ ॥**

ਫ਼ਿਲਾਸਫ਼ਰ, ਪੜ੍ਹੇ ਲਿਖੇ ਦਾਰਸ਼ਨਿਕ ਮਨੁੱਖ, ਪੜ੍ਹ ਪੜ੍ਹ ਕੇ ਜਗਤ ਨੂੰ ਸਮਝਾਉਂਦੇ ਹਨ, ਧਰਮ ਗ੍ਰੰਥਾਂ ਦੇ, ਵਿਆਖਿਆਨ ਕਰ ਰਹੇ ਤੇ ਕਹਿ ਰਹੇ ਹਨ ਕਿ ਪਰਮਾਤਮਾ ਅਮੁਲ ਹੈ, ਅਮੁਲ ਹੈ, ਬੇਸ਼ਕੀਮਤ ਹੈ :

**ਆਖਹਿ ਬਰਮੇ ਆਖਹਿ ਇੰਦ ॥**

ਪ੍ਰਾਚੀਨ ਭਾਰਤੀ ਧਰਮ ਅਨੁਸਾਰ ਦੇਵਤਿਆਂ ਦੇ ਵਿਚੋਂ ਸਿਰਮੌਰ ਗਿਆਤਾ ਬ੍ਰਹਮਾ ਜੀ ਮੰਨੇ ਗਏ ਹਨ, ਉਹ ਵੀ ਕਹਿ ਰਹੇ ਹਨ—ਹੇ ਪ੍ਰਭੂ ! ਤੂੰ ਅਮੁਲ ਹੈਂ, ਤੇਰੀ ਕੋਈ ਕੀਮਤ ਨਹੀਂ। ਇੰਦਰਪੁਰੀ

ਵਿਚ ਬੈਠਾ ਇੰਦਰ ਵੀ ਕਹਿ ਰਿਹਾ ਹੈ—ਹੇ ਪ੍ਰਭੂ! ਤੇਰੀ ਕੋਈ ਕੀਮਤ ਨਹੀਂ, ਤੇਰੀ ਕੋਈ ਕੀਮਤ ਨਹੀਂ, ਭਾਵ ਤੂੰ ਬੇਸ਼ਕੀਮਤ ਹੈਂ, ਤੂੰ ਮਹਾਨ ਹੈਂ:

**ਆਖਹਿ ਗੋਪੀ ਤੈ ਗੋਵਿੰਦ॥** *(ਪੰਨਾ 6)*

ਇਹੀ ਗੱਲ ਆਖ ਰਹੇ ਹਨ, ਗੋਪੀਆਂ ਸਮੇਤ ਸ਼੍ਰੀ ਕ੍ਰਿਸ਼ਨ ਕਿ ਹੇ ਪ੍ਰਭੂ! ਤੇਰਾ ਅੰਦਾਜ਼ਾ ਲਾਉਣਾ ਬਹੁਤ ਔਖਾ ਹੈ। ਤੇਰੇ ਵਿਰਾਟ ਰੂਪ ਨੂੰ ਵੇਖਣਾ ਬਹੁਤ ਔਖਾ ਹੈ। ਤੂੰ ਅਮੁਲ ਹੈਂ, ਤੂੰ ਅਮੁਲ ਹੈਂ:

**ਆਖਹਿ ਈਸਰ ਆਖਹਿ ਸਿਧ॥**

ਸਿੱਧਾਂ ਤੇ ਜੋਗੀਆਂ ਦੇ ਨਾਲ ਬੈਠੇ ਹੋਏ, ਮਹਾਦੇਵ ਵੀ ਆਖ ਰਹੇ ਹਨ ਕਿ:

**ਅਮੁਲੋ ਅਮੁਲ ਆਖਿਆ ਨ ਜਾਇ॥**

ਤੂੰ ਅਮੁਲ ਹੈਂ, ਤੇਰਾ ਮੁੱਲ ਨਹੀਂ ਆਖਿਆ ਜਾ ਸਕਦਾ। ਜੋਗੀਆਂ ਸਿਧਾਂ ਨਾਲ ਬੈਠੇ, ਲੰਮੀਆਂ ਧੂਣੀਆਂ ਸਜਾਈ ਸ਼ਿਵ ਜੀ ਵੀ ਆਪਣੇ ਚੇਲਿਆਂ ਸਮੇਤ ਕਹਿ ਰਹੇ ਹਨ ਕਿ ਹੇ ਪ੍ਰਭੂ—"ਅਮੁਲੋ ਅਮੁਲੁ ਆਖਿਆ ਨ ਜਾਇ॥" ਤੂੰ ਅਮੁਲ ਹੈਂ, ਤੇਰਾ ਮੁੱਲ ਕਹਿਣਾ ਬਹੁਤ ਔਖਾ ਹੈ, ਬਹੁਤ ਔਖਾ ਹੈ:

**ਆਖਹਿ ਕੇਤੇ ਕੀਤੇ ਬੁਧ॥**

ਤੇਰੇ ਕੀਤੇ ਹੋਏ ਅਨੇਕ ਵਿਦਵਾਨ, ਬੁੱਧੀਮਾਨ ਤੇ ਮਹਾਤਮਾ ਬੁੱਧ ਜੈਸੇ ਅਵਤਾਰੀ ਪੁਰਸ਼, ਹੇ ਪਰੀਪੂਰਨ ਪਰਮਾਤਮਾ! ਜਿਹੜੇ ਤੂੰ ਪੈਦਾ ਕੀਤੇ ਹਨ, ਉਹ ਵੀ ਕਹਿ ਰਹੇ ਹਨ ਕਿ ਤੂੰ ਮਹਾਨ ਹੈਂ। ਉਸ ਦੀ ਮਹਾਨਤਾ ਨੂੰ ਯੋਗ ਸ਼ਬਦਾਂ ਵਿਚ ਨਾ ਬੰਨ੍ਹ ਸਕਣ ਕਾਰਨ ਇੰਜ ਬਿਆਨ ਕਰ ਰਹੇ ਹਨ—"ਅਮੁਲੋ ਅਮੁਲੁ ਆਖਿਆ ਨ ਜਾਇ॥" ਤੂੰ ਅਮੁਲ ਹੈਂ, ਤੇਰਾ ਮੁੱਲ ਵਰਣਨ ਕਰਨਾ ਔਖਾ ਹੈ:

**ਆਖਹਿ ਦਾਨਵ ਆਖਹਿ ਦੇਵ॥**

ਮਾੜੀ ਬਿਰਤੀ ਰੱਖਣ ਵਾਲੇ ਪੁਰਸ਼ ਵੀ ਆਖ਼ਿਰ ਥੱਕ ਕੇ ਕਹਿ ਦਿੰਦੇ ਹਨ—ਹੇ ਪ੍ਰਭੂ! ਤੇਰਾ ਅੰਦਾਜ਼ਾ ਲਾਉਣਾ ਬਹੁਤ ਔਖਾ ਹੈ, ਬਹੁਤ ਔਖਾ ਹੈ ਤੇ ਦੇਵਤੇ ਜੋ ਪ੍ਰਕਾਸ਼ਮਾਨ ਹਨ, ਗੁਣਾਂ ਦੇ ਮੁਜੱਸਮੇ ਹਨ, ਗਿਆਤਾ ਹਨ, ਜਿਨ੍ਹਾਂ ਦੇ ਹਿਰਦੇ ਦਾ ਦੀਵਾ ਰੋਸ਼ਨ ਹੈ; ਉਹ ਵੀ ਕਹਿ ਰਹੇ ਹਨ ਕਿ—"ਅਮੁਲੋ ਅਮੁਲ ਆਖਿਆ ਨ ਜਾਇ॥"

**ਆਖਹਿ ਸੁਰਿ ਨਰਿ ਮੁਨਿ ਜਨ ਸੇਵ॥**

ਸੂਰਮੇ, ਨਰ ਤੇ ਮੁਨੀ ਜਨ ਅਤੇ ਤਰ੍ਹਾਂ ਤਰ੍ਹਾਂ ਦੀ ਸੇਵਾ ਕਰਨ ਵਾਲੇ ਵੀ ਕਹਿ ਰਹੇ ਹਨ—ਹੇ ਪ੍ਰਭੂ! ਤੇਰਾ ਮੁੱਲ ਪਾਉਣਾ ਬਹੁਤ ਔਖਾ ਹੈ, ਬਹੁਤ ਔਖਾ ਹੈ:

**ਕੇਤੇ ਆਖਹਿ ਆਖਣਿ ਪਾਹਿ॥**

ਕਿਤਨੇ ਹੋਰ ਨਵੇਂ ਸਿਰੇ ਤੋਂ ਆਖਣ ਵਿਚ ਪੈ ਰਹੇ ਹਨ, ਅੱਜ ਤੋਂ ਹੀ ਆਰੰਭ ਕਰ ਰਹੇ ਹਨ, ਕਿ ਹੇ ਪ੍ਰਭੂ! ਤੂੰ ਅਮੁਲ ਹੈਂ, ਤੂੰ ਅਮੁਲ ਹੈਂ। ਭਗਤ ਕਬੀਰ ਕਹਿੰਦੇ ਹਨ—"ਤੂੰ ਸਤਿਗੁਰੁ ਹਉ ਨਉਤਨੁ ਚੇਲਾ॥ ਕਹਿ ਕਬੀਰ ਮਿਲੁ ਅੰਤ ਕੀ ਬੇਲਾ॥" ਹੇ ਪ੍ਰਭੂ! ਤੂੰ ਤਾਂ ਸਤਿਗੁਰੂ ਹੈਂ, ਸੱਚੇ ਗਿਆਨ

ਦਾ ਮੁਜੱਸਮਾ ਹੈਂ, ਪਰ ਮੈਂ ਤੇਰਾ ਨਵਾਂ ਬਣਿਆ ਅੱਜ ਦਾ ਚੇਲਾ ਹਾਂ। ਅੱਜ ਤੋਂ ਹੀ ਗੱਲ ਸ਼ੁਰੂ ਕਰਦਾ ਪਿਆ ਹਾਂ। ਮੈਨੂੰ ਕੋਈ ਬਹੁਤੀਆਂ ਲੰਮੀਆਂ ਚੌੜੀਆਂ ਗੱਲਾਂ ਦਾ ਪਤਾ ਨਹੀਂ। ਮੈਂ ਤਾਂ ਨਵਾਂ ਚੇਲਾ ਹਾਂ। ਤੇ ਸਾਹਿਬ ਕਹਿ ਰਹੇ ਹਨ ਕਿ ਕਿਤਨੇ ਹੋਰ ਹਨ ਜੋ ਤੇਰੀ ਕੀਮਤ ਨੂੰ ਆਖਣ ਦੇ ਮਾਰਗ 'ਤੇ ਪੈ ਰਹੇ ਹਨ ਅਤੇ ਬੇ-ਬਸ ਹੋ ਕੇ ਉਨ੍ਹਾਂ ਨੂੰ ਵੀ ਕਹਿਣਾ ਪੈ ਰਿਹਾ ਹੈ—ਹੇ ਪ੍ਰਭੂ! ਤੂੰ ਅਮੁਲ ਤੋਂ ਅਮੋਲਕ ਹੈਂ, ਪਰੇ ਹੈਂ:

**ਕੇਤੇ ਕਹਿ ਕਹਿ ਉਠਿ ਉਠਿ ਜਾਹਿ ॥**

ਕਿਤਨੇ ਹਨ, ਕਹਿੰਦੇ ਜਾ ਰਹੇ ਹਨ ਅਤੇ ਕਹਿੰਦਿਆਂ ਕਹਿੰਦਿਆਂ ਹੀ ਉਨ੍ਹਾਂ ਦਾ ਅੰਤ ਹੋ ਜਾਂਦਾ ਹੈ, ਉਹ ਸੰਸਾਰ ਤੋਂ ਉਠ ਜਾਂਦੇ ਹਨ। ਆਖ਼ਿਰ ਉਹ ਵੀ ਇਹੀ ਆਖਦੇ ਰਹਿੰਦੇ ਹਨ—ਤੂੰ ਅਮੁਲ ਹੈਂ, ਅਮੁਲ ਹੈਂ। ਉਹ ਅਮੁਲ ਅਮੁਲ ਆਖਦਿਆਂ ਹੀ ਜਗਤ ਤੋਂ ਚਲੇ ਗਏ:

**ਏਤੇ ਕੀਤੇ ਹੋਰਿ ਕਰੇਹਿ ॥**

ਸਾਹਿਬ ਕਹਿੰਦੇ ਹਨ ਕਿ ਤੇਰੇ ਕੀਤੇ ਹੋਏ ਉਹ ਸਾਰੇ ਜਿਹੜੇ ਤੈਨੂੰ ਅਮੁਲ ਅਮੁਲ ਆਖ ਕੇ ਚਲੇ ਗਏ ਹਨ—ਦੇਵੀ ਦੇਵਤਿਆਂ ਸਮੇਤ, ਦਾਨਵ ਤੇ ਸੁਰਨਰਾਂ ਸਮੇਤ, ਬ੍ਰਹਮਾ ਤੇ ਸ਼ਿਵਜੀ ਸਮੇਤ ਸ਼੍ਰੀ ਕ੍ਰਿਸ਼ਨ ਤੇ ਗੋਪੀਆਂ ਸਮੇਤ, ਮਹਾਤਮਾ ਬੁੱਧ ਜੈਸੀਆਂ ਅਜ਼ੀਮ ਸ਼ਕਤੀਆਂ ਅਤੇ ਇਸ ਤਰ੍ਹਾਂ ਦੇ ਹੋਰ ਅਨੰਤ ਪੁਰਸ਼ ਜੋ ਤੂੰ ਪੈਦਾ ਕੀਤੇ ਤੇ ਜਿਹੜੇ ਅਮੁਲ ਅਮੁਲ ਕਹਿੰਦੇ ਰਹੇ, ਮਹਾਰਾਜ ਕਹਿੰਦੇ ਹਨ— "ਏਤੇ ਕੀਤੇ ਹੋਰ ਕਰੇਹਿ ॥" ਜੇ ਤੂੰ ਇਤਨੇ ਹੋਰ ਵੀ ਪੈਦਾ ਕਰ ਲਵੇਂ, ਜੇ ਇਤਨੇ ਤੂੰ ਹੋਰ ਵੀ ਬਣਾ ਲਵੇਂ, ਅੰਦਾਜ਼ੇ ਤੋਂ ਵੱਧ ਹੋਰ ਵੀ ਜਿਤਨੇ ਪੈਦਾ ਕਰ ਲਵੇਂ:

**ਤਾ ਆਖਿ ਨ ਸਕਹਿ ਕੇਈ ਕੇਇ ॥**

ਤਾਂ ਵੀ ਕੋਈ ਆਖ ਨਹੀਂ ਸਕੇਗਾ ਕਿ ਅਸੀਂ ਮੁੱਲ ਪਾ ਲਿਆ ਹੈ, ਤੇਰਾ ਅੰਦਾਜ਼ਾ ਲਾ ਲਿਆ ਹੈ। ਤਾਂ ਉਹ ਵੀ ਇਹੀ ਆਖਣਗੇ: "ਅਮੁਲੋ ਅਮੁਲ ਆਖਿਆ ਨ ਜਾਇ ॥"

**ਜੇਵਡੁ ਭਾਵੈ ਤੇਵਡੁ ਹੋਇ ॥**

ਜਿਤਨਾ ਤੈਨੂੰ ਚੰਗਾ ਲੱਗਦਾ ਹੈ ਤੂੰ ਉਤਨਾ ਹੀ ਹੋ ਜਾਂਦਾ ਹੈਂ। ਦਰਅਸਲ ਬ੍ਰਹਮ ਦਾ ਮਤਲਬ ਹੀ ਫੈਲਦੀ ਅਤੇ ਪਸਰਦੀ ਹੋਈ ਅਸੀਮ ਸ਼ਕਤੀ ਹੈ। ਉਸਦੀ ਕੋਈ ਸੀਮਾ ਨਹੀਂ। ਉਹ ਆਪਣੇ ਆਪ ਨੂੰ ਜਿਤਨਾ ਚਾਹੁੰਦਾ ਹੈ ਉਤਨਾ ਹੀ ਬਣਾ ਲੈਂਦਾ ਹੈ:

**ਨਾਨਕ ਜਾਣੈ ਸਾਚਾ ਸੋਇ ॥**

ਪਰ ਤੂੰ ਕਿਤਨਾ ਕੁ ਵੱਡਾ ਹੋ ਜਾਂਦਾ ਹੈਂ; ਮਹਾਰਾਜ ਕਹਿੰਦੇ ਹਨ—ਇਹ ਤਾਂ ਉਹ ਸੱਚਾ ਮਾਲਕ ਆਪ ਹੀ ਜਾਣਦਾ ਹੈ। ਪਰ ਹੁਣ ਕੋਈ ਮੂੜ ਬੰਦਾ ਦਾਅਵਾ ਕਰੇ ਕਿ ਮੈਂ ਅੰਦਾਜ਼ਾ ਲਾ ਲਿਆ ਹੈ, ਮੈਨੂੰ ਪਤਾ ਚੱਲ ਗਿਆ ਹੈ ਕਿ ਇਹ ਬ੍ਰਹਿਮੰਡ ਕਿਤਨਾ ਕੁ ਹੈ, ਪਰਮਾਤਮਾ ਕੀ ਹੈ, ਈਸ਼ਵਰ ਕੀ ਹੈ, ਉਸਦੇ ਗੁਣ ਕੀ ਹਨ, ਮੈਂ ਜਾਣ ਬੁਝ ਲਿਆ ਹੈ; ਮਹਾਰਾਜ ਕਹਿੰਦੇ ਹਨ:

**ਜੇ ਕੋ ਆਖੈ ਬੋਲੁ ਵਿਗਾੜੁ ॥**
**ਤਾ ਲਿਖੀਐ ਸਿਰਿ ਗਾਵਾਰਾ ਗਾਵਾਰੁ ॥**

ਕੋਈ ਇਸ ਤਰ੍ਹਾਂ ਦੇ ਵਿਗੜੇ ਹੋਏ ਬੋਲ ਬੋਲੇ, ਤਾਂ ਉਸਨੂੰ ਗਵਾਰ ਹੀ ਨਹੀਂ, ਗਵਾਰਾਂ ਦਾ ਸਰਦਾਰ ਕਹਿਣਾ ਪਏਗਾ, ਗਵਾਰ ਤੋਂ ਭਾਵ ਹੈ ਜਿਸਦੀ ਜਾਣਕਾਰੀ ਸਿਰਫ਼ ਗਾਂਵ ਤਕ ਸੀਮਿਤ ਹੈ, ਪਿੰਡ ਤਕ ਸੀਮਤ ਹੈ। ਜੋ ਗਾਂਵ ਦੇ ਕੁਝ ਬੰਦਿਆਂ, ਚੰਦ ਘਰਾਂ ਤੋਂ ਇਲਾਵਾ ਹੋਰ ਕੁਛ ਨਹੀਂ ਜਾਣਦਾ। ਗਾਂਵ ਦੀ ਸੀਮਾ ਤੋਂ ਵੱਧ ਜਿਸ ਨੂੰ ਹੋਰ ਕੁਛ ਵੀ ਪਤਾ ਨਹੀਂ। ਮਹਾਰਾਜ ਕਹਿੰਦੇ ਹਨ—ਜਿਹੜਾ ਇਸ ਢੰਗ ਦੇ ਵਿਗੜੇ ਬੋਲ ਬੋਲੇ ਕਿ ਮੈਂ ਪ੍ਰਭੂ ਨੂੰ ਜਾਣ ਲਿਆ ਹੈ, ਸਮਝ ਲਿਆ ਹੈ, ਮੈਨੂੰ ਪਤਾ ਚੱਲ ਗਿਆ ਹੈ, ਤਾਂ ਉਹ ਗਵਾਰ ਹੀ ਨਹੀਂ, ਮੂਰਖ ਹੀ ਨਹੀਂ ਬਲਕਿ ਮੂਰਖਾਂ ਦਾ ਸਰਦਾਰ ਹੈ; ਗਵਾਰਾਂ ਦਾ ਸਰਦਾਰ ਹੈ।

ਇਸ ਪਉੜੀ ਦਾ ਮੂਲ ਭਾਵ ਇਹ ਹੈ ਕਿ ਪਰਮਾਤਮਾ ਦੇ ਗੁਣ ਇਤਨੇ ਮਹਾਨ ਹਨ, ਜਿਨ੍ਹਾਂ ਦੀ ਕੀਮਤ ਪਾਉਣੀ ਬਹੁਤ ਔਖੀ ਹੈ। ਧੰਨਤਾ ਦੇ ਯੋਗ ਹਨ ਉਹ ਸੰਤ ਜਨ, ਜੋ ਇਨ੍ਹਾਂ ਗੁਣਾਂ ਦਾ ਵਾਪਾਰ ਕਰਦੇ ਹਨ। ਆਪਣੇ ਹਿਰਦੇ ਵਿਚ ਪਰਮਾਤਮਾ ਦੇ ਗੁਣਾਂ ਨੂੰ ਨਾ ਸਿਰਫ਼ ਸਮਾਉਂਦੇ ਹਨ ਬਲਕਿ ਹੋਰਨਾਂ ਨੂੰ ਵੀ ਉਨ੍ਹਾਂ ਗੁਣਾਂ ਦਾ ਭਾਗੀ ਬਣਾਉਂਦੇ ਹਨ।

•

ੴ

# ਸੇਈ ਤੁਧੁ ਨੋ ਗਾਵਹਿ ਜੋ ਤੁਧੁ ਭਾਵਨਿ

ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ ॥
ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ ॥
ਕੇਤੇ ਰਾਗ ਪਰੀ ਸਿਉ ਕਹੀਅਨਿ ਕੇਤੇ ਗਾਵਣਹਾਰੇ ॥
ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮੁ ਦੁਆਰੇ ॥
ਗਾਵਹਿ ਚਿਤੁ ਗੁਪਤੁ ਲਿਖਿ ਜਾਣਹਿ ਲਿਖਿ ਲਿਖਿ ਧਰਮੁ ਵੀਚਾਰੇ ॥
ਗਾਵਹਿ ਈਸਰੁ ਬਰਮਾ ਦੇਵੀ ਸੋਹਨਿ ਸਦਾ ਸਵਾਰੇ ॥
ਗਾਵਹਿ ਇੰਦ ਇਦਾਸਣਿ ਬੈਠੇ ਦੇਵਤਿਆ ਦਰਿ ਨਾਲੇ ॥
ਗਾਵਹਿ ਸਿਧ ਸਮਾਧੀ ਅੰਦਰਿ ਗਾਵਨਿ ਸਾਧ ਵਿਚਾਰੇ ॥
ਗਾਵਨਿ ਜਤੀ ਸਤੀ ਸੰਤੋਖੀ ਗਾਵਹਿ ਵੀਰ ਕਰਾਰੇ ॥
ਗਾਵਨਿ ਪੰਡਿਤ ਪੜਨਿ ਰਖੀਸਰ ਜੁਗੁ ਜੁਗੁ ਵੇਦਾ ਨਾਲੇ ॥
ਗਾਵਹਿ ਮੋਹਣੀਆ ਮਨੁ ਮੋਹਨਿ ਸੁਰਗਾ ਮਛ ਪਇਆਲੇ ॥
ਗਾਵਨਿ ਰਤਨ ਉਪਾਏ ਤੇਰੇ ਅਠਸਠਿ ਤੀਰਥ ਨਾਲੇ ॥
ਗਾਵਹਿ ਜੋਧ ਮਹਾ ਬਲ ਸੂਰਾ ਗਾਵਹਿ ਖਾਣੀ ਚਾਰੇ ॥
ਗਾਵਹਿ ਖੰਡ ਮੰਡਲ ਵਰਭੰਡਾ ਕਰਿ ਕਰਿ ਰਖੇ ਧਾਰੇ ॥
ਸੇਈ ਤੁਧੁ ਨੋ ਗਾਵਹਿ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ ॥
ਹੋਰਿ ਕੇਤੇ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਵੀਚਾਰੇ ॥
ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ ॥
ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ ॥
ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ ॥
ਕਰਿ ਕਰਿ ਵੇਖੈ ਕੀਤਾ ਆਪਣਾ ਜਿਵ ਤਿਸ ਦੀ ਵਡਿਆਈ ॥
ਜੋ ਤਿਸੁ ਭਾਵੈ ਸੋਈ ਕਰਸੀ ਹੁਕਮੁ ਨ ਕਰਣਾ ਜਾਈ ॥
ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ ਨਾਨਕ ਰਹਣੁ ਰਜਾਈ ॥੨੭॥

'ਸੋ ਦਰੁ' ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਐਸਾ ਮੁੱਖ ਵਾਕ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਜਿੱਥੇ 'ਜਪੁਜੀ' ਸਾਹਿਬ ਵਿਚ ਆਇਆ ਹੈ, 'ਰਹਿਰਾਸ' ਸਾਹਿਬ ਵਿਚ ਵੀ ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਇਸਨੂੰ 'ਆਸਾ ਰਾਗੁ' ਵਿਚ ਬਾਕਾਇਦਾ ਉਚਾਰਨ ਕੀਤਾ ਹੈ। ਜਪੁਜੀ ਅੰਦਰ 'ਸੋ ਦਰੁ' ਦੀ ਪਉੜੀ ਸਭ ਤੋਂ ਵੱਡੀ ਪਉੜੀ ਹੈ।

'ਸੋ ਦਰੁ' ਤੋਂ ਮੁਰਾਦ ਹੈ, ਉਹ ਦਰ, ਉਹ ਕੇਂਦਰੀ ਅਸਥਾਨ, ਉਹ ਮਰਕਜ਼ ਜਿੱਥੇ ਬੈਠ ਕੇ ਅਕਾਲ ਪੁਰਖ ਸਾਰੇ ਜੀਵਾਂ ਦੀ ਸੰਭਾਲ ਕਰਦਾ ਹੈ, ਦੇਖ ਰੇਖ ਕਰਦਾ ਹੈ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਇਸ ਤਰ੍ਹਾਂ ਦੇ ਮੁਖਵਾਕ 'ਰਾਮਕਲੀ ਰਾਗੁ' ਵਿਚ ਵੀ ਆਏ ਹਨ, ਜਿਥੇ ਆਪ ਜੀ ਫ਼ੁਰਮਾਉਂਦੇ ਹਨ—"ਜਿਤੁ ਦਰਿ ਵਸਹਿ ਕਵਨੁ ਦਰੁ ਕਹੀਐ ਦਰਾ ਭੀਤਰਿ ਦਰੁ ਕਵਨੁ ਲਹੈ॥" ਹੇ ਅਕਾਲ ਪੁਰਖ ਜਿਸ ਦਰ 'ਚ ਤੇਰਾ ਵਾਸਾ ਹੈ, ਉਹ ਘਰ ਕਿੱਥੇ ਹੈ ? ਉਹ ਦਰ ਕਿੱਥੇ ਹੈ ? ਤੇ ਦਰਵਾਜ਼ਿਆਂ ਦੇ ਅੰਦਰ ਜਿਹੜਾ ਬਹੁਤ ਗੁਪਤ ਤੇ ਛੁਪਿਆ ਹੋਇਆ ਅੰਦਰੂਨੀ ਦਰਵਾਜ਼ਾ ਹੈ, ਇਸ ਤਕ ਕੋਈ ਕਿਵੇਂ ਪਹੁੰਚੇ ? ਜਿਸ ਦਰ ਨੂੰ ਲੱਭਦਾ ਲੱਭਦਾ ਮੈਂ ਉਦਾਸ ਹੋ ਗਿਆ ਹਾਂ, ਉਪਰਾਮ ਹੋ ਗਿਆ ਹਾਂ, "ਜਿਸੁ ਦਰ ਕਾਰਣਿ ਫਿਰਾ ਉਦਾਸੀ ਸੋ ਦਰੁ ਕੋਈ ਆਇ ਕਹੈ॥" ਕੋਈ ਮੈਨੂੰ ਆ ਕੇ ਦੱਸੇ, ਉਹ ਦਰ ਕਿੱਥੇ ਹੈ ? ਉਹ ਘਰ ਕਿੱਥੇ ਹੈ ? ਇਹ ਗੱਲ ਤਾਂ ਸਪੱਸ਼ਟ ਹੈ ਕਿ ਉਪਰਾਮ ਹੋਏ ਬਿਨਾਂ ਉਸ ਦਰ ਦੀ ਭਾਲ ਕਰਨੀ ਬਹੁਤ ਔਖੀ ਹੈ। ਦੋ ਦਰ ਹਨ—ਇਕ ਦਰ ਸੰਸਾਰ ਦੀ ਤਰਫ਼ ਖੁੱਲ੍ਹਦਾ ਹੈ, ਤੇ ਦੂਜਾ ਨਿਰੰਕਾਰ ਦੀ ਤਰਫ਼ ਖੁੱਲ੍ਹਦਾ ਹੈ। ਅਕਸਰ ਜਿਤਨੇ ਚਿਰ ਤਕ ਮਨੁੱਖ ਸੰਸਾਰ ਦੇ ਦਰ ਤੋਂ ਉਕਤਾਇਆ ਨਹੀਂ, ਉਪਰਾਮ ਨਹੀਂ ਹੋਇਆ, ਅਕਾਲ ਪੁਰਖ ਦੇ ਦਰ ਦੀ ਖੋਜ ਉਸ ਮਨੁੱਖ ਦੇ ਅੰਦਰ ਪੈਦਾ ਹੀ ਨਹੀਂ ਹੋ ਸਕਦੀ। ਸਤਿਸੰਗ ਦਾ ਮਕਸਦ ਹੀ ਇਤਨਾ ਹੈ, ਗੁਰਬਾਣੀ ਦੇ ਪਾਠ ਪਠਨ ਦਾ ਮਤਲਬ ਹੀ ਇਤਨਾ ਹੈ ਕਿ ਜਗਤ ਜੋ ਇਹ ਘਰ ਹੈ, ਇਸ ਦੇ ਦਰ ਦਾ, ਇਸ ਦੀ ਅਸਲੀਅਤ ਦਾ ਪਤਾ ਚੱਲ ਜਾਏ ਅਤੇ ਮਨੁੱਖ ਉਪਰਾਮ ਹੋ ਜਾਏ। ਉਪਰਾਮ ਹੋਇਆ ਮਨੁੱਖ ਇਸ ਗੱਲ ਦਾ ਸਬੂਤ ਹੈ ਕਿ ਜਗਤ ਵਿਚ ਹੁਣ ਉਸ ਨੂੰ ਐਸਾ ਕੁਛ ਨਹੀਂ ਦਿਖਾਈ ਦੇ ਰਿਹਾ, ਜਿਸ ਨਾਲ ਉਸਦੀ ਤ੍ਰਿਪਤੀ ਹੋ ਸਕੇ। ਉਸਦੀ ਰੂਹਾਨੀ ਪੂਰਤੀ ਹੋ ਸਕੇ। ਇਕ ਤਾਂ ਉਹ ਉਪਰਾਮ ਹੈ, ਜੋ ਜਗਤ ਵਿਚ ਹੀ ਆਪਣੀ ਪੂਰਤੀ ਕਰਨੀ ਚਾਹੁੰਦੈ, ਪਰ ਹੋ ਨਹੀਂ ਰਹੀ। ਇਕ ਉਹ ਹੈ, ਜਿਸਨੂੰ ਸਮਝ ਆ ਗਈ ਹੈ ਕਿ ਜਗਤ ਵਿਚ ਮੇਰੀ ਤ੍ਰਿਪਤੀ ਹੋ ਹੀ ਨਹੀਂ ਸਕਦੀ, ਇਸ ਲਈ ਉਹ ਉਪਰਾਮ ਹੈ। ਅਜਿਹੀ ਉਪਰਾਮਤਾ ਤੰਦਰੁਸਤ ਉਪਰਾਮਤਾ ਹੈ। ਐਸੀ ਉਪਰਾਮਤਾ ਕਾਰਨ ਹੀ ਭਗਤਾਂ ਨੇ, ਸੰਤ ਜਨਾਂ ਨੇ ਪਰਮਾਤਮਾ ਦਾ ਦਰ ਲੱਭਿਆ, ਪਰਮਾਤਮਾ ਦਾ ਘਰ ਲੱਭਿਆ ਹੈ। ਕਿਉਂਕਿ ਉਨ੍ਹਾਂ ਨੂੰ ਇਹ ਜੀਵਨ, ਇਹ ਸੰਸਾਰ ਵਿਅਰਥ ਦਿਖਾਈ ਦਿੱਤਾ, ਇਸ ਵਿਚ ਤ੍ਰਿਪਤੀ ਹੋਣੀ ਕਠਿਨ ਦਿਖਾਈ ਦਿੱਤੀ, ਤਾਂ ਉਨ੍ਹਾਂ ਨੇ ਉਸ ਦਰ ਦੀ, ਉਸ ਘਰ ਦੀ, ਉਸ ਜੀਵਨ ਦੀ ਤਲਾਸ਼ ਆਰੰਭ ਕਰ ਦਿੱਤੀ ਜਿਸ ਵਿਚ ਤ੍ਰਿਪਤੀ ਹੀ ਤ੍ਰਿਪਤੀ ਹੈ, ਪਰਮ ਅਨੰਦ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਉਚਾਰਨ ਕੀਤੀ ਹੋਈ 'ਸੋ ਦਰੁ' ਦੀ ਇਹ ਪਉੜੀ, ਜਿਸਦਾ ਆਰੰਭ ਹੀ ਸਵਾਲੀਆ ਪੰਕਤੀ ਹੈ:

**ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ ॥**

ਹੇ ਅਕਾਲ ਪੁਰਖ! ਜਿਸ ਦਰ 'ਤੇ ਬੈਠ ਕੇ, ਜਿਸ ਘਰ ਵਿਚ ਰਹਿ ਕੇ ਤੂੰ ਤਮਾਮ ਜਗਤ ਦੇ ਜੀਵਾਂ ਦੀ ਸੰਭਾਲ ਕਰ ਰਿਹਾ ਹੈਂ, ਉਹ ਦਰ ਕੈਸਾ ਹੈ? ਉਹ ਘਰ ਕਿੱਥੇ ਹੈ? ਕੈਸਾ ਹੈ? ਸਵਾਲ ਬਹੁਤ ਅਹਿਮ ਹੈ, ਬਹੁਤ ਵੱਡਾ ਹੈ। ਜਿਤਨਾ ਅਹਿਮ ਸਵਾਲ ਹੋਵੇ, ਉਤਨਾ ਹੀ ਵੱਡਾ ਜਵਾਬ ਹੁੰਦਾ ਹੈ। ਇਹ ਸਵਾਲ ਬੜਾ ਬਾਰੀਕ ਹੈ, ਬੜਾ ਸੂਖਸ਼ਮ ਹੈ, ਬਹੁਤ ਗਹਿਰਾ ਹੈ। ਇਸ ਸਵਾਲ ਦਾ ਜਵਾਬ ਮੋਟੀ ਬੁੱਧੀ ਵਾਲਿਆਂ ਵਾਸਤੇ ਦੇਣਾ ਅਤਿਅੰਤ ਕਠਿਨ ਹੈ। ਜਗਤ ਗੁਰੂ ਬਾਬਾ ਜਗਤ ਦੀ ਤਰਫ਼ੋਂ ਆਪ ਇਹ ਸਵਾਲ ਖੜਾ ਕਰਦੇ ਹਨ ਤੇ ਆਪ ਹੀ ਇਸ ਸਵਾਲ ਦਾ ਜਵਾਬ ਦਿੰਦੇ ਹਨ:

**ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ ॥**

ਉਹ ਦਰ ਕੈਸਾ ਹੈ, ਉਹ ਘਰ ਕਿਹੋ ਜਿਹਾ ਹੈ, ਜਿੱਥੇ ਬੈਠ ਕੇ, ਹੇ ਜੀਵਨ ਦਾਤੇ! ਤੂੰ ਤਮਾਮ ਜਗਤ ਦੇ ਜੀਵਾਂ ਦੀ ਪਾਲਣਾ ਕਰ ਰਿਹਾ ਹੈਂ, ਦੇਖ ਰੇਖ ਕਰ ਰਿਹਾ ਹੈਂ। ਤੇ ਜਿਸ ਸੁੰਦਰ ਢੰਗ ਨਾਲ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਉਸ ਦਰ ਦਾ ਚਿਤਰਣ ਕੀਤਾ ਹੈ, ਨਕਸ਼ਾ ਖਿਚਿਆ ਹੈ, ਬਾਕੀ ਦੀਆਂ ਪੰਕਤੀਆਂ ਵਿਚ ਸਤਿਗੁਰੂ ਜੀ ਮਹਾਰਾਜ ਉਸੇ ਢੰਗ ਨਾਲ ਵਰਣਨ ਕਰਦੇ ਹਨ:

**ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ ॥** *(ਪੰਨਾ 6)*

ਗੁਰੂ ਨਾਨਕ ਦੇਵ ਜੀ ਮਹਾਰਾਜ ਉਸ ਦਰ ਦੀ ਮਹਿਮਾ ਨਾਦ ਤੋਂ ਆਰੰਭ ਕਰਦੇ ਹਨ, ਸ਼ਬਦ ਤੋਂ ਆਰੰਭ ਕਰਦੇ ਹਨ। ਮਹਾਰਾਜ ਕਹਿੰਦੇ ਹਨ—ਉਸ ਦੇ ਦਰ 'ਤੇ ਅਨੇਕਾਂ ਤਰ੍ਹਾਂ ਦੇ ਨਾਦ ਵੱਜ ਰਹੇ ਹਨ ਅਤੇ ਅਨੇਕਾਂ ਹੀ ਵਾਵਣਹਾਰੇ ਹਨ, ਸਾਜਿੰਦੇ ਹਨ, ਵਜਾਵਣ ਵਾਲੇ ਹਨ ਜੋ ਤਰ੍ਹਾਂ ਤਰ੍ਹਾਂ ਦੇ ਨਾਦ ਨੂੰ ਪ੍ਰਗਟ ਕਰਦੇ ਹਨ। ਹੇ ਪ੍ਰਭੂ! ਇਹ ਤੇਰੇ ਘਰ ਦੀ, ਤੇਰੇ ਦਰ ਦੀ ਮਹਾਨ ਸ਼ੋਭਾ ਹੈ, ਮਹਿਮਾ ਹੈ।

ਅੱਜ ਜਗਤ ਵਿਚ ਅਨੇਕਾਂ ਸ਼ਰਧਾਲੂਆਂ ਨੂੰ ਇਸ ਗੱਲ ਦਾ ਬੋਧ ਨਹੀਂ ਕਿ ਜਦ ਸਨਾਤਨ ਮੰਦਰ ਵਿਚ ਪ੍ਰਵੇਸ਼ ਕਰੀਦਾ ਹੈ ਤਾਂ ਘੰਟਾ ਵਜਾ ਕੇ, ਘੜਿਆਲ ਵਜਾ ਕੇ, ਅੰਦਰ ਪ੍ਰਵੇਸ਼ ਕਰੀਦਾ ਹੈ। ਪ੍ਰਾਚੀਨ ਰਿਸ਼ੀ ਮੁਨੀਆਂ ਨੇ ਇਹ ਮਰਿਆਦਾ ਕਿਉਂ ਜੋੜੀ, ਕਿ ਮੰਦਰ ਪ੍ਰਵੇਸ਼ ਤੋਂ ਪਹਿਲਾਂ ਘੜਿਆਲ ਵਜਾਉ, ਘੰਟਾ ਵਜਾਓ। ਦਰਅਸਲ ਇਹ ਇਸ ਗੱਲ ਦੀ ਸੂਚਨਾ ਹੈ, ਸੰਕੇਤ ਹੈ, ਇਸ਼ਾਰੇ ਨਾਲ ਸਮਝਾਇਆ ਗਿਆ ਹੈ ਕਿ ਪਰਮਾਤਮਾ ਤਕ ਪਹੁੰਚਣਾ ਉਸ ਦੇ ਹੀ ਨਸੀਬ ਹੋਵੇਗਾ ਜਿਸਦੇ ਕੋਲ ਨਾਦ ਹੈ, ਜਿਸਦੇ ਕੋਲ ਸ਼ਬਦ ਹੈ, ਜਿਸਦੇ ਕੋਲ ਧੁਨ ਹੈ। ਤੇ ਘੜਿਆਲ ਵਜਾ ਕੇ, ਘੰਟੇ ਨੂੰ ਵਜਾ ਕੇ ਮੰਦਿਰ ਵਿਚ ਪ੍ਰਵੇਸ਼ ਕਰਨ ਦਾ ਮਤਲਬ ਇਤਨਾ ਹੀ ਸੀ; ਐ ਬੰਦੇ! ਤੂੰ ਪਰਮਾਤਮਾ ਤਕ ਗੂੰਜਾਰ ਕਰ ਕੇ, ਧੁਨ ਅਲਾਪ ਕੇ, ਨਾਦ ਅਲਾਪ ਕੇ, ਜਪ ਕਰ ਕੇ ਪਹੁੰਚ ਸਕੇਂਗਾ। ਜਪ ਵੀ ਉਹ ਜਿਸ 'ਚ ਗੂੰਜਾਰ ਹੋਵੇ, ਧੁਨ ਪੈਦਾ ਹੋਵੇ। ਫਿਰ ਮੰਦਰਾਂ ਦੇ ਗੁੰਬਦ ਬਣਾਏ ਗਏ, ਤਾਂ ਕਿ ਉੱਥੇ ਨਾਦ ਦੀ ਆਵਾਜ਼ ਗੂੰਜੇ। ਐਸੀ ਆਵਾਜ਼ ਜੋ ਗੂੰਜਾਰ ਪਾ ਕੇ ਮੁੜ ਕੰਨਾਂ ਵਿਚ ਧੁਨੀ ਹੋ ਕੇ ਵਾਪਸ ਆ ਜਾਏ। ਉਸਦੇ ਨਾਲ ਮਨ ਦੀ ਇਕਾਗਰਤਾ ਛੇਤੀ ਹੁੰਦੀ ਹੈ ਤੇ ਮਨ ਪਰਮਾਤਮਾ

ਦੇ ਮੰਦਰ ਵਿਚ ਛੇਤੀ ਪ੍ਰਵੇਸ਼ ਕਰਦਾ ਹੈ। ਇਸ ਵਾਸਤੇ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਉਸਦੇ ਦਰ ਦੀ ਮਹਿਮਾ ਫ਼ੁਰਮਾ ਰਹੇ ਹਨ—ਜਿੱਥੇ ਨਾਦ ਹੈ, ਅਨੇਕਾਂ ਤਰ੍ਹਾਂ ਦੇ ਸਾਜ਼ਿੰਦੇ, ਅਨੇਕਾਂ ਤਰ੍ਹਾਂ ਦੇ ਵਜਾਵਣ ਵਾਲੇ ਤਰ੍ਹਾਂ ਤਰ੍ਹਾਂ ਦੇ ਨਾਦ ਛੇੜ ਕੇ ਧੁਨਾਂ ਨੂੰ ਜਨਮ ਦੇ ਰਹੇ ਹਨ। ਨਾਦ ਦੀ ਧੁਨ ਵਜਾਵਣ ਵਾਲੇ ਤੇਰੀ ਮਹਾਨ ਸ਼ੋਭਾ ਹਨ, ਮਹਿਮਾ ਹਨ :

**ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ ॥**

ਹਿੰਦੋਸਤਾਨੀ ਸੰਗੀਤ ਦੇ ਤਕਰੀਬਨ ਸਭ ਸਾਜ਼ਾਂ ਦਾ ਰੂਹਾਨੀਅਤ ਦੇ ਨਾਲ ਬਹੁਤ ਗਹਿਰਾ ਤਅੱਲਕ ਹੈ। ਇਕ ਤਾਰੇ ਦੀ ਧੁਨ ਛੇੜੀ ਸੀ ਮੀਰਾਂ ਨੇ, ਇਕ ਤਾਰੇ ਨੂੰ ਛੇੜਿਆ ਸੀ ਨਾਰਦ ਨੇ, ਅਸੀਂ ਵੀਨਾ ਸੁਰਸਵਤੀ ਦੇ ਹੱਥ ਵਿਚ ਦੇਖਦੇ ਹਾਂ, ਮੁਰਲੀ ਅਸੀਂ ਸ਼੍ਰੀ ਕ੍ਰਿਸ਼ਨ ਦੇ ਹੋਠਾਂ ਨਾਲ ਦੇਖਦੇ ਹਾਂ, ਸ਼ੰਕਰ ਸਾਨੂੰ ਡਮਰੂ ਵਜਾਉਂਦੇ ਦਿਖਾਈ ਦੇ ਰਹੇ ਹਨ। ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਸਾਥੀ ਮਰਦਾਨਾ ਜੀ ਕੋਲ ਅਸੀਂ ਰਬਾਬ ਦੇਖਦੇ ਹਾਂ, ਗੁਰੂ ਅਰਜਨ ਦੇਵ ਜੀ ਮਹਾਰਾਜ ਸਾਰੰਦੇ ਦੀ ਧੁਨ ਉੱਤੇ ਪ੍ਰਭੂ ਦੀ ਉਸਤਤੀ ਅਲਾਪ ਕਰ ਰਹੇ ਹਨ, ਭਾਰਤ ਦੇ ਅਨੰਤ ਭਗਤ ਕਿਧਰੇ ਖੜਤਾਲਾਂ ਵਜਾ ਰਹੇ ਹਨ, ਕਿਧਰੇ ਮਰਦੰਗ ਵਜਾ ਰਹੇ ਹਨ, ਕਿਧਰੇ ਢੋਲਕ ਵਜਾ ਰਹੇ ਹਨ, ਕਿਧਰੇ ਸਿਤਾਰ ਵਜਾ ਰਹੇ ਹਨ। ਇਹ ਗੱਲ ਸਪੱਸ਼ਟ ਹੈ ਕਿ ਇਨ੍ਹਾਂ ਤਮਾਮ ਸਾਜ਼ਾਂ ਦੇ ਜਨਮਦਾਤੇ ਵੀ ਭਗਤ ਹਨ, ਸੰਤ ਲੋਕ ਹਨ। ਇਹ ਗੱਲ ਵੱਖਰੀ ਹੈ ਕਿ ਪਰਮਾਤਮਾ ਦੀ ਬਾਣੀ ਸੰਤ ਜਨ ਉਚਾਰਨ ਕਰਦੇ ਹਨ, ਪਰ ਉਸਨੂੰ ਪੜ੍ਹਦੇ ਤਾਂ ਸੰਸਾਰੀ ਹੀ ਹਨ। ਇਸੇ ਤਰ੍ਹਾਂ ਭਾਵੇਂ ਸੰਗੀਤ ਤੇ ਸਾਜ਼ਾਂ ਦੇ ਜਨਮਦਾਤੇ ਭਗਤ ਜਨ ਹਨ, ਆਤਮਦਰਸ਼ੀ ਹਨ, ਬ੍ਰਹਮਗਿਆਨੀ ਹਨ, ਪਰ ਇਹਨਾਂ ਨੂੰ ਸਿੱਖ ਕੇ ਜਗਤ ਦੇ ਲੋਕੀਂ ਵੀ ਵਜਾ ਲੈਂਦੇ ਹਨ ਅਤੇ ਸੁਣ ਕੇ ਅਨੰਦ ਮਾਣਦੇ ਹਨ :

**ਕੇਤੇ ਰਾਗ ਪਰੀ ਸਿਉ ਕਹੀਅਨਿ ਕੇਤੇ ਗਾਵਣਹਾਰੇ ॥**

ਅਨੇਕਾਂ ਰਾਗ ਹਨ ਤੇ ਹਰ ਰਾਗ ਦਾ ਆਪਣਾ ਪਰਿਵਾਰ ਹੈ। ਰਾਗਾਂ ਦਾ ਪਰਿਵਾਰ ਕਿੰਨਾ ਕੁ ਹੈ ਤੇ ਕੀ ਹੈ ? ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਅੰਤ ਵਿਚ ਦਰਜ 'ਰਾਗਮਾਲਾ' ਵਿਚ ਸਭ ਕੁਛ ਦੱਸ ਦਿੱਤਾ ਗਿਆ ਹੈ। "ਪ੍ਰਥਮ ਰਾਗ ਭੈਰਉ ਵੈ ਕਰਹੀ ॥" ਪਹਿਲਾ ਸਿਰਮੌਰ ਮੁਖੀ ਰਾਗ ਭੈਰਉ ਹੈ।

ਭਾਰਤ ਵਿਚ ਦੋ ਤਰ੍ਹਾਂ ਦਾ ਸੰਗੀਤ ਪ੍ਰਚਲਤ ਹੈ—ਉੱਤਰੀ ਭਾਰਤ ਦਾ ਸੰਗੀਤ ਅਤੇ ਪੂਰਬੀ ਭਾਰਤ ਦਾ ਸੰਗੀਤ। ਇਨ੍ਹਾਂ ਦੇ ਗਾਇਨ ਅਤੇ ਸਾਜ਼ਾਂ ਵਿਚ ਵੀ ਫ਼ਰਕ ਹੈ। ਫਿਰ ਵੀ ਰਾਗਾਂ ਦੇ ਨਾਮ ਕਰੀਬਨ ਕਰੀਬਨ ਇਕੋ ਹੀ ਹਨ। ਇਤਨੀ ਗੱਲ ਸਪੱਸ਼ਟ ਹੈ ਕਿ ਪੂਰਬੀ ਭਾਰਤ ਵਿਚ ਜਿੱਥੇ ਭੈਰਉ ਨੂੰ ਸਿਰਮੌਰ ਮੰਨਿਆ ਹੈ, ਉੱਥੇ ਦੱਖਣੀ ਭਾਰਤ ਨੇ ਸ੍ਰੀ ਰਾਗ ਨੂੰ ਸਿਰਮੌਰ ਮੰਨਿਆ ਹੈ, ਅਸੀਂ ਦੇਖਦੇ ਹਾਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜਿਥੇ ਬਾਣੀ ਰਾਗਾਂ ਵਿਚ ਸ਼ੁਰੂ ਹੁੰਦੀ ਹੈ, ਉੱਥੇ ਪਹਿਲਾ ਰਾਗ 'ਸ੍ਰੀ ਰਾਗ' ਹੈ। ਪਰ ਰਾਗਮਾਲਾ ਵਿਚ ਪ੍ਰਥਮ ਰਾਗ ਭੈਰਉ ਰਾਗ ਦਾ ਜ਼ਿਕਰ ਆਇਆ ਹੈ। "ਪ੍ਰਥਮ ਰਾਗ ਭੈਰਉ ਵੈ ਕਰਹੀ ॥" ਇਨ੍ਹਾਂ ਦੋਨਾਂ ਰਾਗਾਂ ਦਾ ਸੰਗੀਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਮੌਜੂਦ ਹੈ। ਗਉੜੀ ਰਾਗ ਦੇ ਕਈ ਸ਼ਬਦਾਂ ਉੱਤੇ ਸਾਫ਼ ਲਿਖਿਆ ਮਿਲਦਾ ਹੈ—

'ਗਉੜੀ ਪੂਰਬੀ ਮਹਲਾ ੫।' ਭਾਵ ਕਿ ਗਉੜੀ ਰਾਗ ਦੇ ਇਸ ਸ਼ਬਦ ਨੂੰ ਪੂਰਬ ਦੀ ਗਉੜੀ ਦੀ ਸ਼ੈਲੀ 'ਤੇ ਗਾਉਣਾ ਹੈ। ਜੋ ਉੱਤਰ ਭਾਰਤ ਦੇ ਪੂਰਬ ਵਿਚ ਗਉੜੀ ਰਾਗ ਗਾਇਨ ਕੀਤਾ ਜਾਂਦਾ ਹੈ, ਉਸ ਅਨੁਸਾਰ ਗਾਇਨ ਕਰਨਾ ਹੈ, ਦੱਖਣ ਸ਼ੈਲੀ ਅਨੁਸਾਰ ਨਹੀਂ। ਇਸੇ ਤਰ੍ਹਾਂ ਬਾਣੀ ਦਾ ਸਿਰਲੇਖ ਵੀ ਮਿਲਦਾ ਹੈ, 'ਰਾਮਕਲੀ ਦਖਣੀ ਮਹਲਾ ਪਹਿਲਾ' ਭਾਵ ਇਸ ਬਾਣੀ ਨੂੰ ਦੱਖਣ ਵਿਚ ਗਾਈ ਜਾਂਦੀ ਰਾਮਕਲੀ ਰਾਗ ਦੀ ਸ਼ੈਲੀ ਵਿਚ ਗਾਇਨ ਕਰਨਾ ਹੈ। ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਇਹ ਤਮਾਮ ਰਾਗ ਮੌਜੂਦ ਹਨ ਜੋ ਦੱਖਣ ਭਾਰਤ ਵਿਚ ਅਤੇ ਪੂਰਬੀ ਭਾਰਤ ਵਿਚ ਗਾਇਨ ਕੀਤੇ ਜਾਂਦੇ ਹਨ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਫ਼ੁਰਮਾਨ ਕਰ ਰਹੇ ਹਨ ਕਿ ਸਾਜ਼, ਉਨ੍ਹਾਂ ਦੀ ਆਵਾਜ਼, ਤੇ ਸਾਜ਼ਿੰਦਿਆਂ ਤੋਂ ਬਾਅਦ, ਹੇ ਪਰਮਾਤਮਾ! ਅਗਰ ਤੇਰੇ ਘਰ ਦੀ ਕੋਈ ਮਹਿਮਾ ਗਾਇਨ ਕਰ ਰਹੇ ਹਨ ਤਾਂ ਉਹ ਪਰਿਵਾਰਾਂ ਦੇ ਸਮੇਤ ਰਾਗ ਹਨ। ਸਾਹਿਬ ਕਹਿੰਦੇ ਹਨ—ਪਹਿਲਾ ਰਾਗ ਤਾਂ ਭੈਰਉ ਹੈ ਪਰ ਭੈਰਉ ਦੀਆਂ ਪੰਜ ਰਾਗਣੀਆਂ ਹਨ:

**ਪ੍ਰਥਮ ਰਾਗ ਭੈਰਉ ਵੈ ਕਰਹੀ ॥**
**ਪੰਚ ਰਾਗਨੀ ਸੰਗਿ ਉਚਰਹੀ ॥**
**ਪ੍ਰਥਮ ਭੈਰਵੀ ਬਿਲਾਵਲੀ ॥**
**ਪੁੰਨਿਆਕੀ ਗਾਵਹਿ ਬੰਗਲੀ ॥**
**ਪੁਨਿ ਅਸਲੇਖੀ ਕੀ ਭਈ ਬਾਰੀ ॥**
**ਏ ਭੈਰਉ ਕੀ ਪਾਚਉ ਨਾਰੀ ॥** *(ਪੰਨਾ 1429)*

ਇਹ ਪੰਜ ਰਾਗਣੀਆਂ 'ਭੈਰਉ ਰਾਗ' ਦੀਆਂ ਰਾਗਣੀਆਂ ਹਨ। ਫਿਰ ਇਨ੍ਹਾਂ ਦੇ ਅੱਗੋਂ ਪੁੱਤਰ ਹਨ, ਪੋਤਰੇ ਹਨ, ਪੜਪੋਤਰੇ ਹਨ। ਇਸ ਤਰ੍ਹਾਂ ਭੈਰਉ ਰਾਗ ਦਾ ਲੰਬਾ ਚੌੜਾ ਪਰਿਵਾਰ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਰਾਗਮਾਲਾ ਦੇ ਮੁਤਾਬਕ ਅਠਾਰਾਂ, ਦਸ, ਬੀਸ, ਅਠਾਰਾਂ ਦਸ ਅਠਾਈ, ਔਰ ਬੀਸ, ਕੁੱਲ ਅਠਤਾਲੀ ਰਾਗ ਰਾਗਣੀਆਂ ਬਣੀਆਂ, ਜੋ ਭੈਰਉ ਦਾ ਸਮੁੱਚਾ ਪਰਿਵਾਰ ਹੈ। ਇਸੇ ਤਰੀਕੇ ਨਾਲ ਹੋਰ ਰਾਗਾਂ ਦੇ ਵੀ ਆਪਣੇ ਆਪਣੇ ਪਰਿਵਾਰ ਹਨ। ਤੇ ਪਾਤਸ਼ਾਹ ਕਹਿੰਦੇ ਹਨ, "ਕੇਤੇ ਰਾਗ ਪਰੀ ਸਿਉ ਕਹੀਅਨਿ ਕੇਤੇ ਗਾਵਣਹਾਰੇ ॥" ਅਨੇਕਾਂ ਰਾਗ ਆਪਣੇ ਪਰਿਵਾਰਾਂ ਸਮੇਤ ਅਨੇਕਾਂ ਹੀ ਇਨ੍ਹਾਂ ਰਾਗਾਂ ਨੂੰ ਗਾਇਨ ਕਰਨ ਵਾਲੇ ਹੇ ਪ੍ਰਭੂ! ਤੇਰੇ ਦਰ 'ਤੇ ਬੈਠੇ, ਤੇਰੀ ਸ਼ੋਭਾ, ਤੇਰੀ ਉਸਤਤੀ ਗਾ ਰਹੇ ਹਨ।

**ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮੁ ਦੁਆਰੇ ॥**

ਇਥੇ ਸਵਾਲ ਖੜਾ ਹੋਵੇਗਾ ਕਿ ਪਉਣ ਪਾਣੀ ਤੇ ਬੈਸੰਤਰ ਉਸ ਪਰਮਾਤਮਾ ਦੀ ਉਸਤਤੀ ਕਿਵੇਂ ਕਰ ਰਹੇ ਹਨ? ਏਥੇ ਦੋ ਭਾਵ ਪੈਦਾ ਹੁੰਦੇ ਹਨ। ਪ੍ਰਥਮ ਤਾਂ ਇਹ ਕਿ ਈਸ਼ਵਰ ਨੂੰ ਗਾਉਣਾ ਉਸਦੀ ਸਿਫ਼ਤਿ-ਸਾਲਾਹ ਇਸ ਵਾਸਤੇ ਕਰਨੀ ਹੈ ਤਾਂ ਕਿ ਸਾਡਾ ਹਿਰਦਾ ਉਸ ਅਸਥਾਨ 'ਤੇ ਪਹੁੰਚ ਜਾਵੇ ਜਿੱਥੇ ਪਰਮਾਤਮਾ ਦੀ ਰਜ਼ਾ ਚੰਗੀ ਲੱਗੇ, ਉਸਦਾ ਭਾਣਾ ਮਿੱਠਾ ਲੱਗੇ। "ਤੇਰਾ ਕੀਆ ਮੀਠਾ ਲਾਗੈ ॥ ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ ॥" ਹੇ ਪ੍ਰਭੂ! ਮੈਂ ਨਾਮ ਦਾ ਪਦਾਰਥ ਇਸ ਵਾਸਤੇ ਮੰਗਦਾ ਹਾਂ, ਕਿ ਤੇਰੀ ਰਜ਼ਾ ਚੰਗੀ ਲੱਗੇ, ਤੇਰਾ ਭਾਣਾ ਚੰਗਾ ਲੱਗੇ। ਜਦ ਕਿਸੇ ਬੰਦੇ ਨੂੰ ਨਾਮ ਵਿਚੋਂ ਰਸ ਮਿਲਦਾ

ਹੈ ਜਾਂ ਨਾਮ ਦੀ ਪ੍ਰਾਪਤੀ ਹੁੰਦੀ ਹੈ ਤਾਂ ਉਸਦੀ ਮੂਲ ਪਹਿਚਾਣ ਹੀ ਇਹ ਹੈ ਕਿ ਉਹ ਰਜ਼ਾ ਵਿਚ ਰਾਜ਼ੀ ਰਹਿੰਦਾ ਹੈ, ਉਸ ਦੇ ਹੁਕਮ ਵਿਚ ਰਾਜ਼ੀ ਰਹਿੰਦਾ ਹੈ। ਭਾਣੇ ਵਿਚ ਰਾਜ਼ੀ ਰਹਿੰਦਾ ਹੈ। ਸੋ ਸਤਿਗੁਰੂ ਜੀ ਇਹ ਕਹਿ ਰਹੇ ਹਨ ਕਿ ਹੇ ਅਕਾਲ ਪੁਰਖ! ਇਹ ਪਉਣ, ਪਾਣੀ ਤੇ ਇਹ ਅੱਗ ਤੇਰੀ ਰਜ਼ਾ ਵਿਚ ਹਨ, ਤੇਰੇ ਹੁਕਮ ਵਿਚ ਹਨ। ਤੇਰੇ ਹੁਕਮ ਦੀ ਉਲੰਘਣਾ ਨਹੀਂ ਕਰ ਸਕਦੇ।

ਕੋਈ ਮਨੁੱਖ ਇਹ ਆਖੇ ਕਿ ਮੈਂ ਬਲਦੀ ਹੋਈ ਅੱਗ ਨੂੰ ਠੰਡਾ ਰੱਖਣਾ ਹੈ, ਉਸ ਵਿਚੋਂ ਸੀਤ ਮਿਲੇ, ਬਰਫ਼ ਦੀ ਤਰ੍ਹਾਂ ਠੰਡ ਮਿਲੇ; ਐਸਾ ਹੋ ਹੀ ਨਹੀਂ ਸਕਦਾ। ਹੁਕਮ ਹੈ, ਦਸਤੂਰ ਹੈ, ਅਗਨੀ ਵਿਚੋਂ ਤਪਸ਼ ਹੀ ਮਿਲੇਗੀ। ਜੇ ਕੋਈ ਮਨੁੱਖ ਇਹ ਆਖੇ ਕਿ ਬਰਫ਼ ਦੇ ਢੇਰ ਕੋਲ ਬੈਠ ਕੇ ਮੈਨੂੰ ਤਪਸ਼ ਮਿਲੇ, ਗਰਮੀ ਮਿਲੇ, ਐਸਾ ਹੋ ਹੀ ਨਹੀਂ ਸਕਦਾ। ਪ੍ਰਭੂ ਦੀ ਆਪਣੀ ਬਣਾਈ ਹੋਈ ਇਕ ਮਰਿਆਦਾ ਹੈ ਅਤੇ ਉਸ ਮਰਿਆਦਾ ਨੂੰ, ਉਸ ਰਜ਼ਾ ਨੂੰ, ਉਸ ਦੇ ਭਾਣੇ ਨੂੰ ਮੇਟਣਾ, ਬਦਲਣਾ ਮਨੁੱਖ ਦੀ ਸਮਰੱਥਾ ਤੋਂ ਪਰੇ ਦੀ ਗੱਲ ਹੈ। ਜਦਕਿ ਮਨੁੱਖ ਦਾ ਸਵੈਮ ਢਾਂਚਾ ਉਸਦੀ ਰਜ਼ਾ ਵਿਚ ਬਣਿਆ ਹੈ। ਤੋ ਸਾਹਿਬ ਕਹਿੰਦੇ ਹਨ ਕਿ ਪਾਣੀ, ਅਗਨੀ ਤੇ ਪਉਣ ਉਸਦੀ ਰਜ਼ਾ ਵਿਚ ਚੱਲਦੇ ਹਨ। ਉਸਦੀ ਰਜ਼ਾ ਵਿਚ ਜੋ ਚੱਲਣਾ ਹੈ, ਉਹ ਤੂੰ ਗਾਵਣਾ ਹੈ। ਇਹ ਸਿਫ਼ਤਿ-ਸਾਲਾਹ ਕਰਨ ਦਾ ਫਲ ਹੀ ਉਸਦੀ ਰਜ਼ਾ ਵਿਚ ਚੱਲਣਾ ਹੈ। ਮਾਲਿਕ ਨੇ ਪਾਣੀ ਦਾ ਸੁਭਾਅ ਬਣਾ ਦਿੱਤਾ ਹੈ ਕਿ ਉਸਨੇ ਨੀਵਾਣ ਵੱਲ ਚੱਲਣਾ ਹੈ। ਜੇ ਉਸਦੇ ਸੁਭਾਅ ਦੇ ਪ੍ਰਤਿਕੂਲ ਉਸ ਨੂੰ ਚਲਾਣਾ ਹੋਵੇਗਾ ਤਾਂ ਦਬਾਅ ਪਾਉਣਾ ਪਵੇਗਾ, ਪਰੈਸ਼ਰ ਦੇਣਾ ਪਵੇਗਾ। ਬਿਨਾਂ ਦਬਾਉ ਦਿੱਤੇ ਪਾਣੀ ਨੂੰ ਉਪਰ ਲੈ ਜਾਣਾ ਬਹੁਤ ਕਠਿਨ ਹੋਵੇਗਾ। ਕਿਉਂਕਿ ਪਾਣੀ ਦਾ ਸੁਭਾਉ ਹੈ ਥੱਲੇ ਦੀ ਤਰਫ਼ ਜਾਣਾ, ਨੀਵਾਣ ਦੀ ਤਰਫ਼ ਜਾਣਾ। ਇਸੇ ਤਰ੍ਹਾਂ ਅਗਨੀ ਦੀਆਂ ਲਾਟਾਂ ਵੀ ਉਪਰ ਨੂੰ ਉਛਲਦੀਆਂ ਹਨ ਕਿਉਂਕਿ ਅਗਨੀ ਦਾ ਕੇਂਦਰ ਉਪਰ ਹੈ। ਸੂਰਜ ਉਪਰ ਹੈ। ਪਾਣੀ ਦਾ ਕੇਂਦਰ ਸਾਗਰ, ਥੱਲੇ ਹੈ। ਪਹਾੜਾਂ ਵਿਚੋਂ ਨਿਕਲਦੇ ਝਰਨੇ ਨੀਵਾਣ ਵੱਲ ਵਗਦੇ ਹਨ। ਕਿਉਂਕਿ ਇਨ੍ਹਾਂ ਦਾ ਕੇਂਦਰ ਭਾਵ ਸਾਗਰ ਹੈ, ਨੀਚੇ ਹੈ। ਹਰ ਚੀਜ਼ ਲਈ ਪਰਮਾਤਮਾ ਦੀ ਬਣਾਈ ਹੋਈ ਇਕ ਨਿਯਮਾਵਲੀ ਹੈ। ਇਸਨੂੰ ਉਲਟਾਇਆ ਨਹੀਂ ਜਾ ਸਕਦਾ। ਇਹ ਸਾਰੇ ਪਉਣ, ਪਾਣੀ, ਬੈਸੰਤਰ ਇਤਿਆਦਿਕ, ਉਸਦੀ ਰਜ਼ਾ ਵਿਚ ਹੀ ਚੱਲ ਰਹੇ ਹਨ। ਸੋ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ ਕਿ ਮੈਨੂੰ ਤਾਂ ਇੰਜ ਪ੍ਰਤੀਤ ਹੋ ਰਿਹਾ ਹੈ, ਹੇ ਪ੍ਰਭੂ! ਇਹ ਪੌਣ ਵੀ ਤੇਰੇ ਗੀਤ ਗਾ ਰਹੀ ਹੈ, ਇਹ ਪਾਣੀ ਵੀ ਤੇਰੇ ਗੀਤ ਗਾ ਰਿਹਾ ਹੈ, ਇਹ ਅਗਨੀ ਵੀ ਤੇਰੇ ਗੀਤ ਗਾ ਰਹੀ ਹੈ। ਇਸ ਦਾ ਦੂਸਰਾ ਭਾਵ ਹੈ—ਕੋਈ ਗਾ ਰਿਹਾ ਹੈ, ਕੋਈ ਤੇਰੀ ਸਿਫ਼ਤਿ-ਸਾਲਾਹ ਕਰ ਰਿਹਾ ਹੈ, ਵਗਦੇ ਹੋਏ ਪਾਣੀ ਨੂੰ ਵੇਖ ਕੇ ਦਰਿਆਵਾਂ ਨੂੰ ਵੇਖ ਕੇ। ਹੇ ਅਕਾਲ ਪੁਰਖ, ਕੋਈ ਤੇਰੀ ਮਹਿਮਾ ਗਾ ਰਿਹਾ ਹੈ। ਇਸ ਵਗਦੀ ਹੋਈ ਪਵਣ ਨੂੰ ਵੇਖ ਕੇ, ਇਸ ਬਲਦੀ ਹੋਈ ਅਗਨੀ ਨੂੰ ਵੇਖ ਕੇ; ਇੰਜ ਪ੍ਰਕਿਰਤੀ ਦੇ ਜ਼ੱਰੇ ਜ਼ੱਰੇ ਨੂੰ ਵੇਖ ਕੇ, ਪ੍ਰਕਿਰਤੀ ਦੇ ਰਚੈਤਾ ਇਸ ਕ੍ਰਿਤ ਦੇ ਕਰਤੇ ਵਿਚ, ਵਿਸਮਾਦ ਵਿਚ ਆ ਕੇ ਲੀਨ ਹੋ ਜਾਂਦਾ ਹੈ। ਹੇ ਪਰੀਪੂਰਨ ਪਰਮਾਤਮਾ! ਤੈਨੂੰ ਕੋਈ ਇਸ ਕਾਰਨ ਗਾ ਰਿਹਾ ਹੈ ਕਿ ਜੇ ਇਸ ਸਰੀਰ ਵਿਚ ਪਾਣੀ ਨਾ ਹੋਵੇ, ਅਗਨੀ ਨਾ ਹੋਵੇ, ਪੌਣ ਨਾ ਹੋਵੇ, ਤਾਂ ਮੈਂ ਤੇਰੀ ਉਸਤਤੀ ਕਿਵੇਂ ਕਰਾਂਗਾ? "ਦੇਹੀ ਮਾਟੀ ਬੋਲੈ ਪਉਣੁ॥" ਮਿੱਟੀ ਦੇ ਇਸ ਪੁਤਲੇ ਵਿਚ ਪਾਣੀ ਹੈ ਤੇ ਇਸ ਵਿਚ

ਬੋਲਣ ਦੀ ਸਮਰੱਥਾ ਪਵਣ ਦੀ ਹੈ। ਜੇ ਇਹ ਸਭ ਕੁਛ ਨਾ ਹੋਵੇ ਤਾਂ ਫਿਰ ਹੇ ਪਰੀਪੂਰਨ ਪਰਮਾਤਮਾ ! ਤੇਰੀ ਬੰਦਗੀ, ਤੇਰੀ ਸਿਫ਼ਤਿ-ਸਾਲਾਹ ਕਰੀਏ ਤਾਂ ਕਿਸ ਤਰ੍ਹਾਂ ਕਰੀਏ ? ਤੇ ਸਾਹਿਬ ਕਹਿੰਦੇ ਹਨ— "ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ"—ਰਜ਼ਾ ਵਿਚ ਚੱਲ ਰਹੇ ਇਹ ਪਉਣ, ਪਾਣੀ ਤੇ ਬੈਸੰਤਰ, ਹੇ ਪ੍ਰਭੂ ! ਤੈਨੂੰ ਗਾ ਰਹੇ ਹਨ, ਤੇਰੀ ਸਿਫ਼ਤਿ-ਸਾਲਾਹ ਕਰ ਰਹੇ ਹਨ, ਭਾਵ ਤੇਰੀ ਰਜ਼ਾ ਵਿਚ ਚੱਲ ਰਹੇ ਨੇ :

**...ਗਾਵੈ ਰਾਜਾ ਧਰਮੁ ਦੁਆਰੇ ॥**

ਪ੍ਰਾਚੀਨ ਪੌਰਾਣਿਕ ਗ੍ਰੰਥਾਂ ਦੇ ਮੁਤਾਬਕ ਇਕ ਧਰਮਰਾਜ ਹੈ, ਜੋ ਜੀਵਾਂ ਦੇ ਕਰਮਾਂ ਦਾ ਨਿਆਂ ਕਰਦਾ ਹੈ, ਇਨਸਾਫ਼ ਕਰਦਾ ਹੈ। ਮਰਨ ਤੋਂ ਬਾਅਦ ਜਦ ਜੀਵ ਉਸਦੀ ਕਚਹਿਰੀ ਵਿਚ ਪੇਸ਼ ਹੁੰਦੇ ਹਨ ਤਾਂ ਉਹ ਫ਼ੈਸਲਾ ਕਰਦਾ ਹੈ ਕਿ ਕਿਸਨੂੰ ਨਰਕ ਵਿਚ ਭੇਜਣਾ ਹੈ ਤੇ ਕਿਸਨੂੰ ਸਵਰਗ ਵਿਚ। ਕਿਸ ਨੇ ਜਨਮ ਦੇ ਗੇੜ ਵਿਚ ਪੈਣਾ ਹੈ ਤੇ ਕਿਸਨੂੰ ਮੁਕਤੀ ਪ੍ਰਾਪਤ ਹੋਣੀ ਹੈ। ਸਾਹਿਬ ਕਹਿੰਦੇ ਹਨ— ਧਰਮਰਾਜ ਵੀ ਤੇਰੀ ਰਜ਼ਾ ਵਿਚ ਕੰਮ ਕਰ ਰਿਹਾ ਹੈ। ਇਹ ਵੀ ਤੇਰੀ ਸਿਫ਼ਤਿ-ਸਾਲਾਹ ਕਰ ਰਿਹਾ ਹੈ। ਬਲਕਿ 'ਸਲੋਕ ਵਾਰਾਂ ਤੇ ਵਧੀਕ' ਬਾਣੀ ਵਿਚ ਗੁਰੂ ਨਾਨਕ ਦੇਵ ਜੀ ਮਹਾਰਾਜ ਫ਼ੁਰਮਾਨ ਕਰਦੇ ਹਨ :

**ਨਾਮੁ ਧਿਆਇਨਿ ਸਾਜਨਾ ਜਨਮ ਪਦਾਰਥੁ ਜੀਤਿ ॥**
**ਨਾਨਕ ਧਰਮ ਐਸੇ ਚਵਹਿ ਕੀਤੋ ਭਵਨੁ ਪੁਨੀਤ ॥** *(ਪੰਨਾ 1425)*

ਜਦ ਕੋਈ ਸੰਤ, ਕੋਈ ਭਗਤ ਜਨ ਆਪਣਾ ਸਰੀਰ ਤਿਆਗ ਕੇ ਪ੍ਰਭੂ ਦੇ ਮੰਡਲ ਵਿਚ ਲੀਨ ਹੁੰਦਾ ਹੈ, ਮੋਖਸ਼ ਗਤੀ ਨੂੰ ਪ੍ਰਾਪਤ ਹੁੰਦਾ ਹੈ, ਤਾਂ ਉਸਨੂੰ ਧਰਮਰਾਜ ਵੀ ਕਹਿੰਦਾ ਹੈ—ਹੇ ਸੰਤ ਜਨ ! ਤੇਰੇ ਆਉਣ ਨਾਲ ਮੇਰਾ ਘਰ ਪਵਿੱਤਰ ਹੋ ਗਿਆ ਹੈ, ਮੇਰਾ ਥਾਂ ਪਵਿੱਤਰ ਹੋ ਗਿਆ ਹੈ। ਤੂੰ ਤਾਂ ਜਨਮ ਜੀਵਨ ਦੀ ਬਾਜ਼ੀ ਜਿੱਤ ਕੇ ਆ ਰਿਹਾ ਹੈਂ। "ਨਾਮੁ ਧਿਆਇਨਿ ਸਾਜਨਾ ਜਨਮ ਪਦਾਰਥੁ ਜੀਤਿ ॥" ਦਰਅਸਲ ਜੀਵਨ ਦੀ ਪ੍ਰਾਪਤੀ ਸਾਡੇ ਲਈ ਸਭ ਤੋਂ ਵੱਡਾ ਜੂਆ ਹੈ। ਇਸ ਜੀਵਨ ਨੂੰ ਮਨੁੱਖ ਹਾਰ ਵੀ ਸਕਦਾ ਹੈ, ਜਿੱਤ ਵੀ ਸਕਦਾ ਹੈ। ਜੇ ਈਸ਼ਵਰ ਵਿਚ ਲੀਨ ਹੋ ਗਿਆ, ਬਾਜ਼ੀ ਜਿੱਤ ਲਈ। ਜੇ ਸੰਸਾਰ ਵਿਚ ਗ਼ਰਕ ਹੋ ਗਿਆ ਤਾਂ ਬਾਜ਼ੀ ਹਾਰ ਦਿੱਤੀ। ਦੇਖਣ ਵਿਚ ਆਉਂਦਾ ਹੈ ਕਿ ਹਜ਼ਾਰਾਂ ਮਨੁੱਖਾਂ ਵਿਚੋਂ ਕੋਈ ਇਕ ਅੱਧ ਮਨੁੱਖ ਹੀ ਜਨਮ ਤੇ ਜੀਵਨ ਦੀ ਇਸ ਬਾਜ਼ੀ ਨੂੰ ਜਿੱਤਦਾ ਹੈ। ਵਧੇਰੇ ਪ੍ਰਾਣੀ ਇਸ ਦੁਨੀਆ ਤੋਂ ਬਾਜ਼ੀ ਹਾਰ ਕੇ ਹੀ ਜਾਂਦੇ ਹਨ। ਜਿਸ ਦਾ ਜ਼ਿਕਰ ਭਗਤ ਕਬੀਰ ਜੀ ਕਰਦੇ ਹਨ—"ਚਲੇ ਜੁਆਰੀ ਦੁਇ ਹਥ ਝਾਰਿ ॥" ਜਗਤ ਤੋਂ ਜੀਵਨ ਦੀ ਬਾਜ਼ੀ ਹਾਰ ਕੇ, ਦੋਵੇਂ ਹੱਥ ਝਾੜ ਕੇ ਇਹ ਜਵਾਰੀ ਜਾ ਰਿਹਾ ਹੈ। ਤੇ ਸਾਹਿਬ ਗੁਰੂ ਨਾਨਕ ਦੇਵ ਜੀ ਦਾ ਫ਼ੁਰਮਾਨ ਇਹ ਕਿ ਤੇਰਾ ਥਾਪਿਆ ਧਰਮਰਾਜ ਵੀ ਤੇਰੀ ਸਿਫ਼ਤਿ-ਸਾਲਾਹ ਕਰ ਰਿਹਾ ਹੈ। ਇਹ ਵੀ ਤੇਰੀ ਬਣਾਈ ਹੋਈ ਮਰਿਆਦਾ ਨਿਭਾਅ ਰਿਹਾ ਹੈ। ਇਹ ਵੀ ਤੇਰੇ ਗੁਣ ਗਾ ਰਿਹਾ ਹੈ।

ਦਰਅਸਲ ਪ੍ਰਭੂ ਨੇ ਇਕ ਐਸਾ ਨਿਯਮ ਬਣਾ ਦਿੱਤਾ ਹੈ ਜਿਨ੍ਹਾਂ ਅਨੁਸਾਰ ਮਨੁੱਖ ਦੇ ਕਰਮਾਂ ਨੂੰ ਵੇਖ ਕੇ ਉਸਦੇ ਨਾਲ ਇਨਸਾਫ਼ ਹੁੰਦਾ ਹੈ, ਨਿਆਂ ਹੁੰਦਾ ਹੈ। ਹੇ ਪ੍ਰਭੂ ! ਇਹ ਮਰਿਆਦਾ ਵੀ

ਤੇਰੀ ਰਜ਼ਾ ਵਿਚ ਹੈ। ਇਹ ਤੇਰੀ ਬਣਾਈ ਹੋਈ ਹੈ। ਇਹ ਧਰਮਰਾਜ ਵੀ ਤੇਰੇ ਭਾਣੇ ਵਿਚ ਹੀ ਚੱਲ ਰਿਹਾ ਹੈ:

**ਗਾਵਹਿ ਚਿਤੁ ਗੁਪਤੁ ਲਿਖਿ ਜਾਣਹਿ ਲਿਖਿ ਲਿਖਿ ਧਰਮੁ ਵੀਚਾਰੇ ॥**

ਇਕ ਐਸਾ ਲੇਖਾ ਵੀ ਹੈ ਜੋ ਗੁਪਤ ਰੂਪ ਵਿਚ ਲਿਖਿਆ ਜਾਂਦਾ ਹੈ। ਇਸ ਦੇ ਲਿਖਣ ਵਾਲੇ ਨੂੰ ਚਿੱਤਰ ਗੁਪਤ ਆਖਦੇ ਹਨ। ਉਹ ਚਿੱਤਰ ਜੋ ਗੁਪਤ ਹੈ। ਇਸ ਤੋਂ ਇਹ ਗੱਲ ਸਪੱਸ਼ਟ ਹੋ ਗਈ ਕਿ ਉਸ ਲੇਖੇ ਨੂੰ ਇਨ੍ਹਾਂ ਅੱਖਾਂ ਨਾਲ ਪੜ੍ਹਨਾ ਵੇਖਣਾ ਬਹੁਤ ਔਖਾ ਹੈ। ਉਸ ਚਿੱਤਰ ਨੂੰ ਇਨ੍ਹਾਂ ਅੱਖਾਂ ਨਾਲ ਵੇਖਣਾ ਅਤਿਅੰਤ ਕਠਿਨ ਹੈ। ਹਰ ਮਨੁੱਖ ਦੇ ਅੰਦਰ ਪਰੀਪੂਰਨ ਪਰਮਾਤਮਾ ਨੇ ਚਿੱਤਰ ਗੁਪਤ ਬਿਠਾ ਦਿੱਤਾ ਹੈ। ਜਿਵੇਂ ਜਿਵੇਂ ਮਨੁੱਖ ਕਰਮ ਕਰਦਾ ਹੈ—ਮਾਨਸਿਕ ਕਰਮ, ਵਾਚਕ ਕਰਮ, ਸਰੀਰਕ ਕਰਮ, ਤਿਵੇਂ ਤਿਵੇਂ ਉਸ ਦੇ ਅੰਦਰ ਸੰਸਕਾਰ ਬਣਦੇ ਹਨ। ਇਹ ਸੰਸਕਾਰ ਹੀ ਚਿੱਤਰ ਗੁਪਤ ਹੈ। ਇਹ ਸੰਸਕਾਰ ਹੀ ਗੁਪਤ ਲੇਖਾ ਹੈ, ਜਿਸਨੂੰ ਹਰ ਬੰਦਾ ਇਸ ਬਾਹਰ ਦੀ ਅੱਖ ਨਾਲ ਨਹੀਂ ਪੜ੍ਹ ਸਕਦਾ। ਇਹ ਅਨੁਭਵ ਦੀ ਅੱਖ ਨਾਲ ਹੀ ਪੜ੍ਹਿਆ ਜਾ ਸਕਦਾ ਹੈ। ਤੇ ਸਾਹਿਬ ਕਹਿੰਦੇ ਹਨ—ਹੇ ਪਰੀਪੂਰਨ ਪਰਮਾਤਮਾ! ਤੂੰ ਇਹ ਵਿਧਾਨ ਬਣਾਇਆ ਹੈ ਕਿ ਜੀਵਾਂ ਦਾ ਲੇਖਾ ਗੁਪਤ ਢੰਗ ਨਾਲ ਲਿਖਿਆ ਜਾਂਦਾ ਹੈ। ਅਤੇ ਜਿਸ ਵਿਧੀ ਦੁਆਰਾ ਲਿਖਿਆ ਜਾਂਦਾ ਹੈ, ਜਿਸ ਢੰਗ ਨਾਲ ਲਿਖਿਆ ਜਾਂਦਾ ਹੈ, ਉਹ ਚਿੱਤਰ ਗੁਪਤ ਵੀ ਹੇ ਪਰਮਾਤਮਾ! ਤੇਰੀ ਰਜ਼ਾ ਵਿਚ ਹੈ, ਤੇਰੇ ਭਾਣੇ ਵਿਚ ਹੈ ਅਤੇ ਤੇਰੀ ਸਿਫ਼ਤਿ-ਸਾਲਾਹ ਗਾ ਰਿਹਾ ਹੈ:

**ਗਾਵਹਿ ਈਸਰੁ ਬਰਮਾ ਦੇਵੀ ਸੋਹਨਿ ਸਦਾ ਸਵਾਰੇ ॥**

ਹੇ ਪ੍ਰਭੂ! ਤੈਨੂੰ ਈਸ਼ਰ, ਭਾਵ ਵਿਸ਼ਨੂੰ, ਬ੍ਰਹਮਾ ਅਤੇ ਹੋਰ ਦੇਵੀਆਂ, ਜੋ ਸ਼ੋਭਨੀਕ ਹਨ, ਤੇਰੇ ਸੰਵਾਰੇ ਹੋਏ ਹਨ, ਤੇਰੇ ਸ਼ਿੰਗਾਰੇ ਹੋਏ ਹਨ "ਸੋਹਨਿ ਸਦਾ ਸਵਾਰੇ" ਤੈਨੂੰ ਗਾ ਰਹੀਆਂ ਹਨ। ਐਸੀਆਂ ਆਤਮਾਵਾਂ ਜੋ ਪਰਮਾਤਮਾ ਦੁਆਰਾ ਸੰਵਾਰੀਆਂ ਗਈਆਂ ਹਨ, ਸ਼ਿੰਗਾਰੀਆਂ ਗਈਆਂ ਹਨ, ਜਿਹਨਾਂ ਨੂੰ ਅਸੀਂ ਦੇਵਤੇ ਆਖਦੇ ਹਾਂ, ਸਾਹਿਬ ਕਹਿੰਦੇ ਹਨ—ਇਹ ਜਗਤ 'ਤੇ ਸੁਭਾਇਮਾਨ ਹਨ, ਤੇਰੇ ਦਰ ਦੀ ਸ਼ੋਭਾ ਹਨ, ਤੇਰੇ ਸ਼ਿੰਗਾਰਨ ਤੇ ਸੰਵਾਰਨ ਕਾਰਨ ਤੇਰੀ ਮਹਿਫ਼ਲ ਦਾ ਸ਼ਿੰਗਾਰ ਹਨ, ਤੇਰੀ ਉਸਤਤੀ ਗਾ ਰਹੇ ਹਨ:

**ਗਾਵਹਿ ਇੰਦ ਇਦਾਸਣਿ ਬੈਠੇ ਦੇਵਤਿਆ ਦਰਿ ਨਾਲੇ ॥**

ਆਪਣੇ ਸਿੰਘਾਸਣ 'ਤੇ ਬਿਰਾਜਮਾਨ ਹੋ ਕੇ ਇੰਦਰ ਦੇਵਤਾ ਵੀ ਹੇ ਪ੍ਰਭੂ! ਤੇਰੇ ਗੀਤ ਗਾ ਰਿਹਾ ਹੈ ਭਾਵ ਇਹ ਇੰਦਰ, ਇਹ ਮੇਲ ਮੰਡਲ ਵਰਖਾ ਵੀ ਤੇਰੀ ਰਜ਼ਾ ਵਿਚ ਹੈ, ਤੇਰੇ ਭਾਣੇ ਵਿਚ ਹੈ, ਤੇਰੇ ਹੁਕਮ ਵਿਚ ਹੈ। ਤੇ ਜੋ ਤੇਰੀ ਰਜ਼ਾ ਵਿਚ ਚੱਲ ਰਹੇ ਹਨ, ਉਹ ਤੇਰੇ ਗੀਤ ਗਾ ਰਹੇ ਹਨ। ਇਨ੍ਹਾਂ ਸਭ ਤੋਂ ਮਨੁੱਖਾਂ ਨੂੰ ਪ੍ਰੇਰਨਾ ਮਿਲ ਰਹੀ ਹੈ ਤੇਰੀ ਰਜ਼ਾ ਵਿਚ ਰਹਿਣ ਦੀ, ਤੇਰੇ ਗੀਤ ਗਾਉਣ ਦੀ। ਸਾਹਿਬ ਕਹਿੰਦੇ ਹਨ—ਸਿੰਘਾਸਣ 'ਤੇ ਬਿਰਾਜਮਾਨ ਇੰਦਰ ਵੀ ਦੇਵਤਿਆਂ ਸਮੇਤ ਤੇਰੀ ਹੀ ਸਿਫ਼ਤਿ-ਸਾਲਾਹ ਦੇ ਗੀਤ ਗਾ ਰਿਹਾ ਹੈ, ਤੇਰੀ ਸਿਫ਼ਤਿ-ਸਾਲਾਹ ਕਰ ਰਿਹਾ ਹੈ:

**ਗਾਵਹਿ ਸਿਧ ਸਮਾਧੀ ਅੰਦਰਿ ਗਾਵਨਿ ਸਾਧ ਵਿਚਾਰੇ ॥**

ਸਮਾਧੀਆਂ ਲਾ ਲਾ ਕੇ ਸਿਧ ਲੋਕ ਵੀ ਤੇਰੀ ਸਿਫ਼ਤਿ-ਸਾਲਾਹ ਕਰ ਰਹੇ ਹਨ। ਉਨ੍ਹਾਂ ਦੀ ਸਿਫ਼ਤਿ-ਸਾਲਾਹ ਗਾਇਨ ਦਾ ਇਕ ਢੰਗ ਹੈ ਸਮਾਧੀ। "ਗਾਵਨਿ ਸਾਧ ਵਿਚਾਰੇ"—ਸਾਧ ਜਨ ਵੀ ਤੇਰੀ ਸਿਫ਼ਤਿ-ਸਾਲਾਹ ਕਰ ਰਹੇ ਹਨ ਤੇ ਉਨ੍ਹਾਂ ਦੀ ਸਿਫ਼ਤਿ-ਸਾਲਾਹ ਦਾ ਢੰਗ ਹੈ, ਵੀਚਾਰ, ਧਰਮ ਗ੍ਰੰਥਾਂ ਦੀ ਵੀਚਾਰ, ਉਨ੍ਹਾਂ ਨੂੰ ਪੜ੍ਹਨਾ, ਸੋਚਣਾ, ਵੀਚਾਰਨਾ, ਜ਼ਿੰਦਗੀ ਵਿਚ ਉਸ ਵੀਚਾਰ ਨੂੰ ਧਾਰਨ ਕਰਨਾ, ਢਾਲਣਾ, ਹੇ ਪਰੀਪੂਰਨ ਪਰਮਾਤਮਾ! ਇਹ ਉਹਨਾਂ ਦੇ ਗਾਉਣ ਦਾ ਢੰਗ ਹੈ:

**ਗਾਵਹਿ ਸਿਧ ਸਮਾਧੀ ਅੰਦਰਿ ਗਾਵਨਿ ਸਾਧ ਵਿਚਾਰੇ ॥**

ਸਮੱਸਿਆਵਾਂ ਵਿਚ ਜਿਊਣ ਵਾਲਾ ਸੰਸਾਰੀ ਜੀਵ ਹੈ। ਸਮਾਧੀ ਵਿਚ ਜਿਊਣ ਵਾਲਾ ਧਰਮ ਨਾਲ, ਨਿਰੰਕਾਰ ਨਾਲ ਜੁੜਿਆ ਮਨੁੱਖ ਹੈ। ਸਮਾਧੀ ਉਸ ਵਕਤ ਨਸੀਬ ਹੁੰਦੀ ਹੈ, ਜਦੋਂ ਜੀਵਨ ਵਿਚ ਕੋਈ ਸਮੱਸਿਆ ਨਹੀਂ ਰਹਿ ਜਾਂਦੀ। ਇਹ ਹਕੀਕਤ ਹੈ ਕਿ ਇਕ ਸਮੱਸਿਆ ਨੂੰ ਸੁਲਝਾਈਏ, ਕਈ ਹੋਰ ਸਮੱਸਿਆਵਾਂ ਦਾ ਜਨਮ ਹੋ ਜਾਂਦਾ ਹੈ। ਪ੍ਰਭੂ ਦੇ ਨਾਮ ਨਾਲ ਜੁੜ ਜਾਈਏ, ਸਮਾਧੀ ਨਸੀਬ ਹੋ ਜਾਏ, ਸਾਰੀਆਂ ਸਮੱਸਿਆਵਾਂ ਦਾ ਅੰਤ ਹੋ ਜਾਂਦਾ ਹੈ। ਸੰਸਾਰ ਵਿਚ ਵਿਚਰ ਰਹੇ ਹਰ ਮਨੁੱਖ ਲਈ ਕੋਈ ਨਾ ਕੋਈ ਸਮੱਸਿਆ ਜ਼ਰੂਰ ਰਹੇਗੀ। ਸਮਾਜਕ ਤਲ ਦੀ ਸਮੱਸਿਆ, ਰਾਜਨੀਤਕ ਖੇਤਰ ਦੀ ਸਮੱਸਿਆ, ਆਰਥਕ ਸਮੱਸਿਆ, ਪਰਿਵਾਰਕ ਸਮੱਸਿਆ, ਜਾਂ ਨਿਜੀ ਸਰੀਰਕ ਰੋਗਾਂ ਪ੍ਰਤੀ ਸਮੱਸਿਆ। ਜੀਵਨ ਤਾਂ ਇਕ ਹੈ ਪਰ ਸਮੱਸਿਆਵਾਂ ਅਨੇਕ ਹਨ। ਤੇ ਜਿਹੜਾ ਇਹ ਸੋਚੇ ਕਿ ਮੈਂ ਇਨ੍ਹਾਂ ਸਾਰੀਆਂ ਸਮੱਸਿਆਵਾਂ ਨੂੰ ਸੁਲਝਾ ਕੇ, ਬਾਅਦ ਵਿਚ ਨਾਮ ਜਪਾਂਗਾ, ਪਰਮਾਤਮਾ ਦਾ ਚਿੰਤਨ ਕਰਾਂਗਾ—ਸਹੀ ਸੋਚਣੀ ਨਹੀਂ ਹੈ।

ਦਰਅਸਲ ਜੀਵਨ ਬਹੁਤ ਛੋਟਾ ਹੈ ਪਰ ਇਨ੍ਹਾਂ ਸਮੱਸਿਆਵਾਂ ਵਿਚ ਉਲਝ ਕੇ ਅਕਸਰ ਮਨੁੱਖ ਦੀ ਜ਼ਿੰਦਗੀ ਦਾ ਅੰਤ ਹੋ ਜਾਂਦਾ ਹੈ ਪਰ ਸਮਾਧੀ ਨਸੀਬ ਨਹੀਂ ਹੁੰਦੀ। ਜੀਵਨ ਦਾ ਅੰਤ ਹੋ ਗਿਆ, ਸਮੱਸਿਆ ਸਮੱਸਿਆ ਹੀ ਰਹਿ ਗਈ। ਅਗਰ ਪ੍ਰਭੂ ਦੇ ਨਾਮ ਵਿਚ ਸੁਰਤ ਜੋੜੀ ਜਾਏ, ਉਸਦੇ ਗੀਤ ਗਾਏ ਜਾਣ, ਉਸਦੀ ਸਿਫ਼ਤਿ-ਸਾਲਾਹ ਕੀਤੀ ਜਾਏ, ਤਾਂ ਫਿਰ ਸਮਾਧੀ ਨਸੀਬ ਹੋ ਜਾਂਦੀ ਹੈ। ਫਿਰ ਤਮਾਮ ਸਮੱਸਿਆਵਾਂ ਦਾ ਅੰਤ ਵੀ ਹੋ ਜਾਂਦਾ ਹੈ। ਧਾਰਮਿਕ ਤੇ ਅਧਰਮੀ ਵਿਅਕਤੀ ਦੀ ਪਹਿਚਾਣ ਇਹ ਹੈ ਕਿ ਅਧਰਮੀ ਸਾਹਮਣੇ ਹਰ ਵਕਤ ਕੋਈ ਨਾ ਕੋਈ ਸਮੱਸਿਆ ਬਣੀ ਹੋਈ ਹੈ। ਉਹ ਸਮੱਸਿਆ ਵਿਚ ਹੀ ਫਸਿਆ ਹੋਇਆ ਹੈ, ਸਮੱਸਿਆ ਵਿਚ ਹੀ ਜੀ ਰਿਹਾ ਹੈ। ਧਰਮੀ ਪੁਰਸ਼ ਲਈ ਕੋਈ ਸਮੱਸਿਆ ਨਹੀਂ। ਸਮਾਧਾਨ ਹੀ ਸਮਾਧਾਨ ਹੈ। ਸਮਾਧੀ ਵਿਚ ਜੀ ਰਿਹਾ ਹੈ। ਇਹ ਧਾਰਮਿਕ ਮਨੁੱਖ ਦੀ ਪਹਿਚਾਣ ਹੈ। ਧਾਰਮਿਕ ਮਨੁੱਖ ਤਾਂ ਤੱਤੀ ਤਵੀ 'ਤੇ ਬੈਠ ਕੇ ਵੀ ਸਮਾਧੀ ਵਿਚ ਹੁੰਦਾ ਹੈ। ਪਰ ਸੰਸਾਰੀ ਮਨੁੱਖ ਫੁੱਲਾਂ ਦੀ ਸੇਜ 'ਤੇ ਬੈਠ ਕੇ ਵੀ ਤਰ੍ਹਾਂ ਤਰ੍ਹਾਂ ਦੀਆਂ ਸਮੱਸਿਆਵਾਂ ਵਿਚ ਫਸਿਆ ਰਹਿੰਦਾ ਹੈ। ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੀ ਤਸਵੀਰ ਸਾਡੇ ਸਾਹਮਣੇ ਹੈ। ਉਹ ਤੱਤੀ ਤਵੀ 'ਤੇ ਬੈਠ ਕੇ ਵੀ ਕਹਿੰਦੇ ਹਨ—"ਤੇਰਾ ਕੀਆ ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ॥" ਤੱਤੀ ਤਵੀ ਹੈ, ਥੱਲੇ ਅੱਗ ਬਲ ਰਹੀ ਹੈ, ਉਪਰ ਗਰਮ ਗਰਮ ਰੇਤਾ ਸੀਸ 'ਤੇ ਪਾਇਆ ਜਾ ਰਿਹਾ ਹੈ, ਪਰ ਉਹ ਸਮਾਧੀ ਵਿਚ ਹਨ। ਅੱਜ ਤਕ ਮ੍ਰਿਗ ਸ਼ਾਲਾ 'ਤੇ ਬੈਠ ਕੇ, ਸ਼ੇਰ ਦੀ ਖਲ 'ਤੇ ਬੈਠ ਕੇ, ਤਰ੍ਹਾਂ ਤਰ੍ਹਾਂ ਦੇ ਕਲੀਨ 'ਤੇ ਬੈਠ ਕੇ ਸਮਾਧੀ ਲਾਉਣ

ਵਾਲੇ ਜੋਗੀ ਤਾਂ ਵੇਖੇ ਸਨ, ਪਰ ਸੰਸਾਰ ਵਿਚ ਇਕ ਐਸਾ ਜੋਗੀ, ਇਕ ਐਸਾ ਸਿਧ, ਇਕ ਐਸਾ ਸਮਾਧੀ ਲੀਨ ਗੁਰਪੁਰਸ਼, ਪੁਰਸ਼ੋਤਮ, ਅਵਤਾਰ ਪੁਰਸ਼ ਗੁਰੂ ਅੰਰਜਨ ਦੇਵ ਜੀ, ਜਿਸ ਨੇ ਦੱਸਿਆ ਕਿ ਜੇ ਸੱਚ ਮੁੱਚ ਹੀ ਮਨੁੱਖ ਸਮਾਧੀ ਵਿਚ ਜੀ ਰਿਹਾ ਹੈ, ਤਾਂ ਇਹ ਸਮਾਧੀ ਤੱਤੀ ਤਵੀ 'ਤੇ ਵੀ ਲੱਗ ਸਕਦੀ ਹੈ, ਉਬਲਦੀ ਦੇਗ ਵਿਚ ਵੀ ਲੱਗ ਸਕਦੀ ਹੈ। ਸੰਸਾਰ ਦੇ ਇਤਿਹਾਸ ਵਿਚ, ਖ਼ਾਸ ਕਰਕੇ ਧਾਰਮਿਕ ਇਤਿਹਾਸ ਵਿਚ ਇਕ ਮਹਾਨ ਅਜੂਬਾ ਹੋਇਆ। ਗੁਰੂ ਅਰਜਨ ਦੇਵ ਜੀ ਮਹਾਰਾਜ ਦੀ ਅਦੁੱਤੀ ਦੇਣ ਕਿ ਜੋ ਸਮਾਧੀ ਵਿਚ ਜੀ ਰਿਹਾ ਹੈ, ਉਹ ਤੱਤੀ ਤਵੀ 'ਤੇ ਵੀ ਸਮਾਧੀ ਵਿਚ ਹੈ। ਪਰ ਜੋ ਸਮੱਸਿਆਵਾਂ ਵਿਚ ਜੀ ਰਿਹਾ ਹੈ, ਉਹ ਫੁੱਲਾਂ ਦੀ ਸੇਜ ਉੱਤੇ ਵੀ ਆਪਣੀਆਂ ਸਮੱਸਿਆਵਾਂ ਵਿਚ ਹੀ ਉਲਝਿਆ ਰਹੇਗਾ।

ਸਾਹਿਬ ਕਹਿੰਦੇ ਹਨ—ਅਨੰਤ ਸਮਾਧੀ ਲੀਨ ਸਿਧ ਪੁਰਸ਼ ਸਮਾਧੀ ਦੁਆਰਾ ਤੈਨੂੰ ਗਾ ਰਹੇ ਹਨ। "ਗਾਵਨਿ ਸਾਧ ਵਿਚਾਰੇ"—ਤੇ ਅਣਗਿਣਤ ਸਾਧੂ ਜਨ ਤੇਰੇ ਗੁਣਾਂ ਦੀ ਵੀਚਾਰ ਕਰ ਕਰ ਕੇ, ਸੋਚ ਸੋਚ ਕੇ, ਤੈਨੂੰ ਗਾ ਰਹੇ ਹਨ। ਉਨ੍ਹਾਂ ਦੇ ਗਾਉਣ ਦਾ ਆਧਾਰ ਹੈ ਸੋਚਣਾ, ਤੇ ਸਿਧਾਂ ਦੇ ਗਾਵਨ ਦਾ ਆਧਾਰ ਹੈ ਸਮਾਧੀ। ਹੇ ਪਰੀਪੂਰਨ ਪਰਮਾਤਮਾ! ਆਪਣੇ ਆਪਣੇ ਢੰਗ ਨਾਲ ਤੇਰੀ ਉਸਤਤੀ ਕਰ ਰਹੇ ਹਨ ਤੇ ਤੇਰੀ ਉਸਤਤੀ ਦੇ ਗੀਤ ਗਾਇਨ ਕੀਤੇ ਜਾ ਰਹੇ ਹਨ:

**ਗਾਵਨਿ ਜਤੀ ਸਤੀ ਸੰਤੋਖੀ ਗਾਵਹਿ ਵੀਰ ਕਰਾਰੇ ॥**

ਜਿਨ੍ਹਾਂ ਨੇ ਜਤ ਧਾਰ ਰੱਖਿਆ ਹੈ, ਆਪਣੇ ਇੰਦ੍ਰਿਆਂ ਨੂੰ ਕਾਬੂ ਵਿਚ ਕਰ ਰੱਖਿਆ ਹੈ, ਉਹ ਵੀ ਤੈਨੂੰ ਗਾ ਰਹੇ ਹਨ। ਜਤੀ ਉਹ ਹੈ ਜੋ ਅੱਖਾਂ ਦੁਆਰਾ ਗ਼ਲਤ ਨਹੀਂ ਦੇਖਦਾ, ਜ਼ਬਾਨ ਨਾਲ ਗ਼ਲਤ ਨਹੀਂ ਬੋਲਦਾ, ਕੰਨਾਂ ਨਾਲ ਗ਼ਲਤ ਨਹੀਂ ਸੁਣਦਾ, ਦਿਮਾਗ਼ ਨਾਲ ਗ਼ਲਤ ਨਹੀਂ ਸੋਚਦਾ। ਉਸਨੇ ਹੱਥਾਂ ਨਾਲ ਗ਼ਲਤ ਕਰਨਾ ਹੀ ਨਹੀਂ, ਪੈਰਾਂ ਨਾਲ ਗ਼ਲਤ ਮਾਰਗ 'ਤੇ ਚੱਲਣਾ ਹੀ ਨਹੀਂ। ਜਿਸ ਮਨੁੱਖ ਨੇ ਆਪਣੇ ਇੰਦ੍ਰਿਆਂ ਨੂੰ ਕਾਬੂ ਵਿਚ ਕਰ ਲਿਆ ਹੋਵੇ, ਉਸਨੂੰ ਕਹਿ ਰਹੇ ਹਨ—ਜਤੀ। ਅਸਲ ਵਿਚ ਉਹ ਜਤੀ ਹੈ। ਪਾਤਸ਼ਾਹ ਫ਼ੁਰਮਾ ਰਹੇ ਹਨ ਕਿ ਹੇ ਪ੍ਰਭੂ! ਤੈਨੂੰ ਗਾ ਰਹੇ ਹਨ ਉਹ ਪੁਰਸ਼ ਜਿਨ੍ਹਾਂ ਨੂੰ ਜਤੀ ਆਖਿਆ ਜਾਂਦਾ ਹੈ। ਉਹ ਇਸੇ ਜ਼ਬਤ ਵਿਚ, ਇਸੇ ਅਨੁਸ਼ਾਸਨ ਵਿਚ ਰਹਿ ਕੇ ਆਪ ਜੀ ਦੇ ਗੁਣਾਂ ਦਾ ਗਾਇਨ ਕਰ ਰਹੇ ਹਨ।

ਭਗਤ ਨਾਮਦੇਵ ਜੀ ਮਹਾਰਾਜ ਦਾ ਫ਼ੁਰਮਾਨ ਹੈ ਕਿ:

**ਦਸ ਬੈਰਾਗਨਿ ਮੋਹਿ ਬਸਿ ਕੀਨ੍ਹੀ ਪੰਚਹੁ ਕਾ ਮਿਟ ਨਾਵਉ ॥**
**ਸਤਰਿ ਦੋਇ ਭਰੇ ਅੰਮ੍ਰਿਤ ਸਰਿ ਬਿਖੁ ਕਉ ਮਾਰਿ ਕਢਾਵਉ ॥**
**ਪਾਛੈ ਬਹੁਰਿ ਨ ਆਵਨੁ ਪਾਵਉ ॥** *(ਪੰਨਾ 693)*

ਬੈਰਾਗਣ ਉਹ ਯੰਤਰ ਹੈ ਜਿਸਦੇ ਆਸਰੇ ਬੈਠ ਕੇ ਜੋਗੀ ਜਪ ਤੇ ਤਪ ਕਰਦੇ ਹਨ। ਲੱਕੜ ਦਾ ਬਣਿਆ ਹੋਇਆ ਯੰਤਰ ਜਿਸ ਨੂੰ ਆਧਾਰ ਬਣਾ ਕੇ ਉਹ ਆਪਣੇ ਸਰੀਰ ਨੂੰ ਟਿਕਾ ਕੇ ਜਪ-ਤਪ ਕਰਦੇ ਹਨ। ਦਰਅਸਲ ਇਹ ਦਸ ਇੰਦ੍ਰੇ ਸਰੀਰ ਦਾ ਆਧਾਰ ਹਨ। ਅਗਰ ਇਹ ਨਾ ਹੋਵਣ ਤਾਂ ਸਰੀਰ ਲਈ ਕੋਈ ਵੀ ਕਿਰਿਆ ਕਰਨੀ ਬਹੁਤ ਔਖੀ ਹੈ, ਅਗਰ ਸਰੀਰ ਵੇਖ ਨਾ ਸਕੇ, ਬੋਲ

ਨਾ ਸਕੇ, ਸੁਣ ਨਾ ਸਕੇ, ਸੋਚ ਨਾ ਸਕੇ, ਚੱਲ ਨਾ ਸਕੇ, ਕੁਛ ਕਰ ਨਾ ਸਕੇ, ਤਾਂ ਸਰੀਰ ਅਤੇ ਇਕ ਪੱਥਰ ਵਿਚ ਕੋਈ ਅੰਤਰ ਨਹੀਂ ਰਹਿ ਜਾਂਦਾ। ਸਰੀਰ ਦੀ ਮਹਾਨਤਾ ਇੰਦ੍ਰਿਆਂ ਕਰਕੇ ਹੀ ਹੈ।

ਹੇ ਪਰੀਪੂਰਨ ਪਰਮਾਤਮਾ! ਕੋਈ ਤੇਰੀ ਸਿਫ਼ਤਿ-ਸਾਲਾਹ ਆਪਣੇ ਇੰਦ੍ਰਿਆਂ ਨੂੰ ਕਾਬੂ ਵਿਚ ਰੱਖ ਕੇ ਗਾਇਨ ਕਰ ਰਿਹੈ। ਕੋਈ ਤੇਰੀ ਉਪਮਾ ਗਾ ਰਿਹਾ ਹੈ ਦਾਨ ਕਰ ਕੇ। ਸਤੀ ਤੋਂ ਮੁਰਾਦ ਹੈ—ਦਾਨੀ। ਜੋ ਤਰ੍ਹਾਂ ਤਰ੍ਹਾਂ ਦੇ ਦਾਨ ਭਾਵ ਧਨ ਦਾ ਦਾਨ, ਅੰਨ ਦਾ ਦਾਨ, ਬਸਤਰਾਂ ਦਾ ਦਾਨ, ਵਿਦਿਆ ਦਾ ਦਾਨ ਅਤੇ ਬੇਸ਼ੁਮਾਰ ਵਸਤੂਆਂ ਦਾ ਦਾਨ ਦੇਣ ਦੀ ਪ੍ਰਥਾ ਸਾਡੇ ਦੇਸ਼ 'ਚ ਚਲੀ ਆ ਰਹੀ ਹੈ, ਪਾਤਸ਼ਾਹ ਫ਼ੁਰਮਾਨ ਕਰ ਰਹੇ ਹਨ ਕਿ ਤੈਨੂੰ ਗਾ ਰਹੇ ਦਾਨੀ ਲੋਕ। ਉਹ ਦਾਨ ਸਿਰਫ਼ ਇਸ ਵਾਸਤੇ ਦੇ ਰਹੇ ਹਨ ਕਿ ਤੇਰੀ ਉਸਤਤੀ ਰਸਨਾ ਤੋਂ ਕਰ ਸਕੀਏ, ਤੇਰੇ ਨਾਲ ਜੁੜ ਸਕੀਏ, ਉਨ੍ਹਾਂ ਕੋਲ ਤੇਰੇ ਨਾਲ ਜੁੜਨ ਦਾ ਵਸੀਲਾ ਦਾਨ ਦਾ ਹੈ। ਫਿਰ ਤੈਨੂੰ ਗਾ ਰਹੇ ਹਨ—ਸੰਤੋਖੀ। ਸੰਤੋਖੀ ਮਨੁੱਖ ਦੀ ਇਹ ਪਹਿਚਾਣ ਹੈ ਕਿ ਉਨ੍ਹਾਂ ਲਈ ਜੋ ਕੁਛ ਹੈ, ਜੈਸਾ ਹੈ, ਸਭ ਠੀਕ ਹੈ, ਸਭ ਕਬੂਲ ਹੈ, ਸਭ ਪ੍ਰਵਾਨ ਹੈ। ਹੇ ਪਰਮਾਤਮਾ! ਤੂੰ ਜੋ ਕੁਛ ਝੋਲੀ ਵਿਚ ਪਾ ਦਿੱਤਾ, ਕਬੂਲ ਹੈ। ਸੰਤੋਖੀ ਮਨੁੱਖ ਹਰ ਵਕਤ ਸ਼ੁਕਰਾਨੇ ਵਿਚ ਹੋਵੇਗਾ ਅਤੇ ਹੱਥ ਜੋੜ ਕੇ ਆਖੇਗਾ—ਹੇ ਪ੍ਰਭੂ! ਮੇਰੀ ਪਾਤਰਤਾ ਤਾਂ ਕੁਛ ਵੀ ਨਹੀਂ, ਮੇਰੀ ਯੋਗਤਾ ਤਾਂ ਕੁਛ ਵੀ ਨਹੀਂ, ਤੂੰ ਮੇਰੀ ਯੋਗਤਾ ਤੋਂ ਕਿਤੇ ਵੱਧ ਦਿੱਤਾ ਹੈ, ਜ਼ਿਆਦਾ ਦਿੱਤਾ ਹੈ। ਸੋ ਸੰਤੋਖੀ ਤੈਨੂੰ ਸੰਤੋਖਮਈ ਬਿਰਤੀ ਦੁਆਰਾ ਗਾ ਰਿਹਾ ਹੈ। ਤੇਰੀਆਂ ਬਖਸ਼ਿਸ਼ਾਂ ਵਿਚ ਸੰਤੁਸ਼ਟ ਹੈ ਤੇ ਇਸੇ ਭਾਵਨਾ ਨੂੰ ਸਾਹਮਣੇ ਰੱਖ ਕੇ, ਹੇ ਅਕਾਲ ਪੁਰਖ! ਉਹ ਤੇਰੀ ਸਿਫ਼ਤਿ-ਸਾਲਾਹ ਕਰ ਰਿਹਾ ਹੈ:

**ਗਾਵਨਿ ਜਤੀ ਸਤੀ ਸੰਤੋਖੀ ਗਾਵਹਿ ਵੀਰ ਕਰਾਰੇ ॥**
**ਗਾਵਨਿ ਪੰਡਿਤ ਪੜਨਿ ਰਖੀਸਰ ਜੁਗੁ ਜੁਗੁ ਵੇਦਾ ਨਾਲੇ ॥**

ਜੁਗਾਂ ਜੁਗਾਂਤਰਾਂ ਤੋਂ ਰਿਖੀ ਜਨ, ਪੰਡਤ ਜਨ ਵੇਦਾਂ ਨੂੰ ਆਧਾਰ ਬਣਾ ਕੇ ਤੈਨੂੰ ਗਾ ਰਹੇ ਹਨ। ਦਿਨ ਭਰ ਵੇਦਾਂ ਨੂੰ ਪੜ੍ਹਨਾ ਹੈ, ਪੜ੍ਹਾਣਾ ਹੈ। ਵੇਦਾਂ ਨੂੰ ਪੜ੍ਹਨਾ ਤੇ ਪੜ੍ਹਾਣਾ ਸਿਰਫ਼ ਇਸ ਵਾਸਤੇ ਕਿ ਤੇਰੇ ਨਾਲ ਜੁੜ ਸਕਣ। ਤੇਰੇ ਨਾਲ ਜੁੜਨ ਦਾ ਅਨੰਦ ਮਾਣ ਸਕਣ। ਜੁਗਾਂ ਜੁਗਾਂਤਰਾਂ ਤੋਂ, ਅਨੰਤ ਕਾਲ ਤੋਂ ਪੰਡਤ ਜਨ ਵੇਦਾਂ ਸਮੇਤ, ਵੇਦਾਂ ਨੂੰ ਅਧਾਰ ਬਣਾ ਕੇ, ਹੇ ਪਰੀਪੂਰਨ ਪਰਮਾਤਮਾ! ਤੇਰੇ ਗੀਤ ਗਾ ਰਹੇ ਹਨ:

**ਗਾਵਹਿ ਮੋਹਣੀਆ ਮਨੁ ਮੋਹਨਿ ਸੁਰਗਾ ਮਛ ਪਇਆਲੇ ॥**

ਹੇ ਪ੍ਰਭੂ! ਅਤੀ ਸੁੰਦਰ ਤੇ ਮੋਹ ਲੈਣ ਵਾਲੀਆਂ ਇਸਤਰੀਆਂ ਜੋ "ਸੁਰਗਾ ਮਛ ਪਇਆਲੇ"—ਤਿੰਨ ਲੋਕਾਂ ਦੇ ਜੀਵਾਂ ਨੂੰ ਮੋਹਿਤ ਕਰ ਲੈਂਦੀਆਂ ਹਨ, ਆਪ ਜੀ ਦਾ ਗਾਇਨ ਕਰ ਰਹੀਆਂ ਹਨ। ਪੁਰਾਣਕ ਕਥਾਵਾਂ ਵੀ ਇਸਤਰੀ ਦੀ ਸੁੰਦਰਤਾ ਦਾ ਜ਼ਿਕਰ ਕਰਦੀਆਂ ਹਨ ਤੇ ਦੱਸਦੀਆਂ ਹਨ ਕਿ ਉਨ੍ਹਾਂ 'ਤੇ ਦੇਵਤੇ ਤਕ ਮੋਹਿਤ ਹੋ ਗਏ ਸਨ। ਅਨੰਤ ਪੌਰਾਣਿਕ ਪ੍ਰਸੰਗ ਮਿਲਦੇ ਹਨ ਕਿ ਦੇਵ ਲੋਕ ਦੇ ਦੇਵਤੇ ਵੀ, ਅਣਗਿਣਤ ਇਸਤਰੀਆਂ 'ਤੇ ਮੋਹਿਤ ਹੋਏ। ਤੇ ਇਸ ਤਰ੍ਹਾਂ ਦੀਆਂ ਮੋਹਨੀਆਂ ਜੋ ਦੇਵਤਿਆਂ ਨੂੰ ਵੀ ਮੋਹਿਤ ਕਰ ਲੈਂਦੀਆਂ ਹਨ, ਮਨੁੱਖਾਂ ਨੂੰ ਵੀ ਮੋਹਿਤ ਕਰ ਲੈਂਦੀਆਂ ਹਨ,

ਜੋ ਜੀਅ ਪਾਤਾਲ ਲੋਕ ਦੇ ਵਾਸੀ ਹਨ, ਉਨ੍ਹਾਂ ਨੂੰ ਵੀ ਮੋਹਿਤ ਕਰ ਲੈਂਦੀਆਂ ਹਨ, ਐਸੀਆਂ ਮੋਹਨੀਆਂ ਵੀ, ਹੇ ਪਰੀਪੂਰਨ ਪਰਮਾਤਮਾ! ਤੇਰੀ ਸਿਫ਼ਤਿ-ਸਾਲਾਹ ਦੇ ਗੀਤ ਗਾ ਰਹੀਆਂ ਹਨ:

**ਗਾਵਹਿ ਮੋਹਣੀਆ ਮਨੁ ਮੋਹਨਿ ਸੁਰਗਾ ਮਛ ਪਇਆਲੇ ॥**

ਦਰਅਸਲ ਮੋਹਣੀ ਉਦੋਂ ਹੀ ਪਰਮਾਤਮਾ ਦੇ ਗੀਤ ਗਾ ਸਕੇਗੀ, ਜਦ ਉਸਨੂੰ ਪਤਾ ਚੱਲੇ ਕਿ ਮੇਰਾ ਇਹ ਮਨਮੋਹਨ ਚਿਹਰਾ, ਮੇਰਾ ਇਹ ਸੁੰਦਰ ਸਰੂਪ ਪਰਮਾਤਮਾ ਦੀ ਦੇਣ ਹੈ। ਉਸ ਚਿੱਤਰਕਾਰ ਦਾ ਚਿਤਰਿਆ ਹੋਇਆ, ਇਹ ਚਿਤਰ ਹੈ। ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਫ਼ੁਰਮਾਨ ਕਰਦੇ ਹਨ—"ਰੂਪਵੰਤੁ ਹੋਇ ਨਾਹੀ ਮੋਹੈ॥ ਪ੍ਰਭ ਕੀ ਜੋਤਿ ਸਗਲ ਘਟ ਸੋਹੈ॥" ਪ੍ਰਭੂ ਦੀ ਜੋਤ ਤੋਂ ਬਿਨਾਂ ਕੋਈ ਰੂਪਵੰਤ ਹੋ ਨਹੀਂ ਸਕਦਾ। ਪਰ ਉਸਦੀ ਜੋਤ ਦਾ ਖ਼ਿਆਲ ਵਿਸਾਰ ਕੇ ਕੋਈ ਮਾਣ ਕਰੇ ਤਾਂ ਮਹਾਰਾਜ ਕਹਿੰਦੇ ਹਨ—"ਜੋ ਜਾਨੈ ਮੈ ਜੋਬਨਵੰਤੁ॥ ਸੋ ਹੋਵਤ ਬਿਸਟਾ ਕਾ ਜੰਤੁ॥" ਉਹ ਤਾਂ ਫਿਰ ਗੰਦਗੀ ਦਾ ਕੀੜਾ ਬਣੇਗਾ ਤੇ ਜੋ ਆਪਣੇ ਸੁੰਦਰ ਸਰੂਪ ਨੂੰ ਅਰੂਪ, ਅਤੀ ਸੁੰਦਰ ਸਰੂਪ ਪਰਮਾਤਮਾ ਦੀ ਬਖ਼ਸ਼ਿਸ਼ ਮੰਨਣ, ਸਾਹਿਬ ਕਹਿੰਦੇ ਹਨ, ਇਸ ਤਰ੍ਹਾਂ ਦੀਆਂ ਸਿਆਣੀਆਂ ਮੋਹਣੀਆਂ ਇਸਤਰੀਆਂ ਜਿਹਨਾਂ ਕੋਲ ਸੁੰਦਰ ਸਰੂਪ ਹੈ ਜੋ ਤਿੰਨ ਲੋਕਾਂ ਦੇ ਜੀਵਾਂ ਨੂੰ ਵੀ ਮੋਹਿਤ ਕਰ ਲੈਂਦੀਆਂ ਹਨ, ਉਹ ਵੀ ਤੇਰੇ 'ਤੇ ਮੋਹਿਤ ਹਨ, ਉਹ ਵੀ ਤੇਰੇ ਗੀਤ ਗਾ ਰਹੀਆਂ ਹਨ। ਉਹ ਵੀ ਤੇਰੀ ਸਿਫ਼ਤਿ-ਸਾਲਾਹ ਕਰ ਰਹੀਆਂ ਹਨ:

**ਗਾਵਨਿ ਰਤਨ ਉਪਾਏ ਤੇਰੇ ਅਠਸਠਿ ਤੀਰਥ ਨਾਲੇ ॥**

ਅਠਾਹਠ ਤੀਰਥਾਂ ਸਮੇਤ ਹੇ ਪਰੀਪੂਰਨ ਪਰਮਾਤਮਾ! ਤੇਰੇ ਪੈਦਾ ਕੀਤੇ ਹੋਏ, ਰਤਨ ਵੀ ਤੈਨੂੰ ਗਾ ਰਹੇ ਹਨ। ਰਤਨ ਨੌਂ ਕਿਸਮਾਂ ਦੇ ਮੰਨੇ ਜਾਂਦੇ ਹਨ। ਪੁਖਰਾਜ, ਨੀਲਮ, ਜਵਾਹਰ, ਮੂੰਗਾ, ਪੰਨਾ, ਮੋਤੀ, ਉਹ ਪੱਥਰ ਹਨ ਜਿਹਨਾਂ ਨੂੰ ਰਤਨ ਕਹਿੰਦੇ ਹਨ। ਇਨ੍ਹਾਂ ਪੱਥਰਾਂ ਵਿਚ ਚਮਕ, ਦਮਕ ਤੇ ਨੂਰ ਤੇ ਪਰੀਪੂਰਨ ਪਰਮਾਤਮਾ ਤੇਰਾ ਦਿੱਤਾ ਹੋਇਆ ਹੈ। ਪਰਮਾਤਮਾ ਦੇ ਪੈਦਾ ਕੀਤੇ ਅਤੇ ਨੂਰ ਨਾਲ ਲੈਸ ਹੀਰੇ, ਪੰਨੇ, ਮੋਤੀ, ਨੀਲਮ, ਪੁਖਰਾਜ ਆਦਿ ਕੀਮਤੀ ਪੱਥਰ ਹੇ ਪਰੀਪੂਰਨ ਪਰਮਾਤਮਾ! ਤੈਨੂੰ ਗਾ ਰਹੇ ਹਨ। ਇਹ ਵੀ ਤੇਰੀ ਰਜ਼ਾ ਵਿਚ ਚਮਕ ਰਹੇ ਹਨ। ਕੋਈ ਤਾਂ ਇਨ੍ਹਾਂ ਦੀ ਸੁੰਦਰਤਾ ਨੂੰ ਵੇਖ ਕੇ ਹੀ ਪਰਮਾਤਮਾ ਤੇਰੀ ਸਿਫ਼ਤਿ-ਸਾਲਾਹ ਕਰ ਰਿਹਾ ਹੈ ਕਿ ਤੂੰ ਪੱਥਰ ਅੰਦਰ ਨੂਰ ਭਰ ਦਿੱਤਾ ਹੈ। ਪੱਥਰਾਂ ਅੰਦਰ ਤੇਰੀ ਭਰੀ ਰੋਸ਼ਨੀ ਨੂੰ ਆਧਾਰ ਬਣਾ ਕੇ, ਤੇਰੇ ਗੀਤ ਗਾ ਰਿਹਾ ਹੈ, ਕੋਈ ਤੀਰਥਾਂ ਨੂੰ ਆਧਾਰ ਬਣਾ ਕੇ, ਹੇ ਪਰੀਪੂਰਨ ਪਰਮਾਤਮਾ! ਤੇਰੇ ਗੀਤ ਗਾ ਰਿਹਾ ਹੈ:

**ਗਾਵਨਿ ਰਤਨ ਉਪਾਏ ਤੇਰੇ ਅਠਸਠਿ ਤੀਰਥ ਨਾਲੇ ॥**

ਭਾਰਤ ਦੇਸ਼ ਵਿਚ ਸਨਾਤਨ ਮਤ ਦੁਆਰਾ ਅਠਾਹਠ ਅਸਥਾਨ ਐਸੇ ਮੰਨੇ ਜਾਂਦੇ ਹਨ ਜਿਨ੍ਹਾਂ ਨੂੰ ਤੀਰਥ ਕਹਿੰਦੇ ਹਨ। ਤੀਰਥ ਤੋਂ ਭਾਵ ਹੈ—ਤਟ। ਉਹ ਜਗ੍ਹਾ ਜਿਥੋਂ ਮਨੁੱਖ ਨਦੀ ਨੂੰ ਪਾਰ ਕਰਦਾ ਹੈ, ਦਰਿਆ ਨੂੰ ਪਾਰ ਕਰਦਾ ਹੈ। ਤੀਰਥ ਤਾਂ ਉਹ ਹੀ ਵੱਡਾ ਹੈ, ਉਹੀ ਮਹਾਨ ਹੈ, ਜਿਥੇ ਬੈਠ ਕੇ ਪਰਮਾਤਮਾ ਦੀ ਯਾਦ ਆਵੇ। ਕਬੀਰ ਜੀ ਦੇ ਕਥਨ ਅਨੁਸਾਰ—ਤੀਰਥਾਂ ਦੇ ਜਨਮਦਾਤੇ ਸੰਤ ਜਨ। ਸੰਤ ਦਾ ਕਿਧਰੇ ਜਨਮ ਹੋਵੇ ਤਾਂ ਉਹ ਜਨਮ ਅਸਥਾਨ ਤੀਰਥ ਹੋ ਜਾਂਦਾ ਹੈ। ਸੰਤ ਕਿਧਰੇ

ਬੈਠ ਕੇ ਤਪ ਕਰੇ, ਤੇ ਤਪ ਅਸਥਾਨ ਤੀਰਥ ਹੋ ਜਾਂਦਾ ਹੈ। ਸੰਤ ਕਿਧਰੇ ਸ਼ਹਾਦਤ ਦੇਵੇ ਤਾਂ ਜਿਥੇ ਸ਼ਹਾਦਤ ਦਿੰਦੈ, ਜਿਥੇ ਉਸਦਾ ਖ਼ੂਨ ਡੁਲ੍ਹਦਾ ਹੈ, ਉਹ ਅਸਥਾਨ ਤੀਰਥ ਹੋ ਜਾਂਦਾ ਹੈ। ਇਸ ਲਈ ਭਗਤ ਕਬੀਰ ਜੀ ਕਹਿੰਦੇ ਹਨ—"ਕਹਿ ਕਬੀਰ ਹਉ ਭਇਆ ਉਦਾਸੁ॥ ਤੀਰਥੁ ਬਡਾ ਕਿ ਹਰਿ ਕਾ ਦਾਸੁ॥" ਮੈਂ ਤਾਂ ਉਦਾਸ ਹੋ ਗਿਆ ਹਾਂ। ਹੇ ਪ੍ਰਭੂ! ਤੀਰਥ ਵੱਡਾ ਹੈ ਕਿ ਹਰੀ ਦਾ ਦਾਸ ਵੱਡਾ ਹੈ? ਸਮਝ ਆ ਗਈ ਹੈ ਕਿ ਹਰੀ ਦਾ ਦਾਸ ਵੱਡਾ ਹੈ, ਕਿਉਂਕਿ ਜਿਤਨੇ ਤੀਰਥ ਹਨ, ਇਹ ਹਰੀ ਦੇ ਦਾਸਾਂ ਦੇ ਕਦਮਾਂ ਤੋਂ ਪੈਦਾ ਹੋਏ ਹਨ। ਜਪੀਸ਼ਵਰ ਤੇ ਤਪੀਸ਼ਵਰ ਲੋਕਾਂ ਦੀ ਦੇਣ ਹਨ। ਤੇ ਸਾਹਿਬ ਕਹਿੰਦੇ ਹਨ—ਇਹ ਤਰ੍ਹਾਂ ਤਰ੍ਹਾਂ ਦੇ ਕੀਮਤੀ ਰਤਨ ਅਤੇ ਇਹ ਅਠਾਹਠ ਤੀਰਥ ਅਸਥਾਨ ਹੇ ਪਰੀਪੂਰਨ ਪਰਮਾਤਮਾ! ਤੇਰੇ ਗੀਤ ਗਾ ਰਹੇ ਹਨ। ਭਾਵ ਕੋਈ ਅਠਾਹਠ ਤੀਰਥਾਂ ਤੇ ਰਤਨਾਂ ਦੇ ਆਸਰੇ ਹੇ ਪਰਮਾਤਮਾ! ਤੇਰੇ ਗੀਤ ਗਾ ਰਿਹੈ, ਤੇਰੀ ਸਿਫ਼ਤਿ-ਸਾਲਾਹ ਕਰ ਰਿਹਾ ਹੈ:

**ਗਾਵਹਿ ਜੋਧ ਮਹਾ ਬਲ ਸੂਰਾ ਗਾਵਹਿ ਖਾਣੀ ਚਾਰੇ॥**

ਤੈਨੂੰ ਜੋਧੇ, ਮਹਾਂਬਲੀ, ਸੂਰਮੇ ਤੇ ਚਾਰੇ ਖਾਣੀਆਂ ਵੀ ਤੇਰੀ ਸਿਫ਼ਤਿ-ਸਾਲਾਹ ਗਾ ਰਹੀਆਂ ਹਨ। ਕਿਹੜੀਆਂ ਚਾਰ ਖਾਣੀਆਂ, ਜਿਥੋਂ ਕੁਛ ਪੈਦਾ ਹੋਵੇ? ਕੁਛ ਉਹ ਖਾਣਾਂ ਹਨ ਜਿਥੋਂ ਧਾਤਾਂ ਪ੍ਰਾਪਤ ਹੁੰਦੀਆਂ ਹਨ, ਸੋਨਾ, ਚਾਂਦੀ, ਤਾਂਬਾ, ਲੋਹਾ, ਕੋਲਾ ਇਤਿਆਦਿਕ ਪ੍ਰਾਪਤ ਹੁੰਦੀਆਂ ਹਨ ਇਹ ਵੀ ਖਾਣਾਂ ਹਨ। ਪਰ ਜਿਥੋਂ ਜੀਵਨ ਪੈਦਾ ਹੁੰਦਾ ਹੈ, ਉਹ ਵੀ ਇਕ ਖਾਣ ਹੈ। ਉਹ ਖਾਣ ਹੈ ਚਾਰ ਕਿਸਮਾਂ ਦੀ—ਅੰਡਜ, ਜੇਰਜ, ਸੇਤਜ ਅਤੇ ਉਤਭੁਜ। ਅੰਡਜ—ਸਭ ਤੋਂ ਵੱਡੀ ਖਾਣ ਹੈ। ਅੰਡਜ, ਕਰੀਬਨ ਕਰੀਬਨ ਜਲ ਜੰਤੂ ਜਿਸਦੇ ਵਿਚ ਮਛਲੀਆਂ, ਕਛੂਏ ਸਿਰਮੌਰ ਹਨ, ਅੰਡਿਆਂ ਤੋਂ ਪੈਦਾ ਹੁੰਦੇ ਹਨ। ਜਿਤਨਾ ਪੰਛੀ ਜਗਤ ਹੈ, ਆਕਾਸ਼ ਵਿਚ ਉਡਣ ਵਾਲੇ ਸਾਰੇ ਦੇ ਸਾਰੇ ਅੰਡਿਆਂ ਤੋਂ ਪੈਦਾ ਹੁੰਦੇ ਹਨ। ਜਿਤਨੇ ਕੀੜੇ ਮਕੌੜੇ, ਸੱਪ ਇਤਿਆਦਿਕ ਹਨ, ਇਨ੍ਹਾਂ ਦਾ ਜਨਮ ਵੀ ਅੰਡਿਆਂ ਤੋਂ ਹੀ ਹੈ। ਜੀਵ ਪੈਦਾ ਕਰਨ ਦੀ ਸਭ ਤੋਂ ਵੱਡੀ ਖਾਣੀ ਅੰਡੇ ਹਨ। ਦੂਜੀ ਖਾਣੀ ਹੈ—ਜੇਰਜ; ਪੇਟ ਵਿਚੋਂ ਜੋ ਪੈਦਾ ਹੁੰਦੇ ਹਨ, ਚਉਪਾਏ ਜਾਨਵਰ ਅਤੇ ਮਨੁੱਖ, ਇਹ ਜੇਰ ਤੋਂ ਜਨਮ ਲੈਂਦੇ ਹਨ। ਸੇਤਜ—ਪਸੀਨੇ ਤੋਂ ਜੋ ਜੀਵ ਪੈਦਾ ਹੁੰਦੇ ਹਨ, ਚਿੱਚੜ, ਜੂੰਆਂ, ਚਮਚਿੱਚੜ ਆਦਿ ਪਸ਼ੂਆਂ ਨੂੰ ਹੋ ਜਾਂਦੇ ਹਨ। ਜੇ ਮਨੁੱਖ ਨਾ ਨਹਾਵੇ ਤਾਂ ਮੈਲ ਤੇ ਪਸੀਨੇ ਦੇ ਸਹਿਯੋਗ ਤੋਂ ਜੂੰਆਂ ਦਾ ਜਨਮ ਹੋ ਜਾਂਦਾ ਹੈ। ਇਹ ਵੀ ਪਰੀਪੂਰਨ ਪਰਮਾਤਮਾ ਨੇ ਇਕ ਖਾਣੀ ਬਣਾ ਦਿੱਤੀ ਹੈ। ਤੇ ਚੌਥੀ ਖਾਣੀ ਹੈ—ਬਨਸਪਤੀ; ਉਤਭੁਜ, ਜੋ ਧਰਤੀ ਤੋਂ ਜੰਮ ਪੈਂਦੇ ਹਨ; ਨਿਕਲਦੇ ਹਨ। ਸਾਹਿਬ ਕਹਿੰਦੇ ਹਨ—ਇਹ ਚਾਰ ਖਾਣੀਆਂ ਵੀ ਤੈਨੂੰ ਗਾ ਰਹੀਆਂ ਹਨ। ਭਾਵ ਕੋਈ ਅੰਡਿਆਂ ਨੂੰ ਵੇਖ ਕੇ, ਜੇਰ ਤੋਂ ਪੈਦਾ ਹੁੰਦੇ ਜੀਵਾਂ ਨੂੰ ਵੇਖ ਕੇ, ਪਸੀਨੇ ਤੋਂ ਪੈਦਾ ਹੁੰਦੇ ਜੀਵਾਂ ਨੂੰ ਵੇਖ ਕੇ, ਔਰ ਧਰਤੀ ਤੋਂ ਪੈਦਾ ਹੁੰਦੀ ਬਨਸਪਤੀ ਨੂੰ ਵੇਖ ਕੇ, ਹੇ ਪਰੀਪੂਰਨ ਪਰਮਾਤਮਾ, ਵਿਸਮਾਦ ਵਿਚ ਆ ਕੇ, ਤੇਰੇ ਗੁਣ ਗਾਇਣ ਕਰਨ ਲੱਗ ਪੈਂਦੇ ਹਨ। ਉਨ੍ਹਾਂ ਦੇ ਗਾਉਣ ਦਾ ਆਧਾਰ ਹੈ ਇਹ ਚਾਰ ਖਾਣੀਆਂ:

**ਗਾਵਹਿ ਖੰਡ ਮੰਡਲ ਵਰਭੰਡਾ ਕਰਿ ਕਰਿ ਰਖੇ ਧਾਰੇ॥**

ਹੇ ਪ੍ਰਭੂ! ਇਹ ਖੰਡ, ਟੋਟੇ, ਧਰਤੀ ਦੇ ਟੋਟੇ, ਮੰਡਲ ਦੇ ਇਹ ਚੱਕਰ ਵਰਭੰਡਾਂ ਬ੍ਰਹਿਮੰਡ। ਬ੍ਰਹਿਮੰਡ

ਦਾ ਇਹ ਜੋ ਚੱਕਰ ਤੂੰ ਬਣਾਇਆ ਹੈ—"ਕਰਿ ਕਰਿ ਰਖੇ ਧਾਰੇ" ਅਤੇ ਜੋ ਤੂੰ ਬਣਾ ਬਣਾ ਕੇ ਧਾਰਨ ਕੀਤੇ ਹਨ, ਸਥਾਪਤ ਕੀਤੇ ਹਨ, ਬ੍ਰਹਿਮੰਡ ਤੇ ਬ੍ਰਹਿਮੰਡਾਂ ਦਾ ਚੱਕਰ ਤੇ ਫਿਰ ਬ੍ਰਹਿਮੰਡ ਵਿਚ ਛੋਟੇ ਛੋਟੇ ਟੋਟੇ, ਧਰਤੀਆਂ, ਟੁਕੜੇ, ਜ਼ਮੀਨ, ਹੇ ਪਰੀਪੂਰਨ ਪਰਮਾਤਮਾ! ਇਹ ਵੀ ਤੈਨੂੰ ਗਾ ਰਹੇ ਹਨ। ਭਾਵ ਕੋਈ ਇਸ ਬ੍ਰਹਿਮੰਡ ਦੇ ਚੱਕਰ ਨੂੰ ਵੇਖਦਾ ਹੈ, ਧਰਤੀ ਦੇ ਟੁਕੜਿਆਂ ਨੂੰ ਵੇਖਦਾ ਹੈ, ਕੋਈ ਸਮੂਹ ਬ੍ਰਹਿਮੰਡ ਉੱਤੇ ਜਦ ਦ੍ਰਿਸ਼ਟੀ ਮਾਰਦਾ ਹੈ, ਤੇਰੀ ਸਿਫ਼ਤਿ-ਸਾਲਾਹ ਕਰਨ ਲੱਗ ਪੈਂਦਾ ਹੈ। ਹੇ ਪਰੀਪੂਰਨ ਪਰਮਾਤਮਾ! ਇਹ ਸਭ ਕੁਛ ਤੇਰੀ ਰਜ਼ਾ ਵਿਚ ਹਨ। ਇਸ ਵਾਸਤੇ ਤੇਰੇ ਗੀਤ ਗਾ ਰਹੇ ਹਨ:

**ਸੋਈ ਤੁਧਨੋ ਗਾਵਹਿ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ॥**

ਇਹ ਠੀਕ ਹੈ ਹੇ ਪਰੀਪੂਰਨ ਪਰਮਾਤਮਾ! ਕਿ ਤੈਨੂੰ ਬਹੁਤ ਗਾ ਰਹੇ ਹਨ, ਅਨੰਤ ਗਾ ਰਹੇ ਹਨ, ਬੇਸ਼ੁਮਾਰ ਗਾ ਰਹੇ ਹਨ। ਹੁਣ ਹਕੀਕਤ ਵਿਚ ਤਾਂ "ਸੋਈ ਤੁਧਨੋ ਗਾਵਹਿ"—ਉਹੀ ਤੈਨੂੰ ਗਾ ਰਹੇ ਨੇ, "ਜੋ ਤੁਧੁ ਭਾਵਨਿ"—ਜੋ ਤੈਨੂੰ ਚੰਗੇ ਲੱਗਦੇ ਹਨ, ਗਾਉਣ ਵਾਲੇ ਤਾਂ ਬਥੇਰੇ ਹਨ, ਪਰ ਉਹ ਸਫਲ ਹਨ ਜੋ ਤੈਨੂੰ ਭਾ ਗਏ ਹਨ। ਸਾਹਿਬ ਕਹਿੰਦੇ ਹਨ—ਇਹ ਮਸਲਾ ਬਹੁਤ ਅਹਿਮ ਹੈ, ਜ਼ਰੂਰੀ ਹੈ। ਪਰ ਮੇਰੀ ਦ੍ਰਿਸ਼ਟੀ ਵਿਚ ਤਾਂ ਤੈਨੂੰ ਸਿਰਫ਼ ਉਹੀ ਗਾ ਰਹੇ ਹਨ ਜੋ ਤੈਨੂੰ ਭਾ ਗਏ ਹਨ। ਤੈਨੂੰ ਕੌਣ ਭਾ ਗਏ ਹਨ? "ਰਤੇ ਤੇਰੇ ਭਗਤ ਰਸਾਲੇ"—ਜੋ ਤੇਰੇ ਨਾਮ ਦੇ ਰੰਗ ਵਿਚ ਰੰਗੇ ਹੋਏ ਹਨ, ਜਿਨ੍ਹਾਂ ਕੋਲ ਤੇਰੇ ਨਾਮ ਦਾ ਰਸ ਹੈ। ਰਸਾਂ ਦਾ ਘਰ ਹੈ ਤੇਰਾ ਨਾਮ, ਜੋ ਰਸ ਵਿਚ ਭਿੱਜ ਗਏ ਹਨ, ਰਸ ਦੇ ਵਿਚ ਡੁੱਬ ਗਏ ਹਨ। ਭੋਜਨ ਦੀ ਬੁਰਕੀ ਨੂੰ ਮੂੰਹ ਵਿਚ ਰੱਖੀਏ ਤਾਂ ਰਸਨਾ ਨੂੰ ਸਵਾਦ ਆਉਂਦਾ ਹੈ। ਇਸੇ ਤਰ੍ਹਾਂ ਜਦ ਰਸਨਾ ਪਰਮਾਤਮਾ ਦਾ ਨਾਮ ਜਪੇ ਤੇ ਜਪਦਿਆਂ ਸਵਾਦ ਆਵੇ, ਸਮਝ ਲਉ ਉਹ ਭਗਤ ਰਸਾਲ ਭਗਤ ਹੈ। ਉਸਦੇ ਕੋਲ ਰਸ ਹੈ। ਰਸਾਂ ਦਾ ਘਰ ਪਰੀਪੂਰਨ ਪਰਮਾਤਮਾ ਦਾ ਨਾਮ ਹੈ ਅਤੇ ਉਹ ਰਸ ਵਿਚ ਭਗਤੀ ਕਰ ਰਿਹਾ ਹੈ। ਭੋਜਨ ਦੀ ਬੁਰਕੀ ਮੂੰਹ ਵਿਚ ਰੱਖੀਏ ਜੇ ਸਵਾਦ ਨਹੀਂ ਆਇਆ, ਲਾਜ਼ਮੀ ਹੈ ਬੁਖ਼ਾਰ ਹੋਵੇਗਾ ਜਿਸ ਕਰਕੇ ਰਸਨਾ ਕੌੜੀ ਹੈ। ਮੂੰਹ ਦਾ ਸਵਾਦ ਬਦਲ ਗਿਆ ਹੈ। ਹੁਣ ਸਵਾਦੀ ਭੋਜਨ, ਸਵਾਦੀ ਪਦਾਰਥ ਵੀ ਸਵਾਦ ਨਹੀਂ ਦੇ ਰਹੇ। ਜਦੋਂ ਕਿਧਰੇ ਮਨ ਨੂੰ ਵਿਕਾਰਾਂ ਦਾ ਭੋਗ ਤੇ ਤ੍ਰਿਸ਼ਨਾ ਦਾ ਤਾਪ ਚੜ੍ਹਿਆ ਹੋਵੇ, ਤਾਂ ਪਰਮਾਤਮਾ ਦਾ ਨਾਮ ਜਪੀਏ ਤਾਂ ਉਸ ਵਿਚ ਸਵਾਦ ਨਹੀਂ ਆਉਂਦਾ। ਉਸ ਵਿਚ ਰਸ ਨਹੀਂ ਆਉਂਦਾ। ਰਸਾਲ ਭਗਤ ਦੀ ਇਹ ਪਹਿਚਾਣ ਹੈ ਕਿ ਉਸਦੀ ਰਸਨਾ ਉੱਤੇ ਪਰਮਾਤਮਾ ਦਾ ਨਾਮ ਹੋਵੇਗਾ, ਉਸ ਨਾਮ ਵਿਚੋਂ ਹੀ ਉਹ ਸਾਰਾ ਦਿਨ, ਸਾਰੀ ਰਾਤ, ਸਾਰੀ ਉਮਰ ਰਸ ਲੈਂਦਾ ਰਹੇਗਾ। ਇਸੇ ਲਈ ਪਾਤਸ਼ਾਹ ਕਹਿੰਦੇ ਹਨ—"ਪ੍ਰਭ ਜੀ ਬਸਹਿ ਸਾਧ ਕੀ ਰਸਨਾ॥ ਨਾਨਕ ਜਨ ਕਾ ਦਾਸਨਿ ਦਸਨਾ॥" ਪਰਮਾਤਮਾ ਕਿਥੇ ਵਸਦਾ ਹੈ? ਉਸ ਸਾਧੂ ਦੀ ਰਸਨਾ 'ਤੇ ਵਸਦਾ ਹੈ, ਜਿਸਨੂੰ ਜਪਦਿਆਂ ਹੋਇਆਂ ਰਸ ਆ ਰਿਹਾ ਹੈ। "ਸੋਈ ਤੁਧਨੋ ਗਾਵਹਿ"—ਉਹੀ ਤੈਨੂੰ ਗਾ ਰਹੇ ਹਨ; ਕੌਣ? "ਜੋ ਤੁਧੁ ਭਾਵਨਿ"—ਜੋ ਤੈਨੂੰ ਭਾ ਗਏ ਹਨ। ਕੌਣ ਤੈਨੂੰ ਭਾ ਗਏ ਹਨ? "ਰਤੇ ਤੇਰੇ ਭਗਤ ਰਸਾਲੇ॥" ਜੋ ਤੇਰੇ ਭਗਤ ਹਨ ਅਤੇ ਤੇਰੇ ਨਾਮ ਦੇ ਰੰਗ

ਵਿਚ ਰੰਗੇ ਹੋਏ ਹਨ। ਜੋ ਰਸਾਂ ਦਾ ਸੋਮਾ ਤੇਰਾ ਨਾਮ ਪ੍ਰਾਪਤ ਕਰ ਚੁੱਕੇ ਹਨ। ਹਕੀਕਤ ਵਿਚ ਤਾਂ ਤੈਨੂੰ ਇਸ ਤਰ੍ਹਾਂ ਦੇ ਭਗਤ ਹੀ ਗਾ ਰਹੇ ਹਨ:

**ਹੋਰਿ ਕੇਤੇ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਵੀਚਾਰੇ॥**

ਹੋਰ ਵੀ ਅਨੰਤ ਗਾ ਰਹੇ ਹਨ, ਬੇਸ਼ੁਮਾਰ ਗਾ ਰਹੇ ਹਨ। "ਸੇ ਮੈ ਚਿਤਿ ਨ ਆਵਨਿ"—ਜੋ ਮੇਰੀ ਯਾਦ ਸ਼ਕਤੀ ਤੋਂ ਪਰੇ ਹਨ, ਜਿਹਨਾਂ ਨੂੰ ਮੈਂ ਆਪਣੇ ਚੇਤੇ ਸ਼ਕਤੀ ਵਿਚ ਨਹੀਂ ਲਿਆ ਸਕਦਾ, ਭਾਵ, ਮੇਰੀ ਚੇਤਾ ਸ਼ਕਤੀ ਵੀ ਇਕ ਸੀਮਾ ਰੱਖਦੀ ਹੈ, ਤੇ ਤੈਨੂੰ ਗਾ ਰਹੇ ਹਨ, ਅਸੰਖ, ਅਨੰਤ, ਬੇਸ਼ੁਮਾਰ। ਹੇ ਪਰੀਪੂਰਨ ਪਰਮਾਤਮਾ! ਹੋਰ ਵੀ ਅਨੇਕਾਂ ਗਾ ਰਹੇ ਹਨ। ਜੋ ਕੁਛ ਮੈਂ ਕਿਹਾ ਹੈ ਇਸ ਤੋਂ ਇਲਾਵਾ ਵੀ ਬੇਸ਼ੁਮਾਰ ਤੈਨੂੰ ਗਾ ਰਹੇ ਹਨ, ਜੋ ਮੇਰੇ ਚਿਤ ਵਿਚ ਨਹੀਂ ਆਉਂਦੇ। "ਨਾਨਕੁ ਕਿਆ ਵੀਚਾਰੇ"—ਮੈਂ ਇਨ੍ਹਾਂ ਸਾਰੇ ਗਾਉਣ ਵਾਲਿਆਂ ਦੀ ਕੀ ਵੀਚਾਰ ਕਰਾਂ? ਕਿਉਂਕਿ ਸਾਰੇ ਦੇ ਸਾਰੇ ਮੇਰੀ ਯਾਦ ਸ਼ਕਤੀ ਵਿਚ ਨਹੀਂ ਆਉਂਦੇ, ਕਿਉਂਕਿ ਮੇਰੀ ਚੇਤੇ ਸ਼ਕਤੀ ਵੀ ਸੀਮਾ ਵਿਚ ਹੈ:

**ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ॥**

ਉਹੀ ਪਰਮਾਤਮਾ ਸੱਚਾ ਹੈ, ਸਦੀਵੀ ਹੈ, ਹਮੇਸ਼ਾ ਹੈ ਤੇ ਉਸਦੀ ਵਡਿਆਈ ਵੀ ਸੱਚੀ ਹੈ, ਮਹਾਨ ਹੈ:

**ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ॥**

ਉਹ ਹੁਣ ਵੀ ਹੈ। ਐਸਾ ਨਹੀਂ ਕਿ ਉਹ ਹੋ ਗੁਜ਼ਰਿਆ ਹੈ, ਨਹੀਂ ਹੁਣ ਵੀ ਹੈ। ਜਿਸਦੀ ਵਡਿਆਈ ਸੱਚੀ ਹੈ, ਜੋ ਸੱਚਾ ਹੈ, ਜੋ ਸਦੀਵੀ ਹੈ, ਹਮੇਸ਼ਾ ਹੈ, ਨਿਹਚਲ ਹੈ, ਮਾਲਕ ਹੈ। "ਹੈ ਭਿ" ਉਹ ਹੁਣ ਵੀ ਹੈ, "ਹੋਸੀ" ਉਹ ਅਗਾਂਹ ਵੀ ਹੋਵੇਗਾ, "ਜਾਇ ਨ ਜਾਸੀ"; ਉਸਦਾ ਜਨਮ ਨਹੀਂ ਹੈ, ਉਹਨੇ ਜਾਣਾ ਵੀ ਨਹੀਂ, ਉਹਨੇ ਮਰਨਾ ਵੀ ਨਹੀਂ। "ਜਾਇ ਨ ਜਾਸੀ", ਜੋ ਜਨਮ ਤੇ ਮਰਨ ਵਿਚ ਨਹੀਂ ਹੈ। "ਰਚਨਾ ਜਿਨਿ ਰਚਾਈ" ਜਿਸ ਨੇ ਸਾਰੀ ਰਚਨਾ ਰਚਾਈ ਹੈ। ਉਹ ਹੁਣ ਵੀ ਹੈ, ਜਨਮ ਤੇ ਮਰਨ ਵਿਚ ਨਹੀਂ ਹੈ, ਉਹ ਮਾਲਕ ਹੈ। ਉਸਦੀ ਮਹਿਮਾ ਸੱਚੀ ਹੈ:

**ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ॥**

ਜਿਸਨੇ ਆਪਣੀ ਪੈਦਾ ਕੀਤੀ ਹੋਈ ਪ੍ਰਕਿਰਤੀ ਦੁਆਰਾ ਤਰ੍ਹਾਂ ਤਰ੍ਹਾਂ ਦੇ ਰੰਗਾਂ ਦੀਆਂ ਜਿਨਸਾਂ ਬਣਾਈਆਂ ਹਨ, ਉਪਾਈਆਂ ਹਨ, ਉਹ ਪਰੀਪੂਰਨ ਪਰਮਾਤਮਾ ਜਨਮ ਤੇ ਮਰਨ ਤੋਂ ਰਹਿਤ ਹੈ, ਨਿਹਚਲ ਹੈ, ਤੇ ਕਾਇਮ ਹੈ। ਉਸਨੇ ਆਪਣੀ ਮਾਇਆ ਦੁਆਰਾ ਤਰ੍ਹਾਂ ਤਰ੍ਹਾਂ ਦੇ ਰੰਗਾਂ ਦੀਆਂ ਜਿਨਸਾਂ ਬਣਾ ਕੇ ਧਰ ਦਿੱਤੀਆਂ ਹਨ:

**ਕਰਿ ਕਰਿ ਵੇਖੈ ਕੀਤਾ ਆਪਣਾ ਜਿਵ ਤਿਸ ਦੀ ਵਡਿਆਈ॥**

ਜੋ ਕੁਛ ਉਸ ਨੇ ਬਣਾਇਆ ਹੈ, ਕਰ ਕਰ ਕੇ ਉਹਨਾਂ ਨੂੰ ਵੇਖਦਾ ਪਿਆ ਹੈ, ਬਣਾ ਬਣਾ ਕੇ ਉਹਨਾਂ ਨੂੰ ਵੇਖਦਾ ਪਿਆ ਹੈ। ਜਿਵੇਂ ਉਸਦੀ ਵਡਿਆਈ, ਜਿਵੇਂ ਉਸਦੀ ਰਜ਼ਾ ਹੈ, ਜਿਵੇਂ ਉਸਦੀ ਮਰਜ਼ੀ ਹੈ। ਉਸੇ ਤਰ੍ਹਾਂ ਇਨ੍ਹਾਂ ਜੀਵਾਂ ਉੱਤੇ ਆਪਣੀ ਦ੍ਰਿਸ਼ਟੀ ਮਾਰ ਰਿਹਾ ਹੈ, ਆਪਣੇ ਬਣੇ ਹੋਏ

ਜਗਤ ਨੂੰ ਵੇਖ ਰਿਹਾ ਹੈ, ਭਾਵ ਆਪਣੀ ਸਾਜੀ ਬਣਾਈ ਹੋਈ ਇਸ ਪ੍ਰਕਿਰਤੀ ਦੀ ਸੰਭਾਲ ਕਰ ਰਿਹਾ ਹੈ:

**ਜੋ ਤਿਸੁ ਭਾਵੈ ਸੋਈ ਕਰਸੀ ਹੁਕਮੁ ਨ ਕਰਣਾ ਜਾਈ॥**

ਜੋ ਕੁਛ ਉਸ ਨੂੰ ਚੰਗਾ ਲੱਗਦਾ ਹੈ, ਉਹੀ ਉਹ ਕਰਦਾ ਹੈ। ਹੁਕਮ ਕਰਕੇ ਉਸਦੀ ਮਰਜ਼ੀ ਨੂੰ ਮੋੜਿਆ ਨਹੀਂ ਜਾ ਸਕਦਾ। ਕੋਈ ਉਸਨੂੰ ਇਹ ਨਹੀਂ ਆਖ ਸਕਦਾ ਕਿ ਤੂੰ ਇਹ ਨਾ ਕਰ, ਇਹ ਕਰ। ਉਸ ਦੇ ਉੱਤੇ ਹੁਕਮ ਨਹੀਂ ਚੱਲ ਸਕਦਾ। "ਨਾਨਕ ਹੁਕਮੁ ਨ ਚਲਈ ਨਾਲਿ ਖਸਮ ਚਲੈ ਅਰਦਾਸਿ॥" ਅਸੀਂ ਉਸ ਨੂੰ ਹੁਕਮ ਕਰ ਕੇ ਉਸਦੀ ਕ੍ਰਿਤ ਤੋਂ ਰੋਕ ਨਹੀਂ ਸਕਦੇ। ਅਰਦਾਸ ਕਰ ਸਕਦੇ ਹਾਂ, ਜੋਦੜੀ ਕਰ ਸਕਦੇ ਹਾਂ, ਪ੍ਰਾਰਥਨਾ ਕਰ ਕੇ ਉਸ ਨਾਲ ਜੁੜ ਸਕਦੇ ਹਾਂ; ਪਰ ਹੁਕਮ ਕਰ ਕੇ ਉਸ ਨੂੰ ਰੋਕ ਨਹੀਂ ਸਕਦੇ:

**ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ ਨਾਨਕ ਰਹਣੁ ਰਜਾਈ॥**

ਜੋ ਬਾਦਸ਼ਾਹਾਂ ਦਾ ਬਾਦਸ਼ਾਹ ਹੈ, ਮਾਲਕ ਹੈ, ਉਸਦਾ ਅਨੰਦ ਮਾਨਣ ਲਈ, ਉਹਦੀ ਪ੍ਰਾਪਤੀ ਲਈ, ਹੇ ਜਗਤ ਦੇ ਜੀਵੋ! ਇਕੋ ਇਕ ਸਾਧਨ ਹੈ; "ਨਾਨਕ ਰਹਣੁ ਰਜਾਈ"—ਉਸਦੀ ਰਜ਼ਾ ਵਿਚ ਰਹਿਣਾ, ਉਸਦੇ ਭਾਣੇ ਵਿਚ ਰਹਿਣਾ, ਉਸਦੇ ਹੁਕਮ ਵਿਚ ਰਹਿਣਾ, ਇਸ ਤੋਂ ਇਲਾਵਾ ਉਸਦੇ ਨਾਲ ਜੁੜਨ ਦਾ ਹੋਰ ਕੋਈ ਵਸੀਲਾ ਨਹੀਂ ਹੈ, ਹੋਰ ਕੋਈ ਤਰੀਕਾ ਨਹੀਂ ਹੈ। 'ਸੋ ਦਰੁ' ਦੀ ਇਸ ਮਹਾਨ ਪਉੜੀ ਵਿਚ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਫ਼ੁਰਮਾਨ ਕਰ ਰਹੇ ਹਨ—ਜੋ ਤੇਰਾ ਕੀਤਾ ਹੋਇਆ ਅਨੰਤ ਪਸਾਰਾ ਹੈ ਤੇਰੇ ਗੁਣ ਗਾਇਨ ਕਰ ਰਿਹਾ ਹੈ; ਤੇਰੀ ਸਿਫ਼ਤਿ-ਸਾਲਾਹ ਕਰ ਰਿਹਾ ਹੈ। ਤੇਰੀ ਸਿਫ਼ਤਿ-ਸਾਲਾਹ ਵਿਚ ਸਿਰਮੌਰ ਹੈ—ਸੰਗੀਤ, ਗੀਤ, ਨਾਦ। ਹੇ ਪਰੀਪੂਰਨ ਪਰਮਾਤਮਾ! ਗਾਇਨ ਕਰਨ ਦਾ ਫਲ ਤਾਂ ਤੇਰੀ ਪ੍ਰਾਪਤੀ ਦਾ ਵਾਸਤਵਿਕ ਢੰਗ ਹੈ, ਕਿ ਤੇਰੀ ਰਜ਼ਾ ਵਿਚ ਰਹਿਣਾ। ਜੋ ਰਜ਼ਾ ਵਿਚ ਰਹਿ ਰਿਹੈ, ਉਸਨੂੰ ਫਲ ਦੀ ਪ੍ਰਾਪਤੀ ਹੁੰਦੀ ਹੈ। ਜੋ ਰਜ਼ਾ ਵਿਚ ਰਹਿ ਰਿਹਾ ਹੈ, ਉਸਨੂੰ ਰਾਜ਼ਕ ਰਹੀਮ, ਪਰੀਪੂਰਨ ਪਰਮਾਤਮਾ ਦੀ ਪ੍ਰਾਪਤੀ ਹੋ ਜਾਂਦੀ ਹੈ। ਮੂਲ ਗੱਲ ਇਹ ਹੈ ਕਿ ਸਾਰੇ ਦਾ ਸਾਰਾ ਪ੍ਰਾਕ੍ਰਿਤਕ ਮੰਡਲ, ਹੇ ਪਰਮਾਤਮਾ! ਤੇਰੇ ਗੁਣ ਗਾ ਰਿਹਾ ਹੈ। ਹੇ ਜੀਵ! ਤੂੰ ਵੀ ਉਸਨੂੰ ਗਾ, ਉਸਦੀ ਰਜ਼ਾ ਵਿਚ ਰਹਿ, ਉਸਨੂੰ ਅੱਗੋਂ ਹੁਕਮ ਨਾ ਕਰ, ਉਸਦੇ ਅੱਗੇ ਪ੍ਰਾਰਥਨਾ ਕਰ, ਅਰਦਾਸ ਕਰ, ਜੋਦੜੀ ਕਰ।

•

# 22





# ਮਨਿ ਜੀਤੈ ਜਗੁ ਜੀਤੁ

ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ ॥
ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ ॥
ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ ॥ ਆਦੇਸੁ ਤਿਸੈ ਆਦੇਸੁ ॥
ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥੨੮॥
ਭੁਗਤਿ ਗਿਆਨੁ ਦਇਆ ਭੰਡਾਰਣਿ ਘਟਿ ਘਟਿ ਵਾਜਹਿ ਨਾਦ ॥
ਆਪਿ ਨਾਥੁ ਨਾਥੀ ਸਭ ਜਾ ਕੀ ਰਿਧਿ ਸਿਧਿ ਅਵਰਾ ਸਾਦ ॥
ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ ਲੇਖੇ ਆਵਹਿ ਭਾਗ ॥ ਆਦੇਸੁ ਤਿਸੈ ਆਦੇਸੁ ॥
ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥੨੯॥

**ਗੁਰਮਤਿ** ਦੇ ਖੋਜੀਆਂ ਦੀ ਦ੍ਰਿਸ਼ਟੀ ਵਿਚ ਸਿੱਧਾਂ ਨਾਲ ਹੋਈ ਚਰਚਾ 'ਸਿਧ ਗੋਸਟਿ' ਹੈ। ਭਾਵੇਂ ਜਪੁਜੀ ਸਾਹਿਬ ਦੀਆਂ ਅਠੱਤੀ ਪਉੜੀਆਂ ਅਤੇ ਦੋ ਸਲੋਕਾਂ ਵਿਚ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਬ੍ਰਹਮ ਗਿਆਨ, ਬ੍ਰਹਮ ਦ੍ਰਿਸ਼ਟੀ, ਬ੍ਰਹਮ ਦੀ ਸੂਝ ਸਮਝ ਜਗਤ ਦੇ ਸਾਹਮਣੇ ਰੱਖੀ ਹੈ ਇਸ ਵਿਚ ਜੋਗੀਆਂ ਦੇ ਉਸ ਵਕਤ ਚੱਲ ਰਹੇ ਇਕ ਮੁਖੀ ਸੰਪਰਦਾ ਨਾਲ ਹੋਈ ਚਰਚਾ, ਸਵਾਲ-ਜਵਾਬ ਦੇ ਰੂਪ 'ਚ ਬਾਕਾਇਦਾ ਮਿਲਦੀ ਹੈ। ੨੮ ਤੋਂ ੩੧ ਪਉੜੀਆਂ ਵਿਚ ਅਜੇਹੀ ਝਲਕ ਮਿਲਦੀ ਹੈ। ਇਨ੍ਹਾਂ ਚਾਰ ਪਉੜੀਆਂ ਵਿਚ ਇਕ ਮੂਲ ਪੰਕਤੀ ਚੱਲਦੀ ਹੈ—"ਆਦੇਸੁ ਤਿਸੈ ਆਦੇਸੁ ॥" ਪਰੀਪੂਰਨ ਪਰਮਾਤਮਾ ਸਭ ਦਾ ਆਦਿ ਭਾਵ ਮੁੱਢ ਹੈ, ਮੂਲ ਹੈ। "ਅਨੀਲੁ", ਧੱਬਿਆਂ ਤੋਂ ਰਹਿਤ ਹੈ, ਕਾਲਖ ਤੋਂ ਰਹਿਤ ਹੈ, ਲੁਭਾਇਮਾਨ ਨਹੀਂ। "ਅਨਾਦਿ ਅਨਾਹਤਿ" ਫਿਰ ਵੀ ਅਗਰ ਕੋਈ ਉਸ ਦਾ ਆਦਿ ਲੱਭਣ ਦੀ ਕੋਸ਼ਿਸ਼ ਕਰੇ ਤਾਂ ਉਸਦਾ ਕੋਈ ਆਦਿ ਨਹੀਂ ਮਿਲੇਗਾ। ਜਗਤ ਦਾ ਮੁੱਢ ਤਾਂ ਹੈ ਪਰ ਉਸਦਾ ਆਪਣਾ ਕੋਈ ਮੁੱਢ ਨਹੀਂ। ਉਹ ਸੰਸਾਰ ਦਾ ਮੂਲ ਤਾਂ ਹੈ ਪਰ ਉਸਦਾ ਮੂਲ ਨਹੀਂ ਹੈ। ਇਸ ਵਾਸਤੇ ਕਹਿ ਦਿੱਤਾ ਹੈ "ਅਨਾਦਿ" ਭਾਵ ਜਿਸਦੀ ਅਰੰਭਤਾ ਦਾ ਕੋਈ ਸਮਾਂ ਨਹੀਂ ਹੈ। "ਅਨਾਹਤਿ" ਹੱਤਿਆ ਤੋਂ ਰਹਿਤ ਹੈ, ਭਾਵ ਨਾਸ ਹੋਣ ਤੋਂ ਰਹਿਤ ਹੈ, ਉਸਨੂੰ ਨਾਸ ਨਹੀਂ ਕੀਤਾ ਜਾ ਸਕਦਾ। "ਜੁਗੁ ਜੁਗੁ ਏਕੋ ਵੇਸੁ" ਜਿਸਦਾ ਜੁਗਾਂ ਜੁਗਾਂਤਰਾਂ ਵਿਚ ਨਿਹਚਲ ਵੇਸ ਹੈ, ਇਕ ਰੂਪ ਹੈ, ਨਿਰਾਕਾਰ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ—ਐ ਜੋਗੀਓ! ਅਸੀਂ ਉਸੇ ਨੂੰ ਆਦੇਸ਼ ਕਰਦੇ ਹਾਂ। "ਆਦੇਸੁ ਤਿਸੈ ਆਦੇਸੁ ॥" ਉਸ ਨੂੰ ਸਜਦਾ ਹੈ, ਨਮਸਕਾਰ ਹੈ, ਜੋ ਜਗਤ ਦਾ ਮੁੱਢ ਹੈ ਤੇ ਜਿਸਦਾ ਆਪਣਾ ਕੋਈ ਮੁੱਢ ਨਹੀਂ; ਜੋ ਧੱਬਿਆਂ ਤੋਂ ਰਹਿਤ ਹੈ, ਨਾਸ ਹੋਣ ਤੋਂ ਰਹਿਤ ਹੈ ਤੇ ਜਿਸਦਾ ਜੁਗਾਂ ਜੁਗਾਂਤਰਾਂ ਤੋਂ ਇਕੋ ਵੇਸ ਹੈ।

ਜੋਗ ਮੱਤ ਦੇ ਕੁਛ ਧਾਰਮਿਕ ਚਿੰਨ੍ਹ ਹਨ, ਤੇ ਉਹ ਧਾਰਮਿਕ ਚਿੰਨ੍ਹਾਂ ਨੂੰ ਪ੍ਰਭੂ ਪ੍ਰਾਪਤੀ ਦਾ ਸਾਧਨ ਮੰਨਦੇ ਹਨ। ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਸਮਝਾਉਣ ਦਾ ਢੰਗ ਉਨ੍ਹਾਂ ਦੀ ਆਪਣੀ ਸੰਪਰਦਾ ਦੀ ਵਿਚਾਰਧਾਰਾ ਅਤੇ ਚਿੰਨ੍ਹਾਂ ਦੁਆਰਾ ਹੀ ਉਸ ਨੂੰ ਸੂਝ ਬੂਝ ਕਰਾ ਦੇਣੀ ਹੈ। ਇਹ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਹਿਰਦੇ ਵਿਚ ਸਭ ਲਈ ਦਰਦ ਤੇ ਦਇਆ ਦਾ ਪ੍ਰਤੀਕ ਹੈ ਕਿ ਕਿਸੇ ਦਾ ਦਿਲ ਨਾ ਟੁੱਟੇ, ਕਿਸੇ ਨੂੰ ਚੋਟ ਨਾ ਪਹੁੰਚੇ। ਇੰਜ ਜਾਪਦਾ ਹੈ ਕਿ ਜੋਗੀਆਂ ਨੇ ਜਦ ਪ੍ਰਸ਼ਨ ਕੀਤਾ ਕਿ ਮਹਾਰਾਜ! ਤੁਸੀਂ ਕੌਣ ਹੋ ? ਤਾਂ ਸਾਹਿਬ ਕਹਿੰਦੇ ਹਨ—ਮੈਂ ਜੋਗੀ ਹਾਂ। ਪਰ ਕੈਸੇ ਜੋਗੀ ਹੋ ਕਿ ਤੁਹਾਡੇ ਕੰਨਾਂ ਵਿਚ ਮੁੰਦਰਾਂ ਨਹੀਂ ਹਨ, ਤੁਹਾਡੇ ਹੱਥ ਵਿਚ ਖੱਪਰ ਨਹੀਂ ਹੈ, ਤੁਹਾਡੇ ਕੋਲ ਝੋਲੀ ਨਹੀਂ ਹੈ, ਤੁਹਾਡੇ ਪਿੰਡੇ 'ਤੇ ਸੁਆਹ ਨਹੀਂ ਮਲੀ ਹੋਈ, ਤੁਸੀਂ ਖਿੰਥਾ ਨਹੀਂ ਪਹਿਨੀ, ਤੁਸੀਂ ਜੋਗੀਆਂ ਦੀ ਤਰ੍ਹਾਂ ਨਾ ਹੱਥ ਵਿਚ ਡੰਡਾ ਧਾਰਨ ਕੀਤਾ ਹੈ। ਤਾਂ ਫਿਰ ਕਿਸ ਤਰ੍ਹਾਂ ਮੰਨ ਲਈਏ ਕਿ ਤੁਸੀਂ ਜੋਗੀ ਹੋ ? ਤੋ ਮਹਾਰਾਜ ਕਹਿੰਦੇ ਹਨ—ਸਰੀਰ ਨੇ ਤਾਂ ਇਥੇ ਨਾਸ ਹੋ ਜਾਣਾ ਹੈ, ਤਾਂ

ਹੁਣ ਤੁਸੀਂ ਦੱਸੋ ਸਰੀਰ ਨੂੰ ਜੋਗੀ ਬਣਾਉਣਾ ਹੈ, ਮਨ ਨੂੰ ਜੋਗੀ ਕਿਵੇਂ ਬਣਾਉਣਾ ਹੈ। ਅਗਰ ਮਨ ਨੂੰ ਜੋਗੀ ਬਣਾਉਣਾ ਹੈ, ਤਾਂ ਮੈਂ ਮਨ ਦੇ ਸਾਰੇ ਚਿੰਨ੍ਹ ਧਾਰਨ ਕੀਤੇ ਹਨ। ਅਗਰ ਤੁਸੀਂ ਆਖੋ ਤਨ ਨੂੰ ਜੋਗੀ ਬਣਾਉਣਾ ਹੈ, ਤਾਂ ਸ਼ਾਇਦ ਇਹ ਰੂਪ ਰੇਖਾ ਨਾ ਮਿਲੇ। ਤੇ ਸਾਹਿਬ ਦੱਸਦੇ ਹਨ ਕਿ ਅਸੀਂ ਬਾਕਾਇਦਾ ਮੁੰਦਰਾਂ ਧਾਰਨ ਕੀਤੀਆਂ ਹਨ, ਅਸੀਂ ਸੰਤੋਖ ਦੀਆਂ ਮੁੰਦਰਾਂ ਪਹਿਨੀਆਂ ਹਨ। ਜਗਤ ਗੁਰੂ ਬਾਬਾ ਸੰਤੋਖ ਨੂੰ ਈਸ਼ਵਰ ਪ੍ਰਾਪਤੀ ਦਾ ਮੂਲ ਗੁਣ ਮੰਨਦੇ ਹਨ। ਜੋ ਜਗਤ ਤੋਂ ਹੀ ਨਹੀਂ ਰੱਜਿਆ, ਉਸਦੇ ਅੰਦਰ ਪ੍ਰਭੂ ਪ੍ਰਾਪਤੀ ਦੀ ਕੋਈ ਚੇਸ਼ਟਾ ਪੈਦਾ ਹੋਵੇ, ਉਮੰਗ ਪੈਦਾ ਹੋਵੇ, ਮੁਸ਼ਕਿਲ ਹੈ।

ਦੇਖਣ ਵਿਚ ਆਇਆ ਹੈ ਕਿ ਜਾਂ ਤਾਂ ਪਰਮਾਤਮਾ ਨੂੰ ਉਹ ਮੰਨਦੇ ਹਨ, ਜਿਨ੍ਹਾਂ ਨੇ ਆਪਣੀਆਂ ਵਾਸ਼ਨਾਵਾਂ ਦੀ ਪੂਰਤੀ ਕਰਨੀ ਹੋਵੇ, ਆਪਣੀਆਂ ਕਾਮਨਾਵਾਂ ਦੀ ਪੂਰਤੀ ਕਰਨੀ ਹੋਵੇ ਜਾਂ ਉਹ ਜੋ ਆਪਣੀਆਂ ਕਾਮਨਾਵਾਂ ਦੀ ਪੂਰਤੀ ਲਈ, ਵਾਸ਼ਨਾਵਾਂ ਦੀ ਪੂਰਤੀ ਲਈ, ਪਰਮਾਤਮਾ ਤੋਂ ਇਨਕਾਰੀ ਹਨ, ਉਹ ਸਮਝਦੇ ਹਨ ਕਿ ਪਰਮਾਤਮਾ ਬਾਧਾ ਖੜੀ ਕਰ ਦੇਵੇਗਾ। ਇਸ ਤਰ੍ਹਾਂ ਦੇ ਮਨੁੱਖ ਈਸ਼ਵਰ ਤੋਂ ਇਨਕਾਰੀ ਹੋ ਜਾਂਦੇ ਹਨ, ਕਿਉਂਕਿ ਉਹਨਾਂ ਨੇ ਆਪਣੀ ਵਾਸ਼ਨਾ ਦੀ ਪੂਰਤੀ ਕਰਨੀ ਹੈ। ਅਸੀਂ ਜਗਤ ਵਿਚ ਦੋ ਤਰ੍ਹਾਂ ਦੇ ਮਨੁੱਖ ਵੇਖਦੇ ਹਾਂ। ਕਮਜ਼ੋਰ ਤਬਕਾ ਆਪਣੀਆਂ ਖ਼ਾਹਿਸ਼ਾਂ ਦੀ ਪੂਰਤੀ ਲਈ ਈਸ਼ਵਰ ਨੂੰ ਮੰਨਦਾ ਹੈ, ਤੇ ਤਾਕਤਵਰ ਤਬਕਾ ਜੋ ਆਪਣੀਆਂ ਵਾਸ਼ਨਾਵਾਂ ਦੀ ਪੂਰਤੀ ਲਈ ਈਸ਼ਵਰ ਤੋਂ ਬੇਮੁੱਖ ਹੁੰਦਾ ਹੈ। ਕਮਜ਼ੋਰ ਤੋਂ ਭਾਵ ਹੈ ਜਿਸਦੇ ਕੋਲ ਧੀਆਂ ਪੁੱਤਰਾਂ ਦਾ ਕੋਈ ਆਸਰਾ ਨਹੀਂ, ਧਨ ਸੰਪਤੀ ਦਾ ਕੋਈ ਆਸਰਾ ਨਹੀਂ, ਪਦ-ਪ੍ਰਤਿਸ਼ਠਾ ਦਾ ਕੋਈ ਆਸਰਾ ਨਹੀਂ, ਉਸਦੇ ਲਈ ਆਖ਼ਰੀ ਸਹਾਰਾ ਹੈ ਈਸ਼ਵਰ। ਵਾਸ਼ਨਾ ਬੜੀ ਪ੍ਰਬਲ ਹੈ, ਤ੍ਰਿਸ਼ਨਾ ਬੜੀ ਪ੍ਰਬਲ ਹੈ, ਉਸਦੀ ਪੂਰਤੀ ਕਰਨੀ ਹੈ ਪਰ ਕਿਸ ਤਰ੍ਹਾਂ ਹੋਵੇ ? ਇਸ ਲਈ ਕਮਜ਼ੋਰ ਬੰਦਾ ਈਸ਼ਵਰ ਨੂੰ ਸਾਧਨ ਬਣਾਉਂਦਾ ਹੈ। ਈਸ਼ਵਰ ਸਾਧਕ ਹੈ ਵਾਸ਼ਨਾ ਦੀ ਪੂਰਤੀ ਲਈ। ਪਰ ਜੋ ਤਾਕਤਵਰ ਬੰਦਾ ਹੈ, ਜਿਸ ਨੇ ਜਬਰ ਕਰਨਾ ਹੈ, ਲੁੱਟਣਾ ਹੈ, ਦੁਰਾਚਾਰ ਕਰਨਾ ਹੈ, ਹੁਕਮ ਚਲਾਉਣਾ ਹੈ, ਉਸ ਲਈ ਈਸ਼ਵਰ ਬਾਧਕ ਹੈ। ਉਹ ਫਿਰ ਇਨਕਾਰੀ ਹੋਵੇਗਾ। ਤਾਕਤਵਰ ਅਤੇ ਕਮਜ਼ੋਰ ਦਾ ਅਜਿਹਾ ਮੰਨਣਾ ਝੂਠ ਹੈ, ਕਿਉਂਕਿ ਦੋਹਾਂ ਦੇ ਅੰਦਰ ਪ੍ਰਬਲ ਵਾਸ਼ਨਾ ਹੀ ਹੈ। ਚੰਗੇਜ਼ ਖ਼ਾਂ, ਹਲਾਕੂ, ਹਿਟਲਰ ਜੇ ਬਸਤੀਆਂ ਦੀਆਂ ਬਸਤੀਆਂ ਉਜਾੜ ਸਕੇ ਹਨ, ਜੇ ਹਿਟਲਰ ਇਕ ਕਰੋੜ ਮਨੁੱਖਾਂ ਨੂੰ ਕਤਲ ਕਰ ਸਕਿਆ ਹੈ ਤਾਂ ਇਹ ਸਭ ਕੁਝ ਈਸ਼ਵਰ ਦੀ ਹੋਂਦ ਨੂੰ ਇਕ ਪਾਸੇ ਰੱਖ ਕੇ ਹੀ ਹੋ ਸਕਿਆ ਹੈ। ਭਾਵੇਂ ਈਸ਼ਵਰ ਨੂੰ ਇਕ ਪਾਸੇ ਰੱਖਣਾ ਬੜੀ ਔਖੀ ਗੱਲ ਹੈ, ਪਰ ਘੱਟੋ ਘੱਟ ਮਨ ਤੋਂ ਤਾਂ ਉਸਨੂੰ ਇਕ ਪਾਸੇ ਰੱਖਿਆ ਹੀ ਜਾ ਸਕਦਾ ਹੈ। ਆਪਣੀ ਸੋਚ ਸ਼ਕਤੀ ਤੋਂ ਉਸ ਨੂੰ ਇਕ ਪਾਸੇ ਰੱਖਿਆ ਜਾ ਸਕਦਾ ਹੈ।

ਸੋ ਤਾਕਤਵਰ ਬੰਦੇ ਨੇ ਜਦ ਆਪਣੀ ਵਾਸ਼ਨਾ ਦੀ ਪੂਰਤੀ ਕਰਨੀ ਹੁੰਦੀ ਹੈ ਤਾਂ ਉਹ ਈਸ਼ਵਰ ਤੋਂ ਇਨਕਾਰੀ ਹੋ ਕੇ ਹੀ ਖ਼ੂਨ ਖ਼ਰਾਬਾ ਕਰ ਸਕਦਾ ਹੈ। ਈਸ਼ਵਰ ਦਾ ਮਤਲਬ ਹੈ—ਦਇਆ, ਸੰਤੋਖ, ਹਲੀਮੀ, ਸਦਾਚਾਰ, ਭਾਈਚਾਰਾ ਅਤੇ ਈਸ਼ਵਰ ਦਾ ਮਤਲਬ ਹੈ—ਨਿਰਵੈਰਤਾ। ਜੇ ਇਹ ਸਭ ਕੁਝ ਹੁੰਦਾ ਤਾਂ ਹਿਟਲਰ ਆਪਣੀ ਵਾਸ਼ਨਾ ਦੀ ਪੂਰਤੀ ਨਹੀਂ ਸੀ ਕਰ ਸਕਦਾ। ਚੰਗੇਜ਼ ਖ਼ਾਂ ਤੇ ਹਲਾਕੂ

ਦਾ ਉੱਨਤ ਹੋਣਾ ਬਹੁਤ ਔਖਾ ਹੋ ਜਾਂਦਾ ਹੈ। ਦੁਨੀਆ ਵਿਚ ਇਸ ਤਰ੍ਹਾਂ ਦੀ ਫ਼ਿਤਰਤ ਦੇ ਜੋ ਮਨੁੱਖ ਹੋਏ ਹਨ ਜੇ ਉਹ ਈਸ਼ਵਰ ਦੀ ਹੋਂਦ ਨੂੰ ਸਾਹਮਣੇ ਰੱਖਦੇ ਤਾਂ ਮੁਸ਼ਕਿਲ ਹੈ ਕਿ ਉਹ ਆਪਣੀ ਵਾਸ਼ਨਾ ਦੀ ਪੂਰਤੀ ਕਰ ਸਕਦੇ। ਜਗਤ ਵਿਚ ਇਲਮ ਵਧਿਆ, ਮਨੁੱਖ ਕੋਲ ਪਦਾਰਥਕ ਤਾਕਤ ਵਧੀ, ਤਿਵੇਂ ਤਿਵੇਂ ਮਨੁੱਖ ਈਸ਼ਵਰ ਨੂੰ ਬਾਧਾ ਸਮਝ ਕੇ ਇਨਕਾਰੀ ਹੁੰਦਾ ਗਿਆ ਹੈ। ਅੱਜ ਐਲਾਨੀਆ ਤੌਰ 'ਤੇ ਅੱਧੀ ਦੁਨੀਆ ਨਾਸਤਿਕ ਹੈ। ਸੰਸਾਰ ਦੇ ਇਤਿਹਾਸ ਵਿਚ ਐਸਾ ਪਹਿਲੀ ਦਫ਼ਾ ਹੋਇਆ ਹੈ, ਕਿ ਅੱਧੀ ਮਾਨਵਤਾ ਬਿਲਕੁਲ ਨਾਸਤਿਕ ਹੋਵੇ। ਕਿਉਂਕਿ ਈਸ਼ਵਰ ਦੀ ਹੋਂਦ ਨੂੰ ਮੰਨਣ ਕਾਰਨ ਦਇਆਵਾਨ, ਇਨਸਾਫ਼ ਪਸੰਦ ਨਮਰ ਬਿਰਾਦਰਾਨਾ ਰਵੱਈਆ ਤੇ ਸਭ ਦਾ ਖਾਕੇ-ਪਾਅ ਬਣਨਾ ਪਵੇਗਾ। ਸਭ ਨੂੰ ਗਲਵਕੜੀ ਨਾਲ ਲਾਉਣਾ ਹੋਵੇਗਾ। ਫਿਰ ਇਕ ਕਰੋੜ ਬੰਦਿਆਂ ਨੂੰ ਕੌਣ ਕਤਲ ਕਰੇਗਾ, ਫਿਰ ਬਸਤੀਆਂ ਕੌਣ ਜਲਾਵੇਗਾ, ਬੰਬ ਕੌਣ ਸੁੱਟੇਗਾ, ਕਬਰਿਸਤਾਨ ਕੌਣ ਬਣਾਵੇਗਾ ? ਇਹ ਤਾਂ ਹੀ ਹੋ ਸਕਦਾ ਹੈ ਜੇ ਈਸ਼ਵਰ ਤੋਂ ਇਨਕਾਰੀ ਹੋਇਆ ਜਾਵੇ। ਤੇ ਕਰੀਬਨ ਕਰੀਬਨ ਜੋ ਕਮਜ਼ੋਰ ਹੈ, ਨਿਮਾਣਾ ਹੈ, ਨਿਤਾਣਾ ਹੈ, ਜਾਤ ਪਾਤ ਕਰਕੇ ਨੀਵਾਂ ਹੈ ਆਰਥਿਕ ਪੱਖੋਂ ਨੀਵਾਂ ਹੈ, ਪਦ ਪ੍ਰਤਿਸ਼ਠਾ ਹੀ ਕੋਈ ਨਹੀਂ, ਰੰਗ ਰੂਪ ਕਰਕੇ ਨੀਵਾਂ ਹੈ। ਐਸੇ ਮਨੁੱਖ ਆਪਣੀਆਂ ਵਾਸ਼ਨਾਵਾਂ ਦੀ ਪੂਰਤੀ ਲਈ ਜਗਤ ਵਿਚ ਉਸਨੂੰ ਕੋਈ ਸਹਾਰਾ ਨਹੀਂ ਦਿਖਾਈ ਦਿੰਦਾ। ਉਸ ਦਾ ਸਹਾਰਾ ਹੈ ਕੌਣ ? ਈਸ਼ਵਰ। ਤੇ ਕਮਜ਼ੋਰ ਲਈ ਈਸ਼ਵਰ ਵਾਸ਼ਨਾ ਦੀ ਪੂਰਤੀ ਕਰਨ ਦਾ ਇਕ ਸਾਧਨ ਹੈ ਅਤੇ ਤਾਕਤਵਰ ਲਈ ਆਪਣੀ ਵਾਸ਼ਨਾ ਦੀ ਪੂਰਤੀ ਕਰਨ ਲਈ ਪਰਮਾਤਮਾ ਬਾਧਕ ਹੈ। ਇਕ ਇਨਕਾਰੀ ਹੈ, ਇਕ ਮੰਨਦਾ ਹੈ, ਪਰ ਦੋਹਾਂ ਦਾ ਮੂਲ ਆਧਾਰ ਵਾਸ਼ਨਾ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਇਸ ਪਾਵਨ ਪਵਿੱਤਰ ਪਉੜੀ ਵਿਚ ਫ਼ੁਰਮਾਨ ਕਰ ਰਹੇ ਹਨ ਕਿ ਧਰਮ ਦੀ ਬੁਨਿਆਦ ਸੰਤੋਖ 'ਤੇ ਖੜੀ ਹੈ। ਤਾਕਤਵਰ ਨੇ ਰੱਬ ਨੂੰ ਲਾਂਭੇ ਰੱਖ ਦਿੱਤਾ ਹੈ ਪਰ ਕਮਜ਼ੋਰ ਆਪਣੀ ਵਾਸ਼ਨਾ ਦੇ ਨਾਲ ਹੀ ਜੁੜਿਆ ਰਹੇਗਾ। ਈਸ਼ਵਰ ਨਾਲ ਨਹੀਂ ਜੁੜ ਸਕੇਗਾ। ਸਤਿਗੁਰੂ ਜੀ ਮਹਾਰਾਜ ਦਾ ਫ਼ੁਰਮਾਨ "ਮੁੰਦਾ ਸੰਤੋਖੁ"—ਅਸੀਂ ਸੰਤੋਖ ਦੀਆਂ ਮੁੰਦਰਾਂ ਪਹਿਨ ਰੱਖੀਆਂ ਹਨ। ਜੋ ਕੁਛ ਹੈ, ਜੈਸਾ ਹੈ, ਸਭ ਠੀਕ; ਸੰਤੋਖ। ਆਪਣੀ ਪ੍ਰਾਲਬਧ 'ਤੇ ਭਰੋਸਾ ਹੈ, ਆਪਣੇ ਭਾਗ 'ਤੇ ਹੀ ਭਰੋਸਾ ਹੈ। ਸੰਤੋਖੀ ਮਨੁੱਖ ਹਰ ਹਾਲਤ ਵਿਚ ਪ੍ਰਸੰਨ ਰਹਿ ਸਕਦਾ ਹੈ। ਤ੍ਰਿਸ਼ਨਾ ਵਾਲਾ ਹਰ ਹਾਲਤ ਵਿਚ ਪ੍ਰਸੰਨ ਨਹੀਂ ਰਹਿ ਸਕਦਾ। ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਫ਼ੁਰਮਾਨ :

**ਆਗਿਆ ਮਹਿ ਭੂਖ ਸੋਈ ਕਰਿ ਸੂਖਾ ਸੋਗ ਹਰਖ ਨਹੀ ਜਾਨਿਓ ॥**
**ਜੋ ਜੋ ਹੁਕਮੁ ਭਇਓ ਸਾਹਿਬ ਕਾ ਸੋ ਮਾਥੈ ਲੇ ਮਾਨਿਓ ॥**

ਹੇ ਪਰੀਪੂਰਨ ਪਰਮਾਤਮਾ ! ਅਗਰ ਭੁੱਖ ਵੀ ਆਈ ਹੈ, ਕੋਈ ਦੁੱਖ ਵੀ ਆਇਆ ਹੈ, ਤਾਂ ਮੈਂ ਇਸਨੂੰ ਵੀ ਤੇਰੀ ਦਾਤ ਸਮਝਿਆ ਹੈ ਅਤੇ ਪ੍ਰਸੰਨ ਰਿਹਾ ਹਾਂ, ਸੰਤੋਖੀ ਮਨੁੱਖ ਹਰ ਹਾਲਤ ਵਿਚ ਖ਼ੁਸ਼ ਹੈ, ਪ੍ਰਸੰਨ ਹੈ। ਤ੍ਰਿਸ਼ਨਾਲੂ ਮਨੁੱਖ ਹਰ ਹਾਲਤ ਵਿਚ ਚਿੜਚਿੜਾ ਰਹੇਗਾ, ਦੁਖੀ ਰਹੇਗਾ, ਬੇਚੈਨ ਰਹੇਗਾ।

ਧਰਮ ਦਾ ਮੂਲ ਗੁਣ ਹੈ—ਸੰਤੋਖ। ਜੇ ਸੰਤੋਖ ਹੈ ਤਾਂ ਸਿਮਰਨ ਹੋ ਸਕੇਗਾ। ਤ੍ਰਿਸ਼ਨਾਲੂ ਨੇ

ਸੰਸਾਰ ਦਾ ਸਿਮਰਨ ਕਰਨਾ ਹੈ, ਸੰਤੋਖੀ ਨੇ ਨਿਰੰਕਾਰ ਦਾ ਸਿਮਰਨ ਕਰਨਾ ਹੈ। ਜੋ ਪ੍ਰਭੂ ਦੇ ਚਿੰਤਨ ਵਿਚ ਡੁੱਬਿਆ ਹੋਇਆ ਹੈ, ਲੀਨ ਹੈ, ਸੰਤੋਖੀ ਹੈ। ਜੋ ਜਗਤ ਵਿਚ ਲੀਨ ਹੈ, ਸਬੂਤ ਹੈ ਕਿ ਉਹ ਤ੍ਰਿਸ਼ਨਾਲੂ ਹੈ। ਤੋ ਮਹਾਰਾਜ ਕਹਿੰਦੇ ਹਨ—ਮੈਂ ਆਪਣੇ ਦੋਨੋਂ ਕੰਨਾਂ ਨੂੰ ਸ਼੍ਰਵਨ ਸ਼ਕਤੀ ਨੂੰ ਮੁੰਦਰਾਂ ਪਹਿਨਾਈਆਂ ਹਨ, ਸੰਤੋਖ ਦੀਆਂ। "ਮੁੰਦਾ ਸੰਤੋਖੁ ਸਰਮੁ ਪਤੁ ਝੋਲੀ"—'ਪਤੁ' ਸ਼ਬਦ ਦੇ ਵਿਆਕਰਣ ਅਨੁਸਾਰ ਕਈ ਅਰਥ ਹਨ—ਪਤ—ਪਾਤਰ, ਭਾਂਡਾ; ਪਤ—ਪੱਤਾ, ਦਰੱਖ਼ਤ ਦਾ ਪੱਤਾ। ਪੰਜਾਬੀ ਮੁਹਾਵਰੇ ਵਿਚ ਪਤ ਦਾ ਅਰਥ ਹੈ—ਇੱਜ਼ਤ, ਆਬਰੂ। ਇਸ ਪੰਕਤੀ ਵਿਚ ਜੋ 'ਪਤੁ' ਸ਼ਬਦ ਆਇਆ ਹੈ, ਜਿਸਦੇ 'ਤੱਤੇ' ਥੱਲੇ ਔਂਕੜ ਹੈ, ਇਕਵਚਨ, ਨਾਂਵ ਹੈ। ਮਤਲਬ ਹੈ—ਪਾਤਰ, ਭਾਂਡਾ। ਮਹਾਰਾਜ ਕਹਿੰਦੇ ਹਨ—ਅਸੀਂ ਸੰਤੋਖ ਦੀਆਂ ਮੁੰਦਰਾਂ ਪਹਿਨੀਆਂ ਹਨ ਪਰ ਸਾਡੇ ਹੱਥ ਵਿਚ ਭਾਂਡਾ ਹੈ ਮਿਹਨਤ ਦਾ। ਜੋਗੀ ਜਦੋਂ ਘਰ ਘਰ ਵਿਚੋਂ ਭਿਖਿਆ ਮੰਗਦੇ ਹਨ ਤਾਂ ਉਹਨਾਂ ਦੇ ਹੱਥ ਵਿਚ ਖੱਪਰ ਹੁੰਦਾ ਹੈ। ਖੱਪਰ ਵਿਚ ਮਿਲੀ ਭਿਖਿਆ ਨੂੰ ਉਹ ਝੋਲੀ ਵਿਚ ਪਾ ਲੈਂਦੇ ਹਨ। ਤਾਂ ਸਾਹਿਬ ਕਹਿੰਦੇ ਹਨ— "ਸਰਮੁ ਪਤੁ", ਮੇਰੇ ਕੋਲ ਭਾਂਡਾ ਹੈ ਮਿਹਨਤ ਦਾ, ਮੇਰੀ ਕਿਰਤ ਨਾਲ, ਮੇਰੀ ਮਿਹਨਤ ਨਾਲ, ਜੋ ਕੁਛ ਮੈਨੂੰ ਪ੍ਰਾਪਤ ਹੋ ਜਾਏ, ਬਸ ਇਹੀ ਮੇਰਾ ਭਾਂਡਾ ਹੈ। ਉਸੇ ਵਿਚ ਹੀ ਮੈਂ ਖ਼ੁਸ਼ ਹਾਂ, ਉਸੇ ਵਿਚ ਹੀ ਮੈਂ ਪ੍ਰਸੰਨ ਹਾਂ। ਔਰ ਮੇਰੀ ਝੋਲੀ ਕੀ ਹੈ—ਮਿਹਨਤ! ਮੇਰਾ ਭਾਂਡਾ ਕੀ ਹੈ—ਮਿਹਨਤ। ਮਿਹਨਤ ਕਰ ਕੇ ਜੋ ਮੇਰੀ ਝੋਲੀ ਵਿਚ ਪੈ ਗਿਆ, ਮੈਨੂੰ ਪ੍ਰਾਪਤ ਹੋ ਗਿਆ, ਮੈਂ ਉਸੇ ਵਿਚ ਹੀ ਪ੍ਰਸੰਨ ਹਾਂ। ਮੈਨੂੰ ਦਰ ਦਰ ਮੰਗਣ ਦੀ ਲੋੜ ਨਹੀਂ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫ਼ੁਰਮਾਨ ਹੈ—"ਮਾਗਤ ਮਾਨੁ ਨ ਪਾਇਆ॥" ਮੰਗਦਿਆਂ ਮਨੁੱਖ ਦੀ ਮਾਨ ਪ੍ਰਤਿਸ਼ਠਾ ਨਾਸ ਹੁੰਦੀ ਹੈ, ਮਨੁੱਖ ਦੀ ਅਣਖ ਥੱਲੇ ਚਲੀ ਜਾਂਦੀ ਹੈ। ਪੰਡਤ ਗੁਲਾਬ ਸਿੰਘ ਜੀ ਮਹਾਰਾਜ ਦਾ ਕਹਿਣਾ:

*ਤਬ ਲਗ ਗੁਣ ਔਰ ਗਰਵ ਕਰ ਜਬ ਲਗ ਕਹੇ ਨ ਦੇ।*
*ਦੇ ਕਹੇ ਤੋ ਖੇਹ ਸਭ ਗੁਣ ਗੌਰਵ ਪਿਠ ਦੇ।*

ਇਸ ਵਾਸਤੇ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ—ਮੈਂ ਭਿਖਾਰੀ ਨਹੀਂ, ਦਰ ਦਰ ਮੰਗਣ ਵਿਚ ਯਕੀਨ ਨਹੀਂ ਰੱਖਦਾ। ਮੇਰੇ ਹੱਥ ਵਿਚ ਮਿਹਨਤ ਦਾ ਭਾਂਡਾ ਹੈ ਅਤੇ ਕ੍ਰਿਤ ਦੀ ਝੋਲੀ ਹੈ। ਇਸ ਮਿਹਨਤ ਦੇ ਭਾਂਡੇ ਵਿਚ ਜੋ ਕੁਛ ਪੈ ਜਾਏ, ਉਸੇ 'ਤੇ ਹੀ ਮੈਂ ਸੰਤੁਸ਼ਟ ਹਾਂ:

**ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ॥**

ਜੋਗੀ ਆਪਣੇ ਪਿੰਡੇ 'ਤੇ ਸੁਆਹ ਮਲਦੇ ਹਨ। ਉਨ੍ਹਾਂ ਦਾ ਕਹਿਣਾ ਹੈ ਕਿ ਇਸ ਨਾਲ ਖਲੜੀ ਸਖ਼ਤ ਹੋ ਜਾਂਦੀ ਹੈ ਅਤੇ ਇਹ ਰਾਖ਼ ਸਰਦੀ ਗਰਮੀ ਤੋਂ ਬਹੁਤ ਬਚਾਓ ਕਰਦੀ ਹੈ। ਪਿੰਡੇ ਵਿਚ ਜੂੰਆਂ ਵੀ ਨਹੀਂ ਪੈਣ ਦਿੰਦੀ। ਇਹ ਰਾਖ਼ ਹੋਰ ਵੀ ਕਈ ਤਰ੍ਹਾਂ ਦੇ ਰੋਗਾਂ ਤੋਂ ਵੀ ਬਚਾਉਂਦੀ ਹੈ। ਮਹਾਰਾਜ ਕਹਿੰਦੇ ਹਨ—ਮੈਂ ਧਿਆਨ ਦੀ ਬਿਭੂਤਿ ਲਾਈ ਹੈ, "ਧਿਆਨ ਕੀ ਕਰਹਿ ਬਿਭੂਤਿ"— ਆਪਣਾ ਧਿਆਨ ਪ੍ਰਭੂ ਵਿਚ ਜੋੜਿਆ ਹੈ। ਆਪਣੀ ਸੁਰਤ ਨੂੰ ਈਸ਼ਵਰ ਵਿਚ ਜੋੜਿਆ ਹੈ ਅਤੇ ਇਹ ਹੀ ਮੇਰੀ ਬਿਭੂਤਿ ਹੈ। ਸਾਨੂੰ ਕੋਈ ਰੋਗ ਨਹੀਂ ਲੱਗਦਾ, ਕੋਈ ਸੰਤਾਪ ਨਹੀਂ ਲੱਗਦਾ; ਸਰਦੀ ਆਲਸੀ ਨਹੀਂ ਬਣਾਉਂਦੀ, ਗਰਮੀ ਬੇਚੈਨ ਨਹੀਂ ਕਰਦੀ। ਜੋਗੀ ਤਨ ਉੱਤੇ ਖਿੰਥਾ ਪਹਿਨਦੇ ਹਨ, ਹੱਥ ਵਿਚ ਇਕ ਡੰਡਾ ਰੱਖਦੇ ਹਨ। ਜੋਗੀਆਂ ਨੇ ਈਸ਼ਵਰ ਪ੍ਰਾਪਤੀ ਦੀਆਂ ਆਪਣੀਆਂ ਕੁਝ

ਜੁਗਤੀਆਂ ਤੇ ਉਕਤੀਆਂ ਵੀ ਮੰਨੀਆਂ ਹੋਈਆਂ ਹਨ। ਉਸ ਪ੍ਰਥਾਇ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਇਹ ਵਾਕ:

**ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ॥**

ਅਸੀਂ ਖਿੰਥਾ ਪਹਿਨੀ ਹੈ ਕਾਲ ਦੀ, ਮੌਤ ਦੀ, ਮੌਤ ਦਾ ਚਿੰਤਨ ਹੈ। ਸਾਨੂੰ ਮੌਤ ਹਰ ਵਕਤ ਯਾਦ ਹੈ। ਸਾਡੀ ਜੁਗਤੀ ਹੈ ਕਾਇਆ ਨੂੰ ਕੋਰਾ ਰੱਖਣਾ। ਕੁਆਰਾ, ਕੋਰਾ। ਪੰਜਾਬੀ ਵਿਚ ਲਫ਼ਜ਼ ਹੈ ਕੋਰਾ, ਹਿੰਦੀ ਸੰਸਕ੍ਰਿਤ ਵਿਚ ਕੁਆਰਾ ਸ਼ਬਦ ਹੈ। ਮਤਲਬ ਹੈ—ਸਾਫ਼-ਸੁਥਰਾ, ਪਵਿੱਤਰ, ਬੇਦਾਗ਼। ਮਹਾਰਾਜ ਫ਼ੁਰਮਾਨ ਕਰਦੇ ਹਨ—ਕਾਇਆ ਨੂੰ ਕੋਰਾ ਰੱਖਣਾ, ਬੇਦਾਗ਼ ਰੱਖਣਾ, ਪਵਿੱਤਰ ਰੱਖਣਾ ਇਹ ਸਾਡੀ ਜੋਗ ਦੀ ਜੁਗਤੀ ਹੈ। ਹਰ ਵਕਤ ਮੌਤ ਦਾ ਚਿੰਤਨ ਕਰਨਾ, ਮਾਨੋ ਇਹ ਅਸੀਂ ਖਿੰਥਾ ਪਹਿਨ ਰੱਖੀ ਹੈ।

ਜਗਤ ਵਿਚ ਦੋ ਤਰ੍ਹਾਂ ਦੀ ਸਾਧਨਾ ਪ੍ਰਚਲਤ ਹੋਈ ਹੈ। ਇਕ ਉਹ ਜੋ ਜੀਵਨ ਨੂੰ ਚੇਤੇ ਰੱਖੇ; ਇਕ ਉਹ ਜੋ ਮੌਤ ਨੂੰ ਚੇਤੇ ਰੱਖੇ। ਸ੍ਰੀ ਕ੍ਰਿਸ਼ਨ ਦੇ ਮੰਦਰ ਵਿਚ ਰੌਣਕ ਹੈ, ਗੀਤ ਹੈ, ਸੰਗੀਤ ਹੈ, ਨ੍ਰਿਤ ਹੈ, ਬੰਸਰੀ ਵਾਦਨ ਹੈ, ਸਿਤਾਰ ਹੈ, ਇਹ ਸਭ ਜੀਵਨ ਹੈ। ਰਾਗ ਰੰਗ ਜੀਵਨ ਹੈ, ਖ਼ੁਸ਼ੀ ਖੇੜਾ ਜੀਵਨ ਹੈ, ਨ੍ਰਿਤ ਗੀਤ ਜੀਵਨ ਹੈ। ਪਰ ਮਹਾਤਮਾ ਬੁੱਧ ਦੇ ਮੰਦਰ ਵਿਚ ਖ਼ਾਮੋਸ਼ੀ ਹੈ, ਚੁੱਪੀ ਹੈ, ਬਿਲਕੁਲ ਚੁੱਪੀ, ਬਿਲਕੁਲ ਖ਼ਾਮੋਸ਼ੀ। ਉੱਥੇ ਧਿਆਨ ਸਾਧਨਾ ਹੈ। ਦਰਅਸਲ ਸ੍ਰੀ ਕ੍ਰਿਸ਼ਨ ਜੀਵਨ ਵਿਚ ਡੁੱਬੇ ਅਤੇ ਇਤਨੇ ਗਹਿਰੇ ਡੁੱਬੇ ਕਿ ਜੀਵਨ ਤੋਂ ਹੀ ਪਾਰ ਚਲੇ ਗਏ। ਪਰਮ ਜੀਵਨ ਵਿਚ ਚਲੇ ਗਏ। ਜੀਵਨ ਵਿਚ ਡੁਬਣਾ ਰਾਗ ਰੰਗ ਵਿਚ ਡੁੱਬਣਾ ਹੈ। ਜੀਵਨ ਵਿਚ ਡੁੱਬਣਾ ਸੰਸਾਰ ਵਿਚ ਡੁੱਬਣਾ ਹੈ। ਲੇਕਿਨ ਮਹਾਤਮਾ ਬੁੱਧ ਮੌਤ ਵਿਚ ਡੁੱਬੇ। ਮੁਰਝਾਏ ਹੋਏ ਫੁੱਲ ਨੂੰ ਵੇਖ ਕੇ, ਇਕ ਬਿਰਧ ਨੂੰ ਵੇਖ ਕੇ, ਇਕ ਲਾਸ਼ ਨੂੰ ਵੇਖ ਕੇ, ਹਿਰਦੇ ਨੂੰ ਆਹਤ ਪਹੁੰਚੀ, ਚੋਟ ਪਹੁੰਚੀ। ਆਪ ਮਹਿਲ ਮਾੜੀਆਂ ਨੂੰ ਛੱਡ ਕੇ, ਏਕਾਂਤ ਵਿਚ ਚਲੇ ਗਏ, ਬੀਆਬਾਨ ਜੰਗਲਾਂ ਵਿਚ ਚਲੇ ਗਏ। ਮੌਤ ਦਾ ਚਿੰਤਨ ਕਰਦੇ ਰਹੇ, ਮੌਤ ਵਿਚ ਡੁੱਬੇ ਰਹੇ ਅਤੇ ਐਸੇ ਡੁੱਬੇ ਕਿ ਅੰਮ੍ਰਿਤ ਬਣ ਗਏ। ਸ੍ਰੀ ਕ੍ਰਿਸ਼ਨ ਜੀਵਨ ਵਿਚ ਐਸੇ ਡੁੱਬੇ ਕਿ ਪਰਮ ਜੀਵਨ ਨੂੰ ਪ੍ਰਾਪਤ ਹੋਏ। ਸ੍ਰੀ ਕ੍ਰਿਸ਼ਨ ਦੇ ਹੋਂਠਾਂ ਦੀ ਬੰਸਰੀ, ਨ੍ਰਿਤ ਆਦਿ ਜੀਵਨ ਚਿੰਨ੍ਹ ਅਸੀਂ ਮਹਾਤਮਾ ਬੁੱਧ ਨਾਲ ਸੁਪਨੇ ਵਿਚ ਵੀ ਨਹੀਂ ਜੋੜ ਸਕਦੇ। ਉਹ ਖ਼ਾਮੋਸ਼ ਹਨ, ਚੁੱਪ ਹਨ। ਮੁਰਦਾ ਤਾਂ ਖ਼ਾਮੋਸ਼ ਹੁੰਦਾ ਹੈ, ਲਾਸ਼ ਤਾਂ ਬੋਲ ਨਹੀਂ ਸਕਦੀ, ਮੌਤ ਤਾਂ ਨਾਂ ਹੀ ਖ਼ਾਮੋਸ਼ੀ ਦਾ ਹੈ। ਕਿਸੇ ਘਰ ਵਿਚ ਕੋਈ ਮੌਤ ਹੋ ਜਾਏ ਖ਼ਾਮੋਸ਼ੀ ਛਾ ਜਾਂਦੀ ਹੈ, ਪਰ ਕਿਸੇ ਘਰ ਵਿਚ ਕੋਈ ਖ਼ੁਸ਼ੀ ਦਾ ਕਾਰਜ ਹੋਵੇ, ਤਾਂ ਰਾਗ ਰੰਗ ਦੀਆਂ ਮਹਿਫ਼ਲਾਂ ਸਜ ਜਾਂਦੀਆਂ ਹਨ। ਜਿਸ ਘਰ ਵਿਚ ਬਹੁਤ ਸ਼ੋਰ ਸ਼ਰਾਬਾ ਹੋਵੇ, ਸਮਝ ਲੈਣਾ ਕੋਈ ਖ਼ੁਸ਼ੀ ਹੈ, ਕੋਈ ਅਨੰਦ ਦਾ ਕਾਰਜ ਹੈ। ਪਰ ਜਿੱਥੇ ਬਿਲਕੁਲ ਖ਼ਾਮੋਸ਼ੀ ਹੈ, ਸਮਝ ਲਉ ਕੋਈ ਮਾਤਮ ਹੈ। ਮਹਾਤਮਾ ਬੁਧ ਖ਼ਾਮੋਸ਼ ਸਨ, ਬੋਧ ਭਿਖਸ਼ੂ ਸਨ, ਮੌਤ ਦੀ ਮੂਰਤੀ ਬਣੇ ਹੋਏ ਸਨ, ਪਰ ਮੌਤ ਵਿਚ ਇਤਨੇ ਗਹਿਰੇ ਡੁੱਬੇ, ਇਤਨੇ ਗਹਿਰੇ ਡੁੱਬੇ ਕਿ ਮੌਤ ਤੋਂ ਪਰੇ ਚਲੇ ਗਏ। ਜੀਵਨ ਵਿਚ ਇਤਨੇ ਗਹਿਰੇ ਡੁੱਬੇ, ਇਤਨਾ ਗਹਿਰਾ ਅਧਿਐਨ ਕੀਤਾ ਕਿ ਇਸ ਜੀਵਨ ਤੋਂ ਵੀ ਪਰੇ ਚਲੇ ਗਏ ਸ੍ਰੀ ਕ੍ਰਿਸ਼ਨ। ਜਿਥੇ ਤਕ ਗੁਰੂ ਨਾਨਕ ਦਰਸ਼ਨ ਦਾ ਸਵਾਲ ਹੈ, ਗੁਰੂ ਨਾਨਕ ਦੇਵ ਜੀ ਮਹਾਰਾਜ ਜੀਵਨ ਵਿਚ ਵੀ ਡੁੱਬਣਾ ਕਹਿੰਦੇ ਹਨ ਅਤੇ ਮੌਤ ਵਿਚ ਵੀ ਡੁੱਬਣਾ ਕਹਿੰਦੇ ਹਨ

ਕਿਉਂਕਿ ਜੀਵਨ ਇਕ ਨਹੀਂ ਹੈ। ਅਗਰ ਕੋਈ ਬੰਦਾ ਇਹ ਆਖੇ ਮੈਂ ਸਿਰਫ਼ ਮੌਤ ਹਾਂ, ਜਨਮ ਨਹੀਂ ਹਾਂ, ਝੂਠ ਬੋਲਦਾ ਹੈ। ਜਨਮ ਹੋਇਆ ਹੈ, ਜੀਵਨ ਹੈ। ਤੇ ਕੋਈ ਇਹ ਆਖੇ ਕਿ ਮੈਂ ਤਾਂ ਸਿਰਫ਼ ਜੀਵਨ ਹਾਂ, ਮੌਤ ਨਹੀਂ, ਇਹ ਵੀ ਗੱਲ ਅਧੂਰੀ ਹੋਵੇਗੀ। ਮਨੁੱਖ ਜੀਵਨ ਹੈ, ਮਨੁੱਖ ਮੌਤ ਹੈ, ਜ਼ਿੰਦਗੀ ਜਨਮ ਹੈ, ਜ਼ਿੰਦਗੀ ਮੌਤ ਹੈ। ਤੋ ਫਿਰ ਡੁੱਬਣਾ ਦੋਹਾਂ ਦੇ ਵਿਚ ਹੈ।

ਮਹਾਰਾਜ ਕਹਿੰਦੇ ਹਨ—ਮਿਹਨਤ ਕਰਨੀ ਹੈ। ਮਿਹਨਤ ਹੀ ਮੇਰੇ ਕੋਲ ਝੋਲੀ ਹੈ। ਕ੍ਰਿਤ ਕਰਨੀ ਹੈ, ਸੰਸਾਰ ਵਿਚ ਡੁੱਬਣਾ ਹੈ। ਗੁਰੂ ਨਾਨਕ ਨੇ ਕ੍ਰਿਤ ਕੀਤੀ, ਮੋਦੀਖ਼ਾਨਾ ਚਲਾਇਆ, ਖੇਤੀਬਾੜੀ ਕੀਤੀ, ਆਪ ਦੀ ਸੰਤਾਨ ਹੋਈ, ਪਰਿਵਾਰ ਨੂੰ ਗਲਵਕੜੀ ਨਾਲ ਲਾਇਆ। ਤਾਂ ਇਸ ਤੋਂ ਸੰਦੇਸ਼ ਹੈ, ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਕਿ ਜੀਵਨ ਵਿਚ ਡੁੱਬਣਾ ਹੈ। ਰਬਾਬ ਹੈ, ਗੀਤ ਸੰਗੀਤ ਦੀ ਦੁਨੀਆ ਹੈ ਗੁਰੂ ਨਾਨਕ ਦੇ ਕੋਲ। ਰੰਗ ਰੰਗ ਦੀ ਦੁਨੀਆ ਸਤਿਗੁਰੂ ਜੀ ਆਪਣੇ ਨਾਲ ਰੱਖਦੇ ਹਨ ਮਰਦਾਨੇ ਦੇ ਰੂਪ ਵਿਚ। ਸੋ ਪਾਤਸ਼ਾਹ ਜੀਵਨ ਵਿਚ ਵੀ ਡੁੱਬੇ ਅਤੇ ਮੌਤ ਵਿਚ ਵੀ ਡੁੱਬੇ। ਆਪ ਜੀ ਦਾ ਉਪਦੇਸ਼ :

**ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥**
**ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥** *(ਪੰਨਾ 1102)*

ਦਾਰਸ਼ਨਿਕ ਲੋਕਾਂ ਦਾ ਐਸਾ ਖ਼ਿਆਲ ਹੈ ਕਿ ਅਕਸਰ ਇਹ ਦ੍ਰਿਸ਼ਟੀ ਪੜ੍ਹਦਿਆਂ ਪੜ੍ਹਦਿਆਂ ਬਣ ਜਾਂਦੀ ਹੈ। ਜਦ ਮਨੁੱਖ ਸਿਰਫ਼ ਜੀਵਨ ਵਿਚ ਹੀ ਡੁੱਬਾ, ਰਾਗ ਰੰਗ ਵਿਚ ਹੀ ਡੁੱਬਾ ਤਾਂ ਭਾਰਤ ਦੇ ਸਨਾਤਨ ਮੰਦਰ ਰਾਗ ਰੰਗ ਦੇ ਅਖਾੜੇ ਬਣ ਗਏ। ਹੋਇਆ ਕੀ ? ਦੂਰ ਦੂਰ ਤੋਂ ਡਾਕੂਆਂ ਦੇ ਦਿਲ ਲਲਚਾਏ ਅਤੇ ਉਨ੍ਹਾਂ ਨੇ ਇਨ੍ਹਾਂ ਰਾਗ ਰੰਗ ਦੀਆਂ ਮਹਿਫ਼ਲਾਂ ਨੂੰ ਰੱਜ ਕੇ ਬਰਬਾਦ ਕੀਤਾ। ਇਹ ਰਾਗ ਰੰਗ, ਇਹ ਜੀਵਨ ਦੇ ਪ੍ਰਤੀਕ ਸਨ ਜੋ ਕਿਸੇ ਹੱਦ ਤਕ ਦੇਵਦਾਸੀਆਂ ਦੇ ਅਖਾੜੇ ਬਣ ਗਏ। ਦਰਅਸਲ ਉਹ ਦੁਰਾਚਾਰ ਦੀ ਦੁਨੀਆ ਵਿਚ ਡੁੱਬ ਗਏ। ਜਿਥੇ ਗੁਰੂ ਨਾਨਕ ਦੇਵ ਜੀ ਮਹਾਰਾਜ ਨੂੰ ਕਹਿਣਾ ਪਿਆ :

**ਨਚਣੁ ਕੁਦਣੁ ਮਨ ਕਾ ਚਾਉ॥**
**ਨਾਨਕ ਜਿਨਿ ਮਨਿ ਭਉ ਤਿਨ੍ਾ ਮਨਿ ਭਾਉ॥** *(ਪੰਨਾ 465)*

ਪਰ ਜੋ ਮੌਤ ਵਿਚ ਡੁੱਬੇ, ਬਿਲਕੁਲ ਚੁੱਪ ਹੋ ਗਏ, ਖ਼ਾਮੋਸ਼ ਹੋ ਗਏ, ਬੋਲਣਾ ਨਹੀਂ, ਹਰਕਤ ਨਹੀਂ ਕਰਨੀ। ਉਸਦਾ ਅੰਜਾਮ ਇਹ ਹੋਇਆ ਕਿ ਦੇਸ਼ ਨੂੰ ਦੋ ਹਜ਼ਾਰ ਸਾਲ ਤਕ ਗ਼ੁਲਾਮ ਰਹਿਣਾ ਪਿਆ। ਕੁਛ ਕਰਨਾ ਹੀ ਨਹੀਂ, ਖ਼ਾਮੋਸ਼, ਚੁੱਪ, ਕਿਸੇ ਨੂੰ ਰੋਕਣਾ ਹੀ ਨਹੀਂ, ਕੋਈ ਕਿਰਤ ਹੀ ਨਹੀਂ ਕਰਨੀ, ਸਿਰਫ਼ ਧਿਆਨ ਸਾਧਨਾ ਵਿਚ ਲੀਨ ਰਹਿਣਾ ਹੈ। ਇਹ ਮਹਾਨ ਵੱਡਾ ਦੇਸ਼ ਗ਼ੁਲਾਮ ਹੋ ਕੇ ਰਹਿ ਗਿਆ।

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਫ਼ੁਰਮਾਨ ਕੀਤਾ—ਡੁੱਬਣਾ ਜੀਵਨ ਵਿਚ ਵੀ ਹੈ ਤੇ ਡੁੱਬਣਾ ਮੌਤ ਵਿਚ ਵੀ ਹੈ, ਕਿਉਂਕਿ ਅਸੀਂ ਸਿਰਫ਼ ਜੀਵਨ ਨਹੀਂ, ਮੌਤ ਹਾਂ; ਅਸੀਂ ਸਿਰਫ਼ ਮੌਤ ਨਹੀਂ, ਜੀਵਨ ਹਾਂ। ਤੋ ਮਹਾਰਾਜ ਕਹਿੰਦੇ ਹਨ—ਮਿਹਨਤ ਵੀ ਕਰਨੀ ਹੈ, ਉੱਦਮ ਵੀ ਕਰਨਾ ਹੈ, ਪੁਰਸ਼ਾਰਥ ਵੀ ਕਰਨਾ ਹੈ, ਰਾਗ ਰੰਗ ਦੀ ਮਹਿਫ਼ਲ ਵੀ ਸਜਾਣੀ ਹੈ। ਅਸੀਂ ਦੇਖਦੇ ਹਾਂ ਕਿ

ਗੁਰਦੁਆਰੇ ਵਿਚ ਪਰੀਪੂਰਨ ਪ੍ਰਮਾਤਮਾ ਦੀ ਸਾਧਨਾ ਕੀਰਤਨ ਰਾਗ ਦੀ ਮਹਿਫ਼ਲ ਹੈ। ਆਪ ਦਾ ਉਪਦੇਸ਼ ਵੀ ਹੈ—"ਨਾਨਕ ਭਉਜਲੁ ਪਾਰਿ ਪਰੈ ਜਉ ਗਾਵੈ ਪ੍ਰਭ ਕੇ ਗੀਤ॥" ਪਰ ਇਸ ਗੀਤ ਸੰਗੀਤ ਦੀ ਮਹਿਫ਼ਲ ਵਿਚ ਵੀ ਮਹਾਰਾਜ ਕਹਿੰਦੇ ਹਨ—ਮੌਤ ਦਾ ਚਿੰਤਨ ਰੱਖੀਂ। ਅੰਦਰ ਦੀ ਖ਼ਾਮੋਸ਼ੀ ਭੁੱਲ ਨਾ ਜਾਈਂ, ਅੰਦਰ ਦੀ ਸਮਾਧੀ ਭੁੱਲ ਨਾ ਜਾਈਂ। ਇਸ ਵਾਸਤੇ ਆਪ ਮੌਤ ਵਿਚ ਵੀ ਡੁੱਬਣਾ ਸਿਖਾਂਦੇ ਹਨ ਅਤੇ ਉਪਦੇਸ਼ ਕਰਦੇ ਹਨ :

**ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥**
**ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥** *(ਪੰਨਾ 1102)*

ਪਰ ਇਤਨਾ ਮੌਤ ਵਿਚ ਨਾ ਡੁੱਬੀਂ ਕਿ ਜੀਵਨ ਨੂੰ ਭੁੱਲ ਜਾਏਂ, ਇਸ ਵਾਸਤੇ ਆਪ ਦੂਜਾ ਉਪਦੇਸ਼ ਕਰਦੇ ਹਨ :

**ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ॥**
**ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ॥** *(ਪੰਨਾ 522)*

ਸੋ ਇਹ ਗੱਲ ਅਧੂਰੀ ਹੋਵੇਗੀ ਜੇ ਕੋਈ ਆਖੇ ਕਿ ਮੈਂ ਜੰਮਿਆ ਹਾਂ, ਮੈਂ ਮਰਨਾ ਥੋੜ੍ਹੀ ਹੈ। ਇਹ ਗੱਲ ਵੀ ਅਧੂਰੀ ਹੋਵੇਗੀ ਕਿ ਜੇ ਕੋਈ ਇਹ ਆਖੇ ਮੈਂ ਮਰਨਾ ਤਾਂ ਹੈ, ਪਰ ਮੈਂ ਜੰਮਿਆ ਥੋੜ੍ਹੀ ਹਾਂ। ਤੂੰ ਜੰਮਿਆ ਹੀ ਨਹੀਂ ਤੇ ਮਰਨਾ ਕਿਥੋਂ ? ਤੂੰ ਮਰਨਾ ਹੀ ਨਹੀਂ ਤੇ ਫਿਰ ਜੰਮਿਆ ਕਿਥੋਂ ? ਜਨਮ ਤੇ ਮਰਨ, ਇਹ ਤਾਂ ਇਕ ਦਰਿਆ ਦੇ ਦੋ ਕਿਨਾਰੇ ਹਨ ਜੋ ਜੀਵਨ ਰੂਪੀ ਧਾਰਾ ਦੇ ਨਾਲ ਜੁੜੇ ਹੋਏ ਹਨ ਜਿਵੇਂ ਜਨਮ ਤੇ ਮਰਨ ਜੁੜਿਆ ਹੋਇਆ ਹੈ। ਜੋ ਜੀਵਨ ਵਿਚ ਡੁੱਬਦਾ ਹੈ, ਉਹ ਪਰਮ ਜੀਵਨ ਨੂੰ ਪ੍ਰਾਪਤ ਕਰਦਾ ਹੈ ਅਤੇ ਜੋ ਮੌਤ ਵਿਚ ਡੁੱਬਦਾ ਹੈ, ਉਹ ਮੌਤ ਤੋਂ ਪਰੇ ਹੋ ਜਾਂਦਾ ਹੈ। ਉਹ ਅਕਾਲ ਵਿਚ ਲੀਨ ਹੋ ਜਾਂਦਾ ਹੈ। ਕਾਲ ਤੋਂ ਪਰੇ ਉਠ ਜਾਂਦਾ ਹੈ।

ਸਾਹਿਬ ਕਹਿੰਦੇ ਹਨ ਕਿ ਅਸੀਂ ਖਿੰਥਾ ਪਹਿਨ ਰੱਖੀ ਏ ਮੌਤ ਦੀ। ਇਥੇ ਸਵਾਲ ਖੜਾ ਹੋਵੇਗਾ ਕਿ ਜੇ ਮੌਤ ਦੀ ਖਿੰਥਾ ਪਹਿਨ ਰੱਖੀ ਹੈ ਤਾਂ ਫਿਰ ਮਿਹਨਤ ਦੀ ਝੋਲੀ ਦੀ ਕੀ ਲੋੜ ਪੈ ਗਈ ? ਫਿਰ ਉੱਦਮ ਪੁਰਸ਼ਾਰਥ ਦੇ ਭਾਂਡੇ ਦੀ ਕੀ ਲੋੜ ਪੈ ਗਈ ? ਕਿਉਂਕਿ ਸਾਡੇ ਕੋਲ ਜੀਵਨ ਵੀ ਹੈ ਅਤੇ ਜੀਵਨ ਵਿਚ ਵੀ ਡੁੱਬਣਾ ਹੈ, ਜੋ ਤਦ ਹੀ ਹੋ ਸਕਦਾ ਹੈ ਜੇ ਕੋਈ ਮਿਹਨਤ ਕਰੇ, ਭੱਜ ਦੌੜ ਕਰੇ, ਕ੍ਰਿਤ ਕਰੇ, ਔਰ ਪਰਿਵਾਰ ਦੀ ਦੇਖ ਰੇਖ ਕਰੇ, ਮੌਤ ਦਾ ਚਿੰਤਨ ਕਰੇ, ਤਾਂ ਹੀ ਜੀਵਨ ਵਿਚ ਡੁੱਬਿਆ ਜਾ ਸਕਦਾ ਹੈ। ਮਹਾਰਾਜ ਫ਼ੁਰਮਾਨ ਕਰਦੇ ਹਨ—ਅਸੀਂ ਖਿੰਥਾ ਪਹਿਨ ਰੱਖੀ ਏ ਕਾਲ ਦੀ ਅਤੇ ਸਾਡੀ ਜੋਗ ਦੀ ਜੁਗਤੀ ਇਹ ਹੈ ਕਿ ਆਪਣੀ ਕਾਇਆ ਨੂੰ ਕੁਆਰਾ ਰੱਖਣਾ ਹੈ, ਪਵਿੱਤਰ ਰੱਖਣਾ ਹੈ, ਬੇਦਾਗ਼ ਰੱਖਣਾ ਹੈ। ਹੱਥਾਂ ਨਾਲ ਕੋਈ ਗ਼ਲਤ ਕਰਨਾ ਨਹੀਂ, ਰਸਨਾ ਨਾਲ ਕੋਈ ਗ਼ਲਤ ਬੋਲਣਾ ਨਹੀਂ, ਅੱਖਾਂ ਨਾਲ ਕੋਈ ਗ਼ਲਤ ਵੇਖਣਾ ਨਹੀਂ—"ਖਿੰਥਾ ਕਾਲੁ ਕੁਆਰੀ ਕਾਇਆ, ਜੁਗਤਿ ਡੰਡਾ ਪਰਤੀਤਿ॥" ਸਾਡੇ ਹੱਥ ਵਿਚ ਜੋਗੀਆਂ ਵਰਗਾ ਡੰਡਾ ਕਿਹੜਾ ਹੈ ? ਮਹਾਰਾਜ ਕਹਿੰਦੇ ਹਨ—ਰੱਬੀ ਵਿਸ਼ਵਾਸ ਦਾ ਡੰਡਾ ਹੈ ਸਾਡੇ ਕੋਲ, ਜੋ ਤਰ੍ਹਾਂ ਤਰ੍ਹਾਂ ਦੇ ਵਿਕਾਰਾਂ ਤੋਂ ਸਾਡੀ ਹਿਫ਼ਾਜ਼ਤ ਕਰਦਾ ਹੈ। ਇਸੇ 'ਤੇ ਸਾਡਾ ਭਰੋਸਾ ਹੈ, ਵਿਸ਼ਵਾਸ ਹੈ :

**ਜਾ ਕੈ ਰਿਦੈ ਬਿਸ੍ਵਾਸੁ ਪ੍ਰਭ ਆਇਆ॥**
**ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ॥** *(ਪੰਨਾ 285)*

**ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ ॥**

ਜੋਗੀਆਂ ਵਿਚ ਸਿਰਮੌਰ "ਆਈ ਪੰਥ" ਹੈ ਜਿਸਨੂੰ ਜੋਗੀਆਂ ਦੇ ਬਾਰਾਂ ਦੇ ਬਾਰਾਂ ਹੀ ਪੰਥ ਮੰਨਦੇ ਹਨ। ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ—ਮੇਰਾ ਪੰਥ 'ਆਈ ਪੰਥ' ਤਾਂ ਹੈ ਪਰ ਮੈਂ ਸਿਰਫ਼ ਬਾਰਾਂ ਪੰਥਾਂ ਨੂੰ ਨਹੀਂ ਮੰਨਦਾ ਬਲਕਿ—"ਆਈ ਪੰਥੀ ਸਗਲ ਜਮਾਤੀ" ਸੰਸਾਰ ਦੀਆਂ ਸਭ ਜਮਾਤਾਂ ਅਤੇ ਪੰਥਾਂ ਨੂੰ ਮੈਂ ਮੰਨਦਾ ਹਾਂ। ਸਾਰਿਆਂ ਦੀ ਇਕ ਜਮਾਤ ਸਮਝਦਾ ਹਾਂ। ਸਾਰਿਆਂ ਦੇ ਨਾਲ ਸਾਂਝੀਵਾਲਤਾ ਹੈ। ਮੈਂ ਸਿਰਫ਼ ਬਾਰਾਂ ਪੰਥਾਂ ਨਾਲ ਸੰਬੰਧ ਨਹੀਂ ਜੋੜਦਾ, ਮੈਂ ਜਗਤ ਦੇ ਤਮਾਮ ਪੰਥਾਂ ਨਾਲ ਸਬੰਧ ਜੋੜਦਾ ਹਾਂ, ਸਾਰਿਆਂ ਨਾਲ ਚੱਲਦਾ ਅਤੇ ਸਾਰਿਆਂ ਨੂੰ ਨਾਲ ਲੈ ਕੇ ਚੱਲਦਾ ਹਾਂ। ਇਹ ਮੇਰਾ 'ਆਈ ਪੰਥ' ਹੈ। "ਮਨਿ ਜੀਤੈ ਜਗੁ ਜੀਤੁ"—ਮੈਂ ਜਗਤ ਦੀ ਜਿੱਤ ਮਨ ਨੂੰ ਜਿੱਤਣ ਦੇ ਨਾਲ ਮੰਨਦਾ ਹਾਂ, ਨਾ ਕਿ ਰਿਧੀਆਂ ਸਿਧੀਆਂ ਦੀ ਪ੍ਰਾਪਤੀ ਵਿਚ ਜਗਤ ਦੀ ਜਿੱਤ ਮੰਨਦਾ ਹਾਂ। ਮਨ ਨੂੰ ਜਿੱਤਣਾ ਹੀ ਮੇਰੇ ਲਈ ਜਗਤ ਦੀ ਜਿੱਤ ਹੈ। ਮੇਰਾ ਉਸ ਪਰੀਪੂਰਨ ਪਰਮਾਤਮਾ ਅੱਗੇ ਆਦੇਸ਼ ਹੈ :

**ਆਦੇਸੁ ਤਿਸੈ ਆਦੇਸੁ ॥**

ਕਿਸ ਨੂੰ ਆਦੇਸ ?

**ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥**

ਜੋ ਸਭਨਾਂ ਦਾ ਮੁੱਢ ਹੈ ਪਰ ਜਿਸ ਦਾ ਕੋਈ ਮੁੱਢ ਨਹੀਂ। ਜੋ ਧੱਬਿਆਂ ਤੋਂ ਰਹਿਤ ਹੈ, ਨਾਸ ਤੋਂ ਰਹਿਤ ਹੈ, ਤੇ ਜਿਸਦਾ ਜੁਗਾਂ ਜੁਗਾਂਤਰਾਂ ਵਿਚ ਇਕੋ ਹੀ ਵੇਸ ਹੈ। ਉਸ ਨੂੰ ਹੀ ਬਾਰੰ ਬਾਰ ਨਮਸਕਾਰ ਹੈ, ਉਸੇ ਨੂੰ ਹੀ ਬਾਰੰ ਬਾਰ ਸਜਦਾ ਹੈ।

**ਭੁਗਤਿ ਗਿਆਨੁ ਦਇਆ ਭੰਡਾਰਣਿ ਘਟਿ ਘਟਿ ਵਾਜਹਿ ਨਾਦ ॥**

ਇਸ ਪਉੜੀ ਵਿਚ ਜਗਤ ਗੁਰੂ ਬਾਬੇ ਦਾ ਮੂਲ ਉਪਦੇਸ਼ ਇਹ ਹੈ ਕਿ ਕਿਵੇਂ ਕੂੜ ਦੀ ਕੰਧ ਟੁੱਟੇ, ਕਿਵੇਂ ਸੱਚ ਨਾਲ ਮਿਲਾਪ ਹੋਵੇ। ਜਪੁਜੀ ਸਾਹਿਬ ਵਿਚ ਸੱਚ ਦਰ ਤਕ ਪਹੁੰਚਣ ਦੀਆਂ ਅਠੱਤੀ ਪਉੜੀਆਂ ਹਨ। ਗੁਰੂ ਨਾਨਕ ਦੇਵ ਜੀ ਮਹਾਰਾਜ ਮਨੁੱਖ ਦੀ ਸੁਰਤ ਨੂੰ ਸਹਿਜੇ ਸਹਿਜੇ ਉੱਚਾ ਚੁੱਕ ਕੇ ਉਸ ਸੱਚਖੰਡ ਵਿਚ ਵਸਦੇ ਨਿਰੰਕਾਰ ਤਕ ਲੈ ਜਾਣਾ ਚਾਹੁੰਦੇ ਹਨ। ਸਾਡੇ ਦੇਸ਼ ਦੇ ਵਿਚ ਈਸ਼ਵਰ ਪ੍ਰਾਪਤੀ ਦੇ ਤਰ੍ਹਾਂ ਤਰ੍ਹਾਂ ਦੇ ਸਾਧਨ ਜੁਟਾਏ ਗਏ ਹਨ। ਜਿਵੇਂ ਧਨ ਕਮਾਵਣ ਦੇ ਅਨੇਕਾਂ ਤਰੀਕੇ ਹਨ, ਠੀਕ ਇਸੇ ਤਰ੍ਹਾਂ ਜਗਤ ਵਿਚ ਧਾਰਮਿਕ ਸਾਧਨਾ ਵੀ ਵੱਖ ਵੱਖ ਤੌਰ ਤਰੀਕਿਆਂ ਨਾਲ ਪ੍ਰਗਟ ਹੋਈ ਹੈ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਧਰਮ ਦੀ ਸਾਧਨਾ ਨੂੰ ਮਨ ਦੀ ਸਾਧਨਾ ਮੰਨਦੇ ਹਨ, ਤਨ ਦੀ ਸਾਧਨਾ ਨਹੀਂ। ਤਨ ਦੀ ਸਾਧਨਾ ਨਾਲ, ਤਨ ਦੀ ਮਿਹਨਤ ਨਾਲ, ਜੋ ਕੁਛ ਵੀ ਪ੍ਰਾਪਤ ਹੋਵੇਗਾ, ਉਹ ਪਦਾਰਥ ਹੈ। ਪਰਮਾਤਮਾ ਮਨ ਦੀ ਸਾਧਨਾ ਨਾਲ ਪ੍ਰਾਪਤ ਹੋਵੇਗਾ ਤੇ ਮਨ ਦੀ ਸਾਧਨਾ ਅੰਦਰ ਦੀ ਸਾਧਨਾ ਹੈ। ਤਨ ਦੀ ਸਾਧਨਾ ਬਾਹਰ ਦੀ ਸਾਧਨਾ ਹੈ, ਤਨ ਦੀ ਸਾਧਨਾ ਸੰਸਾਰ ਨਾਲ ਜੋੜਦੀ ਹੈ। ਮਨ ਦੀ ਸਾਧਨਾ ਨਿਰੰਕਾਰ ਨਾਲ ਜੋੜਦੀ ਹੈ।

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜੋਗੀਆਂ ਦੇ ਉਹਨਾਂ ਸਾਧਕ ਚਿੰਨ੍ਹਾਂ ਦਾ ਜ਼ਿਕਰ ਕਰ ਰਹੇ ਹਨ ਜੋ ਬਾਹਰੀ ਰੂਪ ਵਿਚ ਜੋਗੀਆਂ ਨੇ ਅਪਨਾਏ ਹੋਏ ਸਨ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਸਮੇਂ ਇਸ ਦੇਸ਼ ਵਿਚ ਜੋਗੀਆਂ ਦਾ ਵੱਡਾ ਬੋਲਬਾਲਾ ਸੀ। ਉਂਜ ਵੀ ਤਮਾਮ ਧਾਰਮਿਕ ਸਾਧਨਾ ਦਾ ਫਲ ਹੈ—ਜੋਗ। ਜੋਗ ਤੋਂ ਮੁਰਾਦ—ਜੁੜਨਾ, ਜੁੜ ਜਾਣਾ ਹੈ। ਜੋਗੀ ਦੀ ਧਾਰਮਿਕ ਦੁਨੀਆ ਵਿਚ ਉਪਮਾ ਰਹੀ, ਭੋਗੀ ਦੀ ਨਿੰਦਾ ਰਹੀ ਕਿਉਂਕਿ ਭੋਗੀ ਤੋਂ ਮੁਰਾਦ ਹੈ—ਟੁਟਿਆ ਹੋਇਆ, ਭਾਗ ਕਰਨਾ ਭਾਵ ਤਕਸੀਮ ਕਰਨਾ। ਜੋ ਈਸ਼ਵਰ ਨਾਲ ਜੁੜ ਜਾਂਦਾ ਹੈ, ਉਸ ਤੋਂ ਇਕ ਕਿਰਿਆ ਪ੍ਰਗਟ ਹੁੰਦੀ ਹੈ। ਉਹ ਕਦਮ ਕਦਮ ਜੋੜਨ ਦਾ ਕੰਮ ਕਰਦਾ ਹੈ। ਦੋ ਦਿਲਾਂ ਨੂੰ ਜੋੜਦੈ, ਦੋ ਕੌਮਾਂ ਨੂੰ ਜੋੜਦੈ, ਦੋ ਮੁਲਕਾਂ ਨੂੰ ਜੋੜਦੈ, ਦੋ ਦੋਸਤਾਂ ਨੂੰ ਜੋੜਦੈ, ਦੋ ਪਰਿਵਾਰਾਂ ਨੂੰ ਜੋੜਦੈ। ਜੋ ਟੁੱਟਿਆ ਹੋਇਆ ਹੈ, ਜੋ ਤਕਸੀਮ ਹੋ ਚੁੱਕਿਆ ਹੈ, ਜੋ ਖੰਡ ਖੰਡ ਹੋ ਚੁੱਕਿਆ ਹੈ, ਜੋ ਭਾਗ ਭਾਗ ਵਿਚ ਹੈ, ਜੋ ਭੋਗੀ ਹੈ; ਉਸਦਾ ਰਸ ਇਸ ਗੱਲ ਵਿਚ ਹੈ ਕਿ ਮੈਂ ਦੋ ਜੁੜੇ ਹੋਏ ਦਿਲਾਂ ਨੂੰ ਤੋੜ ਕੇ ਰੱਖ ਦੇਵਾਂ। ਮੈਂ ਦੋ ਕੌਮਾਂ ਨੂੰ, ਦੋ ਮੁਲਕਾਂ ਨੂੰ, ਦੋ ਪਰਿਵਾਰਾਂ ਨੂੰ ਕਿਵੇਂ ਤੋੜ ਕੇ ਰੱਖ ਦੇਵਾਂ। ਤੇ ਦੁਨੀਆ ਦਾ ਆਭਾਗ ਹੈ ਭੋਗੀ, ਦੁਨੀਆ ਦੀ ਕਿਸਮਤ ਹੈ ਜੋਗੀ। ਈਸ਼ਵਰ ਨਾਲ ਜੁੜ ਜਾਣਾ ਤਮਾਮ ਧਾਰਮਿਕ ਸਾਧਨਾ ਦਾ ਫਲ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਉਸ ਵਕਤ ਦੇ ਤਥਾਕਥਿਤ ਜੋਗੀਆਂ ਪ੍ਰਤੀ ਆਪ ਬੜਾ ਸੁੰਦਰ ਉਪਦੇਸ਼ ਕਰ ਰਹੇ ਹਨ ਜੋ ਆਂਤਰਿਕ ਹੈ, ਮਨ ਦੀ ਸਾਧਨਾ ਹੈ ਤੇ ਜਿਸ ਵਿਚ ਸਮੂਹ ਜਗਤ ਆ ਜਾਂਦਾ ਹੈ। ਗੁਰੂ ਨਾਨਕ ਦੇ ਬੋਲ ਕਿਸੇ ਵਿਅਕਤੀ, ਕਿਸੇ ਸੰਪਰਦਾ ਜਾਂ ਕਿਸੇ ਪ੍ਰਾਂਤ ਦੇ ਵਾਸੀਆਂ ਪ੍ਰਤੀ ਨਹੀਂ ਹਨ। ਆਪ ਦੇ ਬੋਲ ਸਮਗਰ ਹਨ। ਜਿਵੇਂ ਸੂਰਜ ਦੀ ਰੋਸ਼ਨੀ ਸਾਰਿਆਂ ਵਾਸਤੇ ਬਰਾਬਰ ਹੈ, ਗੁਰੂ ਨਾਨਕ ਦੇ ਬੋਲ ਵੀ ਸਾਰਿਆਂ ਲਈ ਹਨ। ਆਪ ਫ਼ੁਰਮਾਉਂਦੇ ਹਨ:

**ਭੁਗਤਿ ਗਿਆਨੁ ਦਇਆ ਭੰਡਾਰਣਿ ਘਟਿ ਘਟਿ ਵਾਜਹਿ ਨਾਦ ॥**

ਜਿਥੇ ਜੋਗੀ ਲੋਕ ਕੰਨਾਂ ਵਿਚ ਮੁੰਦਰਾਂ ਪਹਿਨਦੇ ਹਨ, ਹੱਥ ਵਿਚ ਖੱਪਰ ਰੱਖਦੇ ਹਨ, ਝੋਲੀ ਰੱਖਦੇ ਹਨ, ਤਨ 'ਤੇ ਸੁਆਹ ਮਲਦੇ ਹਨ, ਖਿੰਥਾ ਪਹਿਨ ਲੈਂਦੇ ਹਨ, ਹੱਥ ਵਿਚ ਡੰਡਾ ਰੱਖਦੇ ਹਨ। ਉਹਨਾਂ ਦੇ ਹੋਰ ਵੀ ਕਈ ਚਿੰਨ੍ਹ ਹਨ, ਉੱਥੇ ਉਨ੍ਹਾਂ ਦੇ ਡੇਰਿਆਂ ਅਤੇ ਆਸ਼ਰਮਾਂ ਵਿਚ ਵੀ ਬਾਕਾਇਦਾ ਇਕ ਨਿਯਮਾਵਲੀ ਚੱਲਦੀ ਹੈ, ਉਹ ਇਹ ਕਿ ਚੂਰਮਾ ਬਣਾਇਆ ਜਾਂਦਾ ਹੈ, ਭੋਜਨ ਬਣਾਇਆ ਜਾਂਦਾ ਹੈ, ਜਿਸਨੂੰ ਚੂਰਮਾ ਕਹਿੰਦੇ ਹਨ। ਇਕ ਵਰਤਾਵਾ ਭਾਵ ਵੰਡਣ ਵਾਲਾ ਰੱਖਿਆ ਜਾਂਦਾ ਹੈ। ਜੋਗੀਆਂ ਦੀ ਪੰਗਤ ਲੱਗ ਜਾਂਦੀ ਹੈ। ਫਿਰ ਇਕ ਨਾਦੀ ਵਜਾਈ ਜਾਂਦੀ ਹੈ, ਜਿਸਨੂੰ ਸਾਰੰਗੀ ਵੀ ਕਹਿੰਦੇ ਹਨ। ਉਸਨੂੰ ਜ਼ੋਰ ਨਾਲ ਤੇ ਸੁਰ ਵਿਚ ਵਜਾਉਣ ਨਾਲ ਇਹ ਭੰਡਾਰਾ ਤਕਸੀਮ ਕੀਤਾ ਜਾਂਦਾ ਹੈ। ਜੋਗੀ ਲੋਕ ਛਕਦੇ ਹਨ। ਇਸ ਤਰ੍ਹਾਂ ਦਾ ਕਿਰਿਆ ਕਰਮ, ਉਨ੍ਹਾਂ ਦੀ ਧਾਰਮਿਕ ਸਾਧਨਾ ਵਿਚੋਂ ਇਕ ਸਾਧਨ ਹੈ। ਉਹਨਾਂ ਦਾ ਭੋਜਨ ਚੂਰਮਾ ਵਿਸ਼ੇਸ਼ ਰੂਪ ਵਿਚ ਹੁੰਦਾ ਹੈ। ਮੋਟੀਆਂ ਰੋਟੀਆਂ ਬਣਾ ਕੇ ਉਹਨਾਂ ਦੇ ਵਿਚ ਘਿਉ ਪਾ ਕੇ ਉਹਨਾਂ ਨੂੰ ਕੁੱਟ ਲਿਆ ਜਾਂਦਾ ਹੈ। ਇਸ ਢੰਗ ਦੇ ਭੋਜਨ ਨੂੰ ਜੋਗੀ ਲੋਕ ਚੂਰਮਾ ਕਹਿੰਦੇ ਹਨ। ਨਾਦੀ ਵਜਾ ਕੇ ਪੰਗਤ ਵਿਚ ਬੈਠ ਕੇ ਇਨ੍ਹਾਂ ਨੇ ਦਾਲ ਤੇ ਚੂਰਮਾ ਖਾਣਾ ਹੈ। ਇਹ ਉਹਨਾਂ ਦੀ ਧਾਰਮਿਕ ਸਾਧਨਾ ਦਾ ਇਕ ਅੰਗ ਹੈ। ਸਾਹਿਬ ਕਹਿੰਦੇ ਹਨ—

ਐ ਜੋਗੀ ! ਤੂੰ ਜ਼ਰੂਰ ਚੂਰਮਾ ਛਕ, ਭੋਜਨ ਛਕ, ਪਰ ਕਿਹੜਾ ? "ਭੁਗਤਿ ਗਿਆਨੁ" ਤੇਰਾ ਭੋਜਨ ਗਿਆਨ ਹੋਣਾ ਚਾਹੀਦਾ ਹੈ। ਚੂਰਮਾ ਭੋਜਨ ਤਨ ਦੀ ਲੋੜ ਹੈ, ਤਨ ਦਾ ਭੋਜਨ ਅੰਨ ਹੈ। ਮਨ ਦਾ ਭੋਜਨ ਗਿਆਨ ਹੈ। ਗਿਆਨ ਨਾਲ ਤਨ ਤ੍ਰਿਪਤ ਨਹੀਂ ਹੋ ਸਕਦਾ ਅਤੇ ਅੰਨ ਨਾਲ ਮਨ ਨਹੀਂ ਤ੍ਰਿਪਤ ਹੋ ਸਕਦਾ। ਮਨ ਤਾਂ ਅੱਜ ਤਕ ਅੰਨ ਤੋਂ ਨਹੀਂ ਰੱਜਿਆ ਕਿਉਂਕਿ ਅੰਨ, ਮਨ ਦਾ ਭੋਜਨ ਹੀ ਨਹੀਂ ਹੈ। ਇਸੇ ਤਰ੍ਹਾਂ ਗਿਆਨ ਨਾਲ ਤਨ ਦਾ ਦੂਰ ਦਾ ਵੀ ਸੰਬੰਧ ਨਹੀਂ। ਤਨ ਤਾਂ ਜੜ੍ਹ ਹੈ, ਅਸਥੂਲ ਹੈ। ਸੋ ਇਸਦਾ ਭੋਜਨ ਵੀ ਜੜ੍ਹ ਹੈ, ਇਸਦਾ ਭੋਜਨ ਵੀ ਅਸਥੂਲ ਹੈ। ਮਨ ਚੇਤੰਨ ਹੈ, ਸਤੋ ਅੰਸ ਹੈ, ਪੰਜ ਤੱਤਾਂ ਦੀ। ਇੰਜ ਕਹਿ ਲਉ ਜੈਸੇ ਸਾਗਰ ਦੀ ਉਛਲੀ ਹੋਈ ਅਵਸਥਾ ਨੂੰ ਤੂਫ਼ਾਨ ਕਹਿੰਦੇ ਹਨ, ਆਤਮਾ ਦੀ ਉਛਲੀ ਹੋਈ ਅਵਸਥਾ ਨੂੰ ਮਨ ਕਹਿੰਦੇ ਹਨ। ਤਾਂ ਹੀ ਤਾਂ ਸਤਿਗੁਰੂ ਜੀ ਨੇ ਕਹਿ ਦਿੱਤਾ ਹੈ—"ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥" ਤੂੰ ਜੋਤਿ ਸਰੂਪ ਹੈਂ, ਤੂੰ ਸਾਗਰ ਹੈਂ, ਪਰ ਅੱਜ ਤੂੰ ਤੂਫ਼ਾਨ ਹੈਂ, ਜਦੋਂ ਤੂਫ਼ਾਨ ਸ਼ਾਂਤ ਹੋ ਜਾਏ ਤਾਂ ਫਿਰ ਸਾਗਰ ਹੀ ਸਾਗਰ ਹੁੰਦਾ ਹੈ। ਤਦ ਤੂਫ਼ਾਨ ਨਹੀਂ ਹੁੰਦਾ। ਜਦੋਂ ਮਨ ਆਤਮਾ ਵਿਚ ਸ਼ਾਂਤ ਹੋ ਜਾਂਦਾ ਹੈ, ਉਦੋਂ ਅਸੀਂ ਕਹਿੰਦੇ ਹਾਂ—ਆਤਮਾ ਹੀ ਆਤਮਾ ਹੈ, ਪਰਮਾਤਮਾ ਹੀ ਪਰਮਾਤਮਾ ਹੈ, ਹੁਣ ਮਨ ਨਹੀਂ ਹੈ।

ਸਾਗਰ ਦੀ ਉਛਲੀ ਹੋਈ ਅਵਸਥਾ ਤੂਫ਼ਾਨ ਹੈ, ਆਤਮਾ ਦੀ ਉਛਲੀ ਹੋਈ ਅਵਸਥਾ ਮਨ ਹੈ। ਮਨ ਦਾ ਭੋਜਨ ਹੈ ਗਿਆਨ, ਤਨ ਦਾ ਭੋਜਨ ਹੈ ਅੰਨ। ਤੇ ਅੰਨ ਖਾਣ ਨੂੰ, ਅਗਰ ਧਾਰਮਿਕ ਸਾਧਨਾ ਸਮਝ ਲਿਆ ਜਾਏ, ਤਾਂ ਸਾਹਿਬ ਕਹਿੰਦੇ ਹਨ—ਅੰਨ ਤਾਂ ਸਾਰੇ ਹੀ ਖਾ ਰਹੇ ਹਨ, ਪਸ਼ੂ ਪੰਛੀ ਵੀ ਖਾ ਰਹੇ ਹਨ। ਭੁੱਖ ਤਾਂ ਸਾਰਿਆਂ ਨੂੰ ਲੱਗਦੀ ਹੈ, ਖਾਂਦੇ ਸਾਰੇ ਹੀ ਹਨ, ਇਸ ਤਰ੍ਹਾਂ ਸਾਰੇ ਖਾਣ ਵਾਲੇ ਪ੍ਰਭੂ ਨਾਲ ਜੁੜ ਜਾਣ। ਜੋ ਭੋਜਨ ਛਕਦੇ ਹਨ, ਪਰਮਾਤਮਾ ਨਾਲ ਜੁੜ ਜਾਣ। ਤੇ ਸਾਹਿਬ ਕਹਿੰਦੇ ਹਨ—ਧਰਮ ਮਨ ਦੀ ਸਾਧਨਾ ਹੈ, ਤਨ ਦੀ ਸਾਧਨਾ ਨਹੀਂ। "ਭੁਗਤਿ ਗਿਆਨੁ" ਮਨ ਦਾ ਭੋਜਨ ਹੈ ਗਿਆਨ, ਜਿਸ ਰਾਹੀਂ ਮਨ ਬ੍ਰਹਮ ਗਿਆਨ ਦੇ ਧਰਾਤਲ ਤਕ ਪਹੁੰਚਦਾ ਹੈ। ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਵਾਕ ਹੈ—"ਬ੍ਰਹਮ ਗਿਆਨੀ ਕਾ ਭੋਜਨੁ ਗਿਆਨ ॥" ਅੰਨ ਤੋਂ ਬਿਨਾਂ ਸਰੀਰ ਦੀ ਤ੍ਰਿਪਤੀ ਹੋ ਹੀ ਨਹੀਂ ਸਕਦੀ। ਮੂਲ ਮਿਜ਼ਾਜੀ ਹੈ ਤਨ ਦੀ ਅੰਨ। ਜੇ ਗਿਆਨ ਨਾ ਮਿਲੇ ਤਾਂ ਮਨ ਦੀ ਤ੍ਰਿਪਤੀ ਨਹੀਂ ਹੋ ਸਕਦੀ। ਜਿਸ ਦਾ ਮਨ ਤ੍ਰਿਪਤ ਨਹੀਂ, ਅੰਦਰੋਂ ਖ਼ਾਲੀ ਹੈ, ਅੰਦਰ ਬਹੁਤ ਵੱਡਾ ਖਲਾਅ ਹੈ, ਉਸਨੂੰ ਕਈ ਦਫ਼ਾ ਅੰਨ ਨਾਲ ਭਰਨ ਦੀ ਕੋਸ਼ਿਸ਼ ਕਰਦਾ ਹੈ। ਇਸ ਵਾਸਤੇ ਜਿਤਨੇ ਵੀ ਅੰਦਰੋਂ ਖ਼ਾਲੀ ਬੰਦੇ ਹੁੰਦੇ ਹਨ, ਉਹ ਜ਼ਿਆਦਾ ਖਾਣ ਵਾਲੇ ਹੁੰਦੇ ਹਨ। ਖਾਈ ਜਾਂਦੇ ਹਨ, ਦਿਨ ਭਰ ਖਾਈ ਜਾਂਦੇ ਹਨ; ਰਾਤ ਨੂੰ ਵੀ ਖਾਈ ਜਾਂਦੇ ਹਨ। ਉਨ੍ਹਾਂ ਲਈ ਖਾਣਾ ਭੁੱਖ ਦੀ ਪੂਰਤੀ ਵਾਸਤੇ ਨਹੀਂ, ਖਲਾਅ ਦੀ ਪੂਰਤੀ ਵਾਸਤੇ ਹੈ। ਲੇਕਿਨ ਕੌਣ ਦੱਸੇ ਕਿ ਮਨ ਦਾ ਖ਼ਾਲੀਪਣ ਭੋਜਨ ਨਾਲ ਨਹੀਂ ਭਰੇਗਾ। ਇਹ ਸਚਾਈ ਹੈ ਕਿ ਭੋਜਨ ਤੋਂ ਇਕ ਤ੍ਰਿਪਤੀ ਮਿਲਦੀ ਹੈ; ਭਜਨ ਗਿਆਨ ਤੋਂ ਵੀ ਇਕ ਬਹੁਤ ਵੱਡੀ ਤ੍ਰਿਪਤੀ ਮਿਲਦੀ ਹੈ। ਐਸੀ ਤ੍ਰਿਪਤੀ ਜਿਸ ਵਿਚ ਖ਼ੁਸ਼ੀ ਹੈ, ਪਰਮ ਖ਼ੁਸ਼ੀ ਹੈ। ਅਤੇ ਐਸੀ ਖ਼ੁਸ਼ੀ ਹੈ, ਜਿਸ ਵਿਚ ਤਨ ਦਾ ਭੋਜਨ ਘਟ ਜਾਂਦਾ ਹੈ, ਅੰਨ ਘਟ ਜਾਂਦਾ ਹੈ। ਇਹ ਆਮ ਗੱਲ ਹੈ ਕਿ ਘਰ ਵਿਚ ਇਕਲੌਤੇ ਬੱਚੇ ਦੀ ਸ਼ਾਦੀ 'ਤੇ ਮਾਂ ਖ਼ੁਸ਼ੀ ਨਾਲ ਫੂਲੀ ਨਹੀਂ ਸਮਾਉਂਦੀ। ਇਕ ਮਹਿਮਾਨ ਦੀ ਬਾਂਹ ਪਕੜ ਕੇ ਕਹਿੰਦੀ ਹੈ,

ਤੂੰ ਭੋਜਨ ਛਕ; ਦੂਜੇ ਦੀ ਪਕੜਦੀ ਹੈ, ਤੀਜੇ ਦੀ ਪਕੜਦੀ ਹੈ। ਸਭ ਨੂੰ ਖਿਲਾਉਣ ਵਿਚ ਖ਼ੁਸ਼ੀ ਮਹਿਸੂਸ ਕਰਦੀ ਹੈ। ਜਦ ਕੋਈ ਮਹਿਮਾਨ ਕਹਿੰਦਾ ਹੈ—ਤੂੰ ਵੀ ਬੈਠ ਤੇ ਖਾ; ਤਾਂ ਕਹਿੰਦੀ ਏ—ਨਹੀਂ, ਮੈਨੂੰ ਭੁੱਖ ਨਹੀਂ। ਕਿਉਂ ਭੁੱਖ ਨਹੀਂ ? ਖ਼ੁਸ਼ੀ ਨਾਲ ਭਰੀ ਹੋਈ ਹੈ। ਉਸਨੂੰ ਖ਼ੁਸ਼ੀ ਨੇ ਤ੍ਰਿਪਤ ਕਰ ਦਿੱਤਾ ਹੈ, ਖ਼ੁਸ਼ੀ ਨੇ ਪ੍ਰਸੰਨ ਕਰ ਦਿੱਤਾ ਹੈ। ਪ੍ਰਸੰਨਤਾ ਵਿਚ ਡੁੱਬਿਆ ਹੋਇਆ ਮਨੁੱਖ, ਖ਼ੁਸ਼ੀਆਂ ਵਿਚ ਖਿੜੇ ਹੋਏ ਮਨੁੱਖ ਦੇ ਸਰੀਰ ਦੇ ਤਲ 'ਤੇ ਅੰਨ ਦੀ ਭੁੱਖ ਘਟ ਜਾਏਗੀ। ਭੋਜਨ ਦੀ ਭੁੱਖ ਘਟ ਜਾਏਗੀ। ਭੁੱਖ ਦੇ ਘਟਣ ਨਾਲ ਉਸਦਾ ਸਰੀਰ ਕਮਜ਼ੋਰ ਨਹੀਂ ਹੋਵੇਗਾ। ਦਰਅਸਲ ਖ਼ੁਸ਼ੀ, ਖ਼ੁਦ ਇਕ ਤਾਕਤ ਹੈ, ਇਕ ਤਵਾਨਾਈ ਹੈ। ਭੋਜਨ ਛਕ ਕੇ ਜੋ ਖ਼ੁਸ਼ੀ ਨਸੀਬ ਹੁੰਦੀ ਹੈ, ਗਿਆਨ ਪ੍ਰਾਪਤੀ ਨਾਲ ਉਸ ਤੋਂ ਅਨੰਤ ਦਰਜੇ ਵੱਧ ਖ਼ੁਸ਼ੀ ਨਸੀਬ ਹੁੰਦੀ ਹੈ। ਇਸ ਵਾਸਤੇ ਲਗਾਤਾਰ ਪੰਦਰਾਂ ਪੰਦਰਾਂ ਵੀਹ ਵੀਹ ਦਿਨ ਸਮਾਧੀ ਵਿਚ ਬੈਠ ਕੇ ਵੀ ਜਦ ਸੰਤ ਜਨ ਉਠਦੇ ਹਨ ਤਾਂ ਉਹ ਤਨ ਵਿਚ ਕੋਈ ਕਮਜ਼ੋਰੀ ਮਹਿਸੂਸ ਨਹੀਂ ਕਰਦੇ। ਨਿਡਾਲਤਾ ਮਹਿਸੂਸ ਨਹੀਂ ਕਰਦੇ। ਜੇ ਦੋ ਤਿੰਨ ਦਿਨ ਭਜਨ ਕਰਕੇ ਕੋਈ ਨਿਢਾਲ ਹੋ ਗਿਆ, ਕਮਜ਼ੋਰੀ ਮਹਿਸੂਸ ਕਰਦਾ ਹੈ, ਚਿਹਰਾ ਪੀਲਾ ਪੈ ਗਿਆ, ਤਾਂ ਜੋ ਸਾਧਨਾ ਕਰ ਰਿਹਾ ਸੀ; ਸਫਲਤਾ ਨਹੀਂ ਮਿਲੀ। ਸਮਾਧੀ ਵਿਚ ਲੀਨ ਮਨੁੱਖ ਪਰਮ ਪ੍ਰਸੰਨਤਾ ਵਿਚ ਚਲਾ ਜਾਂਦਾ ਹੈ, ਉਸਦੀ ਝੋਲੀ ਪਰਮ ਖ਼ੁਸ਼ੀਆਂ ਨਾਲ ਭਰ ਜਾਂਦੀ ਹੈ ਅਤੇ ਉਹ ਖ਼ੁਸ਼ੀਆਂ ਹੀ ਉਸਨੂੰ ਕਮਜ਼ੋਰ ਨਹੀਂ ਹੋਣ ਦਿੰਦੀਆਂ।

ਪੰਕਤੀ ਵਿਚ 'ਗਿਆਨ ਸ਼ਬਦ' ਵੀ ਆਇਆ ਹੈ ਜਿਸ ਬਾਰੇ ਦੋ ਗੱਲਾਂ ਕਰਨੀਆਂ ਬਣਦੀਆਂ ਹਨ। ਗਿਆਨ ਦੋ ਤਰ੍ਹਾਂ ਦਾ ਹੈ। ਪ੍ਰੋਖਸ਼ ਅਤੇ ਅਪ੍ਰੋਖਸ਼। ਬਾਹਰ ਦਾ ਗਿਆਨ, ਅੰਦਰ ਦਾ ਗਿਆਨ। ਕੁਛ ਗਿਆਨ ਪੜ੍ਹ ਕੇ, ਸੁਣ ਕੇ, ਵਿਚਾਰ ਕੇ ਹਾਸਲ ਕੀਤਾ ਜਾਂਦਾ ਹੈ। ਇਕ ਉਹ ਗਿਆਨ ਹੈ ਜੋ ਅਨੁਭਵ ਤੋਂ ਪ੍ਰਾਪਤ ਹੋਇਆ ਹੈ। ਇਹ ਅਨੁਭਵ ਜਗਤ ਵਿਚ ਠੋਕਰਾਂ ਖਾ ਕੇ ਹੀ ਮਿਲਦਾ ਹੈ। ਇਹ ਅਨੁਭਵ ਜਪ ਤਪ ਕਰਦਿਆਂ ਹੋਇਆਂ ਹੀ ਪ੍ਰਾਪਤ ਹੁੰਦਾ ਹੈ। ਸਿਆਣਿਆਂ ਦਾ ਵਿਚਾਰ ਹੈ ਕਿ ਸਭ ਤੋਂ ਦੁਖੀ ਉਹ ਮਨੁੱਖ ਹੈ ਜਿਸ ਨੇ ਜੀਵਨ ਵਿਚ ਕਦੀ ਕੋਈ ਭੁੱਲਾਂ ਹੀ ਨਹੀਂ ਕੀਤੀਆਂ। ਉਸਦੇ ਕੋਲ ਬਹੁਤ ਵੱਡੇ ਅਨੁਭਵ ਨਹੀਂ ਹੋਣਗੇ। ਜਿਹਨਾਂ ਮਨੁੱਖਾਂ ਨੇ ਬਹੁਤ ਵੱਡੀਆਂ ਵੱਡੀਆਂ ਭੁੱਲਾਂ ਕੀਤੀਆਂ ਹਨ, ਉਹਨਾਂ ਕੋਲ ਜ਼ਿੰਦਗੀ ਦੇ ਬਹੁਤ ਵੱਡੇ ਵੱਡੇ ਅਨੁਭਵ ਹਨ। ਇਸ ਲਈ ਕਹਿੰਦੇ ਹਨ ਕਿ ਹਰ ਗ਼ਲਤੀ ਇਕ ਗੁਰੂ ਹੈ, ਹਰ ਭੁੱਲ ਇਕ ਉਸਤਾਦ ਹੈ। ਹਾਂ, ਪਰ ਉਹ ਭੁੱਲ ਦੁਬਾਰਾ ਨਹੀਂ ਹੋਣੀ ਚਾਹੀਦੀ। ਅਗਰ ਉਹ ਭੁੱਲ ਦੁਬਾਰਾ ਹੋ ਗਈ ਹੈ ਤਾਂ ਇਹ ਪਸ਼ੂ ਹੈ, ਮਨੁੱਖ ਨਹੀਂ। ਅਗਰ ਇਕ ਭੁੱਲ ਇਕ ਦਫ਼ਾ ਹੋਈ ਹੈ, ਔਰ ਉਸ ਭੁੱਲ ਦੇ ਅਨੁਭਵ ਨੇ ਕੁਝ ਉੱਚਾ ਉੱਠਣ ਦਾ ਸਬਕ ਦੇ ਦਿੱਤਾ ਤਾਂ ਉਹ ਭੁੱਲ ਤਾਂ ਸੀੜ੍ਹੀ ਬਣ ਗਈ। ਉਹ ਭੁੱਲ ਤਾਂ ਸਾਧਨਾ ਬਣ ਗਈ। ਉਸ ਭੁੱਲ ਨੇ ਤਾਂ ਰਸਤੇ ਦੀਆਂ ਕੁੱਝ ਅੜਚਨਾ ਹਟਾ ਦਿੱਤੀਆਂ। ਸੋ ਸੰਸਾਰ ਵਿਚ ਉਹ ਸਭ ਤੋਂ ਜ਼ਿਆਦਾ ਭੁੱਲਿਆ ਹੋਇਆ ਹੈ ਜਿਸ ਨੇ ਕਦੀ ਭੁੱਲਾਂ ਨਹੀਂ ਕੀਤੀਆਂ। ਕਿਉਂਕਿ ਭੁੱਲਾਂ ਕਰਨ 'ਤੇ ਹੀ ਉਸ ਮਨੁੱਖ ਦੇ ਅਨੁਭਵ ਵਿਚ ਵਾਧਾ ਹੋਇਆ ਹੈ, ਉਤਨਾ ਹੀ ਉਸ ਮਨੁੱਖ ਦੇ ਕੋਲ ਗਿਆਨ, ਸੂਝ ਤੇ ਸਮਝ ਹੁੰਦੀ ਹੈ। ਲੇਕਿਨ ਇਕ ਵਾਰ ਫੇਰ ਸਪੱਸ਼ਟ ਕਰ ਦੇਈਏ ਕਿ ਇਕ ਜੇ ਭੁੱਲ ਬਾਰ ਬਾਰ ਹੋ ਰਹੀ ਹੈ ਤਾਂ ਇਹ ਮਨੁੱਖੀ ਤਲ ਨਹੀਂ, ਪਸ਼ੂ ਦਾ ਤਲ ਹੈ। ਇਸਨੂੰ ਭੁੱਲਾਂ ਕੋਈ ਸਿਖਿਆ ਨਹੀਂ ਦੇ ਰਹੀਆਂ, ਕੋਈ ਅਨੁਭਵ ਨਹੀਂ ਦੇ ਰਹੀਆਂ। ਜੇ ਕਿਸੇ ਨੂੰ ਭੁੱਲ ਤੋਂ ਅਨੁਭਵ ਮਿਲ ਗਿਆ

ਤਾਂ ਸਮਝ ਲਵੋ, ਉਹ ਭੁੱਲ ਉਸ ਤੋਂ ਦੁਬਾਰਾ ਨਹੀਂ ਹੋਵੇਗੀ। ਭੁੱਲ ਕਰਨਾ ਇਨਸਾਨ ਦਾ ਸੁਭਾਉ ਹੈ ਤੇ ਭੁੱਲਾਂ ਤੋਂ ਅਨੁਭਵ ਹਾਸਲ ਕਰ ਲੈਣਾ, ਇਹ ਤਾਂ ਦੇਵਤਾ ਹੋ ਜਾਣ ਤੁਲ ਹੈ। ਭੁੱਲ ਦੀ ਦੁਹਰਾਈ ਪਸ਼ੂਆਂ ਦਾ ਜਗਤ ਹੈ, ਇਹ ਦੈਂਤਾਂ ਦਾ ਜਗਤ ਹੈ, ਇਹ ਮਨੁੱਖੀ ਦੁਨੀਆ ਨਹੀਂ ਹੈ। ਤਰ੍ਹਾਂ ਤਰ੍ਹਾਂ ਦੀਆਂ ਠੋਕਰਾਂ ਤੋਂ ਅਨੁਭਵ ਮਿਲਦਾ ਹੈ, ਗਿਆਨ ਮਿਲਦਾ ਹੈ। ਜਗਤ ਵਿਚ ਐਸਾ ਕੋਈ ਨਹੀਂ, ਜੋ ਠੋਕਰ ਨਹੀਂ ਖਾਂਦਾ। ਜੋ ਚੱਲੇਗਾ, ਠੋਕਰ ਜ਼ਰੂਰ ਖਾਵੇਗਾ। ਜਿਹੜੀ ਬੇੜੀ ਸਾਗਰ ਵਿਚ ਹੈ ਤੇ ਉਹ ਆਖੇ ਕਿ ਮੈਂ ਲਹਿਰਾਂ ਨਾਲ ਨਹੀਂ ਟਕਰਾਉਣਾ ਚਾਹੁੰਦੀ, ਤਾਂ ਉਸ ਬੇੜੀ ਨੂੰ ਸਾਗਰ ਤੋਂ ਬਾਹਰ ਆ ਜਾਣਾ ਚਾਹੀਦਾ ਹੈ, ਜੋ ਸਾਗਰ ਵਿਚ ਹੈ, ਉਸਨੂੰ ਲਹਿਰਾਂ ਨਾਲ ਟਕਰਾਉਣਾ ਪਏਗਾ। ਜੋ ਜ਼ਿੰਦਾ ਹੈ ਤੇ ਸੰਸਾਰ ਵਿਚ ਹੈ, ਉਸਨੂੰ ਠੋਕਰਾਂ ਵਿਚ ਹੀ ਜੀਣਾ ਪਏਗਾ। ਠੋਕਰ ਤੋਂ ਪ੍ਰਾਪਤ ਸਿਖਿਆ ਅਨੁਭਵ ਜਾਂ ਕੀਤੀ ਭੁੱਲ ਕੋਈ ਗਿਆਨ ਦੇ ਗਈ ਹੈ, ਇਹ ਠੋਕਰ ਤੇ ਇਹ ਭੁੱਲ ਪਰੀਪੂਰਨ ਪਰਮਾਤਮਾ ਦੀ ਬਖ਼ਸ਼ਿਸ਼ ਹੈ।

ਜਪ ਕਰਦਿਆਂ, ਅਭਿਆਸ ਕਰਦਿਆਂ ਜੋ ਅੰਦਰ ਅਨੁਭਵ ਪੈਦਾ ਹੁੰਦਾ ਹੈ, ਗੁਰੂ ਨਾਨਕ ਦੇਵ ਜੀ ਮਹਾਰਾਜ ਉਸੇ ਹੀ ਗਿਆਨ ਦਾ ਜ਼ਿਕਰ ਕਰ ਰਹੇ ਹਨ—ਐ ਜੋਗੀ! ਅਨੁਭਵੀ ਗਿਆਨ, ਪ੍ਰਭੂ ਦੇ ਗਿਆਨ ਰੂਪੀ ਭੋਜਨ ਨਾਲ ਸਦੀਵੀ ਤ੍ਰਿਪਤੀ ਨਸੀਬ ਹੋ ਜਾਂਦੀ ਹੈ। ਗੁਰਬਾਣੀ ਹੈ—"ਸਾਚੁ ਨਾਮੁ ਆਧਾਰੁ ਮੇਰਾ ਜਿਨਿ ਭੁਖਾ ਸਭਿ ਗਵਾਈਆ ॥" ਭੋਜਨ ਸਰੀਰ ਦੀ ਭੁੱਖ ਮਿਟਾ ਸਕਦਾ ਹੈ, ਮਨ ਦੀਆਂ ਜੋ ਅਨੇਕ ਭੁੱਖਾਂ ਨਹੀਂ ਮਿਟਾਏਗਾ, ਇੰਦ੍ਰਿਆਂ ਦੀਆਂ ਅਨੇਕ ਭੁੱਖਾਂ ਨਹੀਂ ਮਿਟਾਏਗਾ ਲੇਕਿਨ ਇਕ ਭੋਜਨ ਐਸਾ ਹੈ ਕਿ ਜੋ ਸਾਰੀਆਂ ਭੁੱਖਾਂ ਨੂੰ ਸ਼ਾਂਤ ਕਰ ਦਿੰਦਾ ਹੈ, ਸਾਰੇ ਦੇ ਸਾਰੇ ਦੁੱਖ ਮਿਟ ਜਾਂਦੇ ਹਨ। ਪਾਤਸ਼ਾਹ ਕਹਿੰਦੇ ਹਨ—"ਭੁਗਤਿ ਗਿਆਨੁ" ਐ ਜੋਗੀ! ਜੇ ਕਿਧਰੇ ਗਿਆਨ ਤੇਰਾ ਭੋਜਨ ਹੋਵੇ ਤੇ ਇਸ ਭੋਜਨ ਨੂੰ ਵੰਡਣ ਵਾਲੀ ਭੰਡਾਰਨ ਕੌਣ ਹੋਵੇ ? "ਦਇਆ", "ਦਇਆ ਭੰਡਾਰਣਿ" ਜੇ ਕਿਧਰੇ ਅੰਦਰ ਦਇਆ ਭਾਉ ਮਨੁੱਖ ਦੇ ਅੰਦਰ ਹੋਵੇ ਤਾਂ ਵੰਡਣ ਨੂੰ ਜੀ ਕਰਦਾ ਹੈ। ਕਲਾਕਾਰ ਕਲਾ ਵੰਡੇਗਾ, ਗੁਣਵਾਨ ਗੁਣ ਵੰਡੇਗਾ, ਧਨਵਾਨ ਧਨ ਵੰਡੇਗਾ, ਸੰਪਤੀਸ਼ੀਲ ਮਨੁੱਖ ਆਪਣੀ ਸੰਪਤੀ ਵੰਡੇਗਾ। ਇਹ ਵੰਡਣਾ ਦਇਆ ਤੋਂ ਜਨਮ ਲੈਂਦਾ ਹੈ। ਸ਼ੂਮ ਦਾ ਮਤਲਬ ਹੈ—ਸਿਰਫ਼ ਲੈਣਾ ਹੀ ਜਾਣਦਾ ਹੈ। ਵਾਪਾਰੀ ਦਾ ਮਤਲਬ ਹੈ—ਜੋ ਲੈਣਾ ਵੀ ਜਾਣਦਾ ਹੈ ਤੇ ਦੇਣਾ ਵੀ ਜਾਣਦਾ ਹੈ। ਦਾਨੀ ਦਾ ਮਤਲਬ ਹੈ—ਜਿਸਦੇ ਅੰਦਰ ਦੇਣ ਦਾ ਸੁਭਾਉ ਬਹੁਤ ਪ੍ਰਬਲ ਹੈ, ਬਹੁਤ ਪ੍ਰਬਲ ਹੈ। ਇਹ ਦਇਆ ਤੋਂ ਬਿਨਾਂ ਹੋ ਹੀ ਨਹੀਂ ਸਕਦਾ। ਇਸ ਵਾਸਤੇ ਸਾਹਿਬ ਕਹਿੰਦੇ ਹਨ—ਐ ਜੋਗੀ! ਤੇਰੇ ਅੰਦਰ ਭੰਡਾਰਨ (ਵਰਤਾਵੀ) ਦਇਆ ਜ਼ਰੂਰ ਹੋਵੇ। ਕਿਉਂਕਿ ਸ਼ੂਮ ਆਪਣੇ ਹੁਨਰ ਨੂੰ ਵੰਡੇਗਾ ਨਹੀਂ। ਆਪਣੀ ਕਲਾ ਦੂਸਰੇ ਨੂੰ ਨਹੀਂ ਦੇਵੇਗਾ। ਉਹ ਕਿਸੇ ਨੂੰ ਸੰਗੀਤ ਨਹੀਂ ਸਿਖਾਵੇਗਾ; ਕਵਿਤਾ ਨਹੀਂ ਸਿਖਾਵੇਗਾ। ਚਿੱਤਰਕਲਾ, ਮੂਰਤੀਕਾਲ, ਈਸ਼ਵਰੀ ਗਿਆਨ, ਵਿਗਿਆਨ ਸ਼ੂਮ ਮਨੁੱਖ ਕਦੇ ਵੰਡੇਗਾ ਨਹੀਂ। ਜੋ ਕੁਛ ਉਸਨੇ ਪ੍ਰਾਪਤ ਕੀਤਾ ਹੈ, ਉਸਨੇ ਵੰਡਣਾ ਨਹੀਂ। ਪਰ ਜੇ ਅੰਦਰ ਦਇਆ ਭਾਉ ਹੋਵੇ, ਇਕਦਮ ਖ਼ਿਆਲ ਆਉਂਦਾ ਹੈ ਕਿ ਜੋ ਕੁਛ ਮੇਰੇ ਕੋਲ ਹੈ ਇਹ ਦੂਜੇ ਕੋਲ ਵੀ ਹੋਵੇ, ਜੋ ਮੇਰੇ ਪਿੱਛੇ ਹੈ, ਇਹ ਪਿੱਛੇ ਨਹੀਂ ਰਹਿਣਾ ਚਾਹੀਦਾ। ਇਹ ਵੀ ਮੇਰੇ ਬਰਾਬਰ 'ਤੇ ਆਵੇ ਜਾਂ ਮੇਰੇ ਅੱਗੇ ਹੋਵੇ। ਸੰਸਾਰਕ ਤਲ 'ਤੇ ਜੋ ਜੀ ਰਿਹੈ, ਉਹ ਸੰਸਾਰ ਨੂੰ ਜਿੱਤਣਾ ਚਾਹੁੰਦਾ ਹੈ ਤੇ ਸੰਸਾਰ ਦੀ ਜਿੱਤ ਵਿਚ ਆਪਣੀ ਜਿੱਤ ਸਮਝਦਾ ਹੈ ਪਰ ਜੋ ਅਧਿਆਤਮਕ ਤਲ 'ਤੇ ਜੀਊਣਾ ਚਾਹੁੰਦਾ ਹੈ, ਉਹ ਮਨ ਦੀ ਜਿੱਤ ਵਿਚ

ਹੀ ਆਪਣੀ ਜਿੱਤ ਸਮਝਦਾ ਹੈ। ਸੰਸਾਰਕ ਤਲ 'ਤੇ ਤਾਂ ਉਹ ਹਾਰਨਾ ਚਾਹੁੰਦਾ ਹੈ। ਮਨ ਦੇ ਤਲ 'ਤੇ ਉਹ ਜਿਤਣਾ ਚਾਹੁੰਦਾ ਹੈ। ਇਹ ਦੋ ਵਿਪਰੀਤ ਦਿਸ਼ਾਵਾਂ ਹਨ, ਵਿਪਰੀਤ ਮਾਰਗ ਹਨ। ਸੰਸਾਰਕ ਮਨੁੱਖ ਸੋਚਦਾ ਹੈ ਕਿ ਮੈਂ ਕਿਵੇਂ ਉੱਚਾ ਹੋਵਾਂ ਤਾਂ ਕਿ ਸਾਰਿਆਂ ਦੀ ਨਿਗਾਹ ਮੇਰੇ 'ਤੇ ਹੋਵੇ। ਸਾਰੇ ਮੈਨੂੰ ਦੇਖਣ। ਸੰਸਾਰੀ ਦਾ ਮਤਲਬ ਹੈ ਜੋ ਇਹ ਯਤਨ ਕਰ ਰਿਹਾ ਹੈ ਕਿ ਜਗਤ ਨੂੰ ਪਤਾ ਚੱਲੇ, ਮੈਂ ਹਾਂ। ਧਾਰਮਿਕ ਜੀਵਨ ਬਤੀਤ ਕਰਨ ਵਾਲਾ ਮਨੁੱਖ ਸੰਸਾਰ ਨੂੰ ਦੱਸਣਾ ਚਾਹੁੰਦਾ ਹੈ ਕਿ ਮੈਂ ਨਹੀਂ ਹਾਂ, ਬਿਲਕੁਲ ਨਹੀਂ ਹਾਂ। ਮੈਂ ਕੁਛ ਵੀ ਨਹੀਂ ਹਾਂ। ਉਹ ਮਿਟਣਾ ਚਾਹੁੰਦਾ ਹੈ।

ਜਿਸ ਮਨੁੱਖ ਦੇ ਅੰਦਰ ਦਇਆ ਭਾਵ ਹੈ, ਉਹ ਆਪਣਾ ਸਭ ਕੁਛ ਵੰਡ ਕੇ ਖ਼ੁਸ਼ ਹੋਵੇਗਾ। ਸਾਹਿਬ ਕਹਿੰਦੇ ਨੇ—ਕਿਧਰੇ ਤੇਰੇ ਕੋਲ ਗਿਆਨ ਦਾ ਭੋਜਨ ਹੋਵੇ ਤੇ ਦਇਆ ਭੰਡਾਰਨ ਹੋਵੇ, ਭਾਵ ਉਸ ਅਨੁਭਵੀ ਗਿਆਨ ਨੂੰ ਵੰਡਣ ਦਾ ਭਾਉ ਤੇ ਚਾਉ ਵੀ ਤੇਰੇ ਅੰਦਰ ਹੋਵੇ ਅਤੇ ਤੂੰ ਇਸਨੂੰ ਵੰਡ ਵੀ ਸਕੇਂ, ਤਾਂ ਸਾਹਿਬ ਕਹਿੰਦੇ ਹਨ—ਦਾਨਾਂ ਦੇ ਵਿਚੋਂ ਸਿਰਮੌਰ ਦਾਨ ਹੈ—ਨਾਮ ਦਾਨ। ਬਈ ਜੋ ਤੂੰ ਅਨੁਭਵ ਪ੍ਰਾਪਤ ਕੀਤਾ ਹੈ, ਇਸਨੂੰ ਜਗਤ ਵਿਚ ਵੰਡ। ਪਰ ਇਹ ਦਇਆ ਤੋਂ ਬਿਨਾਂ ਸੰਭਵ ਨਹੀਂ। ਇਸ ਵਾਸਤੇ ਸਾਹਿਬ ਕਹਿੰਦੇ ਹਨ—ਜੇ ਕਿਧਰੇ ਦਇਆ ਭੰਡਾਰਨ ਹੋਵੇ, ਗਿਆਨ ਦਾ ਭੋਜਨ ਹੋਵੇ ਤੇ "ਘਟਿ ਘਟਿ ਵਾਜਹਿ ਨਾਦ"—ਭੋਜਨ ਉਸ ਵਕਤ ਵੰਡਿਆ ਜਾਂਦਾ ਹੈ ਜਦ ਨਾਦੀ ਵਜਾਈ ਜਾਂਦੀ ਹੈ, ਸਾਰੰਗੀ ਵਜਾਈ ਜਾਂਦੀ ਹੈ। ਸਾਹਿਬ ਕਹਿੰਦੇ ਹਨ—ਇਹ ਨਾਦ ਘਟਿ ਘਟਿ ਦੇ ਅੰਦਰ ਵੱਜ ਰਿਹਾ ਹੈ। ਜਦ ਘਟਿ ਘਟਿ ਦੇ ਅੰਦਰ ਪ੍ਰਭੂ ਦੇ ਬੋਲ ਹੋਣ ਦਾ ਬੋਧ ਤੇਰੇ ਕੋਲ ਹੋਵੇ, ਜੇ ਤੂੰ ਇਸ ਨਾਦੀ ਦਾ ਸਰੋਤਾ ਹੋਵੇਂ; ਜਿਵੇਂ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਫ਼ੁਰਮਾਨ ਕਰਦੇ ਹਨ "ਕਿ ਸਮਸਤੁਲ ਜਬਾਂ ਹੈਂ। ਕਿ ਸਾਹਿਬ ਕਿਰਾਂ ਹੈਂ। ਸਾਰਿਆਂ ਦੀ ਜ਼ਬਾਨ 'ਤੇ ਤੂੰ ਬੋਲ ਰਿਹਾ ਹੈਂ। ਤੂੰ ਸਾਰਿਆਂ ਦੀ ਜ਼ਬਾਨ ਹੈਂ। "ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ॥" ਆਪਣੇ ਚੌਥੇ ਸਰੂਪ ਵਿਚ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ—ਮਨੁੱਖਾਂ ਦੀ ਜ਼ਬਾਨ ਤਾਂ ਇਕ ਪਾਸੇ, ਇਹ ਪਸ਼ੂ ਪੰਖੀ ਵੀ ਜੋ ਕੁਛ ਬੋਲ ਰਹੇ ਹਨ, ਹੇ ਪ੍ਰਭੂ! ਇਹ ਵੀ ਤੂੰ ਬੋਲ ਰਿਹਾ ਹੈ। ਕਿ ਸਮਸਤੁਲ ਜ਼ਬਾਂ ਹੈਂ। ਤੂੰ ਸਾਰਿਆਂ ਦੀ ਜ਼ਬਾਨ ਹੈਂ। ਭਾਵ ਸਾਰਿਆਂ ਦੀ ਜ਼ਬਾਨ ਵਿਚੋਂ ਜੋ ਕੁਛ ਨਿਕਲ ਰਿਹਾ ਹੈ, ਇਹ ਤੇਰੇ ਬੋਲ ਹਨ। ਇਹ ਤੂੰ ਬੋਲ ਰਿਹਾ ਹੈਂ ਅਤੇ ਮੈਂ ਸੁਣ ਸੁਣ ਕੇ ਮਗਨ ਹੋ ਰਿਹਾ ਹਾਂ। ਮੈਂ ਸੁਣ ਸੁਣ ਕੇ ਮਸਤ ਹੋ ਰਿਹਾ ਹਾਂ। ਸਾਹਿਬ ਕਹਿੰਦੇ ਹਨ—ਸਾਰਿਆਂ ਦੇ ਅੰਦਰ ਜੋ ਇਹ ਨਾਦ ਚੱਲ ਰਿਹਾ ਹੈ, ਪਰਮਾਤਮਾ ਨਾਦ ਰੂਪ ਹੋ ਕੇ ਜੋ ਅੰਤਰ ਆਤਮੇ 'ਚ ਸਮਾਇਆ ਹੋਇਐ। "ਘਟਿ ਘਟਿ ਵਾਜਹਿ ਨਾਦ"—ਜੋ ਸਾਰਿਆਂ ਦੇ ਹਿਰਦੇ ਵਿਚ ਇਹ ਵਾਜਾ ਵੱਜ ਰਿਹਾ ਹੈ, ਪਰਮਾਤਮਾ ਦਾ ਪ੍ਰਕਾਸ਼ ਹੈ। ਤੇ ਸਾਰਿਆਂ ਦੇ ਅੰਦਰ ਪਰਮਾਤਮਾ ਅਨਹਦ, ਨਾਦ ਰੂਪ ਵਿਚ ਹੈ। ਉਹ ਸਾਰਿਆਂ ਦੇ ਅੰਦਰ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਵਾਕ—'ਘਟਿ ਘਟਿ' ਵਿਚ ਜੋ ਉਸਦੀ ਨਾਦੀ ਵੱਜ ਰਹੀ ਹੈ, ਜੋ ਅਨਹਦ ਦੀ ਨਾਦੀ ਵੱਜ ਰਹੀ ਹੈ, ਜੇ ਕਿਧਰੇ ਤੂੰ ਉਸਦਾ ਸਰੋਤਾ ਹੋ ਜਾਏਂ, ਜੋ ਆਪਣੇ ਅੰਦਰੋਂ ਅਨਹਦ ਨੂੰ ਸੁਣ ਲੈਂਦਾ ਹੈ ਉਹ ਫਿਰ ਸਾਰਿਆਂ ਦੇ ਅੰਦਰ ਸੁਣਦਾ ਹੈ। ਇਹ ਹਕੀਕਤ ਹੈ, ਬਹੁਤ ਵੱਡੀ ਸਚਾਈ ਹੈ। ਸਾਹਿਬ ਕਹਿੰਦੇ ਹਨ:

**ਆਪਿ ਨਾਥੁ ਨਾਥੀ ਸਭ ਜਾ ਕੀ ਰਿਧਿ ਸਿਧਿ ਅਵਰਾ ਸਾਦ॥**

ਜੋਗੀਆਂ ਵਿਚ ਇਕ ਨਾਥ ਹੁੰਦਾ ਹੈ। ਬਾਕੀ ਸਾਰੇ ਉਸਦੇ ਚੇਲੇ ਹੁੰਦੇ ਹਨ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਇਥੇ ਫ਼ੁਰਮਾਨ ਕਰਦੇ ਹਨ—ਐ ਜੋਗੀ! ਜੇ ਤੇਰਾ ਨਾਥ "ਆਪਿ ਨਾਥੁ" ਉਹ ਪਰਮਾਤਮਾ ਹੀ ਤੇਰਾ ਨਾਥ ਹੈ, ਜਿਸ ਨੇ ਸਮੂਹ ਜਗਤ ਨੂੰ ਨੱਥਿਆ ਹੋਇਐ, ਕਾਬੂ ਵਿਚ ਕੀਤਾ ਹੋਇਆ ਹੈ, ਜਿਸਨੇ ਸਾਰਿਆਂ ਨੂੰ ਨੱਥ ਪਾ ਰੱਖੀ ਹੈ, ਜਿਸ ਦੇ ਕਾਬੂ ਵਿਚ ਸਾਰੇ ਹੀ ਹਨ। ਉਹ ਆਪ ਹੀ ਪਰੀਪੂਰਨ ਪਰਮਾਤਮਾ ਨਾਥ ਹੈ। "ਆਪਿ ਨਾਥੁ ਨਾਥੀ ਸਭ ਜਾ ਕੀ" ਜਿਸ ਦੀ ਨੱਥੀ ਹੋਈ ਇਹ ਸਾਰੀ ਸ੍ਰਿਸ਼ਟੀ ਹੈ, ਸਾਰੇ ਹੀ ਜੀਵ ਜੰਤੂ ਹਨ, ਕਿਧਰੇ ਇਹ ਤੇਰਾ ਨਾਥ ਹੋਵੇ, ਤੂੰ ਇਸੇ ਨੂੰ ਹੀ ਸਜਦਾ ਕਰਨ ਵਾਲਾ ਹੋਵੇਂ ਤੇ "ਰਿਧਿ ਸਿਧਿ ਅਵਰਾ ਸਾਦ"—ਜੋਗੀਆਂ ਦੀ ਤਮਾਮ ਧਾਰਮਿਕ ਸਾਧਨਾ ਦਾ ਫਲ ਰਿਧੀਆਂ ਤੇ ਸਿਧੀਆਂ ਹੁੰਦਾ ਹੈ। ਕੁਝ ਵਿਸ਼ੇਸ਼ ਸਿਧੀਆਂ ਇਸ ਪ੍ਰਕਾਰ ਹਨ—ਸੂਖਸ਼ਮ ਹੋ ਜਾਣਾ, ਅਸਥੂਲ ਹੋ ਜਾਣਾ, ਗੁਪਤ ਹੋ ਜਾਣਾ, ਪ੍ਰਗਟ ਹੋ ਜਾਣਾ, ਮਨਭਾਉਂਦੇ ਪਦਾਰਥ ਪ੍ਰਾਪਤ ਕਰ ਲੈਣੇ, ਦੂਜਿਆਂ ਦੇ ਉੱਤੇ ਪ੍ਰਭਾਵਿਤ ਹੋ ਜਾਣਾ, ਆਪਣੇ ਮਨ ਦੀ ਗੱਲ ਦੂਸਰਿਆਂ ਤੋਂ ਪੂਰੀ ਕਰਵਾ ਲੈਣੀ, ਅਣੂ ਜਿਤਨਾ ਬਾਰੀਕ ਹੋ ਕੇ ਭ੍ਰਮਣ ਕਰਨਾ ਇਤਿਆਦਿਕ, ਇਹ ਵਿਸ਼ੇਸ਼ ਸਿਧੀਆਂ ਹਨ। ਤੇ ਸਾਹਿਬ ਫ਼ੁਰਮਾਉਂਦੇ ਹਨ—ਕਿਧਰੇ ਤੈਨੂੰ ਇਸ ਗੱਲ ਦਾ ਵੀ ਬੋਧ ਮਿਲ ਜਾਏ ਕਿ "ਰਿਧਿ ਸਿਧਿ ਅਵਰਾ ਸਾਦ"—ਇਹ ਪਰਮਾਤਮਾ ਦਾ ਰਸ ਨਹੀਂ ਹਨ। ਰਿਧੀਆਂ ਤੇ ਸਿਧੀਆਂ ਤਾਂ ਹੋਰ ਹੀ ਸਵਾਦ ਰੱਖਦੀਆਂ ਹਨ। ਇਹ ਤਾਂ ਜਗਤ ਦਾ ਰਸ ਹੈ। ਜਿਵੇਂ ਕੋਈ ਵਿਗਿਆਨਕ ਬੌਧਿਕ ਤਲ 'ਤੇ ਸ਼ਕਤੀ ਪ੍ਰਾਪਤ ਕਰ ਕੇ ਹਾਈਡਰੋਜਨ ਬੰਬ ਜਾਂ ਐਟਮ ਬੰਬ ਬਣਾ ਲੈਂਦਾ ਹੈ, ਇਸੇ ਤਰ੍ਹਾਂ ਕੋਈ ਧਾਰਮਿਕ ਸਾਧਨਾ ਰਾਹੀਂ ਇਹ ਸਿਧੀਆਂ ਪ੍ਰਾਪਤ ਕਰ ਲੈਂਦਾ ਹੈ, ਇਹ ਤਾਂ ਉਸ ਮਿਲੀ ਹੋਈ ਸ਼ਕਤੀ ਦਾ ਦੁਰ-ਉਪਯੋਗ ਹੈ। ਜਿਵੇਂ ਵਿਗਿਆਨਕ ਨੇ ਸ਼ਕਤੀ ਪ੍ਰਾਪਤ ਕੀਤੀ ਲੇਕਿਨ ਉਸਦੀ ਵਰਤੋਂ ਗ਼ਲਤ ਹੋ ਗਈ। ਇਸੇ ਤਰ੍ਹਾਂ ਮਨ ਨੂੰ ਟਿਕਾ ਕੇ ਕਿਸੇ ਯੋਗ ਸਾਧਨਾ ਦੁਆਰਾ ਰਿਧੀਆਂ ਸਿਧੀਆਂ ਪ੍ਰਾਪਤ ਕੀਤੀਆਂ ਤੇ ਜਗਤ ਤੋਂ ਪੂਜਾ ਪ੍ਰਤਿਸ਼ਠਾ ਕਰਵਾਈ, ਆਪਣਾ ਪ੍ਰਭਾਵ ਪਾਇਆ, ਦੂਜਿਆਂ ਨੂੰ ਕਾਬੂ ਕੀਤਾ, ਦੂਜਿਆਂ ਨੂੰ ਬੰਧਨ ਵਿਚ ਪਾ ਦਿੱਤਾ ਤਾਂ ਇਹ ਉਸ ਮਿਲੀ ਹੋਈ ਸ਼ਕਤੀ ਦਾ ਦੁਰ-ਉਪਯੋਗ ਹੈ। ਸਾਹਿਬ ਕਹਿੰਦੇ ਹਨ—ਨਹੀਂ, ਇਹ ਰਿਧੀਆਂ ਤੇ ਸਿਧੀਆਂ ਦੂਜਿਆਂ ਦਾ ਸਵਾਦ ਹੈ। ਇਹ ਜਗਤ ਦਾ ਸਵਾਦ ਹੈ। ਇਹ ਧਾਰਮਿਕ ਮਨੁੱਖ ਦਾ ਰਸ ਨਹੀਂ ਹੈ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫ਼ੁਰਮਾਨ :

> **ਸਿਧੁ ਹੋਵਾ ਸਿਧਿ ਲਾਈ ਰਿਧਿ ਆਖਾ ਆਉ ॥**
> **ਗੁਪਤੁ ਪ੍ਰਗਟੁ ਹੋਇ ਬੈਸਾ ਲੋਕੁ ਰਾਖੈ ਭਾਉ ॥**
> **ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥** *(ਪੰਨਾ 14)*

ਮਹਾਰਾਜ ਕਹਿੰਦੇ ਹਨ—ਮੈਂ ਸਿਧ ਹੋਵਾਂ, ਗੁਪਤ ਹੋ ਜਾਵਾਂ, ਪ੍ਰਗਟ ਹੋ ਜਾਵਾਂ, ਛੋਟਾ ਹੋ ਜਾਵਾਂ, ਵੱਡਾ ਹੋ ਜਾਵਾਂ ਪ੍ਰਭਾਵਿਤ ਕਰ ਲਵਾਂ ਦੂਜਿਆਂ ਨੂੰ, ਮਨਭਾਉਂਦੇ ਪਦਾਰਥ ਪ੍ਰਾਪਤ ਕਰ ਲਵਾਂ, ਇਸ ਤਰ੍ਹਾਂ ਮੈਨੂੰ ਜੋਗ ਦੀਆਂ ਸਿਧੀਆਂ ਦੀ ਪ੍ਰਾਪਤੀ ਹੋ ਜਾਏ। ਸਾਰੀਆਂ ਰਿਧੀਆਂ ਨਾਲ ਮੇਰੀ ਝੋਲੀ ਭਰ ਜਾਏ ਅਤੇ ਇਸ ਨਾਲ ਮੈਂ ਸਾਰੇ ਜਗਤ ਨੂੰ ਮੁਤਾਸਰ ਕਰ ਲਵਾਂ, ਪਰ ਮਹਾਰਾਜ ਕਹਿੰਦੇ ਹਨ—"ਮਤੁ ਦੇਖਿ ਭੂਲਾ ਵੀਸਰੈ" ਕਿਤੇ ਇਨ੍ਹਾਂ ਰਿਧੀਆਂ ਤੇ ਸਿਧੀਆਂ ਨੂੰ ਵੇਖ ਕੇ ਤੂੰ ਇਨ੍ਹਾਂ ਵਿਚ ਹੀ ਭੁੱਲ ਕੇ ਰਹਿ ਜਾਏਂ ਤੇ ਤੈਨੂੰ ਪਰਮਾਤਮਾ ਚੇਤੇ ਹੀ ਨਾ ਆਵੇ। ਐ ਜੋਗੀ! ਜੇ ਧਾਰਮਿਕ ਸਾਧਨਾ

ਦਾ ਫਲ ਰਿਧੀ ਤੇ ਸਿਧੀ ਦੀ ਪ੍ਰਾਪਤੀ ਹੈ ਤਾਂ ਫਿਰ ਇਸ ਦਾ ਫਲ ਪਰਮਾਤਮਾ ਨਹੀਂ ਹੈ, ਅਕਾਲ ਪੁਰਖ ਨਹੀਂ ਹੈ। ਇਹ ਤੇਰੀ ਸੂਝ ਵਿਚ ਹੋਵੇ ਕਿ ਰਿਧੀਆਂ ਤੇ ਸਿਧੀਆਂ ਹੋਰ ਸਵਾਦ ਹਨ। ਇਹ ਪਰਮਾਤਮਾ ਦਾ ਰਸ ਨਹੀਂ ਹੈ। ਫਿਰ ਤੇਰੀ ਸੂਝ ਵਿਚ ਇਹ ਗੱਲ ਵੀ ਹੋਵੇ, ਤੇਰੇ ਗਿਆਨ ਵਿਚ ਇਹ ਗੱਲ ਵੀ ਹੋਵੇ, ਕਿਉਂਕਿ ਤੇਰਾ ਭੋਜਨ ਗਿਆਨ ਦਾ ਹੋਵੇ। ਸਤਿਗੁਰੂ ਜੀ ਮਹਾਰਾਜ ਨੇ ਇਹ ਕਹਿ ਦਿੱਤਾ ਹੈ ਕਿ ਗਿਆਨ ਕਿਹੜੀ ਕਿਹੜੀ ਗੱਲ ਦਾ ਹੋਵੇ ? ਗਿਆਨ ਇਸ ਗੱਲ ਦਾ ਹੋਵੇ ਕਿ ਤੇਰੇ ਕੋਲ ਦਇਆ ਹੈ ਕਿ ਨਹੀਂ, ਗਿਆਨ ਇਸ ਗੱਲ ਦਾ ਹੋਵੇ ਕਿ ਘਟਿ ਘਟਿ ਵਿਚ ਨਾਦੀ ਵੱਜ ਰਹੀ ਹੈ, ਗਿਆਨ ਇਸ ਗੱਲ ਦਾ ਹੋਵੇ ਕਿ ਉਹੀ ਨਾਥ ਹੈ ਜਿਸਨੇ ਸਮੁੱਚੇ ਜਗਤ ਨੂੰ ਨੱਥਿਆ ਹੋਇਆ ਹੈ ਅਤੇ ਗਿਆਨ ਇਸ ਗੱਲ ਦਾ ਹੋਵੇ ਕਿ ਰਿਧੀਆਂ ਸਿਧੀਆਂ ਨਾਮ ਦਾ ਰਸ ਨਹੀਂ ਹਨ। ਗਿਆਨ ਇਸ ਗੱਲ ਦਾ ਹੋਵੇ ਕਿ :

**ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ ਲੇਖੇ ਆਵਹਿ ਭਾਗ॥**

ਪਰੀਪੂਰਨ ਪਰਮਾਤਮਾ ਪੂਰਬਲੇ ਸੰਜੋਗਾਂ ਅਨੁਸਾਰ ਪਰਿਵਾਰਾਂ ਦੇ ਸੰਜੋਗ ਜੋੜਦਾ ਹੈ, ਮਿੱਤਰਾਂ ਪੁੱਤਰਾਂ ਦੇ ਸੰਜੋਗ ਜੋੜਦਾ ਹੈ ਅਤੇ ਇਹ ਸੰਜੋਗ ਵਿੱਛੜ ਜਾਂਦੇ ਹਨ, ਟੁੱਟ ਜਾਂਦੇ ਹਨ। ਇਸ ਢੰਗ ਦੀ ਕਾਰ ਪ੍ਰਾਲਬਧ ਅਨੁਸਾਰ ਚਲ ਰਹੀ ਹੈ। ਇਹ ਸੂਝ ਵਿਚ ਹੋਵੇ ਕਿ "ਪੂਰਬ ਜਨਮ ਕੇ ਮਿਲੇ ਸੰਜੋਗੀ ਅੰਤਹਿ ਕੋ ਨ ਸਹਾਈ॥" ਜਿਹਨਾਂ ਨਾਲ ਸਾਡਾ ਹੁਣ ਮੇਲ ਹੈ, ਇਨ੍ਹਾਂ ਨਾਲ ਪਹਿਲੇ ਵੀ ਮੇਲ ਹੋਇਆ ਹੈ, ਜ਼ਰੂਰ ਹੋਇਆ ਹੈ। ਪੂਰਬਲੇ ਮੇਲ ਹੁਣ ਮਿਲੇ ਹਨ। ਸਾਹਿਬ ਕਹਿੰਦੇ ਹਨ—ਇਹ ਪਰੀਪੂਰਨ ਪਰਮਾਤਮਾ ਦੀ ਚੱਲ ਰਹੀ ਕਾਰ, ਇਸਦੀ ਸੂਝ ਹੋਵੇ, ਇਸਦਾ ਗਿਆਨ ਹੋਵੇ ਕਿ ਸੰਜੋਗ ਤੇ ਵਿਜੋਗ ਉਹ ਪਰੀਪੂਰਨ ਪਰਮਾਤਮਾ ਦੁਆਰਾ ਧੁਰ ਦਰਗਾਹੋਂ ਚਲੇ ਆ ਰਹੇ ਹਨ ਅਤੇ ਭਾਗਾਂ ਦੀ ਛਾਂ ਵਿਚ ਹਰ ਇਕ ਨੂੰ ਦੁੱਖ ਤੇ ਸੁੱਖ ਵਸਤੂ ਪ੍ਰਾਪਤ ਹੋ ਰਹੀ ਹੈ। ਪਦਾਰਥਾਂ ਦੀ ਪ੍ਰਾਪਤੀ ਹੋ ਰਹੀ ਹੈ। ਇਹ ਵੀ ਤੇਰੀ ਸੂਝ ਵਿਚ ਹੋਵੇ। "ਲੇਖੇ ਆਵਹਿ ਭਾਗ"—ਜਿਵੇਂ ਦੇ ਭਾਗ ਹਨ, ਜੈਸੀ ਮੇਰੀ ਪ੍ਰਾਲਬਧ ਹੈ, ਵੈਸੇ ਉਸ ਭੰਡਾਰੇ ਵਿਚੋਂ ਮੈਨੂੰ ਇਹ ਪਦਾਰਥ ਪ੍ਰਾਪਤ ਹੋ ਰਹੇ ਹਨ। ਜਗਤ ਨੂੰ ਵੀ ਮਿਲ ਰਹੇ ਹਨ। ਇਹ ਵੀ ਸੂਝ 'ਚ ਹੋਵੇ। ਸਾਹਿਬ ਕਹਿੰਦੇ ਹਨ—ਤਾਂ ਤੂੰ ਫਿਰ ਪੂਰਨ ਜੋਗੀ ਏਂ। ਤੂੰ ਫਿਰ ਉਸ ਨੂੰ ਆਦੇਸ਼ ਕਰ :

**ਆਦੇਸੁ ਤਿਸੈ ਆਦੇਸੁ॥**

ਆਦੇਸ਼ ਹੈ, ਸਜਦਾ ਹੈ, ਨਮਸਕਾਰ ਹੈ ਉਸਨੂੰ। ਕਿਸਨੂੰ ? ਆਦਿ—ਜੋ ਮੁੱਢ ਹੈ ਜਗਤ ਦਾ, ਜੋ ਸਾਰਿਆਂ ਦੀ ਬੁਨਿਆਦ ਹੈ :

**ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥**

ਅਨੀਲ—ਜੋ ਧੱਬਿਆਂ ਤੋਂ ਰਹਿਤ ਹੈ, ਅਨਾਦਿ—ਜਿਸਦਾ ਕੋਈ ਮੁੱਢ ਨਹੀਂ। ਜੋ ਸਾਰਿਆਂ ਦਾ ਮੁੱਢ ਹੈ ਪਰ ਜਿਸਦਾ ਕੋਈ ਮੁੱਢ ਨਹੀਂ, ਜਿਸਦਾ ਕੋਈ ਮੂਲ ਨਹੀਂ, ਜਿਸਦਾ ਆਦਿ ਲੱਭਣਾ ਬਹੁਤ ਔਖਾ ਹੈ। ਅਨਾਹਤਿ—ਜੋ ਨਾਸ ਤੋਂ ਰਹਿਤ ਹੈ। "ਜੁਗੁ ਜੁਗੁ ਏਕੋ ਵੇਸੁ"—ਜੁਗਾਂ ਜੁਗਾਂਤਰਾਂ ਤੋਂ ਜਿਸਦਾ ਇਕੋ ਹੀ ਵੇਸ ਹੈ, ਉਸਨੂੰ ਹੀ ਆਦੇਸ਼ ਕਰ।

•

# ਜਿਵ ਤਿਸੁ ਭਾਵੈ ਤਿਵੈ ਚਲਾਵੈ

ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ ॥
ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ ॥
ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ ॥
ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ ॥
ਆਦੇਸੁ ਤਿਸੈ ਆਦੇਸੁ ॥
ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥੩੦॥

**ਸੰਸਾਰ** ਦੀ ਉਤਪਤੀ ਤੇ ਗਰਦਿਸ਼ ਦੇ ਸੰਬੰਧ ਵਿਚ ਜੋਗੀਆਂ ਨੇ ਜਗਤ ਨੂੰ ਜੋ ਵੀਚਾਰ ਦਿੱਤੇ ਹਨ, ਉਸ ਸੰਬੰਧ ਵਿਚ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜਗਤ ਨੂੰ ਆਪਣੇ ਵੀਚਾਰ ਦੇ ਰਹੇ ਹਨ ਤੇ ਜੋਗੀਆਂ ਨੂੰ ਸਮਝਾ ਰਹੇ ਹਨ। ਪ੍ਰਾਚੀਨ ਸਮੇਂ ਤੋਂ ਇਕ ਵਿਸ਼ਵਾਸ ਚਲਿਆ ਆ ਰਿਹਾ ਹੈ ਕਿ ਮਾਦਾ ਪ੍ਰਕਿਰਤੀ ਨੇ ਜੁਗਤੀ ਨਾਲ ਪ੍ਰਸੂਤ ਧਾਰਿਆ ਤੇ ਉਸ ਤੋਂ ਤਿੰਨ ਸ਼ਕਤੀਆਂ ਹਨ, ਤਿੰਨ ਚੇਲਿਆਂ ਨੇ ਜਨਮ ਲਿਆ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ, ਉਹਨਾਂ ਦਾ ਹਵਾਲਾ ਦੇ ਕੇ ਫਿਰ ਆਪਣੀ ਵੀਚਾਰ ਜਗਤ ਤੇ ਜੋਗੀਆਂ ਦੇ ਸਾਹਮਣੇ ਰੱਖਦੇ ਹਨ:

**ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ ॥**

ਜੁਗਤੀ ਦੇ ਨਾਲ ਵਿਆਹੀ, ਪ੍ਰਸੂਤ ਹੋਈ ਇਹ ਮਾਇਆ ਮਾਦਾ ਤੋਂ ਤਿੰਨ ਚੇਲੇ ਹੋਂਦ ਵਿਚ ਆਏ। ਤਿੰਨ ਪਰਮਾਣੀਕ ਚੇਲਿਆਂ ਦਾ, ਤਿੰਨ ਸਿਰਮੌਰ ਦੇਵਤਿਆਂ ਦਾ ਜਨਮ ਹੋਇਆ ਜਿਨ੍ਹਾਂ ਦੇ ਨਾਲ ਲਕਬ ਜੁੜੇ:

**ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ ॥**

ਇਕ ਸੰਸਾਰੀ ਹੈ, ਸੰਸਾਰ ਦੀ ਪਾਲਣਾ ਕਰਨ ਵਾਲਾ ਹੈ। ਇਥੇ ਤਕ ਮਿਸਾਲ ਜਗਤ ਦੀ ਹੈ, ਜੋਗੀਆਂ ਦੀ ਹੈ, ਸੰਸਾਰ ਦੀ ਹੈ। ਇਸ ਸੰਸਾਰ ਦੀ ਵੀਚਾਰ ਨੂੰ ਸਾਹਮਣੇ ਰੱਖ ਕੇ ਫਿਰ ਪਾਤਸ਼ਾਹ ਆਪਣੀ ਵੀਚਾਰ, ਆਪਣੇ ਖ਼ਿਆਲ, ਆਪਣਾ ਜਵਾਬ ਜਗਤ ਤੇ ਜੋਗੀਆਂ ਦੇ ਸਾਹਮਣੇ ਰੱਖਦੇ ਹਨ। ਇਤਨੀ ਗੱਲ ਤਾਂ ਸਪਸ਼ਟ ਹੈ ਕਿ ਜੋਗੀਆਂ ਦੀ ਪਕੜ ਵਿਚ ਇਕ ਗੱਲ ਆਈ ਕਿ ਸ਼ਕਤੀਆਂ ਤਿੰਨ ਹੀ ਹਨ ਜਿਨ੍ਹਾਂ ਤੋਂ ਕਿਰਿਆ ਵੀ ਸਿਰਫ਼ ਤਿੰਨ ਤਰ੍ਹਾਂ ਦੀ ਹੀ ਹੋ ਰਹੀ ਹੈ। ਜੀਵ ਜੰਮ ਰਹੇ ਹਨ, ਜੀਵ ਟਿਕ ਰਹੇ ਹਨ ਅਤੇ ਮਿਟ ਰਹੇ ਹਨ। ਗ੍ਰਹਿ, ਨਛੱਤਰ, ਸੂਰਜ, ਚੰਦ, ਤਾਰੇ ਬਣ ਰਹੇ ਹਨ, ਟਿਕ ਰਹੇ ਹਨ, ਮਿਟ ਰਹੇ ਹਨ। ਪਸ਼ੂ ਪੰਖੀ ਜਨਮ ਲੈ ਰਹੇ ਹਨ, ਟਿਕ ਰਹੇ ਹਨ ਫਿਰ ਮਿਟ ਰਹੇ ਹਨ। ਇਹ ਤਿੰਨ ਤਰ੍ਹਾਂ ਦਾ ਨਿਯਮ, ਜੰਮਣਾ, ਜੀਵਣਾ ਤੇ ਮਿਟ ਜਾਣਾ ਸਾਰਿਆਂ 'ਤੇ ਲਾਗੂ ਹੁੰਦਾ ਹੈ। ਸਾਰਿਆਂ ਦੀ ਬਾਕਾਇਦਾ ਆਪਣੀ ਉਮਰ ਹੈ। "ਤਿਨਿ ਚੇਲੇ ਪਰਵਾਣੁ"—ਪਰਮਾਣੀਕ ਇਹ ਤਿੰਨ ਚੇਲੇ ਹਨ।

ਦਰਅਸਲ ਪ੍ਰਕਿਰਤੀ ਦੇ ਸੰਬੰਧ ਵਿਚ ਤਿੰਨਾਂ ਦੀ ਹੀ ਗਿਣਤੀ ਤਕਰੀਬਨ ਸਾਰੇ ਵਿਦਵਾਨਾਂ ਨੇ ਕੀਤੀ ਹੈ। ਉਹਨਾਂ ਨੇ ਪ੍ਰਕਿਰਤੀ ਦੇ ਗੁਣ ਵੀ ਤਿੰਨ ਮੰਨੇ ਹਨ—ਰਜੋ, ਤਮੋ, ਸਤੋ। ਸਰੀਰ ਵੀ ਤਿੰਨਾਂ ਦਾ ਜੋੜ ਹੈ। ਮਨ ਹੈ ਅਸਥੂਲ, ਮਾਦਾ ਹੈ ਸਰੀਰ, ਤੇ ਫਿਰ ਆਤਮਾ ਹੈ। ਇਕ ਨੂੰ ਅਲੱਗ ਕਰ ਦੇਈਏ ਤਾਂ ਹੋਂਦ ਕਾਇਮ ਰੱਖਣੀ ਬਹੁਤ ਔਖੀ ਹੋ ਜਾਂਦੀ ਹੈ। ਆਤਮਾ ਹੈ, ਮਨ ਹੈ, ਸਰੀਰ ਹੈ। ਸਮੇਂ ਦੀਆਂ ਹਾਲਤਾਂ ਵੀ ਤਿੰਨ ਹਨ—ਮਾਜ਼ੀ, ਹਾਲ ਤੇ ਮੁਸਤਕਬਿਲ; ਭੂਤ, ਵਰਤਮਾਨ ਅਤੇ ਭਵਿੱਖ। ਇਸੇ ਤਰ੍ਹਾਂ ਦੇਖਿਆ ਜਾਏ ਤਾਂ ਸਰੀਰ ਵਿਚ ਚੱਲ ਰਹੀ ਜੀਵਨ ਚੇਤਨਾ ਵੀ ਤਿੰਨ ਹਾਲਤਾਂ

ਵਿਚ ਹੁੰਦੀ ਹੈ—ਜਾਗਰਤ, ਸੁਪਨ ਅਤੇ ਸੁਖੁਪਤ। ਅਸੀਂ ਇਹ ਵੀ ਦੇਖਦੇ ਹਾਂ ਕਿ ਜੋ ਕੁਛ ਜਗਤ ਵਿਚ ਹੋ ਰਿਹਾ ਹੈ, ਉਹ ਕਿਰਿਆਵਾਂ ਵੀ ਤਿੰਨ ਹਨ—ਜੀਵ ਜੰਮ ਰਹੇ ਹਨ, ਜੀਵ ਬਣ ਰਹੇ ਹਨ; ਉਹਨਾਂ ਦੀ ਪਾਲਣਾ ਹੋ ਰਹੀ ਹੈ ਅਤੇ ਟਿਕ ਰਹੇ ਹਨ ਤੇ ਫਿਰ ਮਿਟ ਜਾਂਦੇ ਹਨ। ਜੋਗੀਆਂ ਤੇ ਕੁਝ ਪ੍ਰਾਚੀਨ ਸੰਤਾਂ ਦੇ ਮਨ ਵਿਚ ਖ਼ਿਆਲ ਆਇਆ ਕਿ ਜੋ ਜਨਮ ਦੇ ਰਿਹਾ ਹੈ, ਹੋ ਹੀ ਨਹੀਂ ਸਕਦਾ ਕਿ ਉਹੀ ਮਰ ਰਿਹਾ ਹੈ। ਮਾਰਨ ਦਾ ਕੀ ਪ੍ਰਯੋਜਨ ਹੈ ? ਕਿਉਂਕਿ ਉਸਨੇ ਜਨਮ ਦਿੱਤਾ ਹੈ। ਜਿਸ ਨੇ ਜਨਮ ਦਿੱਤਾ ਹੈ, ਫਿਰ ਮਾਰਨ ਦਾ ਸਵਾਲ ਹੀ ਨਹੀਂ ਪੈਦਾ ਹੁੰਦਾ। ਜਨਮ ਕੋਈ ਹੋਰ ਦੇ ਰਿਹਾ ਹੈ, ਪਰਲੈ ਕੋਈ ਹੋਰ ਕਰ ਰਿਹਾ ਹੈ। ਹੋਰ ਤਾਂ ਹੋਰ ਪਾਲਣਾ ਕੋਈ ਤੀਸਰਾ ਕਰ ਰਿਹਾ ਹੈ। ਇਹ ਤਿੰਨ ਸ਼ਕਤੀਆਂ ਵੱਖ ਵੱਖ ਹਨ। ਇਨ੍ਹਾਂ ਤਿੰਨਾਂ ਸ਼ਕਤੀਆਂ ਨੂੰ ਨਾਮ ਵੀ ਦੇ ਦਿੱਤੇ ਗਏ—ਬ੍ਰਹਮਾ, ਵਿਸ਼ਨੂੰ ਤੇ ਮਹੇਸ਼। ਬ੍ਰਹਮਾ ਸੰਸਾਰੀ ਹੈ, ਵਿਸ਼ਨੂੰ ਭੰਡਾਰੀ ਹੈ ਤੇ ਸ਼ੰਕਰ ਨਾਸ ਕਰਨ ਵਾਲਾ ਹੈ। ਇਕ ਜਨਮ ਦੇਣ ਵਾਲਾ ਹੈ, ਇਕ ਪਾਲਣਾ ਕਰਨ ਵਾਲਾ ਹੈ ਤੇ ਇਕ ਮੌਤ ਦੇਣ ਵਾਲਾ ਹੈ। ਇਨ੍ਹਾਂ ਤਿੰਨਾਂ ਖ਼ਿਆਲਾਂ ਦੇ ਆਧਾਰ 'ਤੇ ਸਾਡੇ ਦੇਸ਼ ਵਿਚ ਇਹ ਤਿੰਨ ਦੇਵਤੇ ਪ੍ਰਮਾਣਿਕ ਮੰਨੇ ਗਏ ਹਨ। ਭਾਰਤ ਵਿਚ ਜ਼ਿਆਦਾ ਮੰਦਿਰ ਮਹਾਦੇਵ ਤੇ ਵਿਸ਼ਨੂੰ ਦੇ ਹਨ। ਬ੍ਰਹਮਾ ਜੀ ਦੇ ਨਹੀਂ ਹਨ। ਕਿਧਰੇ ਇਕ ਅੱਧ ਮੰਦਿਰ ਮੌਜੂਦ ਹੈ। ਕਾਰਨ ? ਜਨਮ ਹੋ ਗਿਆ ਤਾਂ ਜਨਮ ਵਾਲੇ ਨਾਲ ਸੰਬੰਧ ਖ਼ਤਮ। ਹੁਣ ਤਾਂ ਉਸ ਨਾਲ ਸੰਬੰਧ ਹੋਵੇਗਾ ਜਿਸਨੇ ਪਾਲਣਾ ਕਰਨੀ ਹੈ ਜਾਂ ਜਿਸਨੇ ਮੌਤ ਦੇਣੀ ਹੈ। ਜਨਮ ਲੈ ਕੇ ਜਿਥੋਂ ਅਸੀਂ ਆ ਗਏ, ਉਸ ਨਾਲ ਦੁਬਾਰਾ ਤਾਂ ਕੋਈ ਸੰਬੰਧ ਹੈ ਹੀ ਨਹੀਂ। ਇਸ ਵਾਸਤੇ ਇਹ ਬਹੁਤ ਵੱਡਾ ਸਵਾਰਥ ਸਮਝੋ ਕਿ ਬ੍ਰਹਮਾ ਦਾ ਕੋਈ ਮੰਦਿਰ ਨਹੀਂ ਬਣਿਆ ਤੇ ਨਾ ਹੀ ਉਸਦੀ ਪੂਜਾ ਹੋਈ। ਉਸਦੀ ਤਾਂ ਆਰਤੀ ਵੀ ਕਿਸੇ ਥਾਂ 'ਤੇ ਗਾਇਨ ਨਹੀਂ ਹੁੰਦੀ। ਬਾਕੀ ਦੇਵਤਿਆਂ ਦੀ ਤਰ੍ਹਾਂ ਉਸਨੂੰ ਕੋਈ ਇਸ਼ਟ ਰੂਪ ਵਿਚ ਵੀ ਨਹੀਂ ਮੰਨਦਾ। ਸਿਰਫ਼ ਇਤਨਾ ਹੀ ਖ਼ਿਆਲ ਹੈ ਕਿ ਵੇਦਾਂ ਦਾ ਰਚੈਤਾ ਹੈ, ਸੰਸਾਰ ਦਾ ਰਚੈਤਾ ਹੈ, ਸੰਸਾਰ ਨੂੰ ਬਣਾਉਣ ਵਾਲਾ ਹੈ। ਵਾਹ ਪੈਣਾ ਹੈ ਉਸ ਨਾਲ ਜਿਸ ਨੇ ਪਾਲਣਾ ਕਰਨੀ ਹੈ। ਸੋ ਵਿਸ਼ਨੂੰ ਦੇ ਬਹੁਤ ਮੰਦਿਰ ਹਨ।

ਪਾਲਣਾ ਪਦਾਰਥ ਨਾਲ ਹੁੰਦੀ ਹੈ, ਧਨ ਨਾਲ ਹੁੰਦੀ ਹੈ। ਸੋ ਨਾਰਾਇਣ ਨਾਲ ਲਕਸ਼ਮੀ ਹੈ। ਲਕਸ਼ਮੀ ਤੋਂ ਮੁਰਾਦ ਹੈ—ਪਦਾਰਥ, ਵਸਤੂ; ਜਿਸਦੇ ਰਾਹੀਂ ਪਾਲਣਾ ਹੁੰਦੀ ਹੈ, ਜਿਸ ਤੋਂ ਬਿਨਾਂ ਜੀਵਾਂ ਦੀ ਪਾਲਣਾ ਹੋਣੀ ਅਤਿਅੰਤ ਕਠਿਨ ਹੈ। ਵਿਸ਼ਨੂੰ ਦੀ ਮਹਿਮਾ ਤਾਂ ਹੈ ਕਿਉਂਕਿ ਲਕਸ਼ਮੀ ਹੈ ਤੇ ਲਕਸ਼ਮੀ ਤੋਂ ਬਿਨਾਂ ਪਾਲਣਾ ਹੋ ਹੀ ਨਹੀਂ ਸਕਦੀ। ਸਰੀਰਕ ਤਲ 'ਤੇ ਧਨ ਪਦਾਰਥ ਤੋਂ ਬਿਨਾਂ ਜੀਵਾਂ ਨੂੰ ਤ੍ਰਿਪਤ ਕਰਨਾ ਬਹੁਤ ਔਖਾ ਹੈ। ਸੋ ਲਕਸ਼ਮੀ ਨਾਰਾਇਣ ਦੀ ਖ਼ੂਬ ਪੂਜਾ ਹੋਈ। ਪਰ ਡਰੇ ਹੋਏ ਮਨੁੱਖਾਂ ਨੇ, ਭੈ-ਭੀਤ ਮਨੁੱਖਾਂ ਨੇ ਸ਼ੰਕਰ ਦੀ ਵੀ ਪੂਜਾ ਕੀਤੀ। ਨਾਰਾਇਣ ਦੀ ਪੂਜਾ ਇਸ ਵਾਸਤੇ ਹੋਈ ਕਿ ਪਾਲਣਾ ਹੁੰਦੀ ਰਹੇ। ਸ਼ਿਵ ਜੀ ਦੀ ਪੂਜਾ ਇਸ ਵਾਸਤੇ ਹੋਈ ਕਿ ਮੌਤ ਤੋਂ ਬਚੀਏ। ਇਕ ਦੀ ਪੂਜਾ ਇਸ ਵਾਸਤੇ ਹੋਈ ਕਿ ਉਹ ਰੋਜ਼ ਸਾਡੇ ਘਰ ਆਵੇ। ਲਕਸ਼ਮੀ ਨਾਰਾਇਣ ਦਾ ਪੂਜਣ ਇਸ ਵਾਸਤੇ ਕਿ ਸਾਡੇ ਘਰ ਰੋਜ਼ ਆਵਣ। ਕਿਉਂਕਿ ਨਾਰਾਇਣ ਆਇਗਾ ਤੇ ਲਕਸ਼ਮੀ ਆਏਗੀ, ਲਕਸ਼ਮੀ ਆਏਗੀ ਤੇ ਨਾਰਾਇਣ ਆਏਗਾ। ਸ਼ੰਕਰ ਦੀ ਪੂਜਾ ਇਸ ਵਾਸਤੇ ਹੋਈ ਕਿ ਇਹ ਨਾ ਆਵੇ, ਇਹ ਸਾਡੇ ਘਰ ਤੋਂ ਦੂਰ ਰਵ੍ਹੇ। ਇਹ ਮੌਤ ਦਾ ਦੇਵਤਾ ਹੈ, ਇਹ ਪਰਲੋ ਦਾ ਦੇਵਤਾ

ਹੈ। ਇਹ ਸੋਚ ਤੇ ਵਿਸ਼ਵਾਸ ਹੈ ਕਿ ਉਸਦਾ ਵਾਸਤਾ ਮਸਾਣਾਂ ਵਿਚ ਹੁੰਦਾ ਹੈ। ਉਹ ਗਲ ਵਿਚ ਮੁਰਦੇ ਦੀਆਂ ਖੋਪੜੀਆਂ ਪਾਉਂਦਾ ਹੈ। ਇਹ ਹਕੀਕਤ ਹੈ ਕਿ ਮੌਤ ਦਾ ਆਖ਼ਰੀ ਅੰਜਾਮ ਤੇ ਮਸਾਣ ਹੀ ਹਨ, ਸ਼ਮਸ਼ਾਨ ਘਾਟ ਹੈ।

ਸ਼ੰਕਰ ਦੇ ਆਲੇ ਦੁਆਲੇ ਜੋ ਪ੍ਰਤੀਕ ਇਕੱਠੇ ਕੀਤੇ ਗਏ, ਸਾਰੇ ਦੇ ਸਾਰੇ ਮੌਤ ਦੇ ਅਤੇ ਵਿਸ਼ਨੂੰ ਜੀ ਦੇ ਆਲੇ ਦੁਆਲੇ, ਸਭ ਪ੍ਰਤੀਕ ਜੀਵਨ ਦੇ ਹਨ—ਕਮਲ ਫੁਲ ਹੈ, ਥਾਲੀ ਵਿਚ ਸੋਨੇ ਦੀਆਂ ਮੋਹਰਾਂ ਅੱਗੇ ਪਈਆਂ ਹਨ, ਹਾਥੀ ਫੁਹਾਰ ਕਰ ਰਿਹਾ ਹੈ, ਬਰਖਾ ਕਰ ਰਿਹਾ ਹੈ। ਲਕਸ਼ਮੀ ਨਾਲ ਖੜੀ ਹੈ। ਕੋਈ ਭਗਤ ਜਨ ਬੈਠਾ ਵੀਣਾ ਛੇੜ ਰਿਹਾ ਹੈ, ਇਕਤਾਰਾ ਛੇੜ ਰਿਹਾ ਹੈ। ਇਹ ਸਭ ਜੀਵਨ ਦੇ ਪ੍ਰਤੀਕ ਹਨ, ਜ਼ਿੰਦਗੀ ਦੇ ਪ੍ਰਤੀਕ ਹਨ। ਫਿਰ ਬੈਠੇ ਨੇ ਮਹਾਦੇਵ; ਖ਼ਾਮੋਸ਼, ਅੱਖਾਂ ਮੂੰਦ ਕੇ ਚੁੱਪ ਬੈਠੇ ਹਨ, ਬੇਰੌਣਕੀ ਹੈ। ਤਨ 'ਤੇ ਸੁਆਹ ਮਲੀ ਹੋਈ ਹੈ ਜੋ ਪ੍ਰਤੀਕ ਹੈ ਕਿ ਤਨ ਨੇ ਆਖ਼ਿਰ ਸੁਆਹ ਹੀ ਹੋ ਜਾਣਾ ਹੈ, ਰਾਖ਼ ਹੀ ਹੋ ਜਾਣਾ ਹੈ। ਇਕ ਮੌਤ ਦਾ ਪ੍ਰਤੀਕ ਸ਼ੰਕਰ, ਇਕ ਜੀਵਨ ਦਾ ਪ੍ਰਤੀਕ ਵਿਸ਼ਨੂੰ, ਇਕ ਜੀਵਨ ਦਾ ਇਸ਼ਾਰਾ ਕਰ ਰਿਹਾ ਹੈ, ਇਕ ਮੌਤ ਦਾ। ਧਾਰਮਿਕ ਦੁਨੀਆ ਦੇ ਉਹ ਪ੍ਰਾਚੀਨ ਇਸ਼ਾਰੇ ਅੱਜ ਵੀ ਕਾਇਮ ਹਨ। ਇਹ ਗੱਲ ਵੱਖਰੀ ਹੈ ਕਿ ਇਹਨਾਂ ਨੂੰ ਸਮਝਣ ਤੋਂ ਲੋਕੀਂ ਸਹਿਜੇ ਸਹਿਜੇ ਅਸਮਰਥ ਹੁੰਦੇ ਜਾ ਰਹੇ ਹਨ। ਉਨ੍ਹਾਂ ਨੂੰ ਵਾਸਤਵਿਕ ਰੂਪ ਦਈ ਜਾਂਦੇ ਹਨ, ਜਦਕਿ ਵਾਸਤਵਿਕ ਰੂਪ ਮਿਥਿਹਾਸ ਬਣ ਜਾਂਦਾ ਹੈ, ਇਤਿਹਾਸ ਨਹੀਂ, ਹਕੀਕਤ ਨਹੀਂ। ਤੋ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਆਮ ਪ੍ਰਾਚੀਨ ਜਗਤ ਦੀ ਪ੍ਰਥਾ ਕਿ ਇਹ ਪ੍ਰਕਿਰਤੀ ਜੁਗਤੀ ਦੇ ਨਾਲ ਪ੍ਰਸੂਤ ਹੋਈ, ਜਿਸ ਤੋਂ ਤਿੰਨ ਚੇਲੇ ਬ੍ਰਹਮਾ ਵਿਸ਼ਨੂੰ ਤੇ ਮਹੇਸ਼, ਜੋ ਪ੍ਰਮਾਣੀਕ ਗਿਣੇ ਗਏ ਅਤੇ ਜਿਨ੍ਹਾਂ ਨੂੰ ਸੰਸਾਰੀ, ਭੰਡਾਰੀ ਤੇ ਨਾਸ਼ਕਰ ਦਾ ਲਕਬ ਦੇ ਦਿੱਤਾ ਗਿਆ, ਭਾਵ ਪੈਦਾ ਕਰਨ ਵਾਲਾ, ਪਾਲਣ ਵਾਲਾ ਤੇ ਨਾਸ਼ ਕਰਨ ਵਾਲਾ ਹੈ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਦ੍ਰਿਸ਼ਟੀ ਵਿਚ ਇਹ ਤਿੰਨੇ ਹੀ ਅਧੂਰੇ ਹੋ ਜਾਂਦੇ ਹਨ ਕਿਉਂਕਿ ਜੋ ਰਚਨਾ ਕਰਦਾ ਹੈ, ਉਹ ਪਾਲਣਾ ਨਹੀਂ ਕਰ ਸਕਦਾ; ਜੋ ਪਾਲਣਾ ਕਰ ਰਿਹੈ, ਉਹ ਮੌਤ ਨਹੀਂ ਕਰ ਸਕਦਾ ਅਤੇ ਜੋ ਨਾਸ਼ ਕਰ ਰਿਹਾ ਹੈ, ਸਿਰਜਨਾ ਨਹੀਂ ਕਰ ਸਕਦਾ। ਇਹ ਤਿੰਨੇ ਇਕ ਇਕ ਸ਼ਕਤੀ ਦੇ ਮਾਲਿਕ ਹਨ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ—ਨਹੀਂ, ਹਕੀਕਤ ਇਹ ਹੈ ਕਿ ਜਿਥੋਂ ਉਤਪਤੀ ਹੋ ਰਹੀ ਹੈ, ਪਾਲਣਾ ਵੀ ਉਸ ਤੋਂ ਹੀ ਹੋ ਰਹੀ ਹੈ ਅਤੇ ਜਿਸ ਤੋਂ ਪਾਲਣਾ ਹੋ ਰਹੀ ਹੈ, ਨਾਸ ਵੀ ਉਸ ਤੋਂ ਹੀ ਹੋ ਰਿਹਾ ਹੈ। ਪਰ ਜੇ ਇਥੇ ਸਵਾਲ ਖੜਾ ਹੋ ਜਾਏ ਕਿ ਜਿਸ ਤੋਂ ਉਤਪਤੀ ਹੋਈ ਹੈ, ਮੌਤ ਵੀ ਉਸ ਤੋਂ ਹੋਈ ਹੈ, ਗੱਲ ਸਮਝ ਵਿਚ ਨਹੀਂ ਆਉਂਦੀ। ਕਿਉਂਕਿ ਜਿਹੜਾ ਬਣਾਏਗਾ, ਉਹ ਮਿਟਾਏਗਾ ਕਿਉਂ ? ਜਿਸਨੇ ਮਿਟਾਣਾ ਹੀ ਹੈ, ਉਹ ਪਾਲਣਾ ਕਿਉਂ ਕਰੇਗਾ। ਇਸਦੇ ਵਾਸਤੇ ਗੁਰਬਾਣੀ ਦਾ ਇਕ ਬੜਾ ਸੁੰਦਰ ਜਵਾਬ ਹੈ। ਇਹ ਪਰਮਾਤਮਾ ਦਾ ਕੋਈ ਮੁੱਦਾ ਜਾਂ ਮਕਸਦ ਨਹੀਂ ਹੈ, ਇਹ ਉਸਦੀ ਖੇਡ ਹੈ। ਬੱਚੇ ਦਰਿਆ ਦੇ ਕੰਢੇ 'ਤੇ ਸ਼ੌਂਕ ਨਾਲ ਆਪਣਾ ਘਰ ਬਣਾਂਦੇ ਹਨ। ਜਿਸ ਸ਼ੌਕ ਤੇ ਖ਼ੁਸ਼ੀ ਨਾਲ ਬਣਾਉਂਦੇ ਹਨ, ਉਤਨੇ ਹੀ ਹਾਸੇ ਵਿਚ ਢਾਹ ਦਿੰਦੇ ਹਨ। ਜੋ ਹਾਸਾ ਬਣਾਉਣ ਲੱਗਿਆਂ ਮੌਜੂਦ ਹੈ, ਤੋੜਨ ਲੱਗਿਆਂ ਵੀ ਉਹੀ ਚਿਲਾਹਟ ਮੌਜੂਦ ਹੈ। ਜਿਹੜੀ ਪ੍ਰਸੰਨਤਾ ਬਣਾਉਣ ਲੱਗਿਆਂ ਹੈ, ਤੋੜਨ ਲੱਗਿਆਂ ਵੀ ਉਹ ਪ੍ਰਸੰਨਤਾ ਹੈ। ਔਰ ਜਿਤਨੀ ਲਗਨ

ਤੇ ਮਿਹਨਤ ਨਾਲ ਬਣਾਇਆ, ਉਤਨੇ ਹੀ ਚਾਅ, ਮਲ੍ਹਾਰ ਤੇ ਲਗਨ ਨਾਲ ਤੋੜ ਦਿੱਤਾ। ਕੀ ਪ੍ਰਯੋਜਨ ਹੈ ਇਸ ਬੱਚੇ ਦਾ ? ਜੇ ਪ੍ਰਯੋਜਨ ਹੁੰਦਾ, ਕੋਈ ਮੁੱਦਾ ਹੁੰਦਾ, ਕੋਈ ਮਕਸਦ ਤਾਂ ਤੋੜਨ ਲੱਗਿਆਂ ਉਸਨੇ ਰੋਣਾ ਸੀ, ਤੜਫਣਾ ਸੀ, ਬੇਜ਼ਾਰ ਹੋਣਾ ਸੀ। ਨਹੀਂ, ਇਹ ਉਸਦਾ ਖੇਲ ਹੈ। ਸਾਹਿਬ ਕਹਿੰਦੇ ਹਨ—"ਆਵਨ ਜਾਨੁ ਇਕੁ ਖੇਲੁ ਬਨਾਇਆ ॥ ਆਗਿਆਕਾਰੀ ਕੀਨੀ ਮਾਇਆ ॥" ਜਗਤ ਵਿਚ ਆਉਣਾ ਤੇ ਜਾਣਾ ਪਰਮਾਤਮਾ ਦਾ ਇਕ ਖੇਲ ਹੈ, ਮਕਸਦ ਨਹੀਂ। ਜਿਸ ਕੰਮ ਦੇ ਪਿੱਛੇ ਕੁਝ ਮਕਸਦ ਰੱਖ ਦਈਏ, ਉੱਥੇ ਤਣਾਉ ਖੜਾ ਹੋ ਜਾਂਦਾ ਹੈ, ਕਿਉਂਕਿ ਤਣਾਅ ਇਸ ਕਾਰਨ ਪੈਦਾ ਹੁੰਦਾ ਹੈ ਕਿ ਮਕਸਦ ਦੀ ਪੂਰਤੀ ਹੋਵੇਗੀ ਕਿ ਨਹੀਂ ? ਕਿਉਂਕਿ ਜਿਸ ਨੇ ਜਿਸ ਕੰਮ ਲਈ ਮਕਸਦ ਰੱਖਿਆ ਹੈ, ਉਸਨੇ ਕਿਤੇ ਪਹੁੰਚਣਾ ਹੈ। ਇਹ ਇਸ ਗੱਲ ਦਾ ਸਬੂਤ ਹੈ ਕਿ ਇਹ ਅਜੇ ਰਸਤੇ ਵਿਚ ਹੈ, ਮੰਜ਼ਲੇ ਮਕਸੂਦ 'ਤੇ ਨਹੀਂ। ਪਰਮਾਤਮਾ ਦਾ ਵੀ ਕੋਈ ਮਕਸਦ ਹੈ। ਉਸਨੇ ਵੀ ਕਿਧਰੇ ਪਹੁੰਚਣਾ ਹੈ। ਤੇ ਫਿਰ ਅਧੂਰਾ ਹੋ ਗਿਆ। ਅਗਰ ਉਸਨੇ ਵੀ ਕੋਈ ਮੁੱਦਾ ਰਖਿਆ ਹੈ, ਮਕਸਦ ਰੱਖਿਆ ਹੈ, ਸਪੱਸ਼ਟ ਹੈ ਕਿ ਜਿਵੇਂ ਜਿਵੇਂ ਮਨੁੱਖ ਕਿਸੇ ਕੰਮ ਨਾਲ ਮਕਸਦ ਜੋੜਦਾ ਹੈ, ਤਣਾਉ 'ਤੇ ਖੜਾ ਹੋ ਜਾਂਦਾ ਹੈ। ਮਕਸਦ ਦੀ ਪੂਰਤੀ ਹੋਵੇ ਤਾਂ ਹੀ ਉਸਨੂੰ ਸਫਲਤਾ ਮਿਲੇਗੀ। ਤਾਂ ਹੀ ਮੈਂ ਅੱਗੇ ਵਧ ਸਕਾਂਗਾ। ਜੇ ਮਕਸਦ ਦੀ ਪੂਰਤੀ ਨਾ ਹੋਵੇ ਤਾਂ ਮਾਯੂਸੀ ਹੁੰਦੀ ਹੈ, ਉਪਰਾਮਤਾ ਹੁੰਦੀ ਹੈ। ਅਜੇ ਮਕਸਦ ਦੂਰ ਹੈ, ਅਜੇ ਪ੍ਰਯੋਜਨ ਦੂਰ ਹੈ। ਲੇਕਿਨ ਤਣਾਉ ਪਹਿਲੇ ਹੀ ਖੜਾ ਹੋ ਜਾਂਦਾ ਹੈ। ਸਫਲਤਾ ਮਿਲੇਗੀ ਕਿ ਨਹੀਂ ? ਮੈਂ ਪਹੁੰਚ ਸਕਾਂਗਾ ਕਿ ਨਹੀਂ ? ਮੇਰਾ ਪਹੁੰਚਣਾ ਹੀ ਮੇਰੀ ਸਫਲਤਾ ਹੈ। ਜੇ ਪਰਮਾਤਮਾ ਦਾ ਇਹ ਸਭ ਕੁਛ ਕਰਨਾ ਵੀ ਕਿਧਰੇ ਪਹੁੰਚਣਾ ਹੈ ਤਾਂ ਇਤਨੀ ਗੱਲ ਸਪੱਸ਼ਟ ਹੋ ਗਈ ਕਿ ਪਰਮਾਤਮਾ ਕੋਲ ਅਜੇ ਸਫਲਤਾ ਨਹੀਂ ਹੈ। ਉਹ ਵੀ ਦੁਬਿਧਾ ਵਿਚ ਪਿਆ ਹੈ ਕਿ ਮੈਂ ਸਫਲ ਹੋਵਾਂਗਾ ਕਿ ਨਹੀਂ।

ਗੁਰੂ ਅਰਜਨ ਦੇਵ ਜੀ ਮਹਾਰਾਜ ਕਹਿੰਦੇ ਹਨ—ਨਹੀਂ, ਜਗਤ ਦੀ ਰਚਨਾ ਦੇ ਸੰਬੰਧ ਵਿਚ ਉਸਦਾ ਕੋਈ ਮਕਸਦ ਨਹੀਂ, ਉਸਦਾ ਕੋਈ ਮੁੱਦਾ ਨਹੀਂ। ਇਹ ਉਸਦੀ ਇਕ ਲੀਲ੍ਹਾ ਹੈ, ਇਹ ਉਸਦਾ ਇਕ ਖੇਲ ਹੈ। "ਆਵਨ ਜਾਨੁ ਇਕੁ ਖੇਲੁ ਬਨਾਇਆ ॥ ਆਗਿਆਕਾਰੀ ਕੀਨੀ ਮਾਇਆ ॥" ਉਸਦਾ ਮੁੱਦਾ ਨਹੀਂ ਹੈ, ਕੋਈ ਮਕਸਦ ਨਹੀਂ ਹੈ, ਲੇਕਿਨ ਬਣਾਈ ਜਾ ਰਿਹਾ ਹੈ। ਇਸ ਲਈ ਪਰਮਾਤਮਾ ਦੀ ਦੁਨੀਆ ਵਿਚ ਤਣਾਉ ਨਹੀਂ ਹੈ, ਖਿਚਾਉ ਨਹੀਂ ਹੈ। ਉਹ ਜਿਥੇ ਹੈ, ਆਪਣੇ ਟਿਕਾਣੇ 'ਤੇ ਹੈ। ਉਹ ਜਿੱਥੇ ਹੈ, ਪ੍ਰਸੰਨ ਹੈ, ਅਨੰਦ ਹੈ, ਖ਼ੁਸ਼ੀ ਵਿਚ ਹੈ, ਖੇੜੇ ਵਿਚ ਹੈ। ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਇਹ ਬੜਾ ਮੂਲਯ ਫ਼ੁਰਮਾਨ—"ਮੈ ਹੋ ਪਰਮ ਪੁਰਖ ਕੋ ਦਾਸਾ ॥ ਦੇਖਨ ਆਯੋ ਜਗਤ ਤਮਾਸਾ ॥" ਇਹ ਜਗਤ ਇਕ ਤਮਾਸ਼ਾ ਹੈ। ਮੈਂ ਇਸ ਤਮਾਸ਼ੇ ਨੂੰ ਵੇਖਣ ਵਾਸਤੇ ਆਇਆ ਹਾਂ। ਦਰਅਸਲ ਜੋ ਤਮਾਸ਼ਾ ਵੇਖਦਾ ਹੈ, ਉਹ ਤਾਂ ਪ੍ਰਸੰਨ ਰਹਿੰਦਾ ਹੈ ਪਰ ਜੋ ਤਮਾਸ਼ਾ ਬਣ ਜਾਂਦਾ ਹੈ, ਉਹ ਲੋਕਾਂ ਦੀਆਂ ਨਜ਼ਰਾਂ ਵਿਚ ਗਿਰ ਜਾਂਦਾ ਹੈ, ਦੁਖੀ ਹੋ ਜਾਂਦਾ ਹੈ, ਬੇਜ਼ਾਰ ਹੋ ਜਾਂਦਾ ਹੈ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਇਹ ਵਾਕ ਕਹਿ ਰਹੇ ਹਨ—ਐ ਬੰਦੇ! ਤਮਾਸ਼ਾ ਵੇਖ; ਤਮਾਸ਼ਾ ਨਾ ਬਣ। ਕਈ ਬੰਦੇ ਤਮਾਸ਼ਾ ਹੀ ਬਣ ਗਏ ਹਨ। ਉਹਨਾਂ ਦਾ ਜੀਵਣਾ ਅਤੇ ਉਨ੍ਹਾਂ ਦੀ ਤਰਜ਼ੇ ਜ਼ਿੰਦਗੀ ਤਮਾਸ਼ਾ ਬਣੀ ਹੋਈ ਹੈ। ਲੋਕੀਂ ਵੇਖ ਵੇਖ ਕੇ ਖ਼ੁਸ਼ ਹੁੰਦੇ ਹਨ। ਜਿਨ੍ਹਾਂ ਨੂੰ ਵੇਖ

ਵੇਖ ਕੇ ਦੂਜਿਆਂ ਨੂੰ ਪ੍ਰਸੰਨਤਾ ਮਿਲੇ, ਸਮਝ ਲਉ ਉਹ ਬੰਦਾ ਤਾਂ ਤਮਾਸ਼ਾ ਬਣ ਗਿਆ ਹੈ, ਇਕ ਖੇਲ ਬਣ ਗਿਆ ਹੈ। ਲੜ ਰਹੇ ਹਨ ਘਰ ਵਿਚ, ਪੜੋਸੀਆਂ ਨੂੰ ਸਵਾਦ ਆ ਰਿਹਾ ਹੈ, ਰਸ ਆ ਰਿਹਾ ਹੈ। ਹੱਥੋਪਾਈ ਕਰ ਰਹੇ ਹਨ, ਗਾਲੀ ਗਲੋਚ ਹੋ ਰਹੇ ਹਨ, ਇਕ ਦੂਜੇ ਦੇ ਕੇਸ ਪੁੱਟ ਰਹੇ ਹਨ, ਇਕ ਦੂਜੇ ਨੂੰ ਜ਼ਖ਼ਮੀ ਕਰ ਰਹੇ ਹਨ, ਹਜ਼ਾਰਾਂ ਦੀ ਭੀੜ ਇਕੱਠੀ ਹੋ ਗਈ ਹੈ। ਹਜ਼ਾਰਾਂ ਲਈ ਤਾਂ ਉਹ ਤਮਾਸ਼ਾ ਬਣ ਹੀ ਗਏ। ਸਾਹਿਬ ਕਹਿੰਦੇ ਹਨ—ਐ ਬੰਦੇ! ਜਗਤ ਵਿਚ ਜੋ ਕੁਛ ਹੋ ਰਿਹਾ ਹੈ, ਇਹ ਤਮਾਸ਼ਾ ਹੈ। ਇਸ ਤਮਾਸ਼ੇ ਨੂੰ ਤੂੰ ਵੇਖਣ ਵਾਲਾ ਬਣ ਪਰ ਤੂੰ ਖ਼ੁਦ ਤਮਾਸ਼ਾ ਨਾ ਬਣ।

ਜੀਵਨ ਦੇ ਗਹਿਰੇ ਤਲ ਦੀ ਖੋਜ ਭਗਤ ਜਨਾਂ ਨੇ ਜਾਂ ਫਿਰ ਕੁਛ ਦਾਰਸ਼ਨਿਕ ਅਜੀਮ ਚਿੰਤਕਾਂ ਨੇ ਕੀਤੀ ਹੈ। ਚਿੰਤਕ ਜੀਵਨ ਦੇ ਗਹਿਰੇ ਤਲ ਵਿਚ ਝਾਤ ਮਾਰ ਸਕੇ ਪਰ ਉਸ ਗਹਿਰਾਈ ਤਕ ਪਹੁੰਚ ਨਹੀਂ ਸਕੇ। ਇਹ ਸਫਲਤਾ ਸਿਰਫ਼ ਸੰਤ ਜਨਾਂ ਨੂੰ, ਭਗਤ ਜਨਾਂ ਨੂੰ ਹੀ ਪ੍ਰਾਪਤ ਹੋਈ ਹੈ। ਪਰ ਜੋ ਝਾਤ ਮਾਰ ਸਕੇ, ਉਹ ਦਾਰਸ਼ਨਿਕ ਵੀ ਮਹਾਨ ਹਨ। ਜਗਤ ਵਿਚ ਇਹ ਦੋ ਸ਼੍ਰੇਣੀਆਂ ਮਹਾਨ ਹਨ। ਜੋ ਜੀਵਨ ਦੇ ਗਹਿਰੇ ਤਲ ਤਕ ਚਲੇ ਗਏ, ਉਹ ਮਹਾਨ ਹਨ, ਪਰ ਜਿਨ੍ਹਾਂ ਨੇ ਝਾਤ ਮਾਰ ਕੇ ਗਹਿਰਾ ਤਲ ਵੇਖ ਲਿਆ ਉਹ ਵੀ ਘੱਟ ਨਹੀਂ; ਉਹ ਵੀ ਮਹਾਨ ਹਨ। ਇਸੇ ਤਰ੍ਹਾਂ ਦੀ ਗਹਿਰਾਈ ਵਿਚ ਝਾਤੀ ਮਾਰੀ ਹੈ ਉਰਦੂ ਦੇ ਪ੍ਰਸਿੱਧ ਸ਼ਾਇਰ ਮਿਰਜ਼ਾ ਗ਼ਾਲਿਬ ਨੇ। ਉਹ ਕਹਿੰਦਾ ਹੈ:

*ਬਾਗ਼ੀਚਾ-ਏ-ਇਤਫ਼ਾਲ ਹੈ ਦੁਨੀਆ ਮੇਰੇ ਆਗੇ।*

ਇਹ ਸਾਰੀ ਦੁਨੀਆ ਮੇਰੇ ਸਾਹਮਣੇ ਇਸ ਤਰ੍ਹਾਂ ਹੈ ਜਿਵੇਂ ਬਾਲਾਂ ਦੇ ਖੇਡਣ ਦੀ ਬਾਲਵਾੜੀ। ਜੋ ਕੁਛ ਜਗਤ ਵਿਚ ਹੋ ਰਿਹਾ ਹੈ, ਇਹ ਸਭ ਕੁਛ ਮੇਰੇ ਲਈ ਬੱਚਿਆਂ ਦੇ ਖੇਲ ਤੋਂ ਜ਼ਿਆਦਾ ਕੁਛ ਨਹੀਂ ਹੈ। ਔਰ ਫਿਰ ਅਗਾਂਹ ਚੱਲ ਕੇ ਕਹਿੰਦਾ ਹੈ:

*ਹੋਤਾ ਹੈ ਤਮਾਸ਼ਾ ਸੁਬੋ ਸ਼ਾਮ ਮੇਰੇ ਆਗੇ।*

ਦਿਨ-ਰਾਤ ਇਹ ਤਮਾਸ਼ਾ ਮੇਰੇ ਸਾਹਮਣੇ ਹੋ ਰਿਹਾ ਹੈ। ਰਾਤ ਅਤੇ ਦਿਨ ਦਾ ਤਮਾਸ਼ਾ ਭਾਵੇਂ ਕੁਝ ਹੋਰ ਹੋਵੇ ਪਰ ਮੈਂ ਦਿਨ ਦੇ ਵੀ ਅਤੇ ਰਾਤ ਦੇ ਵੀ ਤਮਾਸ਼ੇ ਦੇਖ ਰਿਹਾ ਹਾਂ। ਅੱਗੇ ਕਹਿੰਦਾ ਹੈ:

*ਇਕ ਖੇਲ ਹੈ ਔਰੰਗੇ ਸੁਲੇਮਾਨ ਮੇਰੇ ਨਜ਼ਦੀਕ,*
*ਇਕ ਬਾਤ ਹੈ ਅਜਾਜ਼ ਮਸੀਹਾ ਮੇਰੇ ਆਗੇ।*

ਤਖ਼ਤੇ ਸੁਲੇਮਾਨੀ ਭਾਵ ਰਾਜ ਪਾਟ ਪ੍ਰਾਪਤ ਕਰਨਾ ਵੀ ਇਕ ਬੱਚਿਆਂ ਦਾ ਖੇਲ ਹੈ। ਇਹ ਰਾਜਨੀਤਕ ਲਈ ਖੇਲ ਨਹੀਂ ਹੈ। ਉਸਦਾ ਤਾਂ ਇਕ ਮੁੱਦਾ ਹੈ, ਮਕਸਦ ਹੈ ਤਖ਼ਤੇ ਸੁਲੇਮਾਨੀ ਤਕ ਪਹੁੰਚਣਾ। ਤਖ਼ਤ ਤਕ ਪਹੁੰਚਣ ਲਈ ਉਹ ਆਪਣੀ ਜ਼ਿੰਦਗੀ ਵੀ ਦਾਅ 'ਤੇ ਲਾ ਸਕਦਾ ਹੈ। ਅਸਫਲਤਾ ਕਾਰਨ ਉਸਨੂੰ ਬਹੁਤ ਦੁੱਖ ਵੀ ਹੋ ਸਕਦਾ ਹੈ। ਉਸਨੂੰ ਇਤਨੀ ਚੋਟ ਪਹੁੰਚੇ ਕਿ ਹੋ ਸਕਦੈ ਕਈ ਦਿਨ ਮੰਜੇ ਤੋਂ ਹੀ ਨਾ ਉਠ ਸਕੇ ਕਿਉਂਕਿ ਤਖ਼ਤ ਤਕ ਪਹੁੰਚਣਾ ਉਸਦਾ ਮਕਸਦ ਹੈ। ਪਰ ਗ਼ਾਲਿਬ ਕਹਿੰਦੇ ਹਨ—ਅਗਰ ਮੈਨੂੰ ਕੋਈ ਚੁੱਕ ਕੇ ਸੁਲੇਮਾਨੀ ਤਖ਼ਤ 'ਤੇ ਵੀ ਬਿਠਾ ਦੇਵੇ, ਤਾਂ ਮੈਂ ਤਾਂ ਇਹ ਹੀ ਸਮਝਾਂਗਾ ਕਿ ਇਹ ਵੀ ਇਕ ਬੱਚਿਆਂ ਦਾ ਖੇਲ ਹੈ। ਇਸ ਤੋਂ ਜਿਆਦਾ ਕੁਛ ਨਹੀਂ। ਜਿਸਦੇ ਲਈ ਤਖ਼ਤੇ ਸੁਲੇਮਾਨੀ ਇਕ ਖੇਲ ਹੈ ਉਸਦੇ ਲਈ ਤਖ਼ਤੇ ਸੁਲੇਮਾਨੀ ਜ਼ਿੰਦਗੀ

ਦਾ ਮੁੱਦਾ ਨਹੀਂ ਹੈ, ਮਕਸਦ ਨਹੀਂ ਹੈ। ਉਸਦਾ ਮਕਸਦ ਕੁਝ ਹੋਰ ਹੋਵੇਗਾ। ਇਕ ਖੇਲ ਹੈ ਔਰੰਗੇ ਸੁਲੇਮਾਨ ਮੇਰੇ ਨਜ਼ਦੀਕ, ਇਕ ਬਾਤ ਹੈ ਅਜਾਜ਼ ਮਸੀਹਾ ਮੇਰੇ ਆਗੇ। ਅਜਾਜ਼ ਮੌਜ਼ਿਆਂ ਦੀ ਜਮਾਂ, ਮੌਜ਼ੇ–ਕਰਾਮਾਤ ਤੋਂ ਗਾਲਿਬ ਕਹਿੰਦੇ ਨੇ–ਹਜ਼ਰਤ ਈਸਾ ਦੇ ਮੌਜਜ਼ੇ ਮੌਜ਼ੇ ਕੀ ? ਕਬਰ 'ਤੇ ਹੱਥ ਲਾਇਆ, ਮੁਰਦਾ ਜ਼ਿੰਦਾ ਹੋ ਗਿਆ, ਬਿਮਾਰ ਦੇ ਸਿਰ 'ਤੇ ਹੱਥ ਫੇਰਿਆ, ਤੰਦਰੁਸਤ ਹੋ ਗਿਆ। ਅੰਧੇ ਦੀਆਂ ਅੱਖਾਂ 'ਤੇ ਹੱਥ ਰੱਖਿਆ, ਉਹ ਸੁਜਾਖਾ ਹੋ ਗਿਆ। ਗਾਲਿਬ ਹੱਸ ਕੇ ਕਹਿੰਦਾ ਹੈ– ਇਹ ਵੀ ਬੱਚਿਆਂ ਦੇ ਖੇਲ ਤੋਂ ਵੱਧ ਕੁਛ ਨਹੀਂ। ਸਭ ਕੁਛ ਇਕ ਖੇਲ ਹੈ। ਹਜ਼ਰਤ ਈਸਾ ਦੇ ਮੌਜਜ਼ੇ, ਤਖ਼ਤੇ ਸੁਲੇਮਾਨੀ, ਦਿਨ ਰਾਤ ਵਿਚ ਜੋ ਕੁਛ ਹੋ ਰਿਹਾ ਹੈ, ਸਭ ਕੁਛ ਇਕ ਤਮਾਸ਼ਾ ਹੈ।

ਜੀਵਨ ਦੇ ਗਹਿਰੇ ਤਲ ਤਕ ਜੇ ਕੋਈ ਮਹਾਂਪੁਰਸ਼ ਪਹੁੰਚ ਸਕਿਆ ਹੈ ਜਾਂ ਵੇਖ ਸਕਿਆ ਹੈ, ਬੇਸ਼ਕ ਉਥੇ ਤਕ ਪਹੁੰਚਿਆ ਤਾਂ ਨਹੀਂ, ਪਰ ਵੇਖ ਲੈਣਾ ਵੀ ਕੋਈ ਘੱਟ ਮਹਾਨ ਨਹੀਂ ਹੈ, ਬਹੁਤ ਵੱਡੀ ਸਾਧਨਾ ਹੈ, ਭਾਵੇਂ ਇਹ ਦਿਮਾਗ਼ੀ ਸਾਧਨਾ ਹੈ। ਪਰ ਜਿਹਨਾਂ ਨੇ ਅਧਿਆਤਮਕ ਸਾਧਨਾ ਕੀਤੀ, ਹੇਮਕੁੰਟ ਦੇ ਤਪੀਸ਼ਵਰ ਨੇ ਹੇਮਕੁੰਟ ਵਿਚ ਬੈਠ ਕੇ ਜੀਵਨ ਦੇ ਗਹਿਰੇ ਤਲ ਵਿਚ ਨਾ ਸਿਰਫ਼ ਝਾਤ ਹੀ ਮਾਰੀ, ਉਹ ਜੀਵਨ ਦੇ ਗਹਿਰੇ ਤਲ ਤਕ ਪਹੁੰਚਿਆ ਜਿਥੇ ਪਹੁੰਚ ਕੇ ਉਹ ਕਹਿ ਰਿਹੈ– "ਮੈ ਹੋ ਪਰਮ ਪੁਰਖ ਕੋ ਦਾਸਾ॥ ਦੇਖਨ ਆਯੋ ਜਗਤ ਤਮਾਸਾ॥" ਮੈਂ ਇਹ ਤਮਾਸ਼ਾ ਵੇਖਣ ਵਾਸਤੇ ਆਇਆ ਹਾਂ। ਮੈਂ ਖ਼ੁਦ ਤਮਾਸ਼ਾ ਨਹੀਂ ਹਾਂ। ਅਗਰ ਉਹ ਖ਼ੁਦ ਤਮਾਸ਼ਾ ਹੁੰਦੇ ਤਾਂ ਜਦ ਚਾਰ ਬੱਚੇ ਸ਼ਹੀਦ ਹੋਏ ਤਾਂ ਰੋਂਦੇ। ਜਗਤ ਤਾਂ ਰੋਂਦਿਆਂ ਨੂੰ ਵੇਖ ਕੇ ਹੱਸਦਾ ਹੈ। ਆਮ ਕਹਾਵਤ ਹੈ–ਤੁਸੀਂ ਹੱਸੋਗੇ, ਜਗਤ ਨਾਲ ਹੱਸੇਗਾ, ਪਰ ਜਦ ਤੁਸੀਂ ਰੋਵੋਗੇ ਜਗਤ ਰੋਣ ਨੂੰ ਤਿਆਰ ਨਹੀਂ ਹੋਵੇਗਾ। ਰੋਣ ਦੀ ਸਾਂਝ ਕੌਣ ਪਾਂਦਾ ਹੈ ? ਹਾਸੇ ਦੀ ਸਾਂਝ ਤਾਂ ਹਰ ਕੋਈ ਪਾਂਦਾ ਹੈ, ਜੀਵਨ ਦੀ ਸਾਰੀ ਸਾਂਝ ਵੀ ਪਾਂਦੇ ਹਨ ਪਰ ਮੌਤ ਦੀ ਸਾਂਝ ਕੌਣ ਪਾਵੇਗਾ ? ਨਫ਼ੇ ਦੀ ਸਾਰੇ ਸਾਂਝ ਪਾਉਂਦੇ ਹਨ, ਨੁਕਸਾਨ ਦੀ ਸਾਂਝ ਕੌਣ ਪਾਵੇਗਾ ? ਸਾਰੇ ਰਿਸ਼ਤੇ ਸੁੱਖ ਦੇ ਹਨ, ਦੁੱਖ ਦੀ ਰਿਸ਼ਤੇਦਾਰੀ ਕੌਣ ਜੋੜੇਗਾ ? ਗੁਰੂ ਤੇਗ਼ ਬਹਾਦਰ ਜੀ ਮਹਾਰਾਜ ਦਾ ਫ਼ੈਸਲਾ–"ਸੁਖ ਮੈ ਬਹੁ ਸੰਗੀ ਭਏ ਦੁਖ ਮੈ ਸੰਗਿ ਨ ਕੋਇ॥ ਕਹੁ ਨਾਨਕ ਹਰਿ ਭਜੁ ਮਨਾ ਅੰਤਿ ਸਹਾਈ ਹੋਇ॥" ਹਰੀ ਦਾ ਭਜਨ ਹੀ ਜਗਤ ਦੇ ਸੁੱਖ ਦਾ ਸੰਗੀ ਹੈ। ਇਤਨਾ ਵੱਡਾ ਸੰਗੀ ਹੈ ਕਿ "ਸੁਖ ਮੈ ਆਨਿ ਬਹੁਤੁ ਮਿਲਿ ਬੈਠਤ ਰਹਤ ਚਹੂ ਦਿਸਿ ਘੇਰੈ॥" ਭਲੇ ਵੇਲੇ ਤੇਰੇ ਆਸ ਪਾਸ ਲੱਗੀ ਲੰਬੀ ਚੌੜੀ ਭੀੜ ਤੋਂ ਤੂੰ ਕਿਧਰੇ ਇਹ ਨਾ ਸਮਝ ਲਈਂ ਕਿ ਇਹ ਮੇਰੇ ਸੰਗੀ ਸਾਥੀ ਹਨ। ਗੁਰੂ ਤੇਗ਼ ਬਹਾਦਰ ਜੀ ਮਹਾਰਾਜ ਤਾੜਨਾ ਕਰਦੇ ਹਨ ਕਿ ਇਹ ਸਭ ਸੁੱਖ ਦੇ ਸਾਥੀ ਹਨ। ਜਿਸ ਦਿਨ ਤੇਰੀ ਝੋਲੀ ਵਿਚ ਸੁੱਖ ਨਹੀਂ ਰਹੇ, ਤੂੰ ਚਿਰਾਗ਼ ਲੈ ਕੇ ਵੀ ਇਨ੍ਹਾਂ ਸੰਗੀਆਂ ਸਾਥੀਆਂ ਨੂੰ ਢੂੰਡੇਂਗਾ ਤਾਂ ਇਹ ਕਿਸੇ ਪਾਸੇ ਨਹੀਂ ਮਿਲਣੇ। ਸਾਰਾ ਸ਼ੋਰ-ਸ਼ਰਾਬਾ, ਸਾਰੀ ਭੀੜ, ਸਾਰਾ ਵਰਤਣ ਵਲੇਵਾ, ਇਹ ਸਾਰੇ ਸੰਬੰਧੀ ਸੰਗੀ ਸੁੱਖ ਵੇਲੇ ਦੇ ਹਨ। "ਸੁਖ ਮੈ ਆਨਿ ਬਹੁਤੁ ਮਿਲਿ ਬੈਠਤ ਰਹਤ ਚਹੂ ਦਿਸਿ ਘੇਰੈ॥" ਸਰਬੰਸ ਵਾਰਨ ਤੋਂ ਬਾਅਦ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾਅਵੇ ਨਾਲ ਕਹਿੰਦੇ ਹਨ–"ਚਿਹਾ ਸ਼ੁਦ ਕਿ ਚੂੰ ਬਚਗਾਂ ਕੁਸ਼ਤਹ ਚਾਰ॥ ਕਿ ਬਾਕੀ ਬਿਮਾਂਦਾ ਸਤ ਪੇਚੀਦਹ ਮਾਰ॥" ਕੀ ਹੋਇਆ ਕਿ ਬਲਦੇ ਹੋਏ ਭਾਂਬੜਾਂ ਵਿਚੋਂ ਚਾਰ ਚਿੰਗਾਰੀਆਂ ਬੁਝ ਗਈਆਂ, ਇਹ ਸਭ ਕੁਛ ਉਨ੍ਹਾਂ ਲਈ ਇਕ ਤਮਾਸ਼ਾ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫ਼ੁਰਮਾਨ ਕਿ ਪ੍ਰਚਲਤ ਗਾਥਾ ਤਾਂ ਇਹ ਹੈ ਜੋ ਖ਼ਾਸ ਕਰਕੇ ਜੋਗੀਆਂ ਦੇ ਪ੍ਰਚਾਰ ਵਿਚ ਇਹ ਖ਼ਾਸ ਤੌਰ 'ਤੇ ਆਈ ਕਿ ਇਹ ਮਾਦਾ, ਇਹ ਮਾਇਆ ਜੁਗਤੀ ਨਾਲ ਪ੍ਰਸੂਤ ਹੋਈ, ਵਿਆਹੀ ਅਤੇ ਉਸ ਤੋਂ ਤਿੰਨ ਪ੍ਰਮਾਣੀਕ ਚੇਲਿਆਂ ਨੇ ਜਨਮ ਲਿਆ। ਉਨ੍ਹਾਂ ਵਿਚੋਂ ਇਕ ਸੰਸਾਰੀ ਹੈ, ਇਕ ਭੰਡਾਰੀ ਹੈ ਅਤੇ ਇਕ ਕਹਿਰ ਕਰਨ ਵਾਲਾ ਹੈ, ਪਰਲੈ ਕਰਨ ਵਾਲਾ ਹੈ। ਪਰ ਹਕੀਕਤ ਕੀ ਹੈ ? ਸਾਹਿਬ ਦੱਸਦੇ ਹਨ :

**ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ ॥**

ਹਕੀਕਤ ਇਹ ਹੈ ਕਿ ਪਰਮਾਤਮਾ ਜਿਵੇਂ ਚਾਹੁੰਦਾ ਹੈ, ਉਸੇ ਤਰ੍ਹਾਂ ਆਪਣੀ ਪ੍ਰਕਿਰਤੀ ਨੂੰ ਚਲਾ ਰਿਹਾ ਹੈ। ਜਿਵੇਂ ਉਸਦਾ ਹੁਕਮ ਹੈ ਤਿਵੇਂ ਹੀ ਜਗਤ ਵਿਚ ਸਭ ਕੁਛ ਹੋ ਰਿਹਾ ਹੈ। ਉਸ ਤੋਂ ਬਿਨਾਂ ਹੋਰ ਕੁਛ ਨਹੀਂ। ਉਸ ਤੋਂ ਹੀ ਉਤਪਤੀ ਹੋ ਰਹੀ ਹੈ, ਉਸ ਤੋਂ ਹੀ ਪਾਲਣਾ ਹੋ ਰਹੀ ਹੈ, ਉਸ ਤੋਂ ਹੀ ਵਿਨਾਸ ਹੋ ਰਿਹਾ ਹੈ। ਉਸ ਲਈ ਇਹ ਸਭ ਕੁਛ ਤਮਾਸ਼ਾ ਹੈ। ਉਸ ਲਈ ਇਹ ਸਭ ਕੁਛ ਖੇਲ ਹੈ, ਇਕ ਮਿਥ ਹੈ। ਇਕ ਦਫ਼ਾ ਸ਼ਿਵ ਜੀ ਨੇ ਬੜੀ ਸੁੰਦਰ ਪ੍ਰਾਰਥਨਾ ਕੀਤੀ—ਹੇ ਅਕਾਲ ਪੁਰਖ ! ਤੂੰ ਮੈਨੂੰ ਇਹ ਮੌਤ ਦੀ ਸੇਵਾ ਬਖ਼ਸ਼ੀ ਹੈ, ਮੈਂ ਜਿਸ ਘਰ ਜਾਂਦਾ ਹਾਂ, ਰੋਣਾ ਪਿਟਣਾ ਸ਼ੁਰੂ ਹੋ ਜਾਂਦਾ ਹੈ। ਇਹ ਮੈਨੂੰ ਚੰਗਾ ਨਹੀਂ ਲੱਗਦਾ। ਮੇਰੀ ਸੇਵਾ ਬਦਲ ਦਿੱਤੀ ਜਾਵੇ। ਬਰਖਾ ਕਰਨ ਦਾ ਜਿਹੜਾ ਕੰਮ ਇੰਦਰ ਨੂੰ ਸੌਂਪਿਆ ਗਿਆ ਹੈ, ਇਹ ਕੰਮ ਮੈਨੂੰ ਦਿੱਤਾ ਜਾਵੇ। ਤਾਂ ਪਰਮਾਤਮਾ ਨੇ ਆਖਿਆ—'ਸ਼ੰਕਰ ! ਬਰਖਾ ਕਰਨੀ ਤੇਰੇ ਸੁਭਾਅ ਦੇ ਅਨੁਕੂਲ ਨਹੀਂ। ਮੌਤ ਕਰਨੀ ਤੇਰੇ ਸੁਭਾਅ ਦੇ ਅਨੁਕੂਲ ਹੈ। ਅਸੀਂ ਤੈਨੂੰ ਤੇਰੇ ਸੁਭਾਅ ਦੇ ਅਨੁਕੂਲ ਹੀ ਕੰਮ ਦਿੱਤਾ ਹੈ।' ਪਰ ਸ਼ਿਵ ਜੀ ਦੇ ਹੱਠ ਕਰਕੇ ਕਿਹਾ ਕਿ ਜੇ ਇੰਦਰ ਬਰਖਾ ਕਰ ਸਕਦਾ ਹੈ ਤਾਂ ਉਹ ਕਿਉਂ ਨਹੀਂ ਕਰ ਸਕਦਾ। ਜੋ ਇਹ ਸੇਵਾ ਉਸ ਦੀ ਝੋਲੀ ਵਿਚ ਪਾਈ ਜਾਵੇ। ਬਹੁਤੇ ਤਰਲੇ ਕਰਕੇ ਹੱਠ ਕਰਕੇ ਪਰਮਾਤਮਾ ਨੇ ਇਹ ਸੇਵਾ ਸ਼ੰਕਰ ਦੀ ਝੋਲੀ ਵਿਚ ਪਾ ਦਿੱਤੀ—'ਅੱਛਾ ਅੱਜ ਤੋਂ ਬਰਖਾ ਤੂੰ ਕਰੇਂਗਾ।' ਸ਼ਿਵ ਜੀ ਨੇ ਇਹ ਵਰ ਪ੍ਰਾਪਤ ਕੀਤਾ ਕਿ ਜਦ ਮੈਂ ਡਮਰੂ ਵਜਾਵਾਂ, ਉਦੋਂ ਬਰਖਾ ਹੋਵੇ, ਉਸ ਤੋਂ ਪਹਿਲੇ ਨਹੀਂ ਹੋਣੀ ਚਾਹੀਦੀ। 'ਤਥਾਸਤੂ' ਕਹਿ ਦਿੱਤਾ ਪਰਮਾਤਮਾ ਨੇ। 'ਠੀਕ ਹੈ ਤੂੰ ਡਮਰੂ ਵਜਾਏਂਗਾ ਬਰਖਾ ਹੋਵੇਗੀ।' ਸ਼ਿਵ ਜੀ ਮਾਤਲੋਕ ਵਿਚ ਆਏ। ਕਿਸਾਨ ਹਲ ਚਲਾ ਰਹੇ ਸਨ। ਸ਼ਿਵ ਜੀ ਕਹਿਣ ਲੱਗੇ—'ਸੁਣੋ, ਹਲ ਨਾ ਚਲਾਓ, ਤੇਰਾਂ ਸਾਲ ਤਕ ਮੀਂਹ ਨਹੀਂ ਪੈਣਾ। ਬਰਖਾ ਮੇਰੇ ਹੱਥ ਵਿਚ ਹੈ। ਲੈ ਕੇ ਆਇਆ ਹੈ ਵਰ ਬਰਖਾ ਦਾ, ਕਰ ਰਿਹੈ ਮੌਤ ਆਪਣੇ ਸੁਭਾਅ ਦੇ ਮੁਤਾਬਕ। ਪੰਦਰਾਂ ਦਿਨਾਂ ਬਾਅਦ ਜਦ ਫਿਰ ਉਹ ਉਥੋਂ ਲੰਘਿਆ ਤਾਂ ਕਿਸਾਨ ਖੇਤਾਂ ਵਿਚ ਬੀਜ ਪਏ ਪਾਵਨ। ਸ਼ਿਵ ਜੀ ਗੁੱਸੇ ਵਿਚ ਆ ਕੇ ਕਹਿਣ ਲੱਗੇ—'ਜਦ ਮੈਂ ਕਹਿ ਦਿੱਤਾ ਹੈ ਕਿ ਤੇਰਾਂ ਸਾਲ ਤਕ ਮੀਂਹ ਨਹੀਂ ਪੈਣਾ, ਤਾਂ ਬੀਜ ਕਿਉਂ ਰੋਲ ਰਹੇ ਹੋ ਜ਼ਮੀਨ ਵਿਚ ? ਕਿਉਂ ਨਾਸ ਕਰ ਰਹੇ ਹੋ ? ਕਿਉਂ ਆਪਣਾ ਨੁਕਸਾਨ ਕਰ ਰਹੇ ਹੋ ?' ਕਿਸਾਨ ਕਹਿਣ ਲੱਗੇ—'ਜੇ ਰੱਬ ਚਾਹੇਗਾ ਤਾਂ ਬਿਨਾਂ ਮੀਂਹ ਦੇ ਵੀ ਬੀਜ ਉੱਗ ਆਉਣਗੇ। ਜੇ ਨਾ ਵੀ ਉੱਗੇ ਤਾਂ ਤੇਰਾਂ ਸਾਲ ਬਾਦ ਮੀਂਹ ਪੈਣਾ ਹੀ ਏ। ਤੇਰਾਂ ਸਾਲ ਤਕ ਜੇ ਅਸੀਂ ਬੀਜ ਨਾ ਬੋਇਆ, ਹਲ ਨਾ ਚਲਾਇਆ, ਤਾਂ ਅਸੀਂ ਤਾਂ ਹਲ ਚਲਾਣਾ ਭੁੱਲ ਜਾਵਾਂਗੇ। ਅਸੀਂ ਖੇਤੀਬਾੜੀ ਦਾ ਕੰਮ ਹੀ ਭੁੱਲ ਜਾਵਾਂਗੇ।' ਸ਼ਿਵ ਜੀ ਥੋੜੇ ਜਿਹੇ ਅੱਗੇ ਚਲੇ ਗਏ। ਰੁੱਖ ਥੱਲੇ

ਬੈਠੇ ਤੇ ਖ਼ਿਆਲ ਆਇਆ, ਜੇ ਕਿਧਰੇ ਮੈਂ ਤੇਰਾਂ ਸਾਲ ਡਮਰੂ ਹੀ ਨਾ ਵਜਾਇਆ ਤਾਂ ਮੈਂ ਤਾਂ ਵਜਾਣਾ ਭੁੱਲ ਜਾਵਾਂਗਾ। ਇਕ ਦਮ ਝੋਲੀ ਵਿਚੋਂ ਡਮਰੂ ਕੱਢਿਆ ਅਤੇ ਉਸਨੂੰ ਵਜਾਉਣ ਲੱਗ ਪਏ। ਵਜਾਉਂਦਿਆਂ ਹੀ ਮੀਂਹ ਪੈਣ ਲੱਗ ਪਿਆ। ਗ਼ੁੱਸੇ ਵਿਚ ਆ ਕੇ ਕਹਿਣ ਲੱਗੇ ਕਿ ਮੇਰੀ ਚਾਹਤ ਤੋਂ ਬਿਨਾਂ ਇਹ ਕਿਸ ਤਰ੍ਹਾਂ ਹੋਇਆ ? ਅਲਹਾਮ ਹੋਇਆ, ਆਕਾਸ਼ ਬਾਣੀ ਹੋਈ—'ਤੂੰ ਹੀ ਵਰ ਲਿਆ ਸੀ ਜਦ ਮੈਂ ਡਮਰੂ ਵਜਾਵਾਂ ਉਦੋਂ ਬਰਖਾ ਹੋਵੇ, ਤਾਂ ਹੋ ਰਹੀ ਹੈ ਬਰਖਾ। ਸ਼ਿਵ ਜੀ ਦੇ ਹੱਥ ਜੁੜ ਗਏ। ਕਹਿਣ ਲੱਗੇ—ਨਹੀਂ, ਤੂੰ ਜੋ ਕੁਝ ਚਾਹੁੰਦਾ ਹੈਂ, ਉਹੀ ਹੁੰਦਾ ਹੈ। ਜੋ ਕੁਛ ਅਸੀਂ ਚਾਹੁੰਦੇ ਹਾਂ ਉਹ ਨਹੀਂ ਹੁੰਦਾ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਫ਼ੁਰਮਾਨ ਪਏ ਕਰਦੇ ਹਨ :

**ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ ॥**

ਜਿਵੇਂ ਉਸਨੂੰ ਭਾਉਂਦਾ ਹੈ, ਜਿਵੇਂ ਉਸਦਾ ਹੁਕਮ ਹੈ ਤਿਵੇਂ ਹੀ ਉਹ ਜਗਤ ਨੂੰ ਚਲਾ ਰਿਹਾ ਹੈ, ਤਿਵੇਂ ਹੀ ਜਗਤ ਵਿਚ ਸਭ ਕੁਛ ਹੋ ਰਿਹਾ ਹੈ :

**ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ ॥**

ਬਹੁਤੀ ਅਸਚਰਜ ਲੀਲ੍ਹਾ ਇਹ ਹੈ ਕਿ ਪਰਮਾਤਮਾ ਸਾਰਿਆਂ ਨੂੰ ਵੇਖਦਾ ਹੈ, ਸਾਰਿਆਂ ਜੀਵਾਂ ਨੂੰ ਵੇਖਦਾ ਹੈ ਪਰ ਸਾਰੇ ਜੀਵਾਂ ਨੂੰ ਪਰਮਾਤਮਾ ਦਿਖਾਈ ਨਹੀਂ ਦਿੰਦਾ। ਉਹ ਤਾਂ ਵੇਖ ਰਿਹਾ ਹੈ, ਲੇਕਿਨ ਜੀਵਾਂ ਨੂੰ ਉਹ ਦਿਖਾਈ ਨਹੀਂ ਦਿੰਦਾ। ਮਹਾਰਾਜ ਕਹਿੰਦੇ ਹਨ ਕਿ ਮੇਰੀ ਦ੍ਰਿਸ਼ਟੀ ਸਭ ਤੋਂ ਵੱਡਾ ਹੈਰਾਨਕੁੰਨ ਖੇਲ ਇਹੀ ਹੈ। ਉਹ ਹਰ ਇਕ ਉੱਤੇ ਨਿਗਾਹ ਰੱਖੀ ਬੈਠਾ ਹੈ ਲੇਕਿਨ ਕਿਸੇ ਜੀਵ ਦੀ ਨਿਗਾਹ ਸਾਹਮਣੇ ਉਹ ਪਰਮਾਤਮਾ ਨਹੀਂ, ਅਕਾਲ ਪੁਰਖ ਨਹੀਂ। "ਆਦੇਸੁ ਤਿਸੈ ਆਦੇਸੁ"—ਆਦੇਸ਼ ਹੈ, ਸਜਦਾ ਹੈ ਉਸਨੂੰ। ਕਿਸਨੂੰ ? ਜੋ ਜਗਤ ਦਾ ਮੁੱਢ ਹੈ, ਤੇ ਜਿਸਦਾ ਕੋਈ ਮੁੱਢ ਨਹੀਂ, ਜੋ ਧੱਬਿਆਂ ਤੋਂ ਰਹਿਤ ਹੈ, ਨਾਸ ਤੋਂ ਰਹਿਤ ਹੈ। ਜਿਸਦਾ ਵੇਸ ਸਮੁੱਚੇ ਜੁਗਾਂ ਜੁਗਾਂਤਰਾਂ ਵਿਚ ਇਕ ਹੀ ਹੈ :

**ਆਦੇਸੁ ਤਿਸੈ ਆਦੇਸੁ ॥**
**ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥**

•

24

# ਨਾਨਕ ਸਚੇ ਕੀ ਸਾਚੀ ਕਾਰ

ਆਸਣੁ ਲੋਇ ਲੋਇ ਭੰਡਾਰ ॥ ਜੋ ਕਿਛੁ ਪਾਇਆ ਸੁ ਏਕਾ ਵਾਰ ॥
ਕਰਿ ਕਰਿ ਵੇਖੈ ਸਿਰਜਣਹਾਰੁ ॥ ਨਾਨਕ ਸਚੇ ਕੀ ਸਾਚੀ ਕਾਰ ॥
ਆਦੇਸੁ ਤਿਸੈ ਆਦੇਸੁ ॥
ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥੩੧॥

**ਉਸ** ਅਨਾਦੀ, ਅਨੀਲ ਦਾ ਆਸਣ ਹਰ ਭਵਨ ਵਿਚ ਹੈ:

**ਆਸਣੁ ਲੋਇ ਲੋਇ ਭੰਡਾਰ॥**

ਹਰ ਲੋਕ ਵਿਚ, ਹਰ ਭਵਨ ਵਿਚ, ਜ਼ਮੀਨ ਦੇ ਹਰ ਖਿੱਤੇ ਵਿਚ ਜਿਥੇ ਤਕ ਵੀ ਨਿਗਾਹ ਜਾਂਦੀ ਹੈ; ਉਸ ਨਿਗਾਹ ਤੋਂ ਵੀ ਪਰੇ ਦੀ ਅਸੀਮ ਦੁਨੀਆ ਭਾਵ ਹਰ ਥਾਂ ਉਸ ਪਰੀਪੂਰਨ ਪਰਮਾਤਮਾ ਦਾ ਆਸਣ ਹੈ। ਐਸਾ ਨਹੀਂ ਕਿ ਉਹ ਰੇਤ ਦੇ ਜ਼ੱਰਿਆਂ ਵਿਚ ਹੈ, ਹਾਥੀ ਵਿਚ ਨਹੀਂ; ਕੀੜੀ ਵਿਚ ਹੈ, ਪੰਛੀਆਂ ਵਿਚ ਨਹੀਂ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਫ਼ੁਰਮਾਨ "ਹਸਤੀ ਕੀਟੀ ਤਿਲੋ ਆਦਮ, ਏਕ ਅਖੰਡਤ ਬਸੇ ਅਨਾਦੰਗ॥" ਉਹ ਜੋ ਅਨਾਦੀ ਹੈ, ਅਖੰਡ ਜੋਤੀ ਮਾਨ ਹੈ, ਵਿਆਪਕ ਹੈ। ਉਸਦਾ ਆਸਣ ਹਰ ਥਾਂ 'ਤੇ ਹੈ, ਹਰ ਭਵਨ ਵਿਚ, ਹਰ ਲੋਕ ਵਿਚ ਹੈ। ਕਿਉਂਕਿ ਉਸਦਾ ਆਸਣ ਵਿਆਪਕ ਹੈ, ਉਸਦੇ ਭੰਡਾਰੇ ਵੀ ਵਿਆਪਕ ਹਨ। ਹਰ ਭਵਨ ਵਿਚ ਉਸਦਾ ਭੰਡਾਰਾ ਹੈ। ਹਰ ਲੋਕ ਵਿਚ, ਹਰ ਥਾਂ 'ਤੇ ਉਹ ਮੌਜੂਦ ਹੈ। ਜਿਥੇ ਜੀਵ, ਜੀਵਨ ਮੌਜੂਦ ਹੈ, ਉਥੇ ਜੀਵਾਂ ਦਾ ਰਿਜ਼ਕ ਵੀ ਮੌਜੂਦ ਹੈ। ਵਰਨਾ ਜੀਵ ਰਹਿ ਹੀ ਨਹੀਂ ਸਕਦੇ। ਕਿਉਂਕਿ ਉਸਦੇ ਭੰਡਾਰੇ ਹਰ ਥਾਂ 'ਤੇ ਹਨ, ਫਿਰ ਸਾਹਿਬ ਕਹਿੰਦੇ ਹਨ ਕਿ ਸਭ ਤੋਂ ਮਹਾਨ ਗੱਲ ਤਾਂ ਇਹ ਹੈ ਕਿ:

**ਜੋ ਕਿਛੁ ਪਾਇਆ ਸੁ ਏਕਾ ਵਾਰ॥**

ਉਸਨੇ ਆਪਣੇ ਭੰਡਾਰਿਆਂ ਵਿਚ ਜੋ ਕੁਛ ਪਾ ਰੱਖਿਆ ਹੈ ਉਹ ਇਕੋ ਹੀ ਦਫ਼ਾ ਪਾ ਦਿੱਤਾ ਹੈ। ਜੁਗਾਂ ਜੁਗਾਂਤਰਾਂ ਤੋਂ ਜੀਵ ਆਪਣੀਆਂ ਲੋੜਾਂ ਅਨੁਸਾਰ ਉਸ ਭੰਡਾਰੇ ਵਿਚੋਂ ਕੱਢ ਰਹੇ ਹਨ ਪਰ ਈਸ਼ਵਰ ਦਾ ਭੰਡਾਰਾ ਮੁੱਕ ਨਹੀਂ ਰਿਹਾ। ਤੇਲ ਕੱਢਿਆ ਜਾ ਰਿਹਾ ਹੈ, ਲੋਹਾ ਕੱਢਿਆ ਜਾ ਰਿਹਾ ਹੈ, ਕੋਇਲਾ ਕੱਢਿਆ ਜਾ ਰਿਹਾ ਹੈ, ਖਣਿਜ ਪਦਾਰਥ ਕੱਢੇ ਜਾ ਰਹੇ ਹਨ; ਧਰਤੀ ਵਿਚੋਂ ਤਰ੍ਹਾਂ ਤਰ੍ਹਾਂ ਦੇ ਖਾਧ ਪਦਾਰਥ—ਸਾਗ ਸਬਜ਼ੀਆਂ, ਅੰਨ ਆਦਿ ਉੱਗ ਰਿਹਾ ਹੈ, ਲੇਕਿਨ ਧਰਤੀ ਦੇ ਇਹ ਭੰਡਾਰੇ ਅਜੇ ਤਕ ਮੁੱਕੇ ਨਹੀਂ। ਸਤਿਗੁਰੂ ਜੀ ਮਹਾਰਾਜ ਦਾ ਇਸ ਤਰ੍ਹਾਂ ਆਖਣ ਦਾ ਜੋ ਪ੍ਰਯੋਜਨ ਹੈ, ਉਹ ਇਹ ਕਿ ਮਨੁੱਖ ਨੂੰ ਉਂਜ ਤਾਂ ਬੇਸ਼ੁਮਾਰ ਚਿੰਤਾਵਾਂ ਹੁੰਦੀਆਂ ਹਨ, ਲੇਕਿਨ ਸਭ ਤੋਂ ਅਧਿਕ ਚਿੰਤਾ ਰਿਜ਼ਕ ਦੀ ਹੁੰਦੀ ਹੈ। ਅੱਜ ਮੈਨੂੰ ਰਿਜ਼ਕ ਮਿਲਿਆ ਹੈ, ਪਤਾ ਨਹੀਂ ਕੱਲ ਮਿਲੇ ਜਾਂ ਨਾ ਮਿਲੇ। ਕੱਲ ਸਿਰਫ਼ ਮਨੁੱਖ ਦੀ ਦੁਨੀਆ ਵਿਚ ਹੈ, ਪਸ਼ੂ ਪੰਖੀਆਂ ਦੀ ਦੁਨੀਆ ਵਿਚ ਨਹੀਂ ਹੈ। ਕੱਲ ਦੀ ਚਿੰਤਾ ਸਿਰਫ਼ ਮਨੁੱਖ ਨੂੰ ਹੈ, ਪਸ਼ੂ ਪੰਖੀਆਂ ਨੂੰ ਨਹੀਂ। ਕੱਲ ਦੀ ਚਿੰਤਾ ਵਿਚ ਸਿਰਮੌਰ ਚਿੰਤਾ ਹੈ ਰਿਜ਼ਕ ਦੀ। ਦੇਖਣ ਵਿਚ ਆਇਆ ਹੈ ਕਿ ਮਨੁੱਖ ਦੀ ਸਾਰੀ ਭਟਕਣਾ ਰੋਟੀ ਕਾਰਨ ਹੈ।

ਭਟਕਣਾ ਦੋ ਰੂਪੀ ਹੈ। ਮਨੁੱਖ ਕਹਿੰਦਾ ਹੈ ਕਿ ਮੈਂ ਰੋਟੀ ਕਮਾਣ ਦੀ ਇਕ ਮੁਲਕ ਤੋਂ ਦੂਸਰੇ ਮੁਲਕ, ਇਕ ਸ਼ਹਿਰ ਤੋਂ ਦੂਸਰੇ ਸ਼ਹਿਰ ਜਾਂ ਇਕ ਪਿੰਡ ਤੋਂ ਦੂਸਰੇ ਪਿੰਡ ਜਾ ਰਿਹਾਂ। ਲੇਕਿਨ ਰੋਟੀ ਤੋਂ ਵੀ ਕੁਛ ਪਦਾਰਥ ਅਹਿਮ ਹਨ, ਲਾਜ਼ਮੀ ਹਨ, ਜ਼ਰੂਰੀ ਹਨ। ਜਿਵੇਂ ਪਾਣੀ, ਹਵਾ। ਕਦੇ ਕਿਸੇ

ਮਨੁੱਖ ਕੋਲੋਂ ਇਹ ਨਹੀਂ ਸੁਣਿਆ ਕਿ ਮੈਂ ਹਵਾ ਕਮਾਣ ਲਈ ਇਕ ਮੁਲਕ ਤੋਂ ਦੂਸਰੇ ਮੁਲਕ ਜਾ ਰਿਹਾਂ, ਪਾਣੀ ਕਮਾਣ ਲਈ ਇਕ ਸ਼ਹਿਰ ਤੋਂ ਦੂਸਰੇ ਸ਼ਹਿਰ ਜਾ ਰਿਹਾਂ, ਰੋਟੀ ਕਮਾਣ ਲਈ ਮੈਂ ਇਕ ਮੁਲਕ ਤੋਂ ਦੂਸਰੇ ਮੁਲਕ ਜਾ ਰਿਹਾਂ। ਇਹ ਸਾਰੀ ਭਟਕਣਾ ਰੋਟੀ ਨਾਲ ਹੀ ਜੋੜੀ ਗਈ ਹੈ। ਇਸਦੇ ਕੁਝ ਤੱਥ ਸਤਿ ਪੁਰਸ਼ਾਂ ਦੇ ਸਾਹਮਣੇ ਆਏ। ਆਪਣੇ ਢੰਗ ਨਾਲ ਤਾਂ ਉਹਨਾਂ ਨੇ ਵਿਧਾਤੇ ਨੂੰ ਗਿਲੇ ਵੀ ਕੀਤੇ ਹਨ। ਗਿਲੇ ਕਰਨ ਵਾਲਿਆਂ ਵਿਚੋਂ ਰਾਜ ਜੋਗੀ ਭਰਥਰੀ, ਕਵੀ ਸੁੰਦਰ, ਪੰਡਿਤ ਗੁਲਾਬ ਸਿੰਘ ਜੀ ਮਹਾਰਾਜ ਤੇ ਹੋਰ ਮਹਾਪੁਰਸ਼ਾਂ ਨੇ ਈਸ਼ਵਰ ਨੂੰ ਕਹਿ ਦਿੱਤਾ ਕਿ ਹੇ ਪ੍ਰਭੂ! ਉਂਜ ਤਾਂ ਤੂੰ ਨਿਰਦੋਸ਼ ਹੈਂ, ਪਰ ਰਿਜ਼ਕ ਦੇ ਸੰਬੰਧ ਵਿਚ ਅਸੀਂ ਤੈਨੂੰ ਨਿਰਦੋਸ਼ ਨਹੀਂ ਮੰਨ ਸਕਦੇ। ਦੋਸ਼ੀ ਤੂੰ ਵੀ ਹੈਂ। ਅਸੀਂ ਤਾਂ ਅਨੀਤੀ ਕਰਦੇ ਹੀ ਹਾਂ ਪਰ ਇਕ ਅਨੀਤੀ ਤੈਥੋਂ ਵੀ ਹੋਈ ਹੈ। ਬੜਾ ਸੁੰਦਰ ਜ਼ਿਕਰ ਕੀਤਾ ਹੈ ਰਾਜ ਜੋਗੀ ਭਰਥਰੀ ਨੇ। ਉਹ ਕਹਿੰਦੇ ਹਨ—ਹੇ ਪਰੀਪੂਰਨ ਪਰਮਾਤਮਾ—'ਨਾਗੋਂ ਆਹਾਰ ਬਿਆਰ, ਮਾਟੀ ਕੀਨੋ ਮੁਖ ਚਾਰ, ਉਦਮ ਨ ਹਿੰਸਾ ਵਾਰ, ਸੁਖ ਸਦਾ ਹੋਇ।' ਤੂੰ ਸਰਪ ਬਣਾਏ, ਹੋਰ ਕਈ ਤਰ੍ਹਾਂ ਦੇ ਕੀੜੇ ਮਕੌੜੇ ਬਣਾਏ ਤੇ ਜਿਨ੍ਹਾਂ ਦਾ ਰਿਜ਼ਕ ਬਣਾ ਦਿੱਤਾ ਮਿੱਟੀ। ਉਹ ਮਿੱਟੀ ਫੱਕ ਲੈਂਦੇ ਹਨ। ਛੇ ਛੇ ਮਹੀਨੇ ਖੁੱਡ ਵਿਚ ਸੱਪ ਬੈਠਾ ਰਹਿੰਦਾ ਹੈ, ਅੰਦਰ ਹੀ ਪਿਆ ਰਹਿੰਦਾ ਹੈ। ਮਿੱਟੀ ਫੱਕੀ ਜਾ ਰਿਹਾ ਹੈ ਤੇ ਪਵਨ ਵਿਚ ਜਿਹੜੀ ਪਾਣੀ ਦੀ ਨਮੀ ਹੈ ਇਸਨੂੰ ਵੀ ਉਹ ਪੀ ਲੈਂਦਾ ਹੈ। ਇਸ ਤਰ੍ਹਾਂ ਉਹ ਛੇ ਮਹੀਨੇ ਇਕ ਥਾਂ 'ਤੇ ਪਿਆ ਹੋਇਆ ਵੀ ਤ੍ਰਿਪਤ ਰਹਿੰਦਾ ਹੈ। ਰਾਜ ਜੋਗੀ ਭਰਥਰੀ ਕਹਿੰਦਾ ਹੈ—ਐਸਾ ਜ਼ਹਿਰੀਲਾ ਜਾਨਵਰ ਜੋ ਤੇਰਾ ਰਿਜ਼ਕ ਪ੍ਰਾਪਤ ਕਰ ਕੇ ਆਪਣੇ ਅੰਦਰ ਜ਼ਹਿਰ ਵਧਾਉਂਦਾ ਹੈ ਤੇ ਵਧੀ ਹੋਈ ਜ਼ਹਿਰ ਨਾਲ ਫਿਰ ਕਿਸੇ ਨੂੰ ਡੰਗ ਮਾਰ ਕੇ ਅਗਲੇ ਨੂੰ ਮੌਤ ਦੇ ਘਾਟ ਉਤਾਰਦਾ ਹੈ, ਐਸੇ ਖ਼ਤਰਨਾਕ ਜਾਨਵਰ 'ਤੇ ਤੇਰੀ ਇਤਨੀ ਦਇਆ, ਇਤਨੀ ਬਖ਼ਸ਼ਿਸ਼ ਕਿ ਉਸਦਾ ਰਿਜ਼ਕ ਹਰ ਥਾਂ 'ਤੇ ਮੌਜੂਦ ਹੈ। ਸੱਪ ਨੂੰ ਆਪਣਾ ਰਿਜ਼ਕ ਲੱਭਣ ਲਈ ਭਟਕਣ ਦੀ ਲੋੜ ਨਹੀਂ। ਕਿਉਂਕਿ ਮਿੱਟੀ ਹਰ ਥਾਂ 'ਤੇ ਮੌਜੂਦ ਹੈ ਤੇ ਖ਼ਾਕ ਹੀ ਉਸਦਾ ਮੁੱਖ ਭੋਜਨ ਹੈ।

ਮਨੁੱਖ ਦਾ ਮੁੱਖ ਭੋਜਨ ਤਾਂ ਅੰਨ ਹੈ। ਬਾਕੀ ਤਰ੍ਹਾਂ ਤਰ੍ਹਾਂ ਦੀਆਂ ਸਾਗ ਸਬਜ਼ੀਆਂ, ਹੋਰ ਅਨੇਕਾਂ ਪਦਾਰਥ ਭੋਜਨ ਦੇ ਨਾਲ ਸਹਾਇਕ ਹਨ। ਮਨੁੱਖ ਦਾ ਮੂਲ ਭੋਜਨ ਅੰਨ ਹੈ, ਸਰਪ ਦਾ ਮੂਲ ਭੋਜਨ ਕੇਵਲ ਖ਼ਾਕ ਹੈ, ਮਿੱਟੀ ਹੈ। ਬਾਕੀ ਤਾਂ ਉਸ ਭੋਜਨ ਨੂੰ ਸਵਾਦੀ ਬਣਾਉਣ ਦੇ ਵਸੀਲੇ ਹਨ। ਭਰਥਰੀ ਕਹਿੰਦੇ ਨੇ—'ਨਾਗੋਂ ਆਹਾਰ ਬਿਆਰ, ਮਾਟੀ ਕੀਨੋ ਮੁਖ ਚਾਰ, ਉਦਮ ਨ ਹਿੰਸਾ ਵਾਰ, ਸੁਖ ਸਦਾ ਹੋਇ।' ਰਿਜ਼ਕ ਦੇ ਮਾਮਲੇ ਵਿਚ ਸੱਪ ਨੂੰ ਸਦੀਵੀ ਸੁੱਖ, ਨਾ ਭਟਕਣਾ, ਨਾ ਹਿੰਸਾ, ਨਾ ਉਪਰਾਲੇ, ਨਾ ਕੱਲ ਦੀ ਚਿੰਤਾ। 'ਅੰਕੁਰ ਤਿੜਾਦ ਸੁਧਾ ਸੁ ਪ੍ਰਸਾਦਿ ਪਾਵਹਿ ਪਸ਼ੂ ਅਹਿਲਾਦ ਧਾਰ ਧਾਰਾ ਸੋਇ।' ਫਿਰ ਹੇ ਕਾਦਰ ਕਰੀਮ! ਤੂੰ ਕੁਛ ਚੌਪਾਏ ਜਾਵਨਰ ਬਣਾ ਦਿੱਤੇ ਤੇ ਉਹਨਾਂ ਦਾ ਰਿਜ਼ਕ ਬਣਾ ਦਿੱਤਾ—ਘਾਹ, ਫੂਸ, ਪੱਤੇ, ਦਰੱਖ਼ਤਾਂ ਦੇ ਪੱਤੇ ਜੋ ਜੰਗਲਾਂ ਵਿਚ ਆਸਾਨੀ ਨਾਲ ਉਪਲਬਧ ਜਿਸਦੇ ਲਈ ਕੋਈ ਵਿਸ਼ੇਸ਼ ਉੱਦਮ ਜਾਂ ਬਹੁਤਾ ਕਸ਼ਟ ਨਹੀਂ ਕਰਨਾ ਪੈਂਦਾ। ਉਹਨਾਂ ਨੂੰ ਸਭ ਕੁਛ ਪ੍ਰਾਪਤ ਹੋ ਜਾਂਦਾ ਹੈ। ਜੰਗਲਾਂ ਵਿਚ ਹਿਰਨ, ਨੀਲ, ਗਾਏ, ਸਾਂਬਰ, ਚੀਤਲ ਹਨ। ਇਸ ਤਰ੍ਹਾਂ ਦੇ ਚੌਪਾਏ ਜਾਨਵਰ ਘਾਹ ਖਾ ਲੈਂਦੇ ਹਨ ਅਤੇ ਇਨ੍ਹਾਂ ਪਦਾਰਥਾਂ ਨਾਲ ਜੰਗਲਾਂ ਦੇ ਜੰਗਲ ਭਰੇ ਪਏ ਹਨ, ਜਿਸ ਲਈ ਉਹਨਾਂ ਨੂੰ ਕੋਈ ਵਿਸ਼ੇਸ਼ ਉੱਦਮ ਨਹੀਂ ਕਰਨਾ ਪੈਂਦਾ। ਭਰਥਰੀ ਕਹਿੰਦੇ ਨੇ—

'ਰਚੀ ਨਰੋ ਕੀ ਬਿਧ, ਜੋ ਨਾ ਬਿਨਾ ਹਿਤ, ਰੰਡੀ ਪੂਤ ਸਮ ਤਾਹਿ, ਦੰਡੀ ਨਾਹੀ ਕੋਇ।' ਤੂੰ ਮਨੁੱਖ ਦਾ ਰਿਜ਼ਕ ਐਸਾ ਬਣਾ ਦਿੱਤਾ ਕਿ ਬਿਨਾਂ ਉੱਦਮ, ਬਿਨਾਂ ਪਰੀਸ਼ਰਮ, ਬਿਨਾਂ ਧਨ, ਬਿਨਾਂ ਵਸੀਲਿਆਂ ਤੋਂ ਰਿਜ਼ਕ ਲੱਭਣਾ ਬਹੁਤ ਔਖਾ ਹੈ, ਬਹੁਤ ਔਖਾ ਹੈ। ਹੇ ਪ੍ਰਭੂ ! ਇਹ ਤੈਥੋਂ ਇਤਨੀ ਵੱਡੀ ਅਨੀਤੀ ਹੋਈ ਹੈ ਕਿ ਮੈਂ ਆਖਾਂਗਾ 'ਰੰਡੀ ਪੂਤ ਸਮ ਤਾਹਿ, ਦੰਡੀ ਨਾਹੀ ਕੋਇ।' ਤੂੰ ਤਾਂ ਰੰਡੀ ਦਾ ਪੁੱਤਰ ਹੈਂ, ਤੈਨੂੰ ਕੋਈ ਦੰਡ ਦੇਣ ਵਾਲਾ ਹੀ ਨਹੀਂ ਹੈ। ਕਾਸ਼ ਤੈਨੂੰ ਕੋਈ ਦੰਡ ਦੇਂਦਾ, ਤੈਨੂੰ ਕੋਈ ਸਮਝਾਉਂਦਾ। ਜੀਵਾਂ ਵਿਚ ਇਹ ਜੋ ਸਿਰਮੌਰ ਜੀਵ ਹੈ—ਮਨੁੱਖ, ਰਿਜ਼ਕ ਦੇ ਮਾਮਲੇ ਵਿਚ ਤੂੰ ਇਤਨਾ ਵੱਡਾ ਅਨਿਆਇ ਨਾ ਕਰਦਾ। ਇਸੇ ਤਰ੍ਹਾਂ ਕਵੀ ਸੁੰਦਰ ਦੀ ਰਚਨਾ ਦਾ ਇਕ ਬੋਲ ਹੈ ਕਿ—'ਕਵਿ ਸੁੰਦਰ ਪੇਟ ਦੀਉ ਵਡਪਾਪ ਦੀਓ।' ਜਿਥੇ ਭਰਥਰੀ ਕਹਿੰਦੇ ਨੇ—ਹੇ ਪ੍ਰਭੂ! ਤੈਥੋਂ ਬਹੁਤ ਵੱਡੀ ਅਨੀਤੀ ਤੇ ਭੁੱਲ ਹੋਈ ਹੈ, ਉਥੇ ਸੁੰਦਰ ਕਹਿੰਦੇ ਨੇ—ਨਹੀਂ, ਭੁੱਲ ਨਹੀਂ, ਬਹੁਤ ਵੱਡਾ ਪਾਪ ਹੋਇਆ ਹੈ। ਪਰਮਾਤਮਾ ! ਤੂੰ ਮਨੁੱਖ ਦਾ ਪੇਟ ਬਣਾ ਦਿੱਤਾ ਤੇ ਮਨੁੱਖ ਦਾ ਬਹੁਤ ਸਾਰਾ ਸਮਾਂ ਉਪਜੀਵਕਾ ਲੱਭਣ ਵਿਚ ਹੀ ਨਸ਼ਟ ਹੋ ਜਾਂਦਾ ਹੈ। ਉਹ ਇੰਨਾ ਕੀਮਤੀ ਦਿਮਾਗ਼ ਲੈ ਕੇ ਆਇਆ ਹੈ, ਇੰਦਰੇ ਲੈ ਕੇ ਆਇਆ ਹੈ, ਇੰਨਾ ਸੋਹਣਾ ਜਿਸਮ ਲੈ ਕੇ ਆਇਆ; ਤੇ ਰਿਜ਼ਕ ਦੀ ਤਲਾਸ਼ ਵਿਚ ਸਮਾਂ, ਸਰੀਰ, ਦਿਮਾਗ਼ ਸਾਰਾ ਨਸ਼ਟ ਹੋ ਗਿਆ। ਇਨ੍ਹਾਂ ਮਹਾਂਪੁਰਸ਼ਾਂ ਦੀ ਸਾਂਝੀ ਵਿਚਾਰਧਾਰਾ ਦੀ ਕਤਾਰ ਦੇ ਵਿਚ ਖੜੇ ਹਨ ਪੰਡਤ ਗੁਲਾਬ ਸਿੰਘ ਜੀ ਮਹਾਰਾਜ ਨਿਰਮਲੇ। ਉਹ ਕਹਿੰਦੇ ਹਨ :

*ਬਿਧਿ ਏਕ ਅਨੀਤ ਅਨੀਤ ਰਚੀ ਸੁਭ ਸੰਤਨ ਕੇ ਤਨ ਪੇਟ ਲਵਾਇਓ।*
*ਅਤਿ ਦੀਨ ਮਲੀਨ ਦੁਖੀ ਨਰ ਜੋ ਤਿਨ ਕੇ ਕਹਿ ਭੀਤਰ ਭੀਖ ਮੰਗਾਇਓ।*

ਹੇ ਪ੍ਰਭੂ ! ਜੇ ਤੂੰ ਲਾਉਣਾ ਹੀ ਸੀ ਤਾਂ ਉਹਨਾਂ ਨੂੰ ਲਾਉਣਾ ਸੀ ਜੋ ਸਿਰਫ਼ ਪੇਟ ਪੂਰਤੀ ਵਾਸਤੇ ਹੀ ਜੀਅ ਰਹੇ ਹਨ। ਪਰ ਜੋ ਤੇਰੇ ਨਾਲ ਜੁੜਨਾ ਚਾਹੁੰਦੇ ਹਨ, ਨਾਮ ਰਸ ਮਾਨਣਾ ਚਾਹੁੰਦੇ ਹਨ, ਤੂੰ ਉਨ੍ਹਾਂ ਨੂੰ ਪੇਟ ਕਿਉਂ ਲਾਇਆ ? ਇਹ ਤੈਥੋਂ ਬਹੁਤ ਵੱਡੀ ਅਨੀਤੀ ਹੋ ਗਈ ਹੈ। ਉਸ ਅਨੀਤੀ ਦਾ ਸਦਕਾ ਇਨ੍ਹਾਂ ਮਹਾਂਪੁਰਸ਼ਾਂ ਨੂੰ ਉਹਨਾਂ ਦੇ ਅੱਗੇ ਹੱਥ ਫੈਲਾਣੇ ਪੈਂਦੇ ਹਨ 'ਜੋ ਅਤਿ ਦੀਨ ਮਲੀਨ ਦੁਖੀ ਨਰ', ਜੋ ਮੈਲੇ ਹਨ, ਦੁਖੀ ਹਨ, ਚੰਡਾਲ ਬਿਰਤੀ ਵਾਲੇ ਹਨ, ਜੋ ਅਧਿਆਤਮਕ ਤਲ ਦੀ ਕੋਈ ਸੂਝ ਸਮਝ ਰੱਖਣ ਵਾਲੇ ਨਹੀਂ, ਉਹਨਾਂ ਦੇ ਅਸਰ ਹੇਠ ਰਹਿਣਾ ਪੈਂਦਾ ਹੈ। ਖ਼ਾਮੋਸ਼ ਰਹਿ ਜਾਣਾ ਪੈਂਦਾ ਹੈ। ਪੰਡਤ ਗੁਲਾਬ ਸਿੰਘ ਜੀ ਮਹਾਰਾਜ ਕਹਿੰਦੇ ਹਨ ਕਿ ਤੈਥੋਂ ਬਹੁਤ ਵੱਡੀ ਅਨੀਤੀ ਹੋ ਗਈ ਹੈ।

ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਦ੍ਰਿਸ਼ਟੀ ਵਿਚ ਇਸ ਮਸਲੇ ਨੂੰ ਨਹੀਂ ਲਿਆ ਗਿਆ। ਪ੍ਰਭੂ ਨੇ ਪੰਛੀਆਂ 'ਤੇ ਦਇਆ ਕੀਤੀ, ਪਸ਼ੂਆਂ 'ਤੇ ਦਇਆ ਕੀਤੀ, ਸੱਪਾਂ 'ਤੇ ਦਇਆ ਕੀਤੀ ਤੇ ਉਹਨਾਂ ਦਾ ਰਿਜ਼ਕ ਆਮ ਬਣਾ ਦਿੱਤਾ। ਇਸੇ ਤਰ੍ਹਾਂ ਉਸਨੇ ਮਨੁੱਖ ਦਾ ਰਿਜ਼ਕ ਕਿਉਂ ਨਹੀਂ ਬਣਾਇਆ ? ਸਾਹਿਬ ਫ਼ੁਰਮਾਂਦੇ ਹਨ—ਕਰੋਪੀ ਨਹੀਂ ਹੈ, ਇਹ ਸਭ ਤੋਂ ਵੱਡੀ ਬਖ਼ਸ਼ਿਸ਼ ਹੈ। ਸੱਪ ਦੀ ਜ਼ਿੰਦਗੀ 'ਤੇ ਕੌਣ ਰਸ਼ਕ ਕਰੇਗਾ ਕਿਉਂਕਿ ਰਿਜ਼ਕ ਤੋਂ ਨਿਸਚਿੰਤ ਹੈ, ਇਸ ਵਾਸਤੇ ਛੇ ਛੇ ਮਹੀਨੇ ਇਕੋ ਹੀ ਖੁੱਡ ਵਿਚ ਪਿਆ ਰਹਿੰਦਾ ਹੈ। ਅਗਰ ਮਨੁੱਖ ਇਸ ਢੰਗ ਨਾਲ ਨਿਸਚਿੰਤ ਹੋ ਜਾਂਦਾ ਤਾਂ ਸੰਸਾਰ ਬੇ-ਰੌਣਕ ਹੋਣਾ ਸੀ। ਇਹ ਵੀ ਕਿਸੇ ਪਹਾੜ ਦੀਆਂ ਕੰਦਰਾਂ ਵਿਚ ਉਸੇ ਤਰ੍ਹਾਂ

ਹੀ ਪਿਆ ਰਹਿੰਦਾ ਜਿਵੇਂ ਖੁੱਡਾਂ ਵਿਚ ਸੱਪ ਬੈਠੇ ਹਨ, ਇਸਨੇ ਕੁਛ ਉਸਾਰਨਾ ਨਹੀਂ ਸੀ। ਇਸਨੇ ਕੁਛ ਬਣਾਉਣਾ ਨਹੀਂ ਸੀ। ਇਹ ਸੜਕਾਂ, ਰੇਲ ਗੱਡੀਆਂ, ਬੱਸਾਂ, ਮੋਟਰ ਗੱਡੀਆਂ, ਇਹ ਗਗਨ ਛੂੰਹਦੀਆਂ ਇਮਾਰਤਾਂ ਕੌਣ ਬਣਾਉਂਦਾ? ਦਰਅਸਲ ਫ਼ਲਸਫ਼ਾ, ਕਵਿਤਾ, ਸੰਗੀਤ, ਗਿਆਨ ਵਿਗਿਆਨ, ਸਾਹਿਤ ਤੇ ਅਨੇਕ ਕਲਾਂ ਦੇ ਜਨਮ ਦਾ ਕਾਰਨ ਮਨੁੱਖ ਦਾ ਰਿਜ਼ਕ ਲਈ ਯਤਨ ਹੀ ਹੈ। ਜਿਸ ਰਿਜ਼ਕ ਨੇ ਧੱਕਾ ਮਾਰ ਕੇ ਮਨੁੱਖ ਤੋਂ ਇਤਨੀਆਂ ਸੁੰਦਰ ਵਸਤੂਆਂ ਬਣਵਾ ਲਈਆਂ, ਸੰਸਾਰ ਨੂੰ ਇਤਨਾ ਸੋਹਣਾ ਤੇ ਮਨੋਹਰ ਬਣਾ ਲਿਆ, ਮਨੁੱਖ ਨੇ ਹੋਰ ਕਈ ਉਸਾਰੂ ਕੰਮ ਕੀਤੇ, ਇਸ ਤਰ੍ਹਾਂ ਨਾਲ ਪ੍ਰਾਪਤ ਹੋਈ ਰੋਟੀ ਦਾ ਸਰਾਪ ਨਹੀਂ, ਉਸਦੀ ਬਖ਼ਸ਼ਿਸ਼ ਹੈ। ਉਸਦੀ ਰਹਿਮਤ ਹੈ। ਵਰਨਾ ਮਨੁੱਖ ਨੇ ਕੁਛ ਉੱਦਮ ਹੀ ਨਹੀਂ ਕਰਨਾ ਸੀ। ਮਨੁੱਖ ਆਇਆ ਹੀ ਉੱਦਮ ਕਰਨ ਲਈ ਸੀ। ਇਹ ਉੱਦਮ ਤਾਂ ਕਰ ਸਕਦਾ ਸੀ ਜੇ ਇਸਦਾ ਰਿਜ਼ਕ ਥੋੜ੍ਹਾ ਔਖਾ ਬਣਾ ਦਿੱਤਾ ਜਾਂਦਾ। ਇਸਨੂੰ ਆਪਣਾ ਰਿਜ਼ਕ ਤਲਾਸ਼ ਕਰਨਾ ਪੈਂਦਾ। ਰਿਜ਼ਕ ਨੂੰ ਤਲਾਸ਼ ਕਰਨ ਦੇ ਆਹਰ ਵਿਚ ਹੀ ਇਹ ਜਗਤ ਦੀ ਉਸਾਰੀ ਕਰ ਸਕੇ। ਪਰੀਪੂਰਨ ਪਰਮਾਤਮਾ ਨੇ ਇਸ ਵਾਸਤੇ ਇਹ ਮਸਲਾ ਥੋੜ੍ਹਾ ਔਖਾ ਬਣਾਇਆ, ਵਰਨਾ ਰੋਟੀ ਨਾਲੋਂ ਜ਼ਿਆਦਾ ਲਾਜ਼ਮੀ ਹੈ ਪਾਣੀ। ਜਗਤ ਵਿਚ ਜਿਹਨਾਂ ਲੋਕਾਂ ਨੇ ਮਰਨ ਵਰਤ ਰੱਖੇ, ਉਹ ਚੌਹੱਤਰ ਦਿਨਾਂ ਤਕ ਬਿਨਾਂ ਅੰਨ ਤੋਂ ਰਹਿ ਗਏ। ਸੋ ਇਕ ਸਬੂਤ ਮਿਲ ਗਿਆ ਕਿ ਇਹ ਸਰੀਰ ਚੌਹੱਤਰ ਦਿਨਾਂ ਤਕ ਰੋਟੀ ਤੋਂ ਬਿਨਾਂ ਰਹਿ ਸਕਦਾ ਹੈ। ਲੇਕਿਨ ਜਿਨ੍ਹਾਂ ਨੇ ਮਰਨ ਵਰਤ ਰੱਖੇ ਉਹ ਪਾਣੀ ਦਿਨ ਵਿਚ ਅੱਠ ਦਫ਼ਾ ਪੀਂਦੇ ਸਨ। ਪਾਣੀ ਦਾ ਤਿਆਗ ਨਹੀਂ ਕੀਤਾ, ਅੰਨ ਦਾ ਤਿਆਗ ਕੀਤਾ। ਹੋ ਸਕਦਾ ਹੈ ਕਿ ਕੋਈ ਇਨ੍ਹਾਂ ਚੌਹੱਤਰ ਦਿਨਾਂ ਤੋਂ ਵੀ ਵੱਧ ਦਿਨਾਂ ਤਕ ਅੰਨ ਦਾ ਤਿਆਗ ਕਰ ਸਕੇ, ਪਰ ਪਾਣੀ ਤਾਂ ਦਿਨ ਵਿਚ ਕਈ ਕਈ ਦਫ਼ਾ ਚਾਹੀਦਾ ਹੈ। ਰੋਟੀ ਨਾਲੋਂ ਪਾਣੀ ਜ਼ਿਆਦਾ ਕੀਮਤੀ ਹੈ। ਪਰ ਗ਼ਜ਼ਬ ਦੀ ਗੱਲ ਇਹ ਹੈ ਕਿ ਪਾਣੀ ਦੀ ਪ੍ਰਾਪਤੀ ਲਈ ਇਤਨੀ ਬਿਖਮਤਾ ਨਹੀਂ ਹੈ, ਸਹੂਲੀਅਤ ਹੈ, ਦਰਿਆ ਵਗਦੇ ਪਏ ਹਨ, ਪਰ ਅੰਨ ਦੇ ਦਰਿਆ ਨਹੀਂ ਵਗਦੇ। ਅੰਨ ਦੇ ਸਾਗਰ ਨਹੀਂ ਹਨ, ਪਾਣੀ ਦੇ ਸਾਗਰ ਹਨ। ਆਸਮਾਨ ਤੋਂ ਅੰਨ ਦੀ ਵਰਖਾ ਨਹੀਂ ਹੁੰਦੀ, ਪਾਣੀ ਦੀ ਵਰਖਾ ਹੁੰਦੀ ਹੈ। ਪਾਣੀ ਦੀ ਲੋੜ ਨੂੰ ਕਿਤੇ ਵੱਧ ਮਹੱਤਤਾ ਦੇਂਦੇ ਹੋਏ ਪ੍ਰਭੂ ਨੇ ਚਾਰੋਂ ਪਾਸੇ ਪਾਣੀ ਦੇ ਸਰੋਵਰ, ਪਾਣੀ ਦੀਆਂ ਝੀਲਾਂ, ਪਾਣੀ ਦੇ ਦਰਿਆ, ਪਾਣੀ ਦਾ ਸਾਗਰ ਬਣਾ ਦਿੱਤੇ। ਸਪੱਸ਼ਟ ਹੈ ਕਿ ਮਨੁੱਖ ਨੂੰ ਰੋਟੀ ਨਾਲੋਂ ਪਾਣੀ ਜ਼ਿਆਦਾ ਲਾਜ਼ਮੀ ਹੈ ਜੋ ਪਰੀਪੂਰਨ ਪਰਮਾਤਮਾ ਨੇ ਆਮ ਬਣਾ ਦਿੱਤਾ। ਉਂਜ ਵੀ ਵੈਦਿਕ ਗ੍ਰੰਥ ਕਹਿੰਦੇ ਹਨ ਕਿ ਮਨੁੱਖਾ ਸਰੀਰ ਵਿਚ ਅੱਸੀ ਫ਼ੀਸਦੀ ਪਾਣੀ ਹੈ। ਜੀਵਨ ਦਾ ਮੂਲ ਪਾਣੀ ਹੈ। ਪਾਣੀ ਪਿਉ ਹੈ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਪਾਣੀ ਨੂੰ ਪਿਤਾ ਆਖਿਆ ਹੈ ਜੋ ਸਰੀਰ ਵਿਚ ਅੱਸੀ ਫ਼ੀਸਦੀ ਮਾਤਰਾ ਵਿਚ ਮੌਜੂਦ ਹੈ। ਲੇਕਿਨ ਪਾਣੀ ਕਮਾਣ ਲਈ ਇਤਨੀ ਬਿਖਮਤਾ ਨਹੀਂ। ਪਾਣੀ ਤੋਂ ਬਿਨਾਂ ਵੀ ਦੋ ਚਾਰ ਦਿਨ ਰਿਹਾ ਜਾ ਸਕਦਾ ਹੋਵੇਗਾ ਜਿਵੇਂ ਰੋਜ਼ਿਆਂ ਦੇ ਦਿਨਾਂ ਵਿਚ ਮੁਸਲਮਾਨ ਇਕ ਦਿਨ ਤਾਂ ਰਹਿ ਹੀ ਜਾਂਦੇ ਹਨ। ਰੋਜ਼ਿਆਂ ਦੇ ਦਿਨਾਂ ਵਿਚ ਉਹ ਅੰਨ ਦਾ ਵੀ ਤੇ ਪਾਣੀ ਦਾ ਵੀ ਤਿਆਗ ਕਰਦੇ ਹਨ। ਸੋ ਇਹ ਗੱਲ ਸਥਾਪਤ ਹੋ ਗਈ ਕਿ ਇਕ ਦਿਨ ਲਈ ਭਾਵ ਬਾਰਾਂ ਚੌਦਾਂ ਘੰਟਿਆਂ ਲਈ ਪਾਣੀ ਦਾ ਤਿਆਗ ਕੀਤਾ ਜਾ ਸਕਦਾ ਹੈ। ਇਸ ਤੋਂ ਜ਼ਿਆਦਾ ਨਹੀਂ।

ਅਸੀਂ ਇਹ ਵੀ ਦੇਖਦੇ ਹਾਂ ਕਿ ਪਾਣੀ ਨਾਲੋਂ ਸਰੀਰ ਲਈ ਜ਼ਿਆਦਾ ਲਾਜ਼ਮੀ ਹੈ—ਪਵਣ, ਹਵਾ। ਹਵਾ ਤੋਂ ਬਿਨਾਂ ਤਾਂ ਮਨੁੱਖ ਕੁਛ ਸੈਕਿੰਡ ਵੀ ਨਹੀਂ ਰਹਿ ਸਕਦਾ, ਪਾਣੀ ਤੋਂ ਬਿਨਾਂ ਸੋਲ੍ਹਾਂ ਸਤਾਰਾਂ ਘੰਟੇ ਰਹਿ ਜਾਏਗਾ, ਅੰਨ ਤੋਂ ਬਿਨਾਂ ਦੋ ਤਿੰਨ ਮਹੀਨੇ ਰਹਿ ਜਾਏਗਾ ਪਰ ਹਵਾ ਤੋਂ ਬਿਨਾਂ ਤਾਂ ਦੋ ਤਿੰਨ ਸੈਕਿੰਡ ਵੀ ਰਹਿਣਾ ਔਖਾ ਹੈ। ਪਵਣ ਨੂੰ ਪਰੀਪੂਰਨ ਪਰਮਾਤਮਾ ਨੇ ਵਿਆਪਕ ਬਣਾ ਦਿੱਤਾ। ਪਾਣੀ ਦੇ ਦਰਿਆ, ਝੀਲ, ਸਾਗਰ ਆਦਿ ਕਿਧਰੇ ਹਨ ਕਿਧਰੇ ਨਹੀਂ। ਪਰ ਵਿਆਪਕ ਹੈ ਸਾਗਰ ਦੇ ਤਲ 'ਤੇ, ਜ਼ਮੀਨ ਦੇ ਤਲ 'ਤੇ, ਦਰਿਆਵਾਂ ਦੇ ਤਲ 'ਤੇ, ਗ਼ਜ਼ਬ ਕਿ ਹਰ ਥਾਂ 'ਤੇ ਇਹ ਪਵਣ। ਵਿਆਪਕ ਕਿਉਂ ? ਇਕ ਪਲ ਲਈ ਵੀ ਜੇ ਹਵਾ ਨਾ ਹੋਵੇ ਤਾਂ ਮਨੁੱਖ ਦਾ ਅੰਤ ਹੋ ਜਾਏਗਾ। ਅਕਸਰ ਕਿਹਾ ਜਾਂਦਾ ਹੈ ਕਿ ਫਲਾਣੇ ਮਨੁੱਖ ਦੇ ਅੰਦਰ ਹਵਾ ਸਵਾਸ ਚੱਲਣੇ ਬੰਦ ਹੋ ਗਏ, ਪ੍ਰਾਣਾਂ ਦਾ ਅੰਤ ਹੋ ਗਿਆ। ਜ਼ਿੰਦਗੀ ਤਾਂ ਇਕ ਦਮ ਦੀ ਹੈ, ਜ਼ਿੰਦਗੀ ਤਾਂ ਸਵਾਸ ਦੀ ਹੈ। ਕੋਈ ਮਨੁੱਖ ਹਵਾ ਕਮਾਉਣ ਲਈ ਕਿਧਰੇ ਨਹੀਂ ਜਾਂਦਾ, ਹਵਾ ਮੁਫ਼ਤ ਵਿਚ ਮਿਲਦੀ ਹੈ, ਪਾਣੀ ਤਕਰੀਬਨ ਮੁਫ਼ਤ ਹੀ ਹੈ। ਮਨੁੱਖ ਦੀ ਝੋਲੀ ਵਿਚ ਵਿਧਾਤੇ ਨੇ ਅੰਨ ਮੁਫ਼ਤ ਨਹੀਂ ਪਾਇਆ। ਇਸਦੇ ਲਈ ਭੱਜ ਦੌੜ ਕਰਨੀ ਪਏਗੀ। ਪਰ ਇਹ ਭੱਜ ਦੌੜ ਉਸ ਪਰਮਾਤਮਾ ਦੀ ਅਨੀਤੀ ਨਹੀਂ, ਪਾਪ ਨਹੀਂ, ਕਰੋਪੀ ਨਹੀਂ। ਇਹ ਭੱਜ ਦੌੜ ਇਸ ਵਾਸਤੇ ਹੈ ਕਿ ਮਨੁੱਖ ਕੁਝ ਰਚ ਸਕੇ। ਇਸਦੇ ਹੱਥ ਅਜਿਹੇ ਬਣਾਏ ਹਨ ਕਿ ਇਹ ਸੁੰਦਰਤਾ ਤਾਮੀਰ ਕਰ ਸਕੇ। ਅਤੇ ਕਰੇਗਾ ਤਾਂ ਜੇ ਇਸਦੇ ਅੰਦਰ ਰਿਜ਼ਕ ਵਾਸਤੇ ਭੱਜ ਦੌੜ ਹੋਵੇ। ਸਾਹਿਬ ਕਹਿੰਦੇ ਹਨ—ਤੂੰ ਰਿਜ਼ਕ ਲਈ ਭੱਜ ਦੌੜ ਜ਼ਰੂਰ ਕਰ, ਪਰ ਰਿਜ਼ਕ ਦੀ ਚਿੰਤਾ ਨਾ ਕਰ। ਚਿੰਤਾ ਹੈ ਕਰਤੇ ਨੂੰ। ਤੂੰ ਕਿਰਤ ਹੈਂ, ਪਰਮਾਤਮਾ ਕਰਤਾ ਹੈ। ਚਿੰਤਾ ਕਰਤੇ ਨੂੰ ਕਰਨ ਦੇਹ। ਕਿਰਤ ਕਿਉਂ ਚਿੰਤਾ ਕਰੇ। ਅਸੀਂ ਪ੍ਰਭੂ ਦੇ ਮੁਸਾਫ਼ਰਖ਼ਾਨੇ ਵਿਚ ਬੈਠੇ ਹਾਂ, ਉਸਦੇ ਮਹਿਮਾਨ ਹਾਂ, ਰਹਿਣਾ ਅਸੀਂ ਢੰਗ ਨਾਲ ਹੈ, ਇਹ ਸਾਰੀ ਜ਼ਿੰਮੇਵਾਰੀ ਹੈ। ਬਾਕੀ ਜ਼ਿੰਮੇਵਾਰੀ ਉਸ ਪਰਮਾਤਮਾ 'ਤੇ ਹੈ, ਉਸ ਮਾਲਕ 'ਤੇ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਇਕ ਬੜਾ ਕੀਮਤੀ ਵਾਕ ਹੈ ਕਿ—"ਸੋ ਕਰਤਾ ਚਿੰਤਾ ਕਰੇ ਜਿਨਿ ਉਪਾਇਆ ਜਗੁ॥" ਤੂੰ ਚਿੰਤਾ ਕਰਨ ਲਈ ਨਹੀਂ ਹੈਂ, ਤੂੰ ਚਿੰਤਨ ਕਰਨ ਲਈ ਹੈਂ। ਚਿੰਤਨ ਕਰਨ ਵਾਲੇ ਮਨੁੱਖਾਂ ਨੇ ਹੀ ਕਲਾ ਨੂੰ ਜਨਮ ਦਿੱਤਾ, ਸਾਹਿਤ ਨੂੰ ਜਨਮ ਦਿੱਤਾ, ਸੰਗੀਤ ਨੂੰ ਜਨਮ ਦਿੱਤਾ, ਗਿਆਨ ਨੂੰ ਜਨਮ ਦਿੱਤਾ, ਵਿਗਿਆਨ ਨੂੰ ਜਨਮ ਦਿੱਤਾ, ਧਰਮ ਨੂੰ ਜਨਮ ਦਿੱਤਾ, ਆਤਮਕ ਸ਼ਾਂਤੀ ਨੂੰ ਜਨਮ ਦਿੱਤਾ। ਪਰ ਜੋ ਚਿੰਤਾ ਵਿਚ ਗ੍ਰਸੇ ਰਹੇ, ਉਹਨਾਂ ਨੇ ਇਕ ਤਾਂ ਸੰਸਾਰ ਨੂੰ ਕੁਛ ਨਹੀਂ ਦਿੱਤਾ, ਦੂਸਰਾ ਆਪਣਾ ਤਨ ਵੀ ਐਵੇਂ ਗਵਾਇਆ। ਆਪਣਾ ਸਮਾਂ ਵੀ ਐਵੇਂ ਬਰਬਾਦ ਕੀਤਾ। ਗੁਰੂ ਅਰਜਨ ਦੇਵ ਜੀ ਮਹਾਰਾਜ ਫ਼ੁਰਮਾਨ ਕਰਦੇ ਹਨ ਕਿ ਮਨੁੱਖ ਚਿੰਤਨ ਨਾ ਕਰ ਕੇ ਚਿੰਤਾ ਹੀ ਕਰਦਾ ਹੈ, ਜਿਸ ਕਾਰਨ ਆਪਣੀ ਮਹਾਨਤਾ ਗਵਾ ਬੈਠਦਾ ਹੈ। ਇਸ ਸ਼੍ਰੇਣੀ ਵਿਚ ਬਹੁਤ ਹੀ ਦੁਨੀਆ ਆ ਜਾਂਦੀ ਹੈ। ਸਾਹਿਬ ਕਹਿੰਦੇ ਹਨ—"ਚਿੰਤਤ ਹੀ ਦੀਸੈ ਸਭੁ ਕੋਇ॥" ਮੈਂ ਜਿਥੇ ਤਕ ਦੇਖਦਾਂ ਹਾਂ, ਚਿੰਤਾ ਹੀ ਚਿੰਤਾ ਹੈ। ਮਨੁੱਖ ਦਿਸ ਪਏ, ਫ਼ੌਰਨ ਪਤਾ ਚੱਲ ਜਾਂਦਾ ਹੈ ਕਿ ਕਿਸੇ ਚਿੰਤਾ ਵਿਚ ਹੈ। ਚਿੰਤਾ ਦੇ ਪਿਛੇ ਮੂਲ ਕਾਰਣ ਰਿਜ਼ਕ ਹੀ ਹੁੰਦਾ ਹੈ। ਕਿਧਰੇ ਮੇਰਾ ਜੀਵਨ ਨਸ਼ਟ ਨਾ ਹੋ ਜਾਏ, ਕਿਧਰੇ ਮੇਰੇ ਜੀਵਨ ਦੇ ਆਧਾਰ ਨਾ ਖੋ ਜਾਣ। ਇਸ ਤਰ੍ਹਾਂ ਦੀ ਚਿੰਤਾ, ਵਾਸ਼ਨਾ, ਕਾਮਨਾ ਆਦਿ ਦਾ ਸਾਰਾ ਬੋਝ ਮਨੁੱਖ

ਦੇ ਦਿਲ ਦਿਮਾਗ਼ ਉੱਤੇ ਪੈ ਜਾਂਦਾ ਹੈ। ਸਾਹਿਬ ਕਹਿੰਦੇ ਹਨ—ਇਸ ਦਾ ਇਕ ਇਲਾਜ ਹੈ—"ਚਿੰਤਤ ਹੀ ਦੀਸੈ ਸਭੁ ਕੋਇ॥ ਚੇਤਹਿ ਏਕੁ ਤਹੀ ਸੁਖੁ ਹੋਇ॥" ਜੇ ਬੰਦਾ ਇਕ ਦਾ ਚਿੰਤਨ ਕਰੇ ਤਾਂ ਫਿਰ ਤਮਾਮ ਚਿੰਤਾਵਾਂ ਦਾ ਅੰਤ ਹੋ ਜਾਂਦਾ ਹੈ ਅਤੇ ਉਸਦੇ ਦਿਲ ਦਿਮਾਗ ਤੋਂ ਰਿਜ਼ਕ ਦੀ ਚਿੰਤਾ ਵੀ ਲਹਿ ਜਾਂਦੀ ਹੈ। ਮਨੁੱਖ ਇੰਜ ਹੋ ਜਾਂਦਾ ਹੈ ਜਿਵੇਂ ਕਮਲ ਦਾ ਫੁਲ ਸੁਗੰਧਤ ਹੋ ਜਾਂਦਾ ਹੈ। ਹੌਲਾ ਹੋ ਜਾਂਦਾ ਹੈ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫ਼ੁਰਮਾਨ—"ਪਰੰਦਏ ਨ ਗਿਰਾਹ ਜਰ॥ ਦਰਖਤ ਆਬ ਆਸ ਕਰ॥ ਦਿਹੰਦ ਸੁਈ॥ ਏਕੁ ਤੁਈ ਏਕੁ ਤੁਈ॥" ਸਾਹਿਬ ਕਹਿੰਦੇ ਹਨ—ਮੈਂ ਕਿਉਂ ਚਿੰਤਾ ਕਰਾਂ? ਮੈਂ ਦੇਖਦਾ ਹਾਂ ਕਿ ਤੂੰ ਜਿਤਨੇ ਪੰਛੀ ਬਣਾਏ ਹਨ, ਸਭ ਨੂੰ ਰਿਜ਼ਕ ਮਿਲਦਾ ਹੈ। ਤੂੰ ਜਿਤਨੇ ਦਰੱਖ਼ਤ ਬਣਾਏ ਹਨ, ਸਭ ਨੂੰ ਰਿਜ਼ਕ ਮਿਲਦਾ ਹੈ, ਉਹਨਾਂ ਨੂੰ ਪਾਣੀ ਮਿਲਦਾ ਹੈ, ਉਹ ਖੜੇ ਹਨ। ਜੰਗਲਾਂ ਦੇ ਜੰਗਲ ਭਰੇ ਪਏ ਹਨ ਦਰੱਖ਼ਤਾਂ ਨਾਲ। ਉਹਨਾਂ ਨੂੰ ਕੱਲ ਦੀ ਚਿੰਤਾ ਨਹੀਂ ਕਿ ਪਾਣੀ ਜਮ੍ਹਾ ਕਰ ਲਈਏ। ਪੰਛੀਆਂ ਨੂੰ ਵੀ ਕੱਲ ਦੀ ਚਿੰਤਾ ਨਹੀਂ ਕਿ ਅੰਨ ਦਾ ਗੋਦਾਮ ਭਰ ਲਈਏ। ਦਾਣੇ ਭਰ ਲਈਏ, ਪਤਾ ਨਹੀਂ, ਅੱਜ ਮਿਲੇ ਹਨ, ਕੱਲ ਮਿਲਣ ਕਿ ਨਾ ਮਿਲਣ। ਇਸ ਤਰ੍ਹਾਂ ਦੀ ਬੇਹੂਦਾ ਚਿੰਤਾਵਾਂ ਸਿਰਫ਼ ਮਨੁੱਖ ਹੀ ਕਰਦਾ ਹੈ। ਅੱਜ ਮਿਲਿਐ, ਪਤਾ ਨਹੀਂ ਕੱਲ ਮਿਲਣਾ ਹੈ ਕਿ ਨਹੀਂ। ਇਸਦਾ ਮਤਲਬ ਹੈ ਅੱਜ ਰੱਬ ਹੈ ਕੱਲ ਹੋਵੇਗਾ ਕਿ ਨਹੀਂ? ਅੱਜ ਪਰਮਾਤਮਾ ਹੈ, ਪਤਾ ਨਹੀਂ ਕੱਲ ਪਰਮਾਤਮਾ ਹੋਵੇਗਾ ਕਿ ਨਹੀਂ?

ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਇਸ ਪਾਵਨ ਪਵਿੱਤਰ ਪਉੜੀ ਵਿਚ ਫ਼ੁਰਮਾਨ ਹੈ ਕਿ ਪਰਮਾਤਮਾ ਦਾ ਆਸਣ ਹਰ ਥਾਂ 'ਤੇ ਹੈ। ਹਰ ਥਾਂ 'ਤੇ ਹੀ ਉਸਦੇ ਭੰਡਾਰੇ ਹਨ। ਉਸਨੇ ਆਪਣੇ ਭੰਡਾਰਿਆਂ ਵਿਚ ਜੋ ਕੁਛ ਪਾ ਦਿੱਤਾ ਹੈ ਇਕੋ ਦਫ਼ਾ ਪਾ ਦਿੱਤਾ ਹੈ। ਜੁਗਾਂ ਜੁਗਾਂਤਰਾਂ ਤੋਂ ਜੀਵ ਉਨ੍ਹਾਂ ਭੰਡਾਰਿਆਂ ਵਿਚੋਂ ਕੱਢ ਰਹੇ ਹਨ, ਪਰ ਭੰਡਾਰਾ ਮੁੱਕਣ ਵਿਚ ਨਹੀਂ ਆ ਰਿਹਾ ਅਤੇ ਨਾ ਹੀ ਮੁੱਕਣਾ ਹੈ। ਜੀਵ ਮੁੱਕ ਜਾਂਦੇ ਹਨ, ਜ਼ਿੰਦਗੀ ਦਾ ਅੰਤ ਹੋ ਜਾਂਦਾ ਹੈ, ਅਨੰਦ ਰੂਪ ਰਸ ਰੰਗ ਦਾ ਅੰਤ ਨਹੀਂ ਹੁੰਦਾ। ਜਗਤ ਦੇ ਪਦਾਰਥਾਂ ਦਾ ਅੰਤ ਨਹੀਂ ਹੁੰਦਾ। ਪਦਾਰਥ ਤਾਂ ਉਸੇ ਤਰ੍ਹਾਂ ਮੌਜੂਦ ਰਹਿੰਦੇ ਹਨ। ਅਗਰ ਮਨੁੱਖ ਇਸ ਤੋਂ ਸਿਖਿਆ ਲਵੇ, ਤਾਂ ਇਕ ਗੱਲ ਸਪੱਸ਼ਟ ਹੋ ਗਈ ਕਿ ਰਿਜ਼ਕ ਮੌਜੂਦ ਹੈ। ਜਨਮ ਤੋਂ ਪਹਿਲੇ ਦਾ ਮੌਜੂਦ ਹੈ। ਗੁਰੂ ਅਰਜਨ ਦੇਵ ਜੀ ਮਹਾਰਾਜ ਕਹਿੰਦੇ ਹਨ—"ਪ੍ਰਥਮੇ ਮਾਖਨੁ ਪਾਛੈ ਦੂਧੁ॥ ਮੈਲੂ ਕੀਨੋ ਸਾਬੁਨੁ ਸੂਧੁ॥" ਤੇਰਾ ਜਨਮ ਬਾਅਦ ਵਿਚ ਹੋਇਆ ਐ ਮਨੁੱਖ! ਮਾਂ ਦੇ ਸਤੰਨ ਪਰੀਪੂਰਨ ਪਰਮਾਤਮਾ ਨੇ ਪਹਿਲੇ ਬਣਾਏ ਅਤੇ ਉਸ ਵਿਚ ਦੁੱਧ ਵੀ ਤੇਰੇ ਜਨਮ ਤੋਂ ਪਹਿਲੇ ਬਣਾਇਆ। ਇਸ ਤੋਂ ਸਿਖਿਆ ਕਿਉਂ ਨਹੀਂ ਲੈਂਦਾ ਕਿ ਰਿਜ਼ਕ ਪਹਿਲੇ, ਜੀਵਨ ਬਾਅਦ ਵਿਚ ਹੈ। ਵਿਧਾਤੇ ਨੇ ਰਿਜ਼ਕ ਦੀ ਤਾਮੀਰ ਪਹਿਲੇ ਕੀਤੀ ਹੈ, ਜੀਵਨ ਦੀ ਉਸਾਰੀ ਉਸ ਨੇ ਬਾਅਦ ਵਿਚ ਕੀਤੀ ਹੈ। ਮਹਾਰਾਜ ਏਥੇ ਫ਼ੁਰਮਾਨ ਪਏ ਕਰਦੇ ਹਨ—ਇਕੋ ਹੀ ਦਫ਼ਾ ਉਸਨੇ ਬਰਕਤ ਨਾਲ ਭੰਡਾਰੇ ਸਥਾਪਤ ਕਰ ਦਿੱਤੇ ਹਨ ਜੋ ਅੱਜ ਤਕ ਵੀ ਮੁੱਕਣ ਵਿਚ ਹੀ ਨਹੀਂ ਆਏ:

**ਕਰਿ ਕਰਿ ਵੇਖੈ ਸਿਰਜਣਹਾਰੁ ॥**

ਸਿਰਜਨਾ ਕਰਨ ਵਾਲਾ ਪਰੀਪੂਰਨ ਪਰਮਾਤਮਾ ਆਪਣੀ ਸਾਜੀ ਹੋਈ ਸ੍ਰਿਸ਼ਟੀ ਨੂੰ ਬਣਾ ਬਣਾ ਕੇ ਵੇਖਦਾ ਹੈ, ਤੇ ਨਾਲ ਨਾਲ ਸਭ ਲਈ ਰਿਜ਼ਕ ਵੀ ਬਣਾਈ ਜਾ ਰਿਹਾ ਹੈ—"ਸਿਰਿ ਸਿਰਿ ਰਿਜਕੁ

ਸੰਬਾਹੇ ਠਾਕੁਰੁ ਕਾਹੇ ਮਨ ਭਉ ਕਰਿਆ॥" ਇਸ ਬਾਰੇ ਕਿਉਂ ਭੈ-ਭੀਤ ਹੁੰਦਾ ਹੈਂ ? ਉਹ ਹਰ ਇਕ ਦੇ ਸਿਰ 'ਤੇ ਖੜਾ ਹੈ ਅਤੇ ਸਭ ਤੋਂ ਵੱਡਾ ਰਾਜਕ ਰਹੀਮ ਹੈ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਫ਼ੁਰਮਾਨ ਕਰਦੇ ਹਨ—"ਕਿ ਰੋਜ਼ੀ ਦਿਹਿੰਦ ਹੈਂ। ਕਿ ਰਾਜ਼ਕ ਰਹਿੰਦ ਹੈਂ। ਕਿ ਕਾਮਲ ਕਰੀਮ ਹੈਂ। ਕਿ ਹੁਸਨਲ ਜਮਾਲ ਹੈ।" ਹੇ ਪਰਮਾਤਮਾ ! ਤੂੰ ਜਿਥੇ ਅਨੰਤ ਦਾਤਾਂ ਦੇਣ ਵਾਲਾ ਹੈਂ, ਰਿਜ਼ਕ ਦੇਣ ਵਾਲਾ ਹੈਂ, ਰੋਜ਼ੀ ਦੇਣ ਵਾਲਾ ਹੈਂ, ਤੂੰ ਜੀਵਾਂ ਨੂੰ ਬਣਾ ਕੇ ਸਾਜ ਕੇ ਹੇ ਸਿਰਜਨਹਾਰ ਆਪਣੇ ਜੀਵਾਂ ਨੂੰ ਵੇਖਦਾ ਹੈਂ, ਸ੍ਰਿਸ਼ਟੀ ਨੂੰ ਵੇਖਦਾ ਹੈਂ। ਮਹਾਰਾਜ ਫ਼ੁਰਮਾਨ ਕਰਦੇ ਹਨ :

**ਨਾਨਕ ਸਚੇ ਕੀ ਸਾਚੀ ਕਾਰ॥** *(ਪੰਨਾ 7)*

ਪਰਮਾਤਮਾ ਸੱਚ ਹੈ, ਉਸਦੀ ਬਣਾਈ ਹੋਈ ਇਹ ਪ੍ਰਕਿਰਤੀ ਵੀ ਸੱਚ ਹੈ। ਇਸ ਵਿਚ ਸਾਰੇ ਦੀ ਸਾਰੀ ਨਿਯਮਾਵਲੀ ਸੱਚ ਹੈ। ਕਿਧਰੇ ਵੀ ਖ਼ਾਮੀ ਲੱਭਣਾ ਦਰਅਸਲ ਆਪਣੀ ਖ਼ਾਮੀ ਪ੍ਰਗਟ ਕਰਨਾ ਹੈ, ਜਿਵੇਂ ਕਿ ਕਹਿ ਦਿੱਤਾ ਹੈ—ਹੇ ਪ੍ਰਭੂ ! ਇਹ ਤੇਰੀ ਅਨੀਤੀ ਹੈ, ਇਹ ਤੇਰੀ ਭੁੱਲ ਹੈ।

ਇਸ ਤੋਂ ਇਕ ਗੱਲ ਸਪੱਸ਼ਟ ਹੋ ਗਈ ਕਿ ਮਨੁੱਖ ਆਪਣੀ ਭੁੱਲ ਸਾਹਮਣੇ ਰੱਖ ਰਿਹਾ ਹੈ, ਪ੍ਰਭੂ ਦੀ ਭੁੱਲ ਨਹੀਂ ਹੈ। ਮਹਾਰਾਜ ਕਹਿੰਦੇ ਹਨ—"ਨਾਨਕ ਸਚੇ ਕੀ ਸਾਚੀ ਕਾਰ॥" ਉਸ ਨੇ ਤਾਂ ਜੋ ਕੁਛ ਕੀਤਾ ਹੈ, ਸੱਚ ਹੈ; ਉਸਦੀ ਕਾਰ ਵੀ ਸੱਚੀ ਹੈ। ਉਸ ਵਿਚ ਭੁੱਲ ਲੱਭਣੀ ਬਹੁਤ ਔਖੀ ਗੱਲ ਹੈ। ਕਿਸੇ ਵੀ ਚੀਜ਼ ਵਿਚ ਤਰੁੱਟੀ ਨਹੀਂ। ਹਰ ਚੀਜ਼ ਆਪਣੇ ਆਪ ਵਿਚ ਮੁਕੰਮਲ ਹੈ, ਸੰਪੂਰਨ ਹੈ ਅਤੇ ਸੰਪੂਰਨਤਾ ਵਿਚ ਹੀ ਉਸ ਪਰੀਪੂਰਨ ਪਰਮਾਤਮਾ ਨੇ ਟਿਕਾ ਕੇ ਰੱਖੀ ਹੋਈ ਹੈ :

**ਆਦੇਸੁ ਤਿਸੈ ਆਦੇਸੁ॥**

ਐਸੇ ਪਰੀਪੂਰਨ ਪਰਮਾਤਮਾ ਨੂੰ ਨਮਸਕਾਰ ਹੈ, ਸਜਦਾ ਹੈ, ਆਦੇਸ਼ ਹੈ। ਕਿਸਨੂੰ ?

**ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥**

ਆਦਿ—ਜਗਤ ਦਾ ਮੁੱਢ ਹੈ। ਅਨੀਲੁ—ਜਿਸਦੇ ਵਿਚ ਕੋਈ ਧੱਬਾ ਨਹੀਂ, ਜੋ ਪਵਿੱਤਰਤਾ ਦਾ ਸੋਮਾ ਹੈ। ਅਨਾਦਿ—ਜਿਸਦਾ ਕੋਈ ਆਦਿ ਨਹੀਂ, ਜੋ ਸਾਰਿਆਂ ਦਾ ਮੁੱਢ ਹੈ ਪਰ ਜਿਸਦਾ ਕੋਈ ਮੁੱਢ ਨਹੀਂ। ਇਥੇ ਇਕ ਪ੍ਰਸ਼ਨ ਖੜਾ ਹੋ ਜਾਂਦਾ ਹੈ—ਜੇ ਉਹ ਸਾਰਿਆਂ ਦਾ ਮੁੱਢ ਹੈ, ਤਾਂ ਫਿਰ ਉਸਦਾ ਮੁੱਢ ਕੌਣ ਹੈ ? ਪੁਰਾਣੀ ਧਾਰਨਾ ਸੀ ਕਿ ਧਰਤੀ ਬੈਲ ਦੇ ਸਿਰ 'ਤੇ ਖੜੀ ਹੈ। ਤਾਂ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਪ੍ਰਸ਼ਨ—ਬੈਲ ਕਿਥੇ ਖੜਾ ਹੈ ? ਜੇ ਆਖੀਏ ਧਰਤੀ 'ਤੇ ਖੜਾ ਹੈ, ਫਿਰ ਉਹ ਧਰਤੀ ਕਿਥੇ ਖੜੀ ਹੈ ? ਜੇ ਆਖੀਏ ਬੈਲ 'ਤੇ ਖੜੀ ਹੈ ਤਾਂ ਫਿਰ ਉਹ ਬੈਲ ਕਿਥੇ ਖੜਾ ਹੈ ? ਇਸ ਤਰ੍ਹਾਂ ਇਹ ਪ੍ਰਸ਼ਨ ਤਾਂ ਚੱਲਦਾ ਹੀ ਰਹੇਗਾ। ਇਸਦਾ ਕੋਈ ਅੰਤ ਨਹੀਂ ਹੋਵੇਗਾ। ਸਾਹਿਬ ਕਹਿੰਦੇ ਹਨ—ਇੰਜ ਹੀ ਆਖ ਕੇ ਛੁਟਕਾਰਾ ਪਾ ਸਕਦੇ ਹਾਂ ਕਿ ਉਹ ਸਾਰਿਆਂ ਦਾ ਮੁੱਢ ਹੈ ਪਰ ਉਸਦਾ ਕੋਈ ਵੀ ਮੁੱਢ ਨਹੀਂ। "ਆਦਿ, ਅਨੀਲੁ, ਅਨਾਦਿ, ਅਨਾਹਤਿ" ਜੋ ਨਾਸ ਤੋਂ ਰਹਿਤ ਹੈ, ਜਿਸਨੂੰ ਨਾਸ ਨਹੀਂ ਕੀਤਾ ਜਾ ਸਕਦਾ। "...ਜੁਗੁ ਜੁਗੁ ਏਕੋ ਵੇਸੁ" ਜੁਗਾਂ ਜੁਗਾਂਤਰਾਂ ਤੋਂ ਇਕੋ ਤਰ੍ਹਾਂ ਵਿਚਰ ਰਿਹਾ ਹੈ। ਇਸ ਬਾਰੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਫ਼ੁਰਮਾਉਂਦੇ ਹਨ—"ਨ ਘਾਟ ਹੈ, ਨ ਬਾਢਿ ਹੈ, ਨ ਘਾਟਿ ਬਾਢਿ ਹੋਤ ਹੈ।" ਜੋ ਘੱਟ ਵੱਧ ਹੁੰਦਾ ਹੈ, ਉਹ ਇਕ ਰਸ ਨਹੀਂ ਹੋ

ਸਕਦਾ। ਪਰ ਜੋ ਵੱਧ ਰਿਹਾ ਹੈ ਉਹ ਘਟ ਵੀ ਰਿਹਾ ਹੈ ਜਿਵੇਂ ਕਿ ਭਗਤ ਕਬੀਰ ਜੀ ਕਹਿੰਦੇ ਹਨ—"ਜਨਨੀ ਜਾਨਤ ਸੁਤੁ ਬਡਾ ਹੋਤੁ ਹੈ ਇਤਨਾ ਕੁ ਨ ਜਾਨੈ ਜਿ ਦਿਨ ਦਿਨ ਅਵਧ ਘਟਤੁ ਹੈ॥" ਜਿਹੜੀ ਜ਼ਿੰਦਗੀ ਉਹ ਲੈ ਕੇ ਆਇਆ ਹੈ, ਨਿਸ਼ਚਿਤ ਜੋ ਸਾਲ ਮਹੀਨੇ ਉਹ ਲੈ ਕੇ ਆਇਆ ਹੈ, ਦਿਨ ਦਿਨ ਕਰ ਕੇ ਉਹ ਘਟ ਰਹੇ ਹਨ। ਇਹ ਠੀਕ ਹੈ ਮਾਂ ਕਹਿ ਰਹੀ ਹੈ ਕਿ ਪੁੱਤਰ ਵੱਡਾ ਹੋ ਰਿਹਾ ਹੈ, ਵੱਡਾ ਹੋ ਰਿਹਾ ਹੈ, ਪਰ ਕਬੀਰ ਜੀ ਕਹਿ ਰਹੇ ਹਨ—ਵੱਡਾ ਜ਼ਰੂਰ ਹੋ ਰਿਹੈ ਪਰ ਨਾਲ ਛੋਟਾ ਵੀ ਹੋ ਰਿਹੈ। ਜੋ ਨਿਸ਼ਚਿਤ ਜ਼ਿੰਦਗੀ ਲੈ ਕੇ ਆਇਆ ਹੈ ਦਿਨ ਦਿਨ ਘਟ ਰਹੀ ਹੈ, ਘਟ ਰਹੀ ਹੈ। ਅਗਰ ਕਹਿ ਦਈਏ ਕਿ ਪਰਮਾਤਮਾ ਵਧ ਰਿਹਾ ਹੈ—ਤਾਂ ਫਿਰ ਘਟਣਾ ਵੀ ਨਾਲ ਜੋੜਨਾ ਪਏਗਾ। ਇਸ ਵਾਸਤੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਕਹਿੰਦੇ ਹਨ—ਪਰਮਾਤਮਾ ਸਦਾ ਇਕ ਰਸ ਹੈ, ਘਟਣਾ ਤੇ ਵਧਣਾ ਉਸ ਨਾਲ ਨਹੀਂ ਜੋੜਿਆ ਜਾ ਸਕਦਾ। ਜਿਸਨੂੰ ਗੁਰੂ ਨਾਨਕ ਦੇਵ ਜੀ ਮਹਾਰਾਜ ਆਪਣੇ ਸ਼ਬਦਾਂ ਵਿਚ ਇੰਜ ਫ਼ੁਰਮਾਨ ਕਰਦੇ ਹਨ—"ਜੁਗੁ ਜੁਗੁ ਏਕੋ ਵੇਸੁ" ਜੁਗਾਂ ਜੁਗਾਂਤਰਾਂ ਵਿਚ ਜਿਸਦਾ ਇਕੋ ਹੀ ਵੇਸ ਹੈ, ਇਕ ਰਸ ਹੈ, ਇਕ ਰੂਪ ਹੈ, ਵਿਆਪਕ ਸਤਾ ਹੈ ਅਤੇ ਜਿਸ ਵਿਚ ਘਟਣਾ ਤੇ ਵਧਣਾ ਹੈ ਹੀ ਨਹੀਂ।

•

# ਲਖੁ ਲਖੁ ਗੇੜਾ ਆਖੀਅਹਿ

ਇਕ ਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ ॥
ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ ॥
ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ ॥
ਸੁਣਿ ਗਲਾ ਆਕਾਸ ਕੀ ਕੀਟਾ ਆਈ ਰੀਸ ॥
ਨਾਨਕ ਨਦਰੀ ਪਾਈਐ ਕੂੜੀ ਕੂੜੈ ਠੀਸ ॥੩੨॥

**ਜਪੁਜੀ** ਸਾਹਿਬ ਦੀ ਇਸ ਪਾਵਨ ਪਉੜੀ ਵਿਚ ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਪਰਮਾਤਮਾ ਦੇ ਦਰ ਤਕ ਪਹੁੰਚਣ ਦਾ ਮਾਰਗ ਦੱਸਿਆ ਹੈ। ਉਹ ਚੜ੍ਹਾਈ ਦਾ ਮਾਰਗ ਹੈ। ਉਹ ਘਾਟੀ ਹੈ, ਉਹ ਸਮਤਲ ਨਹੀਂ ਹੈ। ਦੇਸ਼ ਭਰ ਦੇ ਸੰਤ ਜਨਾਂ ਨੇ ਉਸ ਮਾਰਗ ਦੀ ਬਿਖਮਤਾ ਦੱਸੀ ਹੈ। ਇਹ ਵੀ ਦੱਸਿਆ ਹੈ ਕਿ ਇਹ ਹਰ ਬੰਦੇ ਦੇ ਵੱਸ ਦੀ ਗੱਲ ਨਹੀਂ ਕਿ ਇਨ੍ਹਾਂ ਚੜ੍ਹਾਈਆਂ ਉੱਤੇ ਉਹ ਚੜ੍ਹ ਸਕੇ। ਇਹ ਠੀਕ ਹੈ ਕਿ ਸਰੀਰ ਚਾਹੇ ਜਿਸ ਤਰ੍ਹਾਂ ਦਾ ਹੋਵੇ, ਮਨੁੱਖ ਸਹਿਜੇ ਸਹਿਜੇ ਪਹਾੜਾਂ ਦੀ ਬੁਲੰਦੀ ਤਕ ਚੜ੍ਹ ਹੀ ਜਾਂਦਾ ਹੈ। ਉਥੇ ਤਕ ਚੜ੍ਹਨ ਦੇ ਹੋਰ ਸਾਧਨ ਵੀ ਉਪਲਬਧ ਹੋ ਸਕਦੇ ਹਨ। ਬੰਦਾ ਘੋੜੇ 'ਤੇ ਬੈਠ ਕੇ ਜਾ ਸਕਦਾ ਹੈ, ਪਿੱਠੂ 'ਤੇ ਬੈਠ ਕੇ ਪਹਾੜਾਂ ਦੀ ਸਿਖਰ ਤਕ ਪਹੁੰਚ ਸਕਦਾ ਹੈ। ਪਰ ਮਨੁੱਖ ਦੀ ਸੁਰਤ ਅਤੇ ਧਿਆਨ ਨੂੰ ਪਰਮਾਤਮਾ ਦੇ ਦਰ ਤਕ ਪਹੁੰਚਣ ਲਈ ਉਸਨੂੰ ਸਵੈਮ ਹੀ ਤੁਰਨਾ ਪਵੇਗਾ। ਉਥੇ ਤਕ ਅਪੜਨ ਲਈ ਕੋਈ ਸਾਧਨ ਉਪਲਬਧ ਨਹੀਂ ਹੋ ਸਕਦਾ। ਸੁਰਤ ਨੂੰ ਇਸ ਮਾਰਗ ਉੱਤੇ ਆਪ ਤੋਰਨਾ ਪਵੇਗਾ। ਫਿਰ ਇਸ ਮਾਰਗ ਉੱਤੇ ਲੋਕਾਂ ਦੀ ਭੀੜ ਵੀ ਨਹੀਂ ਮਿਲੇਗੀ। ਅਕਸਰ ਮਨੁੱਖ ਨੂੰ ਢਾਰਸ ਮਿਲ ਜਾਂਦੀ ਹੈ ਜਦ ਦਸ ਵੀਹ ਬੰਦੇ ਅੱਗੇ ਜਾ ਰਹੇ ਹੋਣ ਤੇ ਦਸ ਵੀਹ ਪਿੱਛੇ ਵੀ ਆ ਰਹੇ ਹੋਣ। ਬੰਦੇ ਨੂੰ ਹੌਸਲਾ ਹੋ ਜਾਂਦਾ ਹੈ ਕਿ ਮੇਰੇ ਅੱਗੇ ਕੋਈ ਜਾ ਰਿਹਾ ਹੈ ਅਤੇ ਪਿੱਛੇ ਵੀ ਕੋਈ ਆ ਰਿਹਾ ਹੈ। ਇਸ ਮਾਰਗ 'ਤੇ ਸੱਨਾਟਾ ਹੈ। ਨਾ ਕੋਈ ਅੱਗੇ ਜਾਂਦਾ ਮਿਲੇਗਾ, ਨਾ ਕੋਈ ਪਿੱਛੇ ਨਕਸ਼ੇ ਕਦਮ 'ਤੇ ਚੱਲਦਾ ਹੋਇਆ ਮਿਲੇਗਾ। ਇਸ ਲਈ ਮਾਯੂਸੀ ਘੇਰਦੀ ਹੈ, ਉਪਰਾਮਤਾ ਘੇਰਦੀ ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਇਸ ਉਪਰਾਮਤਾ ਦਾ ਜ਼ਿਕਰ ਕੀਤਾ ਹੈ:

**ਭਈ ਨਿਰਾਸੀ ਬਹੁਤੁ ਦਿਨ ਲਾਗੇ॥ ਦੇਸ ਦਿਸੰਤਰ ਮੈ ਸਗਲੇ ਝਾਗੇ॥** *(ਪੰਨਾ 737)*

ਬਹੁਤ ਖੋਜ ਕੀਤੀ ਹੈ ਪਰ ਹੁਣ ਨਿਰਾਸ਼ਾ ਨੇ ਘੇਰ ਲਿਆ ਹੈ, ਉਪਰਾਮਤਾ ਨੇ ਘੇਰ ਲਿਆ ਹੈ, ਦੂਸਰਾ ਇਥੇ ਇਹ ਵੀ ਨਿਸਚਿਤ ਨਹੀਂ ਕਿ ਕਿੰਨੇ ਦਿਨ ਅਤੇ ਕਿੰਨਾ ਕੁ ਚੱਲਣਾ ਪਵੇਗਾ। ਸਮਾਂ ਨਿਸਚਿਤ ਜਾਂ ਨਿਰਧਾਰਿਤ ਨਹੀਂ ਕਿ ਇਤਨੇ ਸਮੇਂ ਚੱਲਣ ਤੋਂ ਬਾਅਦ ਉਸ ਮੰਜ਼ਲੇ ਮਕਸੂਦ 'ਤੇ ਪਹੁੰਚ ਜਾਓਗੇ। ਇਸ ਮਾਰਗ ਦੀ ਬਿਖਮਤਾ ਦਾ ਜ਼ਿਕਰ ਸਿਰਮੌਰ ਭਗਤ ਸ੍ਰੀ ਕਬੀਰ ਜੀ ਮਹਾਰਾਜ ਨੇ ਇਨ੍ਹਾਂ ਸ਼ਬਦਾਂ ਵਿਚ ਕੀਤਾ ਹੈ:

**ਕਬੀਰ ਜਿਹ ਮਾਰਗਿ ਪੰਡਿਤ ਗਏ ਪਾਛੈ ਪਰੀ ਬਹੀਰ॥**
**ਇਕ ਅਵਘਟ ਘਾਟੀ ਰਾਮ ਕੀ ਤਿਹ ਚੜਿ ਰਹਿਓ ਕਬੀਰ॥** *(ਪੰਨਾ 1373)*

ਚਤੁਰ, ਚਲਾਕ ਅਤੇ ਸਿਆਣੇ ਬੰਦੇ ਜੋ ਉਕਤੀਆਂ ਤੇ ਜੁਗਤੀਆਂ ਦੇ ਮਾਲਕ ਹਨ, ਤੇ ਪ੍ਰਮਾਣਾਂ ਨਾਲ ਦੂਜੇ ਨੂੰ ਪ੍ਰਭਾਵਿਤ ਕਰ ਲੈਂਦੇ ਹਨ ਕਿ ਜਪ ਅਸੀਂ ਕਰਾਂਗੇ, ਫਲ ਤੇਰੀ ਝੋਲੀ ਵਿਚ ਪਏਗਾ, ਮਾਲਾ ਅਸੀਂ ਫੇਰਾਂਗੇ, ਬੈਕੁੰਠ ਤੁਹਾਨੂੰ ਮਿਲੇਗਾ, ਭੋਜਨ ਅਸੀਂ ਛਕਾਂਗੇ, ਪਹੁੰਚੇਗਾ ਤੁਹਾਡੇ ਪਿਤਰਾਂ

ਨੂੰ। ਕਬੀਰ ਜੀ ਕਹਿੰਦੇ ਹਨ—ਇਸ ਤਰ੍ਹਾਂ ਦੇ ਬੰਦਿਆਂ ਦੇ ਪਿੱਛੇ ਭੀੜ ਹੀ ਭੀੜ ਚੱਲ ਪਈ ਹੈ, ਬਹੁਤ ਭੀੜ। ਪਰ—"ਇਕ ਅਵਘਟ ਘਾਟੀ ਰਾਮ ਕੀ ਤਿਹ ਚੜਿ ਰਹਿਓ ਕਬੀਰ॥" ਇਕ ਬਿਖੜੀ ਘਾਟੀ 'ਤੇ ਮੈਂ ਇਕੱਲਾ ਹੀ ਜਾ ਰਿਹਾ ਹਾਂ। ਨਾ ਕੋਈ ਮੇਰੇ ਪਿੱਛੇ ਹੈ ਨਾ ਕੋਈ ਅੱਗੇ ਹੈ। ਇਸ ਬਾਰੇ ਉਰਦੂ ਦੇ ਇਕ ਮਹਾਨ ਦਾਰਸ਼ਨਿਕ ਸ਼ਾਇਰ ਨੇ ਬੜਾ ਸੁੰਦਰ ਕਿਹਾ ਹੈ—'ਕਾਫ਼ਲੇ ਯਾ ਬੜ ਗਏ ਯਾ ਮਿਟ ਗਏ, ਰਾਸਤੇ ਸੁੰਨਸਾਨ ਨਜ਼ਰ ਆਤੇ ਹੈਂ।' ਜਿਹੜੇ ਕਾਫ਼ਲੇ ਮੰਜ਼ਲੇ ਮਕਸੂਦ ਦੀ ਤਰਫ਼ ਚੱਲੇ ਸਨ, ਕੁਛ ਪਹੁੰਚ ਗਏ ਤੇ ਕੁਛ ਰਸਤੇ ਵਿਚ ਹੀ ਮਲੀਆ ਮੇਟ ਹੋ ਗਏ। ਹੁਣ ਰਸਤੇ ਉੱਜੜੇ ਪਏ ਹਨ। ਇਹ ਸਹੀ ਹੈ ਕਿ ਤੁਹਾਨੂੰ ਰੂਹਾਨੀਅਤ ਦੇ ਮਾਰਗ ਉੱਤੇ ਭੀੜ ਨਹੀਂ ਮਿਲੇਗੀ। ਇਹ ਗੱਲ ਵੱਖਰੀ ਹੈ ਕਿ ਧਰਮ ਮੰਦਿਰਾਂ, ਧਾਰਮਿਕ ਅਸਥਾਨਾਂ 'ਤੇ ਤੀਰਥ ਅਸਥਾਨਾਂ ਤੇ ਭੀੜ ਜ਼ਰੂਰ ਮਿਲੇਗੀ, ਪਰ ਕਿਸੇ ਦਾ ਜੀਵਨ ਤੀਰਥ ਬਣ ਗਿਆ ਹੋਵੇ, ਕਿਸੇ ਦਾ ਜੀਵਨ ਹੀ ਭਗਵਾਨ ਦਾ ਮੰਦਿਰ ਬਣ ਗਿਆ ਹੋਵੇ, ਅਜਿਹੀ ਜ਼ਿੰਦਗੀ ਤੁਹਾਨੂੰ ਬਹੁਤ ਘੱਟ ਮਿਲੇਗੀ, ਬਹੁਤ ਘੱਟ ਮਿਲੇਗੀ। ਜਦੋਂ ਤਕ ਮੰਦਿਰ ਨਹੀਂ ਬਣਿਆ, ਉਦੋਂ ਤਕ ਮਨੁੱਖ ਦੇ ਧਾਰਮਿਕ ਹੋਣ ਉੱਤੇ ਸ਼ੱਕ ਕੀਤਾ ਜਾ ਸਕਦਾ ਹੈ। ਭਗਤ ਪੀਪਾ ਜੀ ਕਹਿ ਰਹੇ ਹਨ :

**ਕਾਯਉ ਦੇਵਾ ਕਾਇਅਉ ਦੇਵਲ ਕਾਇਅਉ ਜੰਗਮ ਜਾਤੀ॥**
**ਕਾਇਅਉ ਧੂਪ ਦੀਪ ਨਈਬੇਦਾ ਕਾਇਅਉ ਪੂਜਉ ਪਾਤੀ॥** *(ਪੰਨਾ 695)*

ਮੇਰੀ ਕਾਇਆ ਹੀ ਦੇਵਲ ਬਣ ਗਈ ਹੈ, ਮੰਦਿਰ ਬਣ ਗਈ ਹੈ। ਕਿਉਂਕਿ ਕਾਇਆ ਵਿਚ ਦੇਵਤਾ ਪ੍ਰਗਟ ਹੋ ਗਿਆ ਹੈ, ਪ੍ਰਭੂ ਪ੍ਰਗਟ ਹੋ ਗਿਆ ਹੈ। ਪ੍ਰਭੂ ਪ੍ਰਗਟ ਹੁੰਦਿਆਂ ਹੀ ਕਾਇਆ ਕਾਇਆ ਨਹੀਂ ਰਹੀ, ਹਰੀ ਦਾ ਮੰਦਿਰ ਬਣ ਗਈ ਹੈ। ਮਹਾਰਾਜ ਫ਼ੁਰਮਾਨ ਕਰਦੇ ਹਨ—"ਹਰਿ ਮੰਦਰੁ ਏਹੁ ਸਰੀਰੁ ਹੈ" ਤਿਸ ਵਿਚ ਸਚੇ ਦਾ ਵਾਸਾ। ਕੋਈ ਸੱਚ ਨੂੰ ਪ੍ਰਗਟ ਕਰ ਲਵੇ, ਕਾਇਆ ਹਰਿਮੰਦਰ ਹੈ। ਤੇ ਜਿਤਨੀ ਦੇਰ ਸੱਚ ਨੂੰ ਪ੍ਰਗਟ ਨਹੀਂ ਕੀਤਾ, ਇਹ ਕਾਇਆ ਮਲ ਮੂਤਰ ਦਾ ਢੇਲਾ ਹੈ, ਗੰਦਗੀ ਦਾ ਢੇਰ ਹੈ, ਨਾਪਾਕ ਹੈ। ਸਾਹਿਬਾਂ ਦਾ ਫ਼ੁਰਮਾਨ ਹੈ—"ਏਕ ਵਸਤੁ ਬੂਝਹਿ ਤਾ ਹੋਵਹਿ ਪਾਕ॥ ਬਿਨੁ ਬੂਝੇ ਤੂੰ ਸਦਾ ਨਾਪਾਕ॥" ਜੇ ਤੂੰ ਉਸ ਇਕ ਨੂੰ ਜਾਣ ਲਵੇਂ ਤੇ ਪ੍ਰਗਟ ਕਰ ਲਵੇਂ, ਕਾਇਆ ਹਰਿਮੰਦਰ, ਕਾਇਆ ਦੇਵਲ। ਪਰ ਜੇ ਤੂੰ ਉਸ ਇਕ ਨੂੰ ਪ੍ਰਗਟ ਨਹੀਂ ਕੀਤਾ, ਉਸ ਨੂੰ ਜਾਣਿਆ ਨਹੀਂ ਤਾਂ ਇਹ ਕਾਇਆ ਵਿਅਰਥ ਹੈ, ਕੇਵਲ ਮਿੱਟੀ ਹੈ।

ਪ੍ਰਭੂ ਦੇ ਦਰ ਦੀਆਂ ਪਉੜੀਆਂ ਦਾ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਇਸ ਪਾਵਨ ਪਉੜੀ ਵਿਚ ਜ਼ਿਕਰ ਕੀਤਾ ਹੈ। ਕਬੀਰ ਕਹਿੰਦੇ ਹਨ ਕਿ ਮੈਂ ਚੱਲਦਿਆ ਚੱਲਦਿਆਂ ਥੱਕ ਗਿਆ ਹਾਂ। ਇਸ ਥਕਾਵਟ ਦਾ ਜ਼ਿਕਰ ਭਗਤ ਰਵਿਦਾਸ ਜੀ ਮਹਾਰਾਜ ਨੇ ਵੀ ਕੀਤਾ ਹੈ—"ਘਟ ਅਵਘਟ ਡੂਗਰ ਘਣਾ ਇਕੁ ਨਿਰਗੁਣੁ ਬੈਲੁ ਹਮਾਰ॥ ਰਮਈਏ ਸਿਉ ਇਕ ਬੇਨਤੀ ਮੇਰੀ ਪੂੰਜੀ ਰਾਖੁ ਮੁਰਾਰਿ॥" ਹੇ ਮੁਰਾਰ! ਹੇ ਪਰੀਪੂਰਨ ਪਰਮਾਤਮਾ! ਬਖ਼ਸ਼ਿਸ਼ ਕਰ ਘਾਟੀ 'ਤੇ ਚੜ੍ਹਦਿਆਂ ਚੜ੍ਹਦਿਆਂ ਮੇਰਾ ਮਨ ਰੂਪੀ ਬੈਲ ਥੱਕ ਗਿਆ ਹੈ, ਹੁਣ ਇਸ ਮਨ ਉੱਤੇ ਮੈਂ ਜੋ ਧਿਆਨ ਅਸਵਾਰ ਕੀਤਾ ਹੈ, ਸੁਰਤ ਲੱਦੀ ਹੈ, ਉਸ ਲਈ ਅਗਾਂਹ ਚੱਲਣਾ ਬਹੁਤ ਔਖਾ ਹੈ। ਤੂੰ ਰਹਿਮਤ ਕਰ, ਤੂੰ ਬਖ਼ਸ਼ਿਸ਼ ਕਰ, ਹੁਣ ਤੂੰ ਹੀ ਧਿਆਨ ਨੂੰ ਉਰਦ ਗਮਨ ਕਰਨਾ ਹੈ, ਸੁਰਤਿ ਨੂੰ ਉਪਰ ਚਾੜ੍ਹਨਾ ਹੈ। ਜ਼ਮੀਨ ਦਾ ਸੁਭਾਉ

ਹੈ ਕਿ ਉਹ ਹਰ ਚੀਜ਼ ਨੂੰ ਆਪਣੀ ਤਰਫ਼ ਖਿੱਚਦੀ ਹੈ। ਇਹ ਬੋਧ ਸਭ ਤੋਂ ਪਹਿਲੇ ਨਿਊਟਨ ਨੇ ਦਿੱਤਾ। ਪਰ ਜ਼ਮੀਨ ਤਾਂ ਆਪਣੇ ਜਨਮ ਤੋਂ ਹਰ ਚੀਜ਼ ਨੂੰ ਆਪਣੇ ਵੱਲ ਖਿੱਚ ਰਹੀ ਹੈ। ਭਾਵੇਂ ਮਨੁੱਖ ਨੂੰ ਇਸ ਗੱਲ ਦੀ ਸਮਝ ਸੂਝ ਬਾਅਦ ਵਿਚ ਆਈ। ਜ਼ਮੀਨ ਆਪਣੀ ਤਰਫ਼ ਸਿਰਫ਼ ਅਸਥੂਲ ਵਸਤੂ ਨੂੰ ਹੀ ਨਹੀਂ ਖਿੱਚਦੀ, ਸੂਖਸ਼ਮ ਨੂੰ ਵੀ ਖਿੱਚਦੀ ਹੈ। ਮਨੁੱਖ ਦੀ ਸੁਰਤ ਨੂੰ ਵੀ ਆਪਣੀ ਤਰਫ਼ ਖਿੱਚਦੀ ਹੈ। ਮਨੁੱਖ ਦੇ ਧਿਆਨ ਨੂੰ ਵੀ ਆਪਣੀ ਤਰਫ਼ ਖਿੱਚਦੀ ਹੈ ਜਦੋਂ ਵੀ ਮਨੁੱਖ ਨੇ ਆਪਣੀ ਸੁਰਤ ਨੂੰ ਸ਼ਬਦ ਦੇ ਆਸਰੇ ਉੱਚਾ ਲੈ ਜਾਣਾ ਚਾਹਿਆ ਹੈ। ਜਿਵੇਂ ਪਰੈਸ਼ਰ ਦਾ ਮਾਰਿਆ ਹੋਇਆ, ਦਬਾਉ ਦਾ ਮਾਰਿਆ ਹੋਇਆ ਪਾਣੀ ਫੁਹਾਰੇ ਦੇ ਰੂਪ ਵਿਚ ਉਪਰ ਉਠਦਾ ਹੈ ਪਰ ਧਰਤੀ ਦੀ ਖਿੱਚ ਦਾ ਮਾਰਿਆ ਹੋਇਆ ਫਿਰ ਥੱਲੇ ਆਣ ਗਿਰਦਾ ਹੈ। ਕੀਰਤਨ, ਕਥਾ ਤੇ ਜਪ ਦੇ ਦਬਾਉ ਨਾਲ ਮਨੁੱਖ ਦਾ ਧਿਆਨ ਥੋੜ੍ਹਾ ਜਿਹਾ ਉਰਦ ਗਮਨ ਹੋਇਆ, ਸੁਰਤ ਥੋੜ੍ਹੀ ਜਿਹੀ ਉਪਰ ਉਠੀ ਹੈ ਪਰ ਧਰਤੀ ਦੀ ਖਿੱਚ ਦੀ ਮਾਰੀ ਫਿਰ ਥੱਲੇ ਆ ਗਈ। ਜ਼ਿੰਦਗੀ ਵਿਚ ਅਜਿਹੇ ਉਤਾਰ ਚੜ੍ਹਾਅ ਅਭਿਆਸੀ ਬੰਦੇ ਅਕਸਰ ਵੇਖਦੇ ਹਨ ਜਿਸਦਾ ਜ਼ਿਕਰ ਪਾਤਸ਼ਾਹ ਦੀ ਬਾਣੀ ਵੀ ਕਰਦੀ ਹੈ:

**ਕਬਹੂ ਜੀਅੜਾ ਊਭਿ ਚੜਤੁ ਹੈ ਕਬਹੂ ਜਾਇ ਪਇਆਲੇ ॥**
**ਲੋਭੀ ਜੀਅੜਾ ਥਿਰੁ ਨ ਰਹਤੁ ਹੈ ਚਾਰੇ ਕੁੰਡਾ ਭਾਲੇ ॥** *(ਪੰਨਾ 876)*

ਕਦੀ ਸੁਰਤ ਉੱਚੀ ਹੋ ਗਈ, ਕਦੀ ਨੀਵੀਂ। ਕਦੀ ਮਨੁੱਖ ਮਹਿਸੂਸ ਕਰਦਾ ਹੈ ਕਿ ਮੈਂ ਬਹੁਤ ਸਦਾਚਾਰੀ ਹਾਂ ਤੇ ਕਦੀ ਗਿਲਾਨੀ ਨਾਲ ਭਰ ਜਾਂਦਾ ਹੈ। ਉਹੀ ਮਨੁੱਖ ਕਿਸੇ ਵਕਤ ਦਾਨੀ ਤੇ ਕਿਸੇ ਵਕਤ ਬੇਈਮਾਨ ਬਣ ਜਾਂਦਾ ਹੈ। ਕਿਸੇ ਵਕਤ ਅਤਿ ਦਰਜੇ ਦਾ ਹਲੀਮ ਹੈ ਤੇ ਕਿਸੇ ਵਕਤ ਹੰਕਾਰੀ ਹੈ। ਕਿਸੇ ਵਕਤ ਸ਼ਾਂਤਚਿਤ ਹੈ ਤੇ ਕਿਸੇ ਵਕਤ ਬੜਾ ਹੀ ਬੇਚੈਨ ਹੈ, ਬਹੁਤ ਬੇਚੈਨ ਹੈ। ਇਹ ਉਤਾਰ ਚੜ੍ਹਾਅ ਹਰ ਮਨੁੱਖ ਹੀ ਜ਼ਿੰਦਗੀ ਵਿਚ ਹਰ ਰੋਜ਼ ਆਉਂਦੇ ਹਨ। ਚਾਰੋਂ ਪਾਸਿਓਂ ਕੁਛ ਪ੍ਰੇਰਨਾ ਮਿਲਦੀ ਹੈ—ਉਪਰ ਉਠ, ਉਪਰ ਉਠ। ਪਰ ਧਰਤੀ ਆਪਣਾ ਸੁਭਾਉ ਕਿਥੇ ਛੋੜਦੀ ਹੈ। ਮਨੁੱਖ ਦੀ ਸੁਰਤ ਜਦ ਥੱਲੇ ਆਏਗੀ, ਰੂਪ ਕਰਕੇ ਆਏਗੀ, ਰੰਗ ਕਰਕੇ ਆਏਗੀ, ਧਨ ਸੰਪਤਾ ਕਰਕੇ ਆਏਗੀ। ਇਹ ਸਭ ਧਰਤੀ ਦੇ ਅੰਗ ਹਨ, ਧਰਤੀ ਦੇ ਹਿੱਸੇ ਹਨ। ਲੇਕਿਨ ਧਰਤੀ ਦੀ ਕਸ਼ਿਸ਼ ਦਾ ਆਪਣਾ ਇਕ ਦਾਇਰਾ ਹੈ। ਧਰਤੀ ਦੇ ਧਰਾਤਲ ਤੋਂ ਜੋ ਵਸਤੂ ਦੋ ਸੌ ਮੀਲ ਤੋਂ ਅੱਗੇ ਨਿਕਲ ਜਾਏ, ਉਹ ਧਰਤੀ ਦੀ ਕਸ਼ਿਸ਼ ਦੇ ਪ੍ਰਭਾਵ ਤੋਂ ਬਾਹਰ ਹੋ ਜਾਂਦੀ ਹੈ। ਫਿਰ ਧਰਤੀ ਦੀ ਆਕਰਸ਼ਣ ਸ਼ਕਤੀ ਉਸ ਵਸਤੂ ਨੂੰ ਵਾਪਸ ਖਿੱਚਣ ਵਿਚ ਅਸਮਰੱਥ ਹੋ ਜਾਂਦੀ ਹੈ। ਜਪ, ਤਪ, ਸਾਧਨਾ ਕਰਦਿਆਂ ਜਦ ਕੋਈ ਮਨੁੱਖ ਆਪਣੀ ਸੁਰਤ ਇਤਨੀ ਉਚਾਈ ਤੇ ਲੈ ਜਾਂਦਾ ਹੈ ਜਿਥੇ ਧਰਤੀ ਦੀ ਖਿੱਚ ਨਿਰਅਸਰ ਹੋ ਜਾਵੇ ਫਿਰ ਉਸ ਬੰਦੇ ਦੇ ਧਿਆਨ ਨੂੰ ਥੱਲੇ ਲਿਆਉਣਾ ਬਹੁਤ ਔਖਾ ਹੋ ਜਾਂਦਾ ਹੈ। ਦੁਨੀਆ ਦੇ ਲੋਕ ਥੱਕ ਗਏ ਕਿ ਇਸ ਮਹਾਂਪੁਰਸ਼ ਦੀ ਸੁਰਤ ਨੂੰ ਥੱਲੇ ਲਿਆਈਏ, ਲੇਕਿਨ ਸੁਰਤ ਥੱਲੇ ਨਹੀਂ ਲਿਆ ਸਕੇ। ਤੱਤੀ ਤਵੀ 'ਤੇ ਬਿਠਾ ਦਿੱਤਾ ਪਰ ਸੁਰਤ ਉਪਰ ਚੜ੍ਹੀ ਰਹੀ। ਉਬਲਦੀ ਦੇਗ ਵਿਚ ਪੰਜਵੇਂ ਗੁਰੂ ਨਾਨਕ ਉਬਲ ਰਹੇ ਹਨ ਸੁਰਤ ਬੁਲੰਦੀਆਂ ਨੂੰ ਛੂਹ ਰਹੀ ਹੈ। ਸੁਰਤ ਆਕਾਸ਼ ਨੂੰ ਚੁੰਮ ਰਹੀ ਹੈ, ਪ੍ਰਭੂ ਦੇ ਦਰ 'ਤੇ ਕਦਮਬੋਸੀ ਕਰ ਰਹੀ ਹੈ। ਗਰਮ ਗਰਮ ਰੇਤਾ ਸੀਸ 'ਤੇ ਪਾਇਆ ਜਾ ਰਿਹੈ ਲੇਕਿਨ ਅੰਦਰ ਦੀ ਸ਼ਾਂਤੀ, ਉਹ ਠੰਡ, ਉਸੇ ਤਰ੍ਹਾਂ ਬਣੀ ਹੋਈ ਹੈ। ਦਿੱਲੀ ਦੇ ਚਾਂਦਨੀ ਚੌਕ ਵਿਚ ਭਾਈ ਮਤੀ ਦਾਸ

ਆਰੇ ਨਾਲ ਦੋ ਟੁਕੜੇ ਹੋ ਗਏ ਪਰ ਉਸਦੀ ਸੁਰਤ ਦੇ ਦੋ ਟੁਕੜੇ ਨਾ ਹੋ ਸਕੇ। ਜਿਸ ਦਿਨ ਉਸ ਬੰਦੇ ਦੀ ਸੁਰਤ ਉਸ ਸੀਮਾ ਨੂੰ, ਉਸ ਬੁਲੰਦੀ ਨੂੰ ਛੂਹ ਲੈਂਦੀ ਹੈ ਜਿਥੇ ਧਰਤੀ ਦੀ ਕਸ਼ਿਸ਼ ਬੇ-ਅਸਰ ਹੈ, ਉਥੋਂ ਬੰਦੇ ਦੀ ਸੁਰਤ ਨੂੰ ਥੱਲੇ ਲਿਆਉਣਾ ਬਹੁਤ ਔਖਾ ਹੈ। ਅਜਿਹੇ ਪੁਰਸ਼ਾਂ ਨੂੰ ਪੂਰਨ ਪੁਰਖ ਕਹਿੰਦੇ ਹਨ। ਉਸ ਬੁਲੰਦੀ 'ਤੇ ਤ੍ਰਿਸ਼ਨਲੀ ਨਹੀਂ ਹੈ, ਜ਼ਬਾਨ ਨਹੀਂ ਹੈ, ਪਤਨ ਨਹੀਂ ਹੈ, ਢਹਿੰਦੀ ਕਲਾ ਨਹੀਂ ਹੈ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਇਸ ਪਉੜੀ ਵਿਚ ਉਸ ਦਰ ਤਕ ਪਹੁੰਚਣ ਦਾ ਬੜਾ ਸੁੰਦਰ ਵਿਖਿਆਨ ਕਰਦੇ ਹਨ।

ਇਸ ਪਉੜੀ ਦੀ ਮੂਲ ਪੰਕਤੀ ਹੈ—"ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ॥" ਇਹ ਮਾਰਗ ਹੈ, ਇਹ ਪਉੜੀਆਂ ਹਨ ਮਾਲਕ ਦੇ ਦਰ ਦੀਆਂ, ਪਤੀ ਦੇ ਮਹਿਲ ਦੀਆਂ, ਪਰਮਾਤਮਾ ਦੇ ਮਹਿਲ ਦੀਆਂ। "ਚੜੀਐ ਹੋਇ ਇਕੀਸ" ਕੋਈ ਚੜ੍ਹੇ ਤੇ ਇਕੀਸ ਭਾਵ ਈਸ਼ਵਰ ਨਾਲ ਇਕ ਬਣ ਜਾਏ; ਉਸ ਇਕ ਵਿਚ ਲੀਨ ਹੋ ਕੇ ਇਕ ਈਸ਼ਵਰ ਹੋ ਜਾਏ। ਹੁਣ ਚੜ੍ਹਨਾ ਕਿਸ ਤਰ੍ਹਾਂ ਹੈ ? ਸੁਰਤ ਨੂੰ ਕਿਵੇਂ ਚਾੜ੍ਹੀਏ ? ਇਹ ਤਾਂ ਸਾਨੂੰ ਪਤਾ ਹੈ, ਪਉੜੀਆਂ 'ਤੇ ਚੜ੍ਹ ਕੇ ਕਿਵੇਂ ਸਰੀਰ ਨੂੰ ਉਪਰਲੇ ਤਲ ਤਕ ਚਾੜ੍ਹੀਦਾ ਹੈ; ਪਰ ਸੁਰਤਿ ਲਈ, ਧਿਆਨ ਲਈ ਕਿਹੜੀ ਪਉੜੀ ਹੈ ? ਆਪਣੀ ਸੁਰਤਿ ਨੂੰ ਕਿਸ ਪਉੜੀ ਦੇ ਉੱਤੇ ਚਾੜ੍ਹਨਾ ਹੈ ? ਇਸ ਪਾਵਨ ਪਵਿੱਤਰ ਪਉੜੀ ਵਿਚ ਜਗਤ ਗੁਰੂ ਬਾਬਾ ਉਸਦਾ ਢੰਗ ਦੱਸਦੇ ਹਨ:

**ਇਕ ਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ॥**

ਪਰਮਾਤਮਾ ਦੇ ਬਖ਼ਸ਼ੇ ਸਾਰੇ ਹੀ ਗਿਆਨ ਇੰਦਰੇ ਮਹਾਨ ਹਨ, ਪਰ ਅੱਖ, ਕੰਨ ਤੇ ਰਸਨਾ ਸਿਰਮੌਰ ਹਨ। ਇਹ ਬਹੁਤ ਵੱਡੀ ਸਚਾਈ ਹੈ ਕਿ ਅੰਧਾ ਬੰਦਾ ਵਿਗਿਆਨੀ ਨਹੀਂ ਬਣ ਸਕਦਾ। ਪਰ ਗੂੰਗਾ ਤੇ ਬਹਿਰਾ ਬੰਦਾ ਸੰਤ ਵੀ ਨਹੀਂ ਹੋ ਸਕਦਾ, ਭਗਤ ਵੀ ਨਹੀਂ ਹੋ ਸਕਦਾ, ਕਿਉਂਕਿ ਜਿਥੇ ਵਿਗਿਆਨ ਦੀ ਸਾਰੀ ਖੋਜ, ਸਾਰੀ ਸਾਧਨਾ ਅੱਖ ਦੇ ਆਸਰੇ 'ਤੇ ਖੜੀ ਹੈ, ਉਥੇ ਧਰਮ ਦੀ ਸਾਰੀ ਸਾਧਨਾ ਜ਼ਬਾਨ 'ਤੇ ਖੜੀ ਹੈ। ਰਸਨਾ ਨੇ ਬੋਲਣਾ ਹੀ ਨਹੀਂ ਤਾਂ ਮੁਸ਼ਕਿਲ ਹੈ ਕਿ ਇਹ ਮਨੁੱਖ ਧਾਰਮਿਕ ਹੋ ਸਕੇ।

ਸਾਹਿਬ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਦਰਬਾਰ ਵਿਚ ਜਦ ਕਵੀ ਜਮਾਲ ਹੁਸੈਨ ਆਪਣਾ ਕਲਾਮ ਪੇਸ਼ ਕਰਨ ਆਏ ਤਾਂ ਸਤਿਗੁਰੂ ਜੀ ਨੇ ਕਲਾਮ ਸੁਣਾਉਣ ਨੂੰ ਕਿਹਾ। ਉਹਨੇ ਆਪਣੀ ਪਹਿਲੀ ਪੰਕਤੀ ਸੁਣਾਈ; 'ਚੁਪ ਵੇ ਅੜਿਆ ਚੁਪ ਵੇ ਅੜਿਆ ਏਥੇ ਬੋਲਣ ਦੀ ਨਹੀ ਜਾਇ।' ਗੁਰੂ ਅਰਜਨ ਦੇਵ ਜੀ ਮਹਾਰਾਜ ਕਹਿਣ ਲੱਗੇ—ਬਸ, ਤੂੰ ਇਥੇ ਹੀ ਚੁੱਪ ਕਰ ਜਾਹ ਕਿਉਂਕਿ ਸਾਡੀ ਸੋਚਣੀ ਤਾਂ ਇਹ ਹੈ ਕਿ—"ਜਬ ਲਗੁ ਦੁਨੀਆ ਰਹੀਐ ਨਾਨਕ ਕਿਛੁ ਸੁਣੀਐ, ਕਿਛੁ ਕਹੀਐ॥" ਜਿਤਨੇ ਚਿਰ ਤਕ ਜਗਤ ਵਿਚ ਰਹਿਣਾ ਏ, ਜਿਊਣਾ ਹੈ, ਕੁਛ ਕਹਿਣਾ ਵੀ ਹੈ ਤੇ ਕੁਛ ਸੁਣਨਾ ਵੀ ਹੈ। ਹਾਂ, ਕਹਿਣਾ ਇਕ ਹੈ ਪਰ ਸੁਣਨਾ ਦੋ ਹੈ। ਅਸੀਂ ਤਾਂ ਇਸ ਸਿਧਾਂਤ ਦੇ ਪੁਜਾਰੀ ਹਾਂ। ਜੇ ਖ਼ਾਮੋਸ਼ ਤੇ ਚੁੱਪ ਕਰ ਕੇ ਬੈਠ ਜਾਣਾ ਹੀ ਸੀ ਤਾਂ ਪਰਮਾਤਮਾ ਫਿਰ ਗੂੰਗਾ ਹੀ ਬਣਾਉਂਦਾ। ਉਸਨੇ ਜਦ ਜ਼ਬਾਨ ਬੋਲਣ ਵਾਸਤੇ ਦਿੱਤੀ ਹੈ ਤੇ ਲਾਜ਼ਮੀ ਹੈ ਸਾਰਥਿਕ ਹੋਵੇਗੀ। ਧਰਮ ਦੀ ਸਾਰੀ ਸਾਧਨਾ ਜ਼ਬਾਨ 'ਤੇ ਖੜੀ ਹੈ। ਸਤਿਗੁਰੂ ਦੱਸਦੇ ਨੇ:

**ਇਕ ਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ॥**

ਇਕ ਜ਼ਬਾਨ ਨੂੰ ਦੋ ਕਰ ਲੈ, ਦੋ ਨਹੀਂ ਲੱਖ ਕਰ ਲੈ, ਫਿਰ ਕਹਿੰਦੇ ਹਨ ਬੀਸ ਲਖ ਕਰ ਲੈ, ਇਕ ਜ਼ਬਾਨ ਨੂੰ ਵੀਹ ਲੱਖ ਕਰ ਲੈ :

**ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ ॥**

ਫਿਰ ਇਕ ਇਕ ਜ਼ਬਾਨ ਦੇ ਨਾਲ ਲੱਖਾਂ ਲੱਖਾਂ ਵਾਰੀ ਉਸ ਜਗਦੀਸ਼ ਦੇ ਨਾਮ ਦਾ ਉਚਾਰਨ ਕਰੀ ਜਾਹ, ਕਰੀ ਜਾਹ ਭਾਵ ਅਣਗਿਣਤ ਦਫ਼ਾ ਕਰ। ਕਿਸੇ ਗਿਣਤੀ ਮਿਣਤੀ ਦੇ ਚੱਕਰ ਵਿਚ ਨਾ ਪੈ। ਹੁਣ ਇਕ ਜ਼ਬਾਨ ਜੇ ਲੱਖਾਂ ਜ਼ਬਾਨਾਂ ਹੋ ਜਾਣ ਤੇ ਇਕ ਇਕ ਜ਼ਬਾਨ ਲੱਖਾਂ ਲੱਖਾਂ ਵਾਰੀ ਉਸ ਜਗਦੀਸ਼ ਦਾ ਨਾਮ ਉਚਾਰਨ ਕਰੇ, ਤਾਂ ਇਹ ਗੱਲ ਗਿਣਤੀ ਮਿਣਤੀ ਤੋਂ ਪਰੇ ਦੀ ਹੋ ਗਈ। ਸਾਹਿਬ ਕਹਿੰਦੇ ਹਨ—ਇਸੇ ਤਰ੍ਹਾਂ ਜਪ ਕਰੀ ਜਾਹ, ਕਰੀ ਜਾਹ। "ਲਖ ਹੋਵਹਿ ਲਖ ਵੀਸ"— "ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ"—ਏਤੁ ਰਾਹਿ ਪਤਿ ਪਵੜੀਆ"—ਪਰਮਾਤਮਾ ਦੇ ਦਰ ਦੀਆਂ ਬਸ ਇਹੀ ਪਉੜੀਆਂ ਹਨ, ਇਹ ਮਾਰਗ ਹੈ। ਰਸਨਾ ਨਾਲ ਵਾਹਿਗੁਰੂ, ਵਾਹਿਗੁਰੂ ਜਪੀ ਜਾਹ, ਇੰਜ ਧੁਨ ਅਲਾਪ ਕਰੀ ਜਾਹ, ਕਰੀ ਜਾਹ। ਭਗਤ ਕਬੀਰ ਕਹਿੰਦੇ ਹਨ—"ਕਬੀਰ ਕੇਸੋ ਕੇਸੋ ਕੂਕੀਐ ਨ ਸੋਈਐ ਅਸਾਰ॥ ਰਾਤਿ ਦਿਵਸ ਕੇ ਕੂਕਨੇ ਕਬਹੂ ਕੇ ਸੁਨੈ ਪੁਕਾਰ॥" ਮੈਂ ਤਾਂ ਦਿਨ ਰਾਤ ਕੂਕ ਰਿਹਾ ਹਾਂ, ਬੋਲ ਰਿਹਾ ਹਾਂ, ਬੋਲੀ ਜਾ ਰਿਹਾ ਹਾਂ, ਕੈਸੋ ਕੈਸੋ ਦੀ ਧੁਨ ਰਟੀ ਜਾ ਰਿਹਾਂ, ਰਟੀ ਜਾ ਰਿਹਾਂ। ਕਿਸੇ ਦਿਨ ਤਾਂ ਗੱਲ ਬਣ ਜਾਏਗੀ। ਜਿਸ ਦਿਨ ਵਾਹਿਗੁਰੂ, ਵਾਹਿਗੁਰੂ ਆਖਦਿਆਂ ਸਵਾਦ ਆਉਣ ਲੱਗ ਪਵੇ, ਰਸ ਆਉਣ ਲੱਗ ਪਵੇ, ਸਮਝ ਲਉ ਪ੍ਰਭੂ ਦੇ ਦਰ 'ਤੇ ਪੁਕਾਰ ਪਹੁੰਚ ਗਈ, ਸੁਰਤਿ ਆਕਾਸ਼ ਮੰਡਲ ਤਕ ਪਹੁੰਚ ਗਈ। ਪਰਮਾਤਮਾ ਦੇ ਦਰ ਤਕ ਪਹੁੰਚਣ ਦਾ ਇਹ ਵਸੀਲਾ ਹੈ, ਜੋ ਪਰੀਪੂਰਨ ਪਰਮਾਤਮਾ ਨੇ ਹਰ ਇਕ ਨੂੰ ਬਖ਼ਸ਼ਿਸ਼ ਕੀਤਾ ਹੋਇਆ ਹੈ। ਇਕ ਹੋਰ ਗੱਲ ਹੈ ਕਿ ਕੋਈ ਇਸ ਵਸਾਇਲ ਦਾ ਠੀਕ ਉਪਯੋਗ ਕਰੇ ਜਾਂ ਨਾ ਕਰੇ, ਪਰ ਪਰਮਾਤਮਾ ਦੇ ਦਰ ਤਕ ਪਹੁੰਚਣ ਦੇ ਸਾਧਨ ਪਰੀਪੂਰਨ ਪਰਮਾਤਮਾ ਨੇ ਹਰ ਇਕ ਦੀ ਝੋਲੀ ਵਿਚ ਪਾ ਦਿੱਤੇ ਹਨ। ਇਸ ਜ਼ਬਾਨ ਨਾਲ ਜਪ ਕਰਦਿਆਂ, ਸੱਚ ਬੋਲਦਿਆਂ ਮਨੁੱਖ ਦੀ ਸੁਰਤ ਸਤਿ ਮੰਡਲ ਵਿਚ ਪਹੁੰਚ ਜਾਂਦੀ ਹੈ ਪਰ ਇਸ ਰਸਨਾ ਨਾਲ ਮਿਥਿਆ ਬੋਲਦਿਆਂ, ਗ਼ਲਤ ਬਿਆਨੀ ਕਰਦਿਆਂ ਮਨੁੱਖ ਰਸਾਤਲ ਵਿਚ ਚਲਾ ਜਾਂਦਾ ਹੈ। ਇਹ ਜ਼ਬਾਨ ਦੁੱਖਾਂ ਦਾ ਕਾਰਨ ਵੀ ਬਣਦੀ ਹੈ ਤੇ ਸੁੱਖਾਂ ਵਿਚ ਵੀ ਲੈ ਜਾਂਦੀ ਹੈ। ਇਹ ਜ਼ਬਾਨ ਦੋਸਤ ਵੀ ਬਣਾਉਂਦੀ ਹੈ ਤੇ ਦੁਸ਼ਮਣ ਵੀ ਬਣਾ ਦਿੰਦੀ ਹੈ। ਇਕ ਐਸਾ ਬਚਨ ਜੋ ਅਗਲੇ ਨੇ ਸੁਣਿਆ ਤਾਂ ਠੰਡ ਪੈ ਗਈ। ਜ਼ਬਾਨ ਨੇ ਸ਼ਾਂਤ ਕੀਤਾ। ਪਰ ਇਕ ਐਸਾ ਬਚਨ ਜਿਸ ਦੇ ਬੋਲਣ ਨਾਲ ਅਗਲੇ ਦੇ ਤਿੰਨੇ ਕੱਪੜੇ ਅੱਗ ਲੱਗ ਗਈ ਹੋਵੇ, ਬੇਚੈਨੀ ਵਿਚ ਅਗਲਾ ਸਾਰੀ ਰਾਤ ਤੜਪਦਾ ਰਿਹਾ ਹੋਵੇ, ਇਤਨਾ ਕੌੜਾ ਬੋਲ! ਬੋਲ ਕੀ ਅੱਗ ਦਾ ਅੰਗਾਰਾ। ਇਹ ਰਸਨਾ ਦਾ ਗ਼ਲਤ ਇਸਤੇਮਾਲ ਹੈ, ਇਸਦਾ ਗ਼ਲਤ ਉਪਯੋਗ ਹੈ। ਇਸ ਵਾਸਤੇ ਜ਼ਬਾਨ ਸਵਰਗ ਹੈ, ਅੰਮ੍ਰਿਤ ਹੈ, ਅਗਰ ਰਸਨਾ 'ਤੇ ਅੰਮ੍ਰਿਤ ਮਈ ਨਾਮ ਹੈ। ਜ਼ਬਾਨ ਨਰਕ ਬਣ ਜਾਂਦੀ ਹੈ, ਕਲੇਸ਼ ਦਾ ਅਖਾੜਾ ਬਣ ਜਾਂਦੀ ਹੈ ਅਗਰ ਮਿਥਿਆ ਵਾਕ ਤੇ ਕਲੇਸ਼ ਭਰੇ ਬੋਲ ਰਸਨਾ ਉਪਰ ਹੋਣ। ਗ਼ਾਲਿਬ ਦਾ ਕਹਿਣਾ ਹੈ—ਜੋ ਜ਼ਹਿਰ-ਏ-ਹਲਾਹਲ ਹੈ, ਉਹੀ ਅੰਮ੍ਰਿਤ ਹੈ, 'ਨਾਦਾਨ ਮਾਲੂਮ

ਨਹੀਂ ਤੁਝ ਕੋ ਅੰਦਾਜ਼ ਹੈ ਪੀਣੇ ਕੇ।' ਜਿਊਣ ਦਾ ਢੰਗ ਹੋਵੇ, ਜ਼ਿੰਦਗੀ ਅੰਮ੍ਰਿਤ ਹੈ। ਜਿਊਣ ਦਾ ਢੰਗ ਨਹੀਂ ਤਾਂ ਜ਼ਿੰਦਗੀ ਜ਼ਹਿਰ ਬਣ ਜਾਂਦੀ ਹੈ।

ਸਾਹਿਬ ਕਹਿੰਦੇ ਹਨ ਕਿ ਪਰਮਾਤਮਾ ਦੇ ਦਰ ਤਕ ਇਹ ਪਉੜੀਆਂ ਹਨ। "ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ॥" ਅੱਜ ਤਕ ਜਿਸ ਦੀ ਵੀ ਸਮਾਧੀ ਲੱਗੀ ਹੈ, ਜੋ ਵੀ ਉਸ ਅਨਾਹਦ ਦੇ ਦੇਸ਼ ਵਿਚ ਪਹੁੰਚਿਆ ਹੈ, ਜਿਸ ਨੇ ਵੀ ਉਸ ਪਰਮ ਪ੍ਰਕਾਸ਼ ਦਾ ਅਨੰਦ ਮਾਣਿਆ ਹੈ, ਜ਼ਬਾਨ ਨਾਲ ਜਪ ਜਪ ਕੇ ਹੀ ਉਥੇ ਤਕ ਪਹੁੰਚਿਆ ਹੈ। ਰਸਨਾ ਨਾਲ ਉਸ ਪ੍ਰਭੂ ਦਾ ਨਾਮ ਰਟ ਰਟ ਕੇ ਹੀ ਉਸ ਨੇ ਆਪਣੀ ਸੁਰਤਿ ਨੂੰ ਪਰਮਾਤਮਾ ਦੇ ਚਰਨਾਂ ਨਾਲ ਜੋੜਿਆ ਹੈ। ਸਾਹਿਬ ਕਹਿੰਦੇ ਹਨ:

**ਸੁਣਿ ਗਲਾ ਆਕਾਸ ਕੀ ਕੀਟਾ ਆਈ ਰੀਸ॥**

ਅਕਾਸ਼ ਤਕ ਪਹੁੰਚ ਗਏ ਹਨ ਜਿਨ੍ਹਾਂ ਦੀ ਸੁਰਤਿ ਉੱਚੀ ਉੱਠ ਗਈ ਹੈ। ਉਨ੍ਹਾਂ ਨੂੰ ਵੇਖ ਕੇ ਕੀੜਿਆਂ ਨੂੰ ਵੀ ਰੀਸ ਆ ਜਾਂਦੀ ਹੈ ਕਿ ਆਪਾਂ ਵੀ ਉੱਡੀਏ, ਅਸੀਂ ਵੀ ਅਕਾਸ਼ ਤਕ ਪਹੁੰਚੀਏ। ਭਾਵ ਜਦ ਕਿਸੇ ਦੀ ਸਮਾਧੀ ਲੱਗ ਜਾਂਦੀ ਹੈ, ਕਿਸੇ ਨੂੰ ਪਰਮ ਅਨੰਦ ਉਪਲਬਧ ਹੋ ਜਾਂਦਾ ਹੈ, ਪਰਮ ਸ਼ਾਂਤ ਹੋ ਜਾਂਦਾ ਹੈ ਤਾਂ ਪਾਖੰਡੀਆਂ ਨੂੰ ਵੀ ਰੀਸ ਜਾਗਦੀ ਹੈ। ਪਾਖੰਡੀਆਂ ਤੋਂ ਭਾਵ ਉਹ ਜਿਨ੍ਹਾਂ ਜਪ ਤਪ ਕੁਛ ਨਹੀਂ ਕਰਨਾ, ਵਾਸ਼ਨਾ ਨਾਲ ਭਰੇ ਹੋਏ ਹਨ। ਰੀਸ ਬਰੀਸੇ ਉਹੀ ਕੁਛ ਕਰਨਾ ਜੋ ਕੁਝ ਉਸ ਸਾਧਨ ਨੇ ਕੀਤਾ ਹੈ। ਜੋ ਸਾਧਨ ਨੇ ਕੀਤਾ ਹੈ, ਪੂਰਨ ਸ਼ਰਧਾ ਨਾਲ ਕੀਤਾ ਹੈ। ਜੋ ਇਹ ਕਰ ਰਿਹੈ, ਕੇਵਲ ਨਕਲ ਕਰ ਰਿਹਾ ਹੈ। ਸਿਰਫ਼ ਰੀਸ ਬਰੀਸੇ ਕਰ ਰਿਹਾ ਹੈ। ਜਗਤ ਵਿਚ ਇਸ ਤਰ੍ਹਾਂ ਦੀ ਰੀਸ ਸਿਰਫ਼ ਸਮਾਜਿਕ ਜ਼ਿੰਦਗੀ ਵਿਚ ਹੀ ਨਹੀਂ, ਰਾਜਨੀਤਕ ਜ਼ਿੰਦਗੀ 'ਚ ਹੀ ਨਹੀਂ, ਬਲਕਿ ਧਾਰਮਿਕ ਦੁਨੀਆ ਵਿਚ ਵੀ ਰੀਸ ਚੱਲਦੀ ਹੈ। ਇਕ ਸੰਤ ਨੂੰ, ਇਕ ਪਰਮ ਗੁਰੂ ਨੂੰ, ਇਕ ਪਰਮ ਭਗਤ ਨੂੰ ਵੇਖ ਕੇ ਅਕਸਰ ਕੀੜਿਆਂ ਨੂੰ ਵੀ ਰੀਸ ਆ ਜਾਂਦੀ ਹੈ ਕਿ ਅਸੀਂ ਵੀ ਭਗਤ ਬਣੀਏ, ਅਸੀਂ ਵੀ ਸੰਤ ਬਣੀਏ। ਲੇਕਿਨ ਸਿਰਫ਼ ਰੀਸ ਕਰਨ ਨਾਲ ਕੋਈ ਸੰਤ ਨਹੀਂ ਬਣਦਾ। ਸੰਤ ਪਦ ਤਾਂ ਜਪ ਕਰਨ ਨਾਲ ਪ੍ਰਾਪਤ ਹੁੰਦਾ ਹੈ, ਸਾਧਨਾ ਕਰਨ ਨਾਲ ਕੋਈ ਭਗਤ ਬਣਦਾ ਹੈ। ਸਾਧਨਾ ਕਰ ਕਰ ਕੇ ਹੀ ਕੋਈ ਪ੍ਰਭੂ ਦੇ ਦਰ 'ਤੇ ਪਹੁੰਚ ਸਕਦਾ ਹੈ। ਸਾਹਿਬ ਕਹਿੰਦੇ ਹਨ:

**ਸੁਣਿ ਗਲਾ ਆਕਾਸ ਕੀ ਕੀਟਾ ਆਈ ਰੀਸ॥**

ਅਕਾਸ਼ ਤਕ ਪਹੁੰਚਿਆਂ ਹੋਇਆਂ ਨੂੰ ਵੇਖ ਕੇ ਕੀੜਿਆਂ ਨੂੰ ਵੀ ਰੀਸ ਆ ਗਈ। ਉਨ੍ਹਾਂ ਨੇ ਆਪਣੇ ਨਾਮ ਦੇ ਨਾਲ ਸੰਤ ਲਕਬ ਜੋੜ ਲਿਆ, ਭਗਤ ਜੋੜ ਲਿਆ, ਬ੍ਰਹਮਗਿਆਨੀ ਜੋੜ ਦਿੱਤਾ। ਇਸ ਦੇਸ਼ ਵਿਚ ਲੱਖਾਂ ਦੀ ਗਿਣਤੀ ਵਿਚ ਸੰਤ ਹਨ, ਪਰ ਸੰਤ ਤਾਂ ਇਕ ਵੀ ਹੋਵੇ ਤਾਂ ਸਾਰੇ ਸ਼ਹਿਰ ਦੀ ਫ਼ਿਜ਼ਾ ਪਵਿੱਤਰ ਕਰ ਕੇ ਰੱਖ ਦਿੰਦਾ ਹੈ। ਸਾਰੀ ਕੌਮ ਦੀ ਜ਼ਿੰਦਗੀ ਬਦਲ ਕੇ ਰੱਖ ਦਿੰਦਾ ਹੈ। *ਭਗਤਮਾਲਾ* ਦੀ ਗਾਥਾ ਹੈ ਕਿ ਇਕ ਰੋਗੀ ਭਗਤ ਕਬੀਰ ਕੋਲ ਆਇਆ। ਉਸ ਵਕਤ ਕਬੀਰ ਦੀ ਪਤਨੀ ਘਰ ਵਿਚ ਸੀ। ਕਬੀਰ ਜੀ ਨਹੀਂ ਸਨ। ਰੋਗੀ ਨੇ ਫ਼ਰਿਆਦ ਕੀਤੀ ਕਿ ਭਗਤ ਜੀ ਮੈਨੂੰ ਕਿਸੇ ਤਰ੍ਹਾਂ ਨਵਾਂ ਨਰੋਆ ਕਰੋ, ਮੈਂ ਰੋਗ ਤੋਂ ਪੀੜਿਤ ਹਾਂ। ਕਬੀਰ ਦੀ ਪਤਨੀ ਨੇ ਇਹ ਅਰਦਾਸ

ਸੁਣੀ ਤੇ ਰੋਗੀ ਦੇ ਕੋਲ ਆਈ। ਆਖਣ ਲੱਗੀ—ਰਾਮ ਕਹਿ। ਤਿੰਨ ਦਫ਼ਾ ਰਾਮ ਅਖਵਾਇਆ, ਰੋਗੀ ਦਾ ਰੋਗ ਜਾਂਦਾ ਰਿਹਾ। ਆਖਿਆ ਜਾਹ ਹੁਣ ਤੂੰ ਆਪਣੇ ਘਰ ਨੂੰ। ਰਸਤੇ ਵਿਚ ਧੰਨ ਕਬੀਰ ਧੰਨ ਕਬੀਰ ਕਰਦਾ ਆਪਣੇ ਘਰ ਨੂੰ ਜਾ ਰਿਹਾ ਹੈ ਕਿ ਕਬੀਰ ਰਸਤੇ ਵਿਚ ਮਿਲ ਗਏ। ਆਖਣ ਲੱਗੇ—ਪੁਰਖਾ! ਐਸੀ ਕਿਹੜੀ ਸੌਗਾਤ ਤੇਰੀ ਝੋਲੀ ਵਿਚ ਪੈ ਗਈ ਹੈ ਕਿ ਤੂੰ ਧੰਨ ਕਬੀਰ, ਧੰਨ ਕਬੀਰ ਕਰਦਾ ਜਾ ਰਿਹਾ ਹੈਂ? ਆਖਣ ਲੱਗਾ—ਭਗਤ ਜੀ ਦੀ ਪਤਨੀ ਨੇ ਮੈਥੋਂ ਤਿੰਨ ਦਫ਼ਾ ਰਾਮ ਅਖਵਾਇਆ, ਮੇਰੇ ਸਾਰੇ ਰੋਗ ਜਾਂਦੇ ਰਹੇ ਹਨ। ਕਬੀਰ ਜੀ ਜਦ ਘਰ ਪਹੁੰਚੇ ਤਾਂ ਨਿਗਾਹ ਰਾਹੀਂ ਆਪਣੀ ਪਤਨੀ ਉੱਤੇ ਨਾਰਾਜ਼ਗੀ ਅਤੇ ਅਸੰਤੁਸ਼ਟਤਾ ਦਾ ਪ੍ਰਗਟਾਵਾ ਕੀਤਾ। ਪੁੱਛਦੀ ਹੈ ਲੋਈ, ਕਾਰਨ ਕੀ ਹੈ? ਕਬੀਰ ਕਹਿਣ ਲੱਗੇ—ਇਕ ਦਫ਼ਾ ਰਾਮ ਆਖਣ ਨਾਲ ਸਾਰਾ ਸ਼ਹਿਰ ਪਵਿੱਤਰ ਹੋ ਜਾਂਦਾ ਹੈ, ਸਾਰੀ ਕੌਮ ਪਵਿੱਤਰ ਹੋ ਜਾਂਦੀ ਹੈ ਤੇ ਤੂੰ ਤਿੰਨ ਦਫ਼ਾ ਰਾਮ ਅਖਵਾ ਕੇ ਰੋਗੀ ਦਾ ਰੋਗ ਦੂਰ ਕੀਤਾ ਹੈ। ਇਹ ਰਾਮ ਨਾਮ ਦੀ ਤੌਹੀਨ ਹੈ। ਰਾਮ ਨਾਮ ਤਾਂ ਮਹਾਨ ਹੈ। ਕਬੀਰ ਜੀ ਦਾ ਬੜਾ ਸੁੰਦਰ ਸਲੋਕ ਹੈ—"ਕਬੀਰ ਸੁੋਈ ਮੁਖੁ ਧੰਨਿ ਹੈ ਜਾ ਮੁਖਿ ਕਹੀਐ ਰਾਮੁ॥ ਦੇਹੀ ਕਿਸ ਕੀ ਬਾਪੁਰੀ ਪਵਿਤ੍ਰੁ ਹੋਇਗੋ ਗ੍ਰਾਮੁ॥" ਇਸ ਦੇਹੀ ਦਾ ਤਾਂ ਕਹਿਣਾ ਕੀ, ਸਾਰਾ ਸ਼ਹਿਰ ਪਵਿੱਤਰ ਹੋ ਜਾਂਦਾ ਹੈ, ਸਾਰਾ ਨਗਰ ਪਵਿੱਤਰ ਹੋ ਜਾਂਦਾ ਹੈ। ਟਿਕੇ ਹੋਏ ਮਨ ਨਾਲ ਜਦ ਇਕ ਦਫ਼ਾ ਪਰਮਾਤਮਾ ਦਾ ਨਾਮ ਲਿਆ ਜਾਂਦਾ ਹੈ, ਆਲੇ ਦੁਆਲੇ ਦੀ ਤਮਾਮ ਫ਼ਿਜ਼ਾ ਪਵਿੱਤਰ ਹੋ ਜਾਂਦੀ ਹੈ, ਮੁਅੱਤਰ ਹੋ ਜਾਂਦੀ ਹੈ।

ਇਸ ਤਰ੍ਹਾਂ ਦੇ ਰਸਕ ਬੰਦਿਆਂ ਨੂੰ ਦੇਖ ਕੇ ਕਈ ਦਫ਼ਾ ਪਾਖੰਡੀਆਂ ਨੂੰ ਵੀ ਰੀਸ ਆਉਂਦੀ ਹੈ ਤੇ ਉਹ ਵੀ ਆਪਣੇ ਨਾਮ ਦੇ ਨਾਲ ਸੰਤ ਸ਼ਬਦ, ਬ੍ਰਹਮਗਿਆਨੀ ਸ਼ਬਦ ਜੋੜ ਲੈਂਦੇ ਹਨ ਪਰ ਸਾਹਿਬ ਕਹਿੰਦੇ ਹਨ:

**ਨਾਨਕ ਨਦਰੀ ਪਾਈਐ ਕੂੜੀ ਕੂੜੈ ਠੀਸ॥**

ਇਹ ਸੌਗਾਤ ਤਾਂ ਪਰਮਾਤਮਾ ਦੀ ਬਖ਼ਸ਼ਿਸ਼ ਦੀ ਨਿਗਾਹ ਨਾਲ ਹੀ ਪ੍ਰਾਪਤ ਹੁੰਦੀ ਹੈ। ਨਕਲ ਕਰਨ ਨਾਲ ਨਹੀਂ। ਕੋਈ ਆਪਣੇ ਨਾਮ ਦੇ ਨਾਲ ਲਕਬ ਜੋੜ ਲਵੇ—ਪਰਮ ਪੁਰਖ, ਸੰਤ, ਬ੍ਰਹਮਗਿਆਨੀ, ਤਾਂ ਇਸਦੇ ਨਾਲ ਕੋਈ ਬ੍ਰਹਮਗਿਆਨੀ ਨਹੀਂ ਹੋ ਜਾਂਦਾ। ਇਹ ਤਾਂ ਕੋਈ ਜਪ ਤੇ ਤਪ ਕਰਦਾ ਹੈ ਤਾਂ ਫਿਰ ਉਸਦੀ ਕ੍ਰਿਪਾ ਦ੍ਰਿਸ਼ਟੀ ਦਾ ਪਾਤਰ ਬਣਦਾ ਹੈ, ਉਸਦੀ ਬਖ਼ਸ਼ਿਸ਼ ਦਾ ਪਾਤਰ ਬਣਦਾ ਹੈ, ਫਿਰ ਕਿਧਰੇ ਜਾ ਕੇ ਇਹ ਸੌਗਾਤ ਉਸਦੀ ਝੋਲੀ ਵਿਚ ਪੈਂਦੀ ਹੈ। ਸਾਹਿਬ ਕਹਿੰਦੇ ਹਨ—"ਨਾਨਕ ਨਦਰੀ ਪਾਈਐ"—ਇਹ ਦਰ, ਇਹ ਪਰਮ ਸੌਗਾਤ ਤਾਂ ਉਸਦੀ ਨਦਰ ਨਾਲ ਹੀ ਪ੍ਰਾਪਤ ਹੁੰਦੀ ਹੈ, ਉਸਦੀ ਬਖ਼ਸ਼ਿਸ਼ ਨਾਲ ਹੀ ਪ੍ਰਾਪਤ ਹੁੰਦੀ ਹੈ। "ਕੂੜੀ ਕੂੜੈ ਠੀਸ"—ਪਾਖੰਡੀ, ਝੂਠੇ ਦੀ ਇਹ ਝੂਠੀ ਠੀਸ ਹੈ। ਭਾਵ ਉਹ ਜੋ ਲਲਕਾਰ ਲਲਕਾਰ ਕੇ ਕਹਿ ਰਿਹਾ ਹੈ—ਮੈਂ ਸੰਤ ਹਾਂ, ਮੈਂ ਪਰਮ ਗਿਆਨੀ ਹਾਂ, ਮੈਂ ਇਹ ਕਰ ਸਕਦਾ ਹਾਂ, ਮੈਂ ਔਹ ਕਰ ਸਕਦਾ ਹਾਂ; ਤੇ ਰਿਧੀਆਂ ਸਿਧੀਆਂ ਦੀ ਪ੍ਰਾਪਤੀ ਦਾ ਉਹ ਦਾਅਵਾ ਕਰੇ, ਸਾਹਿਬ ਕਹਿੰਦੇ ਨੇ ਕਿ ਇਹ ਝੂਠੀਆਂ, ਕੂੜੇ ਦੀਆਂ ਠੀਸਾਂ ਹਨ।

ਇਸ ਤਰ੍ਹਾਂ ਦਾ ਇਕ ਵਾਕਿਆ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਸਾਹਮਣੇ ਆਇਆ। ਜਗਨਨਾਥ ਪੁਰੀ ਵਿਚ ਇਕ ਸਾਧੂ ਨੇ ਆਪਣੇ ਆਲੇ ਦੁਆਲੇ ਬੜੀ ਭੀੜ ਇਕੱਠੀ

ਕੀਤੀ ਹੋਈ ਸੀ। ਉਹ ਨੱਕ ਨੂੰ ਪਕੜ ਕੇ ਦੋ ਉਂਗਲਾਂ ਨਾਲ ਅੱਖਾਂ ਮੀਟ ਕੇ ਤਿੰਨ ਲੋਕਾਂ ਦੀ ਗੱਲ ਦੱਸ ਰਿਹਾ ਸੀ। ਕਦੀ ਵਿਸ਼ਨੂੰ ਲੋਕ ਦੀ ਚਰਚਾ ਕਰੇ, ਕਦੀ ਬ੍ਰਹਮ ਲੋਕ ਦੀ ਤੇ ਕਦੀ ਰੁਦਰ ਲੋਕ ਦੀ। ਲੋਕੀ ਉਸਦੇ ਪਾਤਰ ਵਿਚ ਜੋ ਉਸਦੇ ਅੱਗੇ ਪਿਆ ਸੀ, ਪੈਸੇ ਪਾਈ ਜਾਣ। ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਉਹ ਪਾਤਰ ਚੁੱਕ ਕੇ ਉਸ ਜੋਗੀ ਦੇ ਪਿੱਛੇ ਰੱਖ ਦਿੱਤਾ। ਜੋਗੀ ਬ੍ਰਹਮ ਲੋਕ, ਬਿਸ਼ਨ ਲੋਕ ਦੀਆਂ ਗੱਲਾਂ ਕਰਦਾ ਰਿਹਾ। ਆਖ਼ਿਰ ਉਸ ਨੇ ਆਪਣੀ ਅੱਖ ਖੋਲ੍ਹੀ, ਦੇਖ ਕੇ ਦੰਗ ਰਹਿ ਗਿਆ। ਪਾਤਰ ਨਹੀਂ ਹੈ। ਉਹ ਬਿਖਸ਼ਾ ਪਾਤਰ ਜਿਸ ਵਿਚ ਲੋਕੀ ਧੰਨ ਪਾ ਰਹੇ ਸਨ, ਅੱਗੋਂ ਨਦਾਰਦ ਵੇਖ ਕੇ ਹੈਰਾਨ ਹੋ ਗਿਆ। ਕਹਿਣ ਲੱਗਾ—ਮੇਰਾ ਖੱਪਰ ਕਿਥੇ ਹੈ ? ਚਿਲਾ ਕੇ ਉਸਨੇ ਪੁੱਛਿਆ—ਮੇਰਾ ਖੱਪਰ ਕਿਸਨੇ ਚੁੱਕਿਆ ਹੈ ? ਗੁਰੂ ਨਾਨਕ ਦੇਵ ਜੀ ਮਹਾਰਾਜ ਖੜੇ ਹੋਏ ਤੇ ਮੁਸਕਰਾ ਕੇ ਬੋਲੇ :

**ਆਂਟ ਸੇਤੀ ਨਾਕੁ ਪਕੜਹਿ ਸੂਝਤੇ ਤਿਨਿ ਲੋਅ ॥**
**ਮਗਰ ਪਾਛੈ ਕਛੁ ਨ ਸੂਝੈ ਏਹੁ ਪਦਮੁ ਅਲੋਅ ॥**

ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਇਹ ਵਾਕ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਪੰਨਾ 662 'ਤੇ ਦਰਜ ਹੈ। ਆਪ ਕਹਿੰਦੇ ਹਨ—ਐ ਸਾਧੂ ! ਐ ਜੋਗੀ ! ਤੂੰ ਦੋ ਉਂਗਲਾਂ ਨਾਲ ਨੱਕ ਨੂੰ ਪਕੜ ਲੈਂਦਾ ਹੈ, ਅੱਖਾਂ ਮੂੰਦ ਕੇ ਤਿੰਨ ਲੋਕਾਂ ਦੀ ਗੱਲ ਕਰਦਾ ਏਂ, ਪਰ ਤੈਨੂੰ ਆਪਣੇ ਪਿਛੇ ਪਿਆ ਹੋਇਆ ਖੱਪਰ ਨਹੀਂ ਦਿਖਾਈ ਦਿੰਦਾ। ਇਹ ਤੇਰੀਆਂ ਝੂਠੀਆਂ ਠੀਸਾਂ ਹਨ। "ਨਾਨਕ ਨਦਰੀ ਪਾਈਐ ਕੂੜੀ ਕੂੜੈ ਠੀਸ ॥" ਧਾਰਮਿਕ ਦੁਨੀਆ ਵਿਚ ਇਸ ਤਰ੍ਹਾਂ ਦੇ ਠੱਗ ਅਕਸਰ ਮੌਜੂਦ ਹੁੰਦੇ ਹਨ ਜੋ ਰਿਧੀਆਂ ਸਿਧੀਆਂ ਦਾ ਦਾਅਵਾ ਕਰਦੇ ਹਨ। ਸਾਹਿਬ ਕਹਿੰਦੇ ਹਨ—ਇਹ ਝੂਠੇ ਦੀਆਂ ਝੂਠੀਆਂ ਠੀਸਾਂ ਹਨ। ਇਹ ਤਾਂ ਉਸ ਦੀ ਬਖ਼ਸ਼ਿਸ਼ ਨਾਲ, ਉਸਦੀ ਰਹਿਮਤ ਨਾਲ ਸੰਗਾਤ ਪ੍ਰਾਪਤ ਕਰੀਦੀ ਹੈ। "ਨਾਨਕ ਨਦਰੀ ਪਾਈਐ ਕੂੜੀ ਕੂੜੈ ਠੀਸ ॥" ਉਸਦੇ ਦਰ ਦੀਆਂ ਪਉੜੀਆਂ ਇਹ ਹੀ ਹਨ ਕਿ ਮਨੁੱਖ ਰਸਨਾ ਨਾਲ ਵਾਹਿਗੁਰੂ ਵਾਹਿਗੁਰੂ ਉਤਨਾ ਚਿਰ ਤਕ ਜਪਦਾ ਰਹੇ, ਜਿਤਨਾ ਚਿਰ ਉਸ ਦੀ ਨਦਰਿ ਕਰਮ ਦਾ ਪਾਤਰ ਨਹੀਂ ਬਣ ਜਾਂਦਾ, ਬਖ਼ਸ਼ਿਸ਼ ਦਾ ਪਾਤਰ ਨਹੀਂ ਬਣ ਜਾਂਦਾ।

•

# 26



## ਜੋਰੁ ਨ ਜੁਗਤੀ ਛੁਟੈ ਸੰਸਾਰੁ

ਆਖਣਿ ਜੋਰੁ ਚੁਪੈ ਨਹ ਜੋਰੁ ॥ ਜੋਰੁ ਨ ਮੰਗਣਿ ਦੇਣਿ ਨ ਜੋਰੁ ॥
ਜੋਰੁ ਨ ਜੀਵਣਿ ਮਰਣਿ ਨਹ ਜੋਰੁ ॥ ਜੋਰੁ ਨ ਰਾਜਿ ਮਾਲਿ ਮਨਿ ਸੋਰੁ ॥
ਜੋਰੁ ਨ ਸੁਰਤੀ ਗਿਆਨਿ ਵੀਚਾਰਿ ॥ ਜੋਰੁ ਨ ਜੁਗਤੀ ਛੁਟੈ ਸੰਸਾਰੁ ॥
ਜਿਸੁ ਹਥਿ ਜੋਰੁ ਕਰਿ ਵੇਖੈ ਸੋਇ ॥ ਨਾਨਕ ਉਤਮੁ ਨੀਚੁ ਨ ਕੋਇ ॥੩੩॥

**ਜਪੁਜੀ** ਸਾਹਿਬ ਦੀ ਇਹ ਪਉੜੀ ਇਕ ਅਦੁੱਤੀ ਪਉੜੀ ਹੈ। "ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ॥" ਪ੍ਰਭੂ ਦਾ ਨਾਮ ਜਪ ਜਪ ਕੇ, ਪ੍ਰਮਾਰਥ ਦੇ ਰਾਹ ਦੀਆਂ ਪਉੜੀਆਂ 'ਤੇ ਚੜ੍ਹ ਕੇ ਮਨੁੱਖ ਕਿਥੇ ਪਹੁੰਚਦਾ ਹੈ, ਇਹ ਪਉੜੀ ਦੱਸਦੀ ਹੈ। ਇਸ ਪਉੜੀ ਤਕ ਪਹੁੰਚਦਿਆਂ ਪਹੁੰਚਦਿਆਂ ਮਨੁੱਖ ਦੀ ਸੁਰਤ ਨੂੰ ਇਹ ਬੋਧ ਹੋ ਜਾਂਦਾ ਹੈ ਕਿ :

**ਜਿਸੁ ਹਥਿ ਜੋਰੁ ਕਰਿ ਵੇਖੈ ਸੋਇ॥**
**ਨਾਨਕ ਉਤਮੁ ਨੀਚੁ ਨ ਕੋਇ॥**

ਇਕ ਗੱਲ ਸਪੱਸ਼ਟ ਹੋ ਜਾਂਦੀ ਹੈ ਕਿ ਪਰਮਾਤਮਾ ਇਕ ਜ਼ੋਰ ਹੈ, ਤਾਕਤ ਹੈ, ਸ਼ਕਤੀ ਹੈ। ਇਸ ਗੱਲ ਦਾ ਵੀ ਬੋਧ ਹੁੰਦਾ ਹੈ ਕਿ ਮੈਂ ਝੂਠ ਹਾਂ, ਤੂੰ ਸੱਚ ਹੈਂ। ਮੇਰੀ ਮਨੌਤ, ਮੇਰੀ ਹੋਂਦ ਝੂਠ ਹੈ। ਮੇਰਾ ਮੰਨਣਾ ਝੂਠ ਹੈ। ਤੂੰ ਹੀ ਹੈਂ, ਤੂੰ ਹੀ ਹੈਂ। 'ਮੈਂ' ਹੀ ਸਭ ਤੋਂ ਵੱਡੀ ਦੀਵਾਰ ਹੈ। ਸਤਿਗੁਰਾਂ ਨੇ ਇਥੋਂ ਹੀ ਗੱਲ ਆਰੰਭ ਕੀਤੀ ਸੀ—"ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥" ਕਹਿੰਦੇ ਹਨ—ਝੂਠ ਦੀ ਪਾਲ ਕਿਵੇਂ ਟੁੱਟੇ, 'ਮੈਂ' ਦੀ ਕੰਧ ਕਿਵੇਂ ਟੁੱਟੇ ਤੇ ਕਿਵੇਂ ਤੂੰ ਦੀ ਪ੍ਰਾਪਤੀ ਹੋਵੇ ? ਤੂੰ ਕੀ ਹੈ ? ਇਕ ਤਾਕਤ ਹੈਂ, ਸਰਬ ਸ਼ਕਤੀਮਾਨ ਹੈਂ। ਇਥੇ ਆ ਕੇ ਗੁਰਮਤਿ ਇਕ ਗੱਲ ਸਪੱਸ਼ਟ ਕਰਦੀ ਹੈ ਕਿ ਪਰਮਾਤਮਾ ਕੋਈ ਵਿਅਕਤੀ ਨਹੀਂ; ਇਕ ਪਰਮ ਸ਼ਕਤੀ ਹੈ। ਉਹ ਸ਼ਕਤੀ ਕੀ ਹੈ ਅਤੇ ਕਿੰਨੀ ਕੁ ਹੈ ? ਸਤਿਗੁਰੂ ਜੀ ਮਹਾਰਾਜ ਜਪੁਜੀ ਸਾਹਿਬ ਵਿਚ ਇਹ ਇਸ਼ਾਰਾ ਵੀ ਕਰ ਗਏ ਹਨ। "ਕੇਤਾ ਤਾਣੁ ਸੁਆਲਿਹੁ ਰੂਪੁ॥" ਕਿੰਨਾ ਕੁ ਤਾਣ ਹੈ, ਕਿਤਨੀ ਕੁ ਸ਼ਕਤੀ ਹੈ, ਕੌਣ ਅੰਦਾਜ਼ਾ ਲਾਵੇ, ਕੌਣ ਤੱਕੜੀ 'ਤੇ ਤੋਲੇ, ਕੌਣ ਉਸ ਸ਼ਕਤੀ ਨੂੰ ਨਾਪੇ, ਉਸ ਅਸੀਮ ਨੂੰ ਕੋਈ ਕਿਸ ਤਰ੍ਹਾਂ ਸੀਮਿਤ ਕਰੇ। ਸਾਹਿਬ ਕਹਿੰਦੇ ਹਨ—ਇਹ ਔਖੀ ਗੱਲ ਹੈ।

ਇਸ ਪਾਵਨ ਤੇ ਪਵਿੱਤਰ ਪਉੜੀ ਵਿਚ ਮਹਾਰਾਜ ਕਹਿੰਦੇ ਹਨ ਕਿ ਜਪ ਤਪ ਕਰ ਕੇ ਜਦ ਸੁਰਤਿ ਸਿਖਰ 'ਤੇ ਪਹੁੰਚਦੀ ਹੈ ਤਾਂ ਇਕ ਗੱਲ ਸਪੱਸ਼ਟ ਹੋ ਜਾਂਦੀ ਹੈ ਕਿ ਸਭ ਕੁਝ ਹੋ ਰਿਹਾ ਹੈ, ਕੀਤਾ ਨਹੀਂ ਜਾ ਰਿਹਾ। ਨਬਜ਼ ਚੱਲ ਰਹੀ ਹੈ, ਚਲਾਈ ਨਹੀਂ ਜਾ ਰਹੀ। ਸਵਾਸ ਚੱਲ ਰਹੇ ਹਨ, ਚਲਾਏ ਨਹੀਂ ਜਾ ਰਹੇ। ਸਭ ਕੁਝ ਹੋ ਰਿਹਾ ਹੈ, ਕੀਤਾ ਨਹੀਂ ਜਾ ਰਿਹਾ। ਕੀਤਾ ਜਾ ਰਿਹਾ ਹੈ ਜਾਂ ਮੈਂ ਕਰ ਰਿਹਾ ਹਾਂ, ਇਹ ਮੇਰੀ ਹੋਂਦ, ਇਹ ਮੈਂ; ਸਭ ਝੂਠ ਹੈ। ਹੋ ਰਿਹੈ ਸਭ ਕੁਝ ਪਰ ਬੋਧ ਤੋਂ ਬਿਨਾਂ, ਗਿਆਨ ਤੋਂ ਬਿਨਾਂ, ਅਨੁਭਵ ਤੋਂ ਬਿਨਾਂ, ਐਸਾ ਕਹਿਣਾ ਕਿ ਸਭ ਕੁਝ ਹੋ ਰਿਹੈ, ਕੀਤਾ ਨਹੀਂ ਜਾ ਰਿਹਾ; ਇਹ ਵੀ ਇਕ ਝੂਠ ਹੈ। ਉਸ ਅਨੁਭਵ ਦੇ ਹੋਏ ਬਿਨਾਂ ਐਸਾ ਕਹਿਣਾ ਕਿ ਤੂੰ ਹੀ ਹੈਂ, ਤੂੰ ਹੀ ਹੈਂ, ਮੈਂ ਨਹੀਂ ਹਾਂ; ਦਰਅਸਲ ਉਹ ਤੂੰ ਹੀ, ਤੂੰ ਹੀ ਕਹਿਣ ਵਿਚ ਵੀ ਰਸ ਨਹੀਂ ਹੋਵੇਗਾ। ਉਹ ਵੀ ਕਹਿਣਾ ਗ਼ਲਤ ਹੋਵੇਗਾ।

ਜਦ ਸੁਰਤਿ ਬੁਲੰਦੀ ਨੂੰ ਛੂੰਹਦੀ ਹੈ ਤਾਂ ਉਸਨੂੰ ਇਕ ਗੱਲ ਸਪੱਸ਼ਟ ਦਿਖਾਈ ਦੇ ਜਾਂਦੀ

ਹੈ ਕਿ ਜਿਵੇਂ ਕੋਈ ਬੱਚਾ ਆਪਣੀ ਜਵਾਨੀ ਨੂੰ ਰੋਕਣਾ ਚਾਹੇ, ਨਹੀਂ ਰੋਕ ਸਕਦਾ, ਕੋਈ ਜਵਾਨ ਬੁਢੇਪੇ ਨੂੰ ਰੋਕਣਾ ਚਾਹੇ, ਨਹੀਂ ਰੋਕ ਸਕਦਾ, ਕੋਈ ਬੁੱਢਾ ਮੌਤ ਨੂੰ ਰੋਕਣਾ ਚਾਹੇ, ਨਹੀਂ ਰੋਕ ਸਕਦਾ; ਇਹ ਗੱਲ ਸਪੱਸ਼ਟ ਹੋ ਗਈ ਕਿ ਸਭ ਕੁਝ ਹੋ ਰਿਹੈ, ਕੀਤਾ ਨਹੀਂ ਜਾ ਰਿਹਾ। ਜੀਵਨ ਦੇ ਇਤਨੇ ਵੱਡੇ ਪੜਾਉ, ਬਚਪਨ, ਜਵਾਨੀ, ਬੁਢੇਪਾ, ਜਨਮ ਤੇ ਮਰਨ ਜਦ ਮੇਰੇ ਹੱਥ ਵਿਚ ਨਹੀਂ ਤਾਂ ਭਗਤ ਕਹਿ ਉਠਦਾ ਹੈ—ਮੇਰੇ ਹੱਥ ਵਿਚ ਕੁਝ ਵੀ ਨਹੀਂ। ਇਹ ਮਹਾਨ ਘਟਨਾਵਾਂ ਜਿਨ੍ਹਾਂ ਤੋਂ ਮੈਂ ਲੰਘ ਰਿਹਾਂ, ਮੇਰੇ ਹੱਥ ਵਿਚ ਨਹੀਂ ਹਨ। ਮੈਂ ਤਾਂ ਇਕ ਨਦੀ ਦੇ ਵਹਿਣ ਦੀ ਤਰ੍ਹਾਂ ਹਾਂ ਜੋ ਮਾਣ ਨਾਲ ਆਖੇ ਕਿ ਮੈਂ ਚੱਲ ਰਹੀ ਹਾਂ ਅਤੇ ਸਾਗਰ ਨੂੰ ਮਿਲਣ ਦੀ ਤਲਾਸ਼ ਕਰ ਰਹੀ ਹਾਂ। ਨਹੀਂ, ਇਹ ਵਹਿਣ ਸੁਭਾਵਕ ਹੈ। ਨਦੀ ਆਪਣੇ ਆਪ ਨੂੰ ਰੋਕ ਹੀ ਨਹੀਂ ਸਕਦੀ। ਰੋਕ ਲਵੇ ਤਾਂ ਛੱਪੜ ਹੋ ਜਾਵੇਗੀ। ਰੋਕ ਲਵੇ ਤਾਂ ਗੰਦੀ ਹੋ ਜਾਵੇਗੀ। ਰੋਕ ਲਵੇ ਤਾਂ ਖ਼ਤਮ ਹੋ ਜਾਵੇਗੀ। ਰੋਕ ਵੀ ਨਹੀਂ ਸਕਦੀ, ਇਸਦਾ ਵਹਿਣ ਰੱਬੀ ਨਿਯਮ ਅਨੁਸਾਰ ਜਾਰੀ ਰਹੇਗਾ। ਪਾਣੀ ਦੇ ਢਲਾਣ ਵੱਲ ਨੂੰ ਜਾਣ ਦਾ ਰੱਬੀ ਨਿਯਮ ਹੀ ਉਸਨੂੰ ਸਾਗਰ ਤਕ ਪਹੁੰਚਾ ਰਿਹਾ ਹੈ। ਠੀਕ ਇਸੇ ਤਰ੍ਹਾਂ ਇਸ ਜੀਵਨ ਦੀ ਧਾਰਾ, ਇਹ ਅਨੰਤ ਜ਼ਿੰਦਗੀਆਂ ਦੇ ਦਰਿਆ ਚੱਲ ਰਹੇ ਹਨ। ਕਿਉਂਕਿ ਪ੍ਰਭੂ ਨੇ ਰਸਨਾ, ਦਿਮਾਗ਼ ਅਤੇ ਦਿਲ ਦੇ ਦਿੱਤਾ ਹੈ ਤੇ ਜੀਵਨ ਧਾਰਾ ਕਹਿ ਸਕਦੀ ਹੈ ਕਿ ਮੈਂ ਧਨ, ਸੰਪਤਾ, ਸੁਖ ਸ਼ਾਂਤੀ, ਪਰਮਾਤਮਾ ਨੂੰ ਖ਼ੁਦ ਤਲਾਸ਼ ਕਰ ਰਹੀ ਹਾਂ। ਸਾਹਿਬ ਕਹਿੰਦੇ ਹਨ—ਨਹੀਂ, ਸਿਮਰਨ ਕਰਦਿਆਂ ਕਰਦਿਆਂ ਇਹ ਬੋਧ ਹੁੰਦਾ ਹੈ ਅਤੇ ਮਨੁੱਖ ਕਹਿ ਦਿੰਦਾ ਹੈ—ਨਹੀਂ ਹੋ ਰਿਹਾ ਹੈ, ਸਭ ਕੁਛ ਕੀਤਾ ਨਹੀਂ ਜਾ ਰਿਹਾ। ਮੇਰੇ ਹੱਥ ਵਿਚ ਕੁਛ ਹੋਵੇ ਤਾਂ ਗੁਰੂ ਅਰਜਨ ਦੇਵ ਜੀ ਮਹਾਰਾਜ ਕਹਿੰਦੇ ਹਨ—"ਇਸ ਕੈ ਹਾਥਿ ਹੋਇ ਤਾ ਸਭੁ ਕਿਛੁ ਲੇਇ॥" "ਅਗਿਆਨੀ ਮਨਿ ਰੋਸੁ ਕਰੇਇ॥" ਜੇ ਸੱਚਮੁੱਚ ਹੀ ਮਨੁੱਖ ਦੇ ਹੱਥ ਵਿਚ ਹੀ ਸਭ ਕੁਛ ਹੈ, ਤਾਂ ਫਿਰ ਸਭ ਕੁਛ ਮਨੁੱਖ ਦੇ ਹੱਥਾਂ ਵਿਚ ਹੋਣਾ ਚਾਹੀਦਾ ਹੈ। ਸਭ ਕੁਛ ਮਨੁੱਖ ਦੇ ਹੱਥਾਂ ਵਿਚ ਨਹੀਂ ਹੈ। ਮਨੁੱਖ ਭਾਵੇਂ ਦਾਅਵਾ ਕਰੀ ਜਾਏ ਕਿ ਸਭ ਕੁਛ ਮੇਰੀ ਮੁੱਠੀ ਵਿਚ ਹੈ, ਭਾਵੇਂ ਮੁੱਠੀ ਵਿਚ ਕੁਛ ਵੀ ਨਾ ਹੋਵੇ।

ਇਸ ਪਉੜੀ ਵਿਚ ਕੁਛ ਇਸੇ ਢੰਗ ਦਾ ਬੋਧ ਗੁਰੂ ਨਾਨਕ ਦੇਵ ਜੀ ਮਹਾਰਾਜ ਕਰਾਉਂਦੇ ਹਨ, ਜਿਸ ਦੀ ਮੂਲ ਪੰਕਤੀ ਹੈ—"ਜਿਸੁ ਹਥਿ ਜੋਰੁ ਕਰਿ ਵੇਖੈ ਸੋਇ॥" ਜੇ ਕੋਈ ਮਾਣ ਨਾਲ ਆਖੇ ਕਿ ਨਹੀਂ, ਮੇਰਾ ਜ਼ੋਰ ਕੰਮ ਕਰ ਰਿਹੈ, ਮੈਂ ਜ਼ੋਰ ਨਾਲ ਬਹੁਤ ਕੁਛ ਕਰ ਸਕਦਾ ਹਾਂ, ਤੇ ਸਾਹਿਬ ਕਹਿੰਦੇ ਹਨ—ਕੋਈ ਕਰ ਕੇ ਵਿਖਾਏ। "ਜਿਸੁ ਹਥਿ ਜੋਰੁ ਕਰਿ ਵੇਖੈ ਸੋਇ॥" ਜਿਹੜਾ ਆਖੇ ਮੇਰੇ ਹੱਥ ਵਿਚ ਜ਼ੋਰ ਹੈ ਉਹ ਕਰ ਕੇ ਵੇਖ ਲਵੇ ਕੀ ਕਰ ਸਕਦਾ ਹੈ। ਮਹਾਰਾਜ ਗੱਲ ਇਥੋਂ ਆਰੰਭ ਕਰਦੇ ਹਨ:

**ਆਖਣਿ ਜੋਰੁ ਚੁਪੈ ਨਹ ਜੋਰੁ॥**

ਬੋਲਣ ਵਿਚ ਵੀ ਮਨੁੱਖ ਦਾ ਜ਼ੋਰ ਨਹੀਂ ਤੇ ਚੁੱਪ ਰਹਿਣ ਵਿਚ ਵੀ ਮਨੁੱਖ ਦੀ ਤਾਕਤ ਕੰਮ ਨਹੀਂ ਕਰ ਰਹੀ। ਪਰੀਪੂਰਨ ਪਰਮਾਤਮਾ ਦੀ ਸ਼ਕਤੀ ਕੰਮ ਕਰ ਰਹੀ ਹੈ। ਅਕਸਰ ਮਨੁੱਖ ਪਸ਼ਚਾਤਾਪ

ਕਰਦਾ ਹੈ ਕਿ ਇਹ ਗੱਲ ਮੈਨੂੰ ਨਹੀਂ ਆਖਣੀ ਚਾਹੀਦੀ ਸੀ; ਮੈਂ ਕਹਿ ਬੈਠਾਂ। ਉਹ ਜੋ ਕਹਿ ਬੈਠਾ ਹੈ, ਉਸ ਦਾ ਅਫ਼ਸੋਸ ਹੈ। ਕਈ ਦਫ਼ਾ ਮਨੁੱਖ ਕਹਿ ਦਿੰਦਾ ਹੈ—ਇਹ ਗੱਲ ਮੈਨੂੰ ਆਖਣੀ ਚਾਹੀਦੀ ਸੀ। ਮੈਂ ਕਿਉਂ ਨਹੀਂ ਆਖੀ ? ਮੈਂ ਚੁੱਪ ਰਹਿ ਗਿਆ। ਮਹਾਰਾਜ ਕਹਿੰਦੇ ਹਨ—ਨਹੀਂ, ਇਕ ਅਗੰਮੀ ਸ਼ਕਤੀ ਕੰਮ ਕਰ ਰਹੀ ਹੈ ਤੇਰੇ ਚੁੱਪ ਰਹਿਣ ਵਿਚ, ਤੇਰੇ ਬੋਲਣ ਵਿਚ। ਉਂਜ ਵੀ ਰਸਨਾ, ਉਸਦੀ ਸ਼ਕਤੀ ਨਾਲ ਹੀ ਬੋਲ ਰਹੀ ਹੈ। ਜਿਸਦੀ ਸ਼ਕਤੀ ਨਾਲ ਰਸਨਾ ਬੋਲ ਰਹੀ ਹੈ ਇਹ ਉਸਦੀ ਵਿਆਖਿਆ ਕਿਸ ਤਰ੍ਹਾਂ ਕਰੇਗੀ ? ਸਾਡਾ ਜਵਾਬ ਹੈ—ਜਿਸਦੀ ਸ਼ਕਤੀ ਨਾਲ ਸੋਚ ਰਿਹਾ ਹੈਂ, ਉਹ ਪੂਰਨ ਤੌਰ 'ਤੇ ਹੈ। ਉਸ ਨੂੰ ਕਿਸ ਤਰ੍ਹਾਂ ਸੋਚ ਸਕੇਗਾ। ਕ੍ਰਿਤ ਕਰਤੇ ਦਾ ਪੂਰਨ ਰੂਪ ਵਿਚ ਕਿਸ ਤਰ੍ਹਾਂ ਵਿਆਖਿਆ ਕਰੇਗੀ। ਮਹਾਰਾਜ ਕਹਿੰਦੇ ਹਨ ਕਿ ਬੋਲਣ ਵਿਚ ਤੇ ਚੁੱਪ ਰਹਿਣ ਵਿਚ ਮਨੁੱਖ ਦੀ ਸਮਰੱਥਾ, ਮਨੁੱਖ ਦੀ ਸ਼ਕਤੀ ਕੰਮ ਨਹੀਂ ਕਰ ਰਹੀ। ਇਹ ਪਰੀਪੂਰਨ ਪਰਮਾਤਮਾ ਦੀ ਸ਼ਕਤੀ ਹੈ, ਇਹ ਜ਼ੋਰ ਉਸ ਦਾ ਹੈ। ਉਸਦੇ ਜ਼ੋਰ ਨਾਲ ਅਸੀਂ ਬੋਲ ਰਹੇ ਹਾਂ, ਉਸਦੇ ਜ਼ੋਰ ਨਾਲ ਚੁੱਪ ਕਰ ਜਾਂਦੇ ਹਾਂ। ਜਾਂ ਇੰਜ ਕਹਿ ਲਉ, ਇਹ ਸਵਾਸ ਚੱਲ ਰਹੇ ਹਨ ਤਾਂ ਬੋਲ ਰਹੇ ਹਾਂ। ਪਰ ਅੱਜ ਬੰਦਾ ਬਿਲਕੁਲ ਖ਼ਾਮੋਸ਼ ਹੋ ਗਿਆ ਹੈ, ਇਸ ਵਿਚ ਵੀ ਉਸਦੀ ਸ਼ਕਤੀ ਹੈ। ਸਾਹਿਬ ਇਸ ਦਾ ਅੱਗੇ ਚੱਲ ਕੇ ਖ਼ੁਲਾਸਾ ਕਰਦੇ ਹਨ :

**ਜੋਰੁ ਨ ਮੰਗਣਿ ਦੇਣਿ ਨ ਜੋਰੁ ॥**

ਮੰਗਣ ਵਿਚ ਤਾਂ ਮੰਗਤਿਆਂ ਨੂੰ ਵੀ ਅਫ਼ਸੋਸ ਹੁੰਦਾ ਹੈ। ਉਹ ਮਹਿਸੂਸ ਕਰਦਾ ਹੈ ਕਿ ਮੰਗ ਮੰਗ ਕੇ ਮੈਂ ਆਪਣੇ ਜ਼ਿਹਨ ਤੇ ਆਪਣੀ ਜਮੀਰ 'ਤੇ ਬੋਝ ਪਾ ਰਿਹਾ ਹਾਂ ਪਰ ਮੰਗਣਾ ਤਾਂ ਫਿਰ ਵੀ ਬੰਦ ਨਹੀਂ ਹੁੰਦਾ। ਇੰਜ ਲੱਗਦਾ ਹੈ ਕਿ ਇਸ ਦੇ ਪਿੱਛੇ ਵੀ ਕੋਈ ਸ਼ਕਤੀ ਕੰਮ ਕਰ ਰਹੀ ਹੈ, ਕਿਸੇ ਹੋਰ ਦਾ ਜ਼ੋਰ ਕੰਮ ਕਰ ਰਿਹਾ ਹੈ। ਮਹਾਰਾਜ ਇੰਜ ਵੀ ਕਹਿੰਦੇ ਹਨ—"ਇਕੁ ਦਾਤੇ ਇਕਿ ਭੇਖਾਰੀ ਜੀ ਸਭਿ ਤੇਰੇ ਚੋਜ ਵਿਡਾਣਾ॥" ਹੇ ਅਕਾਲ ਪੁਰਖ, ਇਹ ਤੇਰੇ ਚੋਜ ਹਨ। ਕਿਧਰੇ ਤੂੰ ਦਾਨੀ ਹੈਂ ਤੇ ਕਿਧਰੇ ਮੰਗਤਾ ਹੈਂ। ਇਹ ਤੇਰੀ ਸ੍ਰਿਸ਼ਟੀ ਅਤੇ ਉਸ ਵਿਚ ਰਹਿੰਦੇ ਜੀਵਾਂ ਦਾ ਜੀਵਨ ਰੰਗ ਹੈ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਫ਼ੁਰਮਾਨ ਕਰਦੇ ਹਨ :

**ਕਤਹੂੰ ਸੁਚੇਤ ਹੁਇ ਕੈ ਚੇਤਨਾ ਕੋ ਚਾਰ ਕੀਓ,**
**ਕਤਹੂੰ ਅਚਿੰਤ ਹੁਇ ਕੈ ਸੋਵਤ ਅਚੇਤ ਹੋ॥**
**ਕਤਹੂੰ ਭਿਖਾਰੀ ਹੁਇ ਕੈ ਮਾਂਗਤ ਫਿਰਤ ਭੀਖ,**
**ਕਹੂੰ ਮਹਾ ਦਾਨ ਹੁਇ ਕੈ ਮਾਂਗਿਓ ਧਨ ਦੇਤ ਹੋ॥੧॥੧੧॥** *(ਅਕਾਲ ਉਸਤਤ)*

ਹੇ ਅਕਾਲ ਪੁਰਖ! ਮੈਂ ਦੇਖਦਾ ਹਾਂ ਕਿ ਕਿਧਰੇ ਤੂੰ ਭਿਖਾਰੀ ਹੋਇਆ ਫਿਰਦਾ ਏਂ, ਮੰਗ ਰਿਹਾ ਏਂ ਤੇ ਕਿਧਰੇ ਮੂੰਹ ਮੰਗਿਆ ਦਾਨ ਦੇਈ ਜਾ ਰਿਹਾ ਏਂ, ਦੇਈ ਜਾ ਰਿਹਾ ਏਂ। ਇਸ ਦੇਣ ਅਤੇ ਮੰਗਣ ਵਿਚ ਤੇਰਾ ਹੀ ਜ਼ੋਰ ਕੰਮ ਕਰ ਰਿਹਾ ਹੈ, ਤੇਰੀ ਹੀ ਸ਼ਕਤੀ ਕੰਮ ਕਰ ਰਹੀ ਹੈ। ਮਹਾਰਾਜ ਕਹਿੰਦੇ ਹਨ :

**ਜੋਰੁ ਨ ਮੰਗਣਿ ਦੇਣਿ ਨ ਜੋਰੁ ॥**

ਅਕਸਰ ਕਈ ਵਾਰੀ ਅਸੀਂ ਦੇਖਿਆ ਹੈ ਕਿ ਇਕ ਬੰਦਾ ਕਹਿੰਦਾ ਹੈ ਇਹ ਚੀਜ਼ ਮੈਨੂੰ ਨਹੀਂ ਦੇਣੀ ਚਾਹੀਦੀ ਸੀ, ਮੈਂ ਦੇ ਬੈਠਾ। ਤੂੰ ਦੇ ਬੈਠਾ ਏਂ, ਗੱਲ ਸਪੱਸ਼ਟ ਹੋ ਗਈ। ਜ਼ੋਰ ਕਿਸੇ ਹੋਰ ਦਾ ਕੰਮ ਕਰ ਰਿਹਾ ਸੀ, ਅਨੁਭਵ ਇਹ ਕਹਿ ਰਿਹੈ ਕਿ ਮੰਗਣ ਅਤੇ ਦੇਣ ਦੇ ਪਿੱਛੇ ਪਰੀਪੂਰਨ ਪਰਮਾਤਮਾ ਦੀ ਇਕ ਪ੍ਰੇਰਨਾ ਕੰਮ ਕਰ ਰਹੀ ਹੈ। ਲੱਖ ਸਮਝਾਉ, ਮੰਗਤਾ ਮੰਗਣ ਤੋਂ ਬਾਝ ਨਹੀਂ ਆਵੇਗਾ। ਲੱਖ ਸਮਝਾਉ, ਦਾਤਾ ਦੇਣ ਤੋਂ ਬਾਝ ਨਹੀਂ ਆਵੇਗਾ। ਬੱਦਲਾਂ ਨੂੰ ਕਹਿ ਦੇਈਏ ਬਰਸੋ ਹੀ ਨਾ, ਚੰਦਨ ਨੂੰ ਕਹਿ ਦੇਈਏ ਤੁਸੀਂ ਖ਼ੁਸ਼ਬੂ ਨਾ ਵੰਡੋ, ਫੁੱਲਾਂ ਨੂੰ ਕਹਿ ਦੇਈਏ ਤੁਸੀਂ ਮਹਿਕ ਨਾ ਲੁਟਾਓ, ਇਨ੍ਹਾਂ ਦਾ ਮਨ੍ਹਾ ਹੋਣਾ ਸੰਭਵ ਨਹੀਂ। ਕਾਦਰ ਕਰੀਮ ਨੇ ਇਹ ਦੇਣ ਦਾ ਸੁਭਾ ਹੀ ਬਣਾ ਦਿੱਤਾ ਹੈ। ਜਿਸ ਜਿਸ ਦਾ ਸੁਭਾਅ ਬੱਦਲ ਵਰਗਾ, ਫੁੱਲ ਤੇ ਚੰਦਨ ਵਰਗਾ ਹੁੰਦਾ ਹੈ, ਉਸ ਲਈ ਆਖਿਆ ਜਾਂਦਾ ਹੈ ਕਿ ਇਹ ਫੁੱਲ ਵਰਗੇ ਨੇ, ਇਹ ਤਾਂ ਬੱਦਲਾਂ ਵਰਗੇ ਨੇ, ਇਹ ਤਾਂ ਚੰਦਨ ਵਰਗੇ ਨੇ, ਇਹ ਤਾਂ ਲੁਟਾਉਣਾ ਜਾਣਦੇ ਨੇ, ਵਰ੍ਹਨਾ ਜਾਣਦੇ ਹਨ। ਵੰਡਿਆ ਤਾਂ ਤਾਂ ਜਾ ਸਕਦਾ ਹੈ ਜੇ ਕਿਸੇ ਦੀ ਝੋਲੀ ਖ਼ਾਲੀ ਹੋਵੇ, ਕੋਈ ਮੰਗਣ ਨੂੰ ਖੜਾ ਹੋਵੇ। ਗੁਰੂ ਨਾਨਕ ਦੇਵ ਜੀ ਮਹਾਰਾਜ ਫ਼ੁਰਮਾਉਂਦੇ ਹਨ—ਸਭ ਤੇਰੇ ਚੋਜ ਨੇ, ਸਭ ਤੇਰੇ ਚੋਜ ਨੇ, ਕਿਧਰੇ ਤੂੰ ਮੰਗ ਰਿਹਾ ਹੈਂ, ਕਿਧਰੇ ਤੂੰ ਦੇ ਰਿਹਾ ਹੈਂ। ਇਸ ਲਈ ਸਾਹਿਬ ਕਹਿੰਦੇ ਹਨ—ਅਗਰ ਕੋਈ ਦਾਤਾ ਇਹ ਆਖੇ ਕਿ ਮੈਂ ਦੇ ਰਿਹਾ ਹਾਂ, ਇਹ ਉਸਦੀ ਅਗਿਆਨਤਾ ਹੈ। ਕੋਈ ਮੰਗਤਾ ਇਹ ਆਖੇ ਕਿ ਮੈਂ ਮੰਗ ਰਿਹਾਂ, ਇਹ ਵੀ ਉਸਦੀ ਅਗਿਆਨਤਾ ਹੈ। ਜਿਸ ਦਿਨ ਮੰਗਤੇ ਤੇ ਦਾਤੇ ਨੂੰ ਇਹ ਸੂਝ ਤੇ ਸਮਝ ਮਿਲ ਜਾਂਦੀ ਹੈ ਕਿ— "ਇਕਿ ਦਾਤੇ ਇਕਿ ਭੇਖਾਰੀ ਜੀ ਸਭਿ ਤੇਰੇ ਚੋਜ ਵਿਡਾਣਾ॥" ਉਸ ਦਿਨ ਮੰਗਤਾ ਮੰਗਤਾ ਨਹੀਂ ਰਹਿੰਦਾ, ਦਾਤਾ ਦਾਤਾ ਨਹੀਂ ਰਹਿੰਦਾ, ਕੇਵਲ ਪਰਮਾਤਮਾ ਹੀ ਰਹਿ ਜਾਂਦਾ ਹੈ, ਕੇਵਲ ਅਕਾਲ ਪੁਰਖ ਹੀ ਹੁੰਦਾ ਹੈ। ਉਸ ਦਿਨ ਗੱਲ ਸਪੱਸ਼ਟ ਹੋ ਜਾਂਦੀ ਹੈ ਕਿ ਕਿਧਰੇ ਤੂੰ ਹੀ ਭਿਖਾਰੀ ਹੋ ਕੇ ਮੰਗ ਰਿਹਾ ਹੈਂ ਤੇ ਕਿਧਰੇ ਤੂੰ ਹੀ ਮਹਾਂਦਾਨੀ ਹੋ ਕੇ ਝੋਲੀਆਂ ਭਰ ਰਿਹਾ ਹੈਂ:

**ਜੋਰੁ ਨ ਜੀਵਣਿ ਮਰਣਿ ਨਹ ਜੋਰੁ॥**

ਜਨਮ, ਜੀਵਨ ਤੇ ਮਰਨ ਵਿਚ ਸਾਡਾ ਜ਼ੋਰ ਕੰਮ ਨਹੀਂ ਕਰਦਾ। ਅਸੀਂ ਆਪਣੀ ਮਰਜ਼ੀ ਨਾਲ ਜਗਤ 'ਤੇ ਨਹੀਂ ਆਏ ਅਤੇ ਆਪਣੀ ਮਰਜ਼ੀ ਨਾਲ ਰੁਖ਼ਸਤ ਵੀ ਨਹੀਂ ਹੋਵਾਂਗੇ। ਨਾਸਤਕ ਅਕਸਰ ਕਹਿੰਦੇ ਹਨ—ਭਾਵੇਂ ਜਨਮ ਤੇ ਜੀਵਨ ਸਾਡੇ ਹੱਥ ਵਿਚ ਨਹੀਂ, ਮਰਨਾ ਸਾਡੇ ਹੱਥ ਵਿਚ ਹੈ। ਜਦੋਂ ਵੀ ਚਾਹੀਏ ਅਸੀਂ ਖ਼ੁਦਕਸ਼ੀ ਕਰ ਸਕਦੇ ਹਾਂ। ਪਰ ਖ਼ੁਦਕਸ਼ੀ ਦਾ ਖ਼ਿਆਲ ਪੈਦਾ ਹੋਵੇ, ਉਸ ਲਈ ਵੀ ਇਕ ਵਾਤਾਵਰਣ ਚਾਹੀਦਾ ਹੈ। ਉਸ ਲਈ ਇਕ ਮਾਹੌਲ ਚਾਹੀਦਾ ਹੈ ਅਤੇ ਉਹ ਵੀ ਪ੍ਰਭੂ ਆਪ ਹੈ, ਉਹ ਵੀ ਪਰਮਾਤਮਾ ਆਪ ਹੈ। ਮਹਾਰਾਜ ਕਹਿੰਦੇ ਹਨ—ਮਰਨ ਵਿਚ ਸਾਡੀ ਮਰਜ਼ੀ ਕੰਮ ਨਹੀਂ ਕਰਦੀ। ਅਸੀਂ ਇਕ ਮਕਾਨ ਬਣਾਉਣਾ ਹੋਵੇ ਤਾਂ ਮਕਾਨ ਤੋਂ ਪੁੱਛਦੇ ਨਹੀਂ ਕਿ ਤੂੰ ਬਣਨਾ ਵੀ ਚਾਹੁੰਦਾ ਹੈਂ ਕਿ ਨਹੀਂ। ਜੇ ਅੱਜ ਅਸੀਂ ਉਸਨੂੰ ਢਾਹ ਦੇਣਾ ਚਾਹੁੰਦੇ ਹਾਂ, ਉਸ ਤੋਂ ਪੁੱਛਦੇ ਨਹੀਂ ਕਿ ਤੂੰ ਢਹਿਣਾ ਵੀ ਚਾਹੁੰਦਾ ਹੈਂ ਕਿ ਨਹੀਂ। ਉਸ ਉੱਤੇ ਕਿਹੜਾ ਰੰਗ ਕਰਨਾ ਹੈ, ਅਸੀਂ ਉਸ ਮਕਾਨ ਦੀ ਸਾਲਾਹ ਨਹੀਂ ਲੈਂਦੇ। ਅਸੀਂ ਮਕਾਨ ਨੂੰ ਆਪਣੀ ਮਰਜ਼ੀ ਦਾ ਰੰਗ ਦੇ ਦਿੰਦੇ ਹਾਂ, ਮਰਜ਼ੀ ਦੇ

ਹੀ ਨਕਸ਼ ਨੁਹਾਰ ਦੇ ਦਿੰਦੇ ਹਾਂ। ਪਰਮਾਤਮਾ ਨੇ ਸਾਡੇ ਕੋਲੋਂ ਪੁੱਛਿਆ ਨਹੀਂ ਸੀ ਕਿ ਤੇਰੀਆਂ ਅੱਖਾਂ ਕਿਸ ਤਰ੍ਹਾਂ ਦੀਆਂ ਬਣਾਵਾਂ, ਤੇਰੇ ਦੰਦ ਕਿਸ ਤਰ੍ਹਾਂ ਦੇ ਬਣਾਵਾਂ, ਤੇਰਾ ਨਕਸ਼ ਨੁਹਾਰ ਕਿਸ ਤਰ੍ਹਾਂ ਦਾ ਬਣਾਵਾਂ, ਤੇਰਾ ਰੰਗ ਕਿਸ ਤਰ੍ਹਾਂ ਦਾ ਬਣਾਵਾਂ। ਉਸ ਸਰਬ ਸ਼ਕਤੀਮਾਨ ਨੇ ਜ਼ਿੰਦਗੀ ਦਾ ਮਕਾਨ ਜਿਸ ਢੰਗ ਦਾ ਬਣਾਉਣਾ ਸੀ, ਬਣਾ ਦਿੱਤਾ। ਮਹਾਰਾਜ ਕਹਿੰਦੇ ਹਨ—ਤੇਰੇ ਜਨਮ ਵਿਚ ਤੇਰਾ ਜ਼ੋਰ ਨਹੀਂ ਸੀ, ਤੂੰ ਆਪਣੀ ਮਰਜ਼ੀ ਮੁਤਾਬਕ ਜਗਤ 'ਤੇ ਨਹੀਂ ਆਇਆ, ਇਤਨੀ ਵੱਡੀ ਘਟਨਾ ਤੇਰੇ ਹੱਥਾਂ ਵਿਚ ਨਹੀਂ, ਯਾਦ ਰੱਖ ਦੂਜੀ ਸਭ ਤੋਂ ਵੱਡੀ ਘਟਨਾ 'ਮਰਨ' ਜੋ ਜਨਮ ਦਾ ਸਿਰਾ ਹੈ ਉਹ ਵੀ ਤੇਰੇ ਹੱਥ ਵਿਚ ਨਹੀਂ। ਜਨਮ ਤੇ ਮਰਨ ਦੇ ਵਿਚਕਾਰ ਜੀਵਨ ਵੀ ਤੇਰੇ ਹੱਥ ਵਿਚ ਨਹੀਂ ਹੈ। ਜਪ ਤਪ ਕਰ ਕੇ, ਸਤਿਸੰਗ ਕਰ ਕੇ, ਬਾਣੀ ਪੜ੍ਹ ਕੇ, ਅਭਿਆਸ ਕਰ ਕੇ ਇਸ ਗੱਲ ਦੀ ਸਮਝ ਆ ਜਾਏ, ਤਾਂ ਸਮਝ ਲਉ ਉਸ ਮਨੁੱਖ ਨੇ ਜੀਵਨ ਦੀ ਸਿਖਰਤਾ ਨੂੰ ਛੂਹ ਲਿਆ ਹੈ। ਮਹਾਰਾਜ ਕਹਿੰਦੇ ਹਨ :

**ਜੋਰੁ ਨ ਰਾਜਿ ਮਾਲਿ ਮਨਿ ਸੋਰੁ ॥**

ਮਨ ਵਿਚ ਰਾਜ ਮਾਲ, ਧਨ ਸੰਪਤਾ ਦੀ ਪ੍ਰਾਪਤੀ ਦਾ ਸ਼ੋਰ ਸ਼ਰਾਬਾ ਕਿ ਮੇਰੇ ਕੋਲ ਇਹ ਚੀਜ਼ ਹੋਵੇ, ਮੇਰੇ ਕੋਲ ਉਹ ਵਸਤੂ ਹੋਵੇ, ਮੇਰੇ ਕੋਲ ਇਹ ਹੋਣਾ ਚਾਹੀਦਾ ਹੈ ਤੇ ਮੇਰੇ ਕੋਲ ਉਹ ਹੋਣਾ ਚਾਹੀਦਾ ਹੈ—ਅਭਿਆਸੀ ਬੰਦਾ ਜਾਣ ਜਾਂਦਾ ਹੈ ਕਿ ਇਸਦੇ ਵਿਚ ਵੀ ਮੇਰੀ ਸ਼ਕਤੀ ਕੰਮ ਨਹੀਂ ਕਰ ਰਹੀ ਹੈ। ਇਸ ਵਿਚ ਮੇਰਾ ਕੋਈ ਜ਼ੋਰ ਨਹੀਂ ਹੈ। ਇਹ ਵੀ ਪ੍ਰਭੂ ਦਾ ਜ਼ੋਰ ਹੈ। ਅਗਰ ਪਰੀਪੂਰਨ ਪਰਮਾਤਮਾ ਇਸ ਤਰ੍ਹਾਂ ਦਾ ਸ਼ੋਰ-ਸ਼ਰਾਬਾ ਲੋਕਾਂ ਦੇ ਮਨ ਵਿਚ ਨਾ ਪੈਦਾ ਕਰਦਾ, ਤਾਂ ਜਗਤ ਵਿਚ ਕੁਛ ਬਣਨਾ ਵੀ ਨਹੀਂ ਸੀ। ਬੇਸ਼ਕ ਸੰਤੋਖ ਇਕ ਬਹੁਤ ਵੱਡੀ ਦੌਲਤ ਹੈ, ਬਹੁਤ ਵੱਡੀ ਦੌਲਤ ਹੈ। ਪਰ ਤ੍ਰਿਸ਼ਨਾ ਤੇ ਅਸੰਤੋਖ ਵੀ ਕੁਛ ਘਟ ਨਹੀਂ ਹੈ। ਉਨ੍ਹਾਂ ਨੇ ਮਨੁੱਖ ਨੂੰ ਤਾਮੀਰ ਕਰਨ ਉੱਤੇ ਮਜਬੂਰ ਕੀਤਾ ਹੈ। ਬੇਸ਼ਕ ਫੁਲ ਅਤਿਅੰਤ ਖ਼ੂਬਸੂਰਤ ਹਨ, ਕੀਮਤੀ ਹਨ, ਲੇਕਿਨ ਇਹ ਵੀ ਮੰਨਣਾ ਪਵੇਗਾ ਕਿ ਖਾਦ ਵੀ ਨਿਕਾਰਨ ਯੋਗ ਨਹੀਂ ਹੈ, ਜੋ ਬਦਬੂਦਾਰ ਹੈ, ਗੰਦੀ ਹੈ। ਉਹਨਾਂ ਕਰਕੇ ਹੀ ਫੁੱਲ ਖਿੜਦੇ ਹਨ। ਇਹ ਠੀਕ ਹੈ ਕਿ ਫੁੱਲ ਕੋਮਲ ਹਨ, ਪਰ ਇਹ ਵੀ ਨਹੀਂ ਭੁੱਲਣਾ ਚਾਹੀਦਾ ਕਿ ਉਹਨਾਂ ਦਾ ਬੀਜ ਬੜਾ ਕਠੋਰ ਹੈ, ਬਹੁਤ ਕਠੋਰ ਹੈ। ਜਦ ਇਸ ਗੱਲ ਦੀ ਅਭਿਆਸੀ ਨੂੰ ਸਮਝ ਪੈ ਜਾਂਦੀ ਹੈ, ਫਿਰ ਤ੍ਰਿਸ਼ਨਾ ਤੋਂ ਸੰਤੋਖ ਪੈਦਾ ਹੁੰਦਾ ਹੈ, ਕਰੋਧ ਤੋਂ ਨਿਰਮਾਣਤਾ ਜਨਮ ਲੈਂਦੀ ਹੈ, ਲੋਭ ਤੋਂ ਦਾਨ ਦੀਆਂ ਬਿਰਤੀਆਂ ਉਜਾਗਰ ਹੁੰਦੀਆਂ ਹਨ। ਝੂਠ ਦੇ ਬੋਝ ਤੋਂ ਤੰਗ ਆ ਕੇ ਹੀ ਸੱਚਾਈ ਦਾ ਜਨਮ ਹੁੰਦਾ ਹੈ। ਅਗਰ ਸਿਮਰਨ ਦੀ ਸਿਖਰਤਾ ਇਹ ਬੋਧ ਕਰਾ ਦੇਵੇ ਤਾਂ ਸਮਝ ਲਉ ਸਿਮਰਨ ਦਾ ਫਲ ਮਨੁੱਖ ਦੀ ਝੋਲੀ ਵਿਚ ਪੈ ਗਿਆ :

**ਜੋਰੁ ਨ ਸੁਰਤੀ ਗਿਆਨਿ ਵੀਚਾਰਿ ॥**

ਮਨ ਦੀ ਇਕਾਗਰਤਾ ਉੱਤੇ ਵੀ ਮਨੁੱਖ ਦਾ ਆਪਣਾ ਬਲ ਨਹੀਂ ਹੈ। ਬੰਦਾ ਇਹ ਚਾਹਵੇ ਕਿ ਮੈਂ ਆਪਣੀ ਤਾਕਤ ਨਾਲ ਅੱਜ ਮਨ ਨੂੰ ਟਿਕਾ ਲਵਾਂ, ਇਕਾਗਰ ਕਰ ਲਵਾਂ, ਸਾਹਿਬ ਕਹਿੰਦੇ ਹਨ ਕਿ ਐਸਾ ਨਹੀਂ ਹੋ ਸਕਦਾ। ਮਨੁੱਖ ਜ਼ੋਰ ਨਾਲ ਗਿਆਨ ਪ੍ਰਾਪਤ ਨਹੀਂ ਕਰ ਸਕਦਾ। ਨਾ ਹੀ

ਪਰਮਾਤਮਾ ਦੀ ਵੀਚਾਰ ਦੀ ਸ਼ਕਤੀ ਜ਼ੋਰ ਨਾਲ ਪ੍ਰਾਪਤ ਕੀਤੀ ਜਾ ਸਕਦੀ ਹੈ। ਸਾਹਿਬ ਕਹਿੰਦੇ ਹਨ—ਇਹ ਤਾਂ ਇਕ ਦਾਤ ਹੈ, ਮਨੁੱਖ ਦੇ ਬਲ ਤੋਂ ਪਰੇ ਦੀ ਗੱਲ ਹੈ ਕਿਉਂਕਿ ਮਨੁੱਖ ਦਾ ਤਾਂ ਜਨਮ ਤੇ ਮਰਨ ਉੱਤੇ ਹੀ ਜ਼ੋਰ ਨਹੀਂ, ਬਾਕੀ ਕਿਸ ਕਿਰਿਆ ਉੱਤੇ ਇਸਦਾ ਜ਼ੋਰ ਚੱਲੇਗਾ ? ਸਾਹਿਬ ਕਹਿੰਦੇ ਹਨ :

**ਜੋਰੁ ਨ ਜੁਗਤੀ ਛੁਟੈ ਸੰਸਾਰੁ ॥**

ਉਕਤੀਆਂ ਤੇ ਜੁਗਤੀਆਂ ਵਿਚ ਵੀ ਮਨੁੱਖ ਦਾ ਆਪਣਾ ਜ਼ੋਰ ਕੰਮ ਨਹੀਂ ਕਰਦਾ, ਵਰਨਾ ਹਰ ਬੰਦਾ ਇਨ੍ਹਾਂ ਨੂੰ ਹਾਸਲ ਕਰ ਕੇ ਸੰਸਾਰ ਦੇ ਬੰਧਨਾਂ ਤੋਂ ਛੁਟ ਜਾਂਦਾ। ਅਸੀਂ ਦੇਖਦੇ ਹਾਂ ਕਿ ਇਕ ਘਰ-ਬਾਰ ਨੂੰ ਤਿਆਗ ਦਿੰਦਾ ਹੈ, ਬਾਹਰ ਆਸ਼ਰਮ ਬਣਾ ਲੈਂਦਾ ਹੈ। ਘਰ ਦਾ ਬੰਧਨ ਟੁੱਟਿਆ, ਆਸ਼ਰਮ ਦਾ ਬੰਧਨ ਪੈ ਗਿਆ। ਪਰਿਵਾਰ ਦਾ ਬੰਧਨ ਟੁੱਟਿਆ, ਚੇਲਿਆਂ ਦਾ ਬੰਧਨ ਪੈ ਗਿਆ। ਮਾਤ-ਲੋਕ ਦਾ ਬੰਧਨ ਟੁੱਟਿਆ, ਪਰਲੋਕ ਦਾ ਬੰਧਨ ਪੈ ਗਿਆ। ਮਾਤ-ਲੋਕ ਵਿਚ ਸ਼ਰਾਬ ਨਹੀਂ ਪੀਣੀ, ਪਰਲੋਕ ਦੇ ਸੋਮ ਰਸ ਪੀਵਾਂਗੇ। ਮਾਤ-ਲੋਕ ਵਿਚ ਸਦਾਚਾਰੀ ਬਣਨਾ ਤਾਂਕਿ ਪਰਲੋਕ ਵਿਚ ਅਪਸਰਾਂ ਨਾਲ ਨ੍ਰਿਤ ਕਰ ਸਕੀਏ, ਪਰੀਆਂ ਦੀ ਮਹਿਫ਼ਲ ਵਿਚ ਬੈਠ ਸਕੀਏ। ਇੱਥੇ ਹੀ ਇਕਬਾਲ ਨੇ ਕਹਿ ਦਿੱਤਾ :

*ਕਹਾ ਲੇ ਜਾਊਂ ਦਿਲ ਦੋਨੋਂ ਜਹਾਨ ਮੇਂ, ਇਸ ਕੀ ਮੁਸ਼ਕਿਲ ਹੈ,*
*ਯਹਾਂ ਪਰੀਓਂ ਕਾ ਮਜਮਾ ਹੈ, ਵਹਾਂ ਹੂਰੋਂ ਕੀ ਮਹਿਫ਼ਲ ਹੈ।*

ਮਨੁੱਖ ਦੀ ਕਲਪਨਾ ਵੇਖੋ ? ਇਥੇ ਸਦਾਚਾਰੀ ਇਸ ਵਾਸਤੇ ਬਣਨਾ ਚਾਹੁੰਦਾ ਹੈ ਕਿ ਪਰਲੋਕ ਵਿਚ ਦੁਰਾਚਾਰੀ ਹੋ ਸਕੇ। ਇਥੇ ਸ਼ਰਾਬ ਦੇ ਜਾਮ ਇਸ ਵਾਸਤੇ ਤੋੜਨਾ ਚਾਹੁੰਦਾ ਹੈ ਕਿ ਉਥੇ ਅੰਗੂਰੀ ਸ਼ਰਾਬ ਦੇ ਚਸ਼ਮਿਆਂ ਵਿਚ ਇਸ਼ਨਾਨ ਕਰ ਸਕੇ। ਇਥੇ ਥੋੜੇ ਜਿਹੇ ਧਨ ਨੂੰ ਇਸ ਵਾਸਤੇ ਛੋੜਨਾ ਚਾਹੁੰਦਾ ਹੈ ਤਾਂਕਿ ਉਥੇ ਹੀਰੇ ਤੇ ਮੋਤੀਆਂ ਨਾਲ ਜੜਤ ਸੋਨੇ ਦੇ ਮਹਿਲ ਉਸਨੂੰ ਪ੍ਰਾਪਤ ਹੋ ਸਕਣ। ਇਥੇ ਫਿਰ ਡਾਕਟਰ ਇਕਬਾਲ ਨੇ ਕਰਾਰੀ ਚੋਟ ਕਰ ਦਿੱਤੀ ਹੈ :

*ਬਹਿਸ਼ਤੋ ਹੂਰੋਂ ਗਿਲਮਾ ਇਵਜ਼ੇ ਤਾਇਤ,*
*ਮੈਂ ਨਾ ਮਾਨੂੰਗਾ, ਇਨਹੀਂ ਬਾਤੋਂ ਸੇ ਐਹ ਵਾਹਿਦ,*
*ਜ਼ਈਫ਼ ਇਮਾਨ ਹੋਤਾ ਹੈ।*

ਐ ਵਾਇਜ਼! ਤੂੰ ਤਾਂ ਈਮਾਨ ਨੂੰ ਜ਼ਈਫ਼ ਕਰ ਛੱਡਿਆ ਹੈ, ਕਮਜ਼ੋਰ ਕਰ ਛੱਡਿਆ ਹੈ। ਨਿਮਾਜ਼ ਪੜ੍ਹ ਰਿਹਾ ਹੈ, ਇਬਾਦਤ ਕਰ ਰਿਹਾ ਹੈ, ਖ਼ੁਦਾ ਦੀ ਬੰਦਗੀ ਕਰ ਰਿਹਾ ਹੈ, ਮਹਿਜ਼ ਇਸ ਵਾਸਤੇ ਕਿ ਹੂਰਾਂ ਮਿਲਣ, ਅੰਗੂਰੀ ਸ਼ਰਾਬ ਮਿਲੇ, ਧਨ ਸੰਪਤਾ ਮਿਲੇ; ਤੂੰ ਤਾਂ ਪ੍ਰਲੋਕ ਨੂੰ ਵੀ ਬਾਜ਼ਾਰ ਬਣਾ ਦਿੱਤਾ ਹੈ। ਤੂੰ ਤਾਂ ਈਮਾਨ ਨੂੰ ਵੀ ਜ਼ਈਦ ਕਰ ਛੱਡਿਆ ਹੈ, ਕਮਜ਼ੋਰ ਕਰ ਛੱਡਿਆ ਹੈ।

ਮਨੁੱਖ ਕਈ ਦਫ਼ਾ ਇਸ ਲੋਕ ਨੂੰ ਛੱਡਣ ਦੀ ਕੋਸ਼ਿਸ਼ ਕਰਦਾ ਹੈ ਤੇ ਪਰਲੋਕ ਦੇ ਬੰਧਨ ਵਿਚ ਪੈ ਜਾਂਦਾ ਹੈ। ਬੱਚਿਆਂ ਨੂੰ ਛੱਡ ਦਿੰਦਾ ਹੈ, ਚੇਲਿਆਂ ਦੇ ਹੀ ਬੰਧਨ ਵਿਚ ਪੈ ਜਾਂਦਾ ਹੈ। ਘਰ

ਨੂੰ ਛੱਡ ਦਿੰਦਾ ਹੈ, ਆਸ਼ਰਮ ਦੇ ਬੰਧਨ ਵਿਚ ਪੈ ਜਾਂਦਾ ਹੈ। ਇਥੇ ਇਕ ਇਸਤਰੀ ਛੱਡ ਦਿੰਦਾ ਹੈ, ਉਥੇ ਹੂਰਾਂ ਦੇ ਬੰਧਨ, ਕਲਪਨਾ ਦੀਆਂ ਹੂਰਾਂ ਦੇ ਬੰਧਨ ਆਪਣੇ ਆਲੇ-ਦੁਆਲੇ ਸਹੇੜ ਲੈਂਦਾ ਹੈ। ਸਿਆਣੇ ਦਾਰਸ਼ਨਿਕ ਲੋਕਾਂ ਨੇ ਕਹਿ ਦਿੱਤਾ ਹੈ ਕਿ ਇਹ ਵੀ ਮਨੁੱਖ ਦੀ ਵਾਸ਼ਨਾ ਹੈ। ਜੋ ਕੁਛ ਇਸ ਲੋਕ ਵਿਚ ਨਹੀਂ ਮਿਲ ਸਕਿਆ ਜਾਂ ਪ੍ਰਾਪਤ ਨਹੀਂ ਹੋ ਸਕਦਾ, ਉਸਨੂੰ ਪਰਲੋਕ ਵਿਚ ਪ੍ਰਾਪਤ ਕੀਤਾ ਜਾਵੇ। ਗਾਲਿਬ ਨੇ ਤਾਂ ਹੀ ਤਾਂ ਤਨਜ਼ੀ ਲੈਅ ਵਿਚ ਕਿਹਾ ਹੈ:

*ਹਮ ਜਾਨਤੇ ਹੈਂ ਜੰਨਤ ਕੀ ਹਕੀਕਤ ਕੋ,*
*ਲੇਕਿਨ ਦਿਲ ਕੇ ਬਹਿਲਾਨੇ ਕੋ ਗਾਲਿਬ ਯਿਹ ਖ਼ਿਆਲ ਅੱਛਾ ਹੈ।*

ਸਾਹਿਬ ਕਹਿੰਦੇ ਹਨ—"ਜੋਰੁ ਨ ਜੁਗਤੀ ਛੁਟੈ ਸੰਸਾਰੁ॥" ਮਨੁੱਖ ਆਪਣੀ ਜੁਗਤੀ ਨਾਲ ਸੰਸਾਰ ਦੇ ਬੰਧਨ ਤੋੜ ਨਹੀਂ ਸਕਦਾ। ਜਿਹਨਾਂ ਨੇ ਦਾਅਵੇ ਨਾਲ ਸੰਸਾਰ ਦੇ ਬੰਧਨ ਤੋੜੇ, ਉਨ੍ਹਾਂ ਨੇ ਪਰਲੋਕ ਦੇ ਬੰਧਨ ਆਪਣੇ ਪੈਰਾਂ ਵਿਚ ਪਾ ਲਏ। ਉਹ ਪਹਿਲੇ ਨਾਲੋਂ ਵੀ ਜ਼ਿਆਦਾ ਪਕੜ ਵਿਚ ਆ ਗਏ। ਮਹਾਰਾਜ ਕਹਿੰਦੇ ਹਨ—ਨਹੀਂ, ਇਸਦੇ ਵਿਚ ਵੀ ਮਨੁੱਖ ਦਾ ਜ਼ੋਰ ਕੰਮ ਨਹੀਂ ਕਰ ਸਕਦਾ। ਅਗਰ ਕੋਈ ਮਨੁੱਖ ਦਾਅਵਾ ਕਰੇ ਕਿ ਮੈਂ ਆਪਣੀ ਬੌਧਿਕ ਸ਼ਕਤੀ ਜਾਂ ਸਰੀਰਕ ਬਲ ਨਾਲ ਸਭ ਕੁਛ ਹਾਸਲ ਕਰ ਸਕਦਾ ਹਾਂ ਤਾਂ ਸਾਹਿਬ ਕਹਿੰਦੇ ਹਨ:

**ਜਿਸੁ ਹਥਿ ਜੋਰੁ ਕਰਿ ਵੇਖੈ ਸੋਇ॥**

ਜੇ ਹੈ ਕਿਸੇ ਕੋਲ ਜ਼ੋਰ ਤਾਂ ਕਰ ਕੇ ਵੇਖ ਲਵੇ। ਮੈਨੂੰ ਦਿਖਾ ਦੇਵੇ ਕਿ ਜ਼ੋਰ ਨਾਲ ਕੋਈ ਗਿਆਨੀ ਬਣ ਸਕਦਾ ਹੈ, ਭਗਤ ਬਣ ਸਕਦਾ ਹੈ, ਮਨੁੱਖ ਆਪਣਾ ਰੰਗ ਰੂਪ ਬਦਲ ਸਕਦਾ ਹੈ, ਕੋਈ ਮਨੁੱਖ ਆਪਣਾ ਸੁਭਾਉ ਬਦਲ ਸਕਦਾ ਹੈ। ਜਾਂ ਜ਼ੋਰ ਨਾਲ ਜਨਮ ਤੇ ਮਰਨ ਦੇ ਬੰਧਨਾਂ ਜਾਂ ਗੇੜਾਂ ਨੂੰ ਤੋੜ ਸਕਦਾ ਹੈ। ਸਾਹਿਬ ਕਹਿੰਦੇ ਹਨ—ਜੇ ਇਸ ਸਭ ਕੁਛ ਵਿਚ ਮਨੁੱਖ ਦਾ ਜ਼ੋਰ ਨਹੀਂ ਕੰਮ ਕਰ ਰਿਹਾ, ਐ ਮਨੁੱਖ! ਤੂੰ ਉਸ ਅਨੁਭਵ ਨੂੰ ਉਸ ਜ਼ੋਰ ਨੂੰ ਪ੍ਰਾਪਤ ਕਰ ਜਿਸ ਸਦਕਾ ਸਭ ਕੁਛ ਚੱਲ ਰਿਹਾ ਹੈ, ਜਿਸ ਕਾਰਨ ਸਭ ਕੁਛ ਹੋ ਰਿਹਾ ਹੈ। "ਜਿਸੁ ਹਥਿ ਜੋਰੁ ਕਰਿ ਵੇਖੈ ਸੋਇ॥" ਸਾਹਿਬ ਕਹਿੰਦੇ ਹਨ ਕਿਸੇ ਪਾਸ ਵੀ ਇਸ ਢੰਗ ਦਾ ਜ਼ੋਰ ਨਹੀਂ ਹੈ:

**ਨਾਨਕ ਉਤਮੁ ਨੀਚੁ ਨ ਕੋਇ॥**

ਜਦ ਇਸ ਗੱਲ ਦੀ ਸਮਝ ਪੈਂਦੀ ਹੈ ਕਿ ਜ਼ੋਰ ਤਾਂ ਪਰਮਾਤਮਾ ਦਾ ਹੈ ਤਾਂ ਮਨੁੱਖ ਕਹਿ ਉਠਦਾ ਹੈ—ਕੋਈ ਉੱਤਮ ਨਹੀਂ, ਕੋਈ ਨੀਚ ਨਹੀਂ। ਖਾਦ ਗੰਦੀ ਜ਼ਰੂਰ ਹੈ, ਬਦਬੂਦਾਰ ਜ਼ਰੂਰ ਹੈ ਪਰ ਇਹ ਨਾ ਹੋਵੇ ਤਾਂ ਸੁਗੰਧਤ ਫੁੱਲਾਂ ਦਾ ਜਨਮ ਨਹੀਂ ਹੁੰਦਾ। ਇਸ ਲਈ ਕੋਈ ਉੱਤਮ ਨਹੀਂ, ਕੋਈ ਨੀਚ ਨਹੀਂ। ਕੋਈ ਛੋਟਾ ਨਹੀਂ, ਕੋਈ ਵੱਡਾ ਨਹੀਂ। ਇਸ ਤਰ੍ਹਾਂ ਦੀ ਭਾਵ-ਦਸ਼ਾ ਜਿਸ ਦਿਨ ਜਿਸ ਵਿਚ ਬਣਦੀ ਹੈ ਉਸੇ ਨੂੰ ਭਗਤ ਤੇ ਬ੍ਰਹਮਗਿਆਨੀ ਕਹਿੰਦੇ ਹਨ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਵਾਕ:

**ਹਮ ਨਹੀ ਚੰਗੇ ਬੁਰਾ ਨਹੀ ਕੋਇ॥**
**ਪ੍ਰਣਵਤਿ ਨਾਨਕੁ ਤਾਰੇ ਸੋਇ॥** *(ਪੰਨਾ 728)*

ਅਸੀਂ ਚੰਗੇ ਨਹੀਂ ਹਾਂ ਤੇ ਜਗਤ ਵਿਚ ਕੋਈ ਬੁਰਾ ਨਹੀਂ ਹੈ। ਕੋਈ ਬੁਰਾ ਦਿਖਾਈ ਦੇ ਰਿਹਾ ਹੈ ਤੇ ਮਨੁੱਖ ਆਪਣੇ ਆਪ ਨੂੰ ਚੰਗਾ ਸਮਝ ਰਿਹੈ, ਇਸਨੂੰ ਸੰਸਾਰੀ ਬਿਰਤੀ ਕਹਿੰਦੇ ਹਨ। ਕੋਈ ਚੰਗਾ ਨਹੀਂ ਹੈ, ਕੋਈ ਉੱਤਮ ਨਹੀਂ ਹੈ, ਕੋਈ ਛੋਟਾ ਨਹੀਂ ਹੈ, ਕੋਈ ਵੱਡਾ ਨਹੀਂ ਹੈ, ਕੋਈ ਚੇਲਾ ਨਹੀਂ ਹੈ, ਕੋਈ ਠਾਕੁਰ ਨਹੀਂ ਹੈ, ਸਭ ਸਮਾਨ ਹਨ। ਇਸਨੂੰ ਕਹਿੰਦੇ ਹਨ—ਬ੍ਰਹਮ ਦ੍ਰਿਸ਼ਟੀ, ਅਗੰਮੀ ਦ੍ਰਿਸ਼ਟੀ। ਹੁਣ ਇਸਨੂੰ ਸੱਚ ਦੀ ਸਮਝ ਪੈ ਗਈ ਹੈ। ਪਰ ਕੁਛ ਬੁਰਾ ਬੁਰਾ ਦਿਖਾਈ ਦੇ ਰਿਹਾ ਹੈ ਤੋ ਮਨੁੱਖ ਦੇ ਅੰਦਰ ਅਜੇ ਬੁਰਾਈ ਹੈ। ਦਰਅਸਲ ਉਹ ਅੰਦਰ ਦੀ ਬੁਰਾਈ ਬਾਹਰ ਪ੍ਰਗਟ ਹੋ ਗਈ ਹੈ ਜਿਸ ਕਾਰਨ ਜਗਤ ਦੀਆਂ ਅਨੇਕਾਂ ਹੀ ਬੁਰਾਈਆਂ ਤੇ ਖ਼ਾਮੀਆਂ ਦਿਖਾਈ ਦੇ ਰਹੀਆਂ ਹਨ। ਉਰਦੂ ਦੇ ਪ੍ਰਸਿੱਧ ਦਾਰਸ਼ਨਿਕ ਕਵੀ ਤੇ ਆਖ਼ਰੀ ਮੁਗ਼ਲ ਸਮਰਾਟ ਬਹਾਦਰ ਸ਼ਾਹ ਜ਼ਫਰ ਦਾ ਕਹਿਣਾ ਹੈ :

*ਜਬ ਨਾ ਥੀ ਆਪਣੇ ਗੁਨਾਹੋਂ ਕੀ ਖ਼ਬਰ,*
*ਦੇਖਤੇ ਥੇ ਦੁਨੀਆ ਕੇ ਐਬੋ ਹੁਨਰ,*
*ਜਬ ਆਪਣੇ ਗੁਨਾਹੋਂ ਪੇ ਪੜੀ ਨਿਗਾਹ,*
*ਤੋ ਜਹਾਂ ਮੇਂ ਕੋਈ ਬੁਰਾ ਨ ਰਹਾ।*
*ਜ਼ਫਰ ਆਦਮੀ ਉਸ ਕੋ ਨ ਜਾਨੀਏਗਾ,*
*ਹੋ ਕਿਤਨਾ ਹੀ ਆਲਮ ਫੈਜ਼ੋ ਯਕਾ,*
*ਜਿਸੇ ਐਸ਼ ਮੇਂ ਯਾਦੇਂ ਖ਼ੁਦਾ ਨ ਰਹੀ,*
*ਜਿਸੇ ਤੈਸ਼ ਮੇਂ ਖ਼ੌਫ਼ ਏ ਖ਼ੁਦਾ ਨ ਰਹਾ।*

ਜ਼ਫਰ ਕਹਿੰਦੇ ਹਨ—ਜਿਸ ਤਰ੍ਹਾਂ ਮੈਂ ਜਗਤ ਵਿਚ ਬੁਰਾ, ਐਬੀ ਦੋਖੀ, ਨੀਵਾਂ ਤੇ ਨੀਚ ਦੇਖਦਾ ਰਿਹਾ, ਉਤਨੀ ਦੇਰ ਮੈਂ ਆਪਣੇ ਆਪ ਨੂੰ ਵੇਖਣ ਦੇ ਅਸਮਰੱਥ ਰਿਹਾ। ਜਿਸ ਦਿਨ ਮੈਂ ਆਪਣੀਆਂ ਖ਼ਾਮੀਆਂ ਦੇਖੀਆਂ, ਆਪਣੀਆਂ ਬੁਰਾਈਆਂ ਦੇਖੀਆਂ, ਮੈਨੂੰ ਪਤਾ ਚਲਿਆ ਕਿ ਮੈਂ ਆਪਣੀਆਂ ਬੁਰਾਈਆਂ ਕਰਕੇ ਜਗਤ ਨੂੰ ਬੁਰਾ ਬੁਰਾ ਵੇਖ ਰਿਹਾ ਹਾਂ। ਆਪਣੀਆਂ ਬਦੀਆਂ ਕਰਕੇ ਹੀ ਜਗਤ ਨੂੰ ਬੁਰਾ ਬੁਰਾ ਤੇ ਬਦ ਵੇਖ ਰਿਹਾ ਹਾਂ। ਜਿਸ ਦਿਨ ਮਨੁੱਖ ਨੇਕ ਹੋ ਜਾਂਦਾ ਹੈ, ਜਿਸ ਦਿਨ ਮਨੁੱਖ ਦਾ ਹਿਰਦਾ ਸਾਫ਼ ਹੋ ਜਾਂਦਾ ਹੈ, ਪਵਿੱਤਰ ਹੋ ਜਾਂਦਾ ਹੈ, ਉਸ ਦਿਨ ਮਨੁੱਖ ਕਹਿ ਉਠਦਾ ਹੈ—"ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ॥" ਉਸ ਦਿਨ ਮਨੁੱਖ ਦੇ ਮੂੰਹ ਤੋਂ ਨਿਕਲਦਾ—"ਸਭੈ ਘਟ ਰਾਮੁ ਬੋਲੈ ਰਾਮਾ ਬੋਲੈ॥ ਰਾਮ ਬਿਨਾ ਕੋ ਬੋਲੈ ਰੇ॥" ਉਸ ਦਿਨ ਮਨੁੱਖ ਦੀ ਜ਼ਬਾਨ 'ਚੋਂ ਮਾਨੋ ਇਹ ਵਾਕ ਨਿਕਲਦੇ ਹਨ—"ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ॥ ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ॥" ਬਾਬਾ ਫ਼ਰੀਦ ਕਹਿੰਦੇ ਹਨ—ਮੈਂ ਕਿਸਨੂੰ ਬੁਰਾ ਆਖਾਂ, ਸਭ ਖ਼ੁਦਾ ਹੈ, ਸਭ ਅਕਾਲ ਹੈ, ਸਭ ਪਰੀਪੂਰਨ ਪਰਮਾਤਮਾ ਹੈ। ਭਾਵੇਂ ਜਗਤ ਮੈਨੂੰ ਫ਼ਕੀਰ ਫ਼ਕੀਰ ਕਹਿ ਰਿਹੈ, ਪਰ ਮੈਂ ਫ਼ਕੀਰ ਨਹੀਂ ਹਾਂ। ਮੈਂ ਤਾਂ ਗੁਨਾਹਾਂ ਨਾਲ ਭਰਿਆ ਹੋਇਆ ਹਾਂ। "ਫਰੀਦਾ ਕਾਲੇ ਮੈਡੇ ਕਪੜੇ ਕਾਲਾ ਮੈਡਾ ਵੇਸੁ॥ ਗੁਨਹੀ ਭਰਿਆ ਮੈ ਫਿਰਾ ਲੋਕੁ ਕਹੈ ਦਰਵੇਸੁ॥" ਇਹ ਦ੍ਰਿਸ਼ਟੀ ਦਰਵੇਸ਼ ਦੀ ਹੈ, ਭਗਤ ਦੀ ਹੈ, ਸੰਤ ਦੀ ਹੈ, ਉਹ ਕਹਿ ਉਠਦਾ

ਹੈ ਕਿ ਮੇਰੇ ਹੱਥ ਵਿਚ ਕੁਛ ਨਹੀਂ ਹੈ। ਜੋ ਇਸ ਅਵਸਥਾ ਤਕ ਪਹੁੰਚਿਆ, ਯਕੀਨ ਜਾਣੋ ਪਰਮਾਤਮਾ ਦੇ ਹੱਥਾਂ ਵਿਚ ਹੁੰਦਾ ਹੈ। ਜਿਹੜਾ ਕਹਿ ਦਿੰਦਾ ਹੈ ਮੇਰੇ ਹੱਥ ਵਿਚ ਸਭ ਕੁਛ ਹੈ, ਉਹ ਪਰਮਾਤਮਾ ਤੋਂ ਦੂਰ ਚਲਾ ਜਾਂਦਾ ਹੈ, ਆਪਣੇ ਹੱਥ ਵੀ ਖ਼ਾਲੀ ਕਰ ਬੈਠਦਾ ਹੈ। ਸਿਵਾਏ ਦੁੱਖ ਤੇ ਕਰੂਪਤਾ ਤੋਂ ਉਸਦੀ ਝੋਲੀ ਵਿਚ ਹੋਰ ਕੁਛ ਨਹੀਂ ਹੁੰਦਾ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਫ਼ੁਰਮਾਨ ਕਰਦੇ ਹਨ—ਜਿਸ ਦਿਨ ਮਨੁੱਖ ਇਸ ਅਸਥਾਨ 'ਤੇ ਅਪੜਦਾ ਹੈ ਕਿ ਮੇਰੇ ਹੱਥ ਵਿਚ ਕੁਛ ਨਹੀਂ; ਉਸ ਦਿਨ ਉਸਨੂੰ ਇਸ ਗੱਲ ਦੀ ਸਮਝ ਪੈ ਜਾਂਦੀ ਹੈ ਕਿ—"ਨਾਨਕ ਉਤਮੁ ਨੀਚੁ ਨ ਕੋਇ॥" ਕੋਈ ਉੱਤਮ ਨਹੀਂ, ਕੋਈ ਨੀਚ ਨਹੀਂ, ਕੋਈ ਨੀਵਾਂ ਨਹੀਂ, ਕੋਈ ਵੱਡਾ ਨਹੀਂ, ਕੋਈ ਦਾਤਾ ਨਹੀਂ, ਕੋਈ ਮੰਗਤਾ ਨਹੀਂ, ਸਭ ਈਸ਼ਵਰ ਹੈ, ਸਭ ਅਕਾਲ ਪੁਰਖ ਹੈ, ਸਭ ਤੂੰ ਹੀ ਹੈਂ, ਸਭ ਤੂੰ ਹੀ ਹੈਂ। ਦਰਅਸਲ ਇਹ ਅਹੰਕਾਰ ਦੀ ਭਾਸ਼ਾ ਹੈ ਕਿ ਮੈਂ ਹਾਂ, ਮੈਂ ਹਾਂ। ਇਹ ਨਿਰੰਕਾਰ ਦੇ ਬਚਨ ਹਨ—ਤੂੰ ਹੀ ਹੈਂ, ਤੂੰ ਹੀ ਹੈਂ, ਤੂੰ ਹੀ ਹੈਂ। ਜਿਸ ਦਿਨ ਇਹ ਬੋਲ ਰਸਨਾ ਉਚਾਰਨ ਕਰੇ, ਹਿਰਦੇ ਦੀ ਗਹਿਰਾਈ ਤੋਂ ਨਿਕਲਣ, ਸਮਝ ਲਉ ਮਨੁੱਖ ਪਰਮਾਤਮਾ ਵਿਚ ਲੀਨ ਹੋ ਗਿਆ ਹੈ।

•

27

# ਧਰਮ ਖੰਡ ਕਾ ਏਹੋ ਧਰਮੁ

ਰਾਤੀ ਰੁਤੀ ਥਿਤੀ ਵਾਰ ॥
ਪਵਣ ਪਾਣੀ ਅਗਨੀ ਪਾਤਾਲ ॥
ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮਸਾਲ ॥
ਤਿਸੁ ਵਿਚਿ ਜੀਅ ਜੁਗਤਿ ਕੇ ਰੰਗ ॥
ਤਿਨ ਕੇ ਨਾਮ ਅਨੇਕ ਅਨੰਤ ॥
ਕਰਮੀ ਕਰਮੀ ਹੋਇ ਵੀਚਾਰੁ ॥
ਸਚਾ ਆਪਿ ਸਚਾ ਦਰਬਾਰੁ ॥
ਤਿਥੈ ਸੋਹਨਿ ਪੰਚ ਪਰਵਾਣੁ ॥
ਨਦਰੀ ਕਰਮਿ ਪਵੈ ਨੀਸਾਣੁ ॥
ਕਚ ਪਕਾਈ ਓਥੈ ਪਾਇ ॥
ਨਾਨਕ ਗਇਆ ਜਾਪੈ ਜਾਇ ॥੩੪॥

**ਜਪੁਜੀ** ਸਾਹਿਬ ਵਿਚ ਜਿਨ੍ਹਾਂ ਪੰਜ ਖੰਡਾਂ ਦਾ ਜ਼ਿਕਰ ਆਇਆ ਹੈ, ਉਹ ਅਧਿਆਤਮਕ ਮੰਡਲ ਦੀਆਂ ਪੰਜ ਅਵਸਥਾਵਾਂ ਹਨ। ਚਾਰ ਅਵਸਥਾਵਾਂ ਪੜਾਉ ਹਨ ਤੇ ਪੰਜਵੀਂ ਅਵਸਥਾ ਅੰਤਲੀ ਮੰਜ਼ਿਲ ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਪੰਜਵੀਂ ਅਵਸਥਾ ਨੂੰ ਸੱਚਖੰਡ ਆਖਿਆ ਹੈ। "ਸਚ ਖੰਡਿ ਵਸੈ ਨਿਰੰਕਾਰੁ ॥" ਜਿਥੇ ਮਨੁੱਖ ਨਿਰੰਕਾਰ ਵਿਚ ਤੇ ਨਿਰੰਕਾਰ ਮਨੁੱਖ ਵਿਚ ਹੁੰਦਾ ਹੈ।

ਹਰ ਮਾਰਗ ਦੇ ਕੁਛ ਪੜਾਉ ਹੁੰਦੇ ਹਨ। ਹਰ ਮਾਰਗ ਕਿਸੇ ਥਾਂ ਤੋਂ ਸ਼ੁਰੂ ਹੁੰਦਾ ਹੈ ਤੇ ਕਿਸੇ ਥਾਂ 'ਤੇ ਉਸਦਾ ਅੰਤ ਹੁੰਦਾ ਹੈ। ਜਗਤ ਦੇ ਰਹਿਬਰੀ ਪੁਰਸ਼ਾਂ ਨੇ ਮਨੁੱਖ ਦੀ ਸੁਰਤ ਦੇ ਜੋ ਪੜਾਉ ਗਿਣੇ ਮਿਥੇ ਹਨ, ਉਨ੍ਹਾਂ ਸੰਬੰਧੀ ਜਾਣਕਾਰੀ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਆਪਣੀ ਇਸ ਰਚਨਾ ਵਿਚ ਕਰਵਾਉਂਦੇ ਹਨ। ਇਤਨੀ ਗੱਲ ਸਪੱਸ਼ਟ ਹੈ ਕਿ ਮਾਰਗ ਸੁਰਤਿ ਦਾ ਹੈ, ਧਿਆਨ ਦਾ ਹੈ; ਮਾਰਗ ਸਰੀਰ ਦਾ ਨਹੀਂ ਹੈ। ਇਸ ਮਾਰਗ 'ਤੇ ਸੁਰਤਿ ਨੇ ਚੱਲਣਾ ਹੈ ਤਨ ਨੇ ਨਹੀਂ ਚੱਲਣਾ। ਇਸ ਮਾਰਗ 'ਤੇ ਮਨ ਨੇ ਚੱਲਣਾ ਹੈ। ਇਸ ਵਾਸਤੇ ਪ੍ਰਭੂ ਪ੍ਰਾਪਤੀ ਦੀ ਸਮੁੱਚੀ ਸਾਧਨਾ ਮਨ ਦੀ ਸਾਧਨਾ ਹੈ, ਨਾ ਕਿ ਤਨ ਦੀ ਸਾਧਨਾ ਹੈ। ਸੁਰਤਿ ਦੀ ਸਾਧਨਾ ਹੈ, ਨਾ ਕਿ ਸਰੀਰ ਦੀ ਸਾਧਨਾ। ਜਦ ਸੁਰਤਿ ਨੇ ਗਗਨ ਮੰਡਲ ਵਿਚ ਜਾਣਾ ਹੈ, ਉਸ ਨਿਰੰਕਾਰ ਦੇ ਵਾਸੇ ਤਕ, ਭਾਵ ਸੱਚਖੰਡ ਤਕ ਤਾਂ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਰਸਤੇ ਦਾ ਜ਼ਿਕਰ ਕੀਤਾ ਹੈ।

ਸਾਡੇ ਦੇਸ਼ ਵਿਚ ਧਰਮ ਸੰਬੰਧੀ ਜੋ ਕੁਛ ਅਨੁਭਵ ਪ੍ਰਾਪਤੀ ਹੋਈ ਉਹਨਾਂ ਵਿਚ ਦੋ ਪੜਾਉ ਦੱਸੇ ਹਨ ਤੇ ਤੀਸਰੀ ਮੰਜ਼ਲੇ ਮਕਸੂਦ। ਉਪਨਿਸ਼ਦਾਂ ਦੇ ਰਚਾਇਤਾ ਰਿਸ਼ੀ ਪਹਿਲੇ ਪੜਾਉ ਨੂੰ ਕਰਮ ਕਾਂਡ ਕਹਿੰਦੇ ਰਹੇ ਹਨ ਅਤੇ ਦੂਸਰੇ ਨੂੰ ਉਪਾਸ਼ਨਾ ਕਾਂਡ ਕਹਿੰਦੇ ਰਹੇ ਹਨ। ਤੀਸਰਾ ਪੜਾਉ ਮੰਜ਼ਲੇ ਮਕਸੂਦ ਹੈ, ਟਿਕਾਣਾ ਹੈ, ਅਸਥਾਨ ਹੈ ਜਿਸਨੂੰ ਉਹਨਾਂ ਗਿਆਨ ਕਾਂਡ ਆਖਿਆ ਹੈ। ਗਿਆਨ ਕਾਂਡ ਤਕ ਪਹੁੰਚਣਾ ਪਰਮਾਤਮਾ ਤਕ ਪਹੁੰਚਦਾ ਹੈ। ਪਰਮਾਤਮਾ ਕੀ ਹੈ ? ਗਿਆਨ ਕੀ ਹੈ ? ਉੱਤਰ ਹੈ—ਪ੍ਰਕਾਸ਼। "ਨਾਮੁ ਜਪਤ ਕੋਟਿ ਸੂਰ ਉਜਾਰਾ ਬਿਨਸੈ ਭਰਮੁ ਅੰਧੇਰਾ ॥" ਇਸੇ ਤਰ੍ਹਾਂ ਇਸਲਾਮ ਦੇ ਬਾਨੀ ਮੁਹੰਮਦ ਸਾਹਿਬ ਨੇ ਤਿੰਨ ਪੜਾਉ ਦੱਸੇ ਹਨ ਤੇ ਚੌਥੀ ਮੰਜ਼ਲ ਦੱਸੀ ਹੈ। ਉਹ ਕਹਿੰਦੇ ਹਨ ਕਿ ਪਹਿਲੇ ਖ਼ੁਦਾ ਦੇ ਮਾਰਗ 'ਤੇ ਚੱਲਣਾ ਹੈ ਤਾਂ ਯਾਤਰਾ ਸ਼ਰ੍ਹਾ ਤੋਂ ਆਰੰਭ ਕਰਨੀ ਪਏਗੀ। ਇਥੋਂ ਹੀ ਕਦਮ ਚੁੱਕਣਾ ਪਏਗਾ। ਪਹਿਲੇ ਸ਼ਰ੍ਹਾ ਵਿਚ ਆਉਣਾ ਹੈ ਤੇ ਫਿਰ ਤਰੀਕਤ ਭਾਵ ਕੁਝ ਤਰਕ ਕਰਨਾ ਹੈ, ਤਿਆਗ ਦੀ ਦੁਨੀਆ ਵਿਚ ਆਉਣਾ ਹੈ। ਤੀਸਰੀ ਮਾਰਫ਼ਤ ਦੀ ਦੁਨੀਆ ਹੈ ਅਤੇ ਚੌਥੀ ਹਕੀਕਤ ਦੀ। ਜਿਸ ਨੂੰ ਅਸੀਂ ਸਚਾਈ ਕਹਿੰਦੇ ਹਾਂ, ਉਸਨੂੰ ਅਰਬੀ ਵਿਚ ਹਕੀਕਤ ਕਹਿੰਦੇ ਹਨ। ਹੱਕ ਸੱਚ, ਹਕੀਕਤ ਸਚਾਈ। ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਕਥਨ ਹੈ ਕਿ ਸੱਚ ਤਕ ਪਹੁੰਚਣਾ ਪਰਮਾਤਮਾ ਤਕ ਪਹੁੰਚਣਾ ਹੈ। ਮੁਹੰਮਦ ਸਾਹਿਬ ਦਾ ਕਹਿਣਾ—ਹਕੀਕਤ ਤਕ ਪਹੁੰਚਣਾ ਖ਼ੁਦਾ ਤਕ ਪਹੁੰਚਣਾ ਹੈ। ਗੱਲ ਬਿਲਕੁਲ ਇਕ ਹੈ। ਇਥੇ ਆ ਕੇ ਇਕ ਪੰਜਾਬੀ ਮੁਹਾਵਰਾ

ਵੀ ਸਿੱਧ ਹੋ ਜਾਂਦਾ ਹੈ ਕਿ 'ਸੌ ਸਿਆਣੇ ਇਕੋ ਮੱਤ, ਮੂਰਖਾ ਆਪੋ ਆਪਣੀ।' ਸਿਆਣਿਆਂ ਨੇ, ਦਾਨਾ ਪੁਰਸ਼ਾਂ ਨੇ ਹਮੇਸ਼ਾ ਉਹੀ ਗੱਲ ਕਰਨੀ ਹੈ ਜਿਸਦੀ ਬੁਨਿਆਦ ਸੱਚ ਹੁੰਦੀ ਹੈ। ਜਿਸਦੇ ਵਿਚ ਉਛਾਲ ਸੁਗੰਧੀ ਗੁਣ ਸੱਚ ਦੇ ਹੀ ਹੁੰਦੇ ਹਨ।

ਸੱਚ ਤਕ ਪਹੁੰਚਣਾ ਖ਼ੁਦਾ ਤਕ ਪਹੁੰਚਣਾ ਹੈ। ਸੱਚ ਤਕ ਪਹੁੰਚਣਾ ਪਰਮਾਤਮਾ ਤਕ ਪਹੁੰਚਣਾ ਹੈ। ਇਸ ਵਾਸਤੇ ਜਿਥੇ ਬੈਠ ਕੇ ਸਤਿ ਦਾ ਚਿੰਤਨ ਹੋਵੇ, ਸਤਿ ਨਾਲ ਧਿਆਨ ਜੋੜਿਆ ਜਾਵੇ, ਉਸ ਅਸਥਾਨ ਨੂੰ ਸਤਿਸੰਗ ਕਹਿੰਦੇ ਹਨ। ਉਹਨਾਂ ਬੰਦਿਆਂ ਦਾ ਇਕੱਠ ਜੋ ਸਤਿ ਦੀ ਪ੍ਰਾਪਤੀ ਲਈ ਰਲ ਬੈਠੇ ਹਨ, ਸਤਿ ਦੀ ਤਲਾਸ਼ ਕਰਨ ਆਏ ਹਨ, ਤੇ ਜਿਹਨਾਂ ਦਾ ਸਤਿ ਨਾਲ ਸੰਬੰਧ ਸਥਾਪਤ ਹੋ ਜਾਂਦਾ ਹੈ, ਉਸਨੂੰ ਸਤਿਸੰਗੀ ਕਹਿੰਦੇ ਹਨ। ਇਹ ਤਾਂ ਸਤਿ ਦਾ ਸੰਗੀ ਹੋ ਗਿਆ ਹੈ। ਅਤੇ ਸਤਿ ਦਾ ਸੰਗੀ ਹੋ ਜਾਣਾ ਪਰਮ ਸ਼ਕਤੀ ਦਾ ਸੰਗੀ, ਮੂਲ ਦਾ ਸੰਗੀ ਹੋਣਾ ਹੈ। ਇੰਜ ਕਹਿ ਲਉ ਕਿ ਉਸਨੂੰ ਅਜਿਹਾ ਮਿੱਤਰ ਮਿਲ ਗਿਆ ਹੈ, ਜਿਸਦੇ ਸਮਾਨ ਹੋਰ ਕੋਈ ਵੀ ਨਹੀਂ।

ਸਾਡੇ ਦੇਸ਼ ਦੇ ਪੁਰਾਤਨ ਸਨਾਤਨੀ ਰਿਸ਼ੀਆਂ ਨੇ ਕਰਮ ਕਾਂਡ, ਉਪਾਸ਼ਨਾ ਕਾਂਡ ਤੇ ਫਿਰ ਗਿਆਨ ਕਾਂਡ ਦੱਸੇ ਹਨ। ਕਰਮ ਕਾਂਡ ਸਰੀਰ ਨੇ ਕਰਨਾ ਹੈ, ਉਪਾਸ਼ਨਾ ਕਾਂਡ ਮਨ ਨੇ ਕਰਨਾ ਹੈ ਅਤੇ ਗਿਆਨ ਕਾਂਡ ਫਲ ਹੈ। ਇੰਜ ਕਹਿ ਲਉ—ਕਰਮ ਕਾਂਡ ਬੀਜ ਹੈ, ਉਪਾਸ਼ਨਾ ਕਾਂਡ ਸ਼ਾਖਾਂ ਹਨ ਤੇ ਗਿਆਨ ਕਾਂਡ ਫਲ ਹੈ। ਕਰਮ ਦਾ ਫਲ ਹੀ ਗਿਆਨ ਹੈ। ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦਾ ਫ਼ੁਰਮਾਨ ਹੈ:

**ਫਲ ਕਾਰਨ ਫੂਲੀ ਬਨਰਾਇ ॥ ਫਲੁ ਲਾਗਾ ਤਬ ਫੂਲੁ ਬਿਲਾਇ ॥**
**ਗਿਆਨੈ ਕਾਰਨ ਕਰਮ ਅਭਿਆਸੁ ॥ ਗਿਆਨੁ ਭਇਆ ਤਹ ਕਰਮਹ ਨਾਸੁ ॥**

*(ਪੰਨਾ 1167)*

ਫੁੱਲ ਖਿੜੇ ਹਨ ਫਲ ਨੂੰ ਜਨਮ ਦੇਣ ਲਈ ਅਤੇ ਜਿਵੇਂ ਫੁਲ ਵਿਚੋਂ ਫੱਲ ਨਿਕਲਦਾ ਹੈ, ਫੁੱਲਾਂ ਦਾ ਅੰਤ ਹੋ ਜਾਂਦਾ ਹੈ। ਜਿਵੇਂ ਜਿਵੇਂ ਗਿਆਨ ਦੀ ਪ੍ਰਾਪਤੀ ਹੁੰਦੀ ਹੈ, ਕਰਮ ਕਾਂਡ ਦੀ ਦੁਨੀਆ ਖ਼ਤਮ ਹੋ ਜਾਂਦੀ ਹੈ। ਅਗਰ ਸਾਰੀ ਜ਼ਿੰਦਗੀ ਕਰਮ ਕਾਂਡ ਚੱਲ ਰਿਹਾ ਹੈ, ਤਾਂ ਇਤਨੀ ਗੱਲ ਸਪੱਸ਼ਟ ਹੈ ਕਿ ਇਸ ਬੰਦੇ ਕੋਲ ਉਹ ਫੁੱਲ ਹੈ ਜਿਸਦੇ ਵਿਚੋਂ ਅਜੇ ਤਕ ਫਲ ਨਹੀਂ ਨਿਕਲਿਆ। ਹਕੀਕਤ ਵਿਚ ਕੁਝ ਕਰਮ ਕਾਂਡ ਐਸੇ ਵੀ ਹਨ ਜਿਹਨਾਂ ਵਿਚ ਸੱਚਮੁੱਚ ਫਲ ਦੀ ਪ੍ਰਾਪਤੀ ਹੁੰਦੀ ਹੀ ਨਹੀਂ। ਜਿਸ ਨੂੰ ਅੱਜ ਕੱਲ੍ਹ ਨਾਨਕਮਤਾ ਕਹਿੰਦੇ ਹਾਂ ਕਿਸੇ ਵਕਤ ਇਸ ਅਸਥਾਨ ਦਾ ਨਾਂ ਗੋਰਖਮਤਾ ਸੀ। ਜਦ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਆਪਣੇ ਦੋਨੋਂ ਸਾਥੀਆਂ ਮਰਦਾਨੇ ਤੇ ਬਾਲੇ ਸਮੇਤ ਗੋਰਖਮਤੇ ਪਹੁੰਚੇ ਤਾਂ ਜੋਗੀਆਂ ਨੇ ਆਪਦਾ ਸਨਮਾਨ ਕੀਤਾ ਤੇ ਮੁਖੀ ਸਿਰਮੌਰ ਜੋਗੀ ਲੋਹਰੀਪਾ ਨਾਥ ਨੇ ਗੁਲਾਬ ਦਾ ਇਕ ਫੁੱਲ ਪੇਸ਼ ਕੀਤਾ। ਮਰਦਾਨਾ ਕਹਿਣ ਲੱਗਾ—"ਪਾਤਸ਼ਾਹ! ਪਹਿਲੇ ਸੁਮੇਰ ਪਰਬਤ ਤਾਂ ਜਾਂ ਵਟਾਲੇ ਜਿਥੇ ਜਿਥੇ ਵੀ ਗਏ ਹਾਂ, ਜੋਗੀ ਲੰਬੀ ਚੌੜੀ ਬਹਿਸ ਕਰਦੇ ਰਹੇ ਹਨ। ਪਰ ਹੁਣ ਇਨ੍ਹਾਂ ਦਾ ਸੁਭਾਅ ਬਿਲਕੁਲ ਬਦਲਿਆ ਹੋਇਆ ਹੈ। ਹੁਣ ਤਾਂ ਆਪ ਨੂੰ ਵੇਖ ਕੇ ਪ੍ਰਸੰਨ ਹੋ ਕੇ ਗੁਲਾਬ ਦਾ ਫੁੱਲ ਭੇਟ ਕਰ ਰਹੇ ਹਨ। ਪਾਤਸ਼ਾਹ ਇਨ੍ਹਾਂ ਦੇ ਸੁਭਾਉ ਵਿਚ ਤਬਦੀਲੀ ਆਈ ਹੈ। ਸਤਿਗੁਰੂ ਕਹਿਣ ਲੱਗੇ, "ਫੁੱਲ ਨਹੀਂ ਭੇਟ ਕੀਤਾ, ਅੱਗੋਂ ਇਕ ਸਵਾਲ ਉਠਾਇਆ

ਹੈ। ਸਾਨੂੰ ਇਹ ਫੁੱਲ ਅਰਪਣ ਨਹੀਂ ਕੀਤਾ, ਇਹ ਤਾਂ ਸਮੁੱਚੇ ਜੋਗੀਆਂ ਨੇ ਇਕ ਸਵਾਲ ਖੜਾ ਕੀਤਾ ਹੈ। ਮਰਦਾਨਾ ਕਹਿਣ ਲੱਗਾ—ਪਾਤਸ਼ਾਹ ਸਵਾਲ ? ਹਾਂ ਇਨ੍ਹਾਂ ਨੇ ਸਵਾਲ ਖੜਾ ਕੀਤਾ ਹੈ ਕਿ ਜੋਗ ਮੱਤ ਗੁਲਾਬ ਦੇ ਫੁੱਲ ਦੀ ਤਰ੍ਹਾਂ ਹੈ। ਇਸ ਵਿਚ ਰਿਧੀਆਂ ਸਿਧੀਆਂ ਦੀ ਸੁਗੰਧੀ ਹੈ, ਇਸ ਵਿਚ ਸੰਸਾਰਕ ਪ੍ਰਤਿਸ਼ਠਾ ਦੀ ਸੁੰਦਰਤਾ ਹੈ, ਇਸ ਵਿਚ ਸਮਾਧੀ ਦੀ ਕੋਮਲਤਾ ਹੈ। ਅਤੇ ਇਹ ਕਹਿ ਰਹੇ ਹਨ ਕਿ ਗੁਰੂ ਨਾਨਕ ਦੇਵ ਜੀ, ਤੁਸੀਂ ਅੱਜ ਤਕ ਜੋਗ ਮੱਤ ਧਾਰਨ ਨਹੀਂ ਕੀਤਾ ਤੇ ਕਿਉਂ ਨਹੀਂ ਕੀਤਾ ? ਕਿਉਂਕਿ ਸਿਧ ਗੋਸਟਿ ਵਿਚ ਬਾਕਾਇਦਾ ਇਨ੍ਹਾਂ ਜੋਗੀਆਂ ਦੇ ਬਚਨ ਵੀ ਮਿਲਦੇ ਹਨ। "ਦਰਸਨੁ ਭੇਖ ਕਰਹੁ ਜੋਗਿੰਦ੍ਰਾ ਮੁੰਦ੍ਰਾ ਝੋਲੀ ਖਿੰਥਾ ॥ ਬਾਰਹ ਅੰਤਰਿ ਏਕੁ ਸਰੇਵਹੁ ਖਟੁ ਦਰਸਨ ਇਕ ਪੰਥਾ ॥" ਸਾਰੇ ਜੋਗੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੂੰ ਕਹਿੰਦੇ ਹਨ—ਅਗਰ ਤੁਸੀਂ ਜੋਗੀ ਬਣ ਜਾਓ, ਮੁੰਦਰਾਂ ਧਾਰਨ ਕਰ ਲਉ, ਝੋਲੀ ਪਹਿਨ ਲਉ, ਖਿੰਥਾ ਧਾਰਨ ਕਰ ਲਓ ਤਾਂ ਅਸੀਂ ਤੁਹਾਨੂੰ ਜੋਗੀਆਂ ਦਾ ਜੋਗਿੰਦਰਾ ਬਣਾ ਦਿਆਂਗੇ; ਭਾਵ ਨਾਥ ਬਣਾ ਦਿਆਂਗੇ। ਸਾਰੇ ਤੁਹਾਡੀ ਤਾਬਿਆ ਵਿਚ ਰਹਿਣਗੇ। ਇਹ ਸਿੱਧਾਂ ਦੇ ਬਚਨ ਜੋ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਸਿਧ ਗੋਸਟਿ ਵਿਚ ਕਲਮਬੰਦ ਕੀਤੇ ਹਨ। ਮਰਦਾਨੇ ਨੂੰ ਕਹਿੰਦੇ ਹਨ—ਨਹੀਂ ਮਰਦਾਨਿਆ ! ਇਹ ਭੇਟ ਨਹੀਂ ਕੀਤਾ, ਇਹ ਤਾਂ ਕਹਿ ਰਹੇ ਨੇ ਤੁਸੀਂ ਹੁਣ ਤਕ ਜੋਗੀ ਕਿਉਂ ਨਹੀਂ ਬਣੇ। ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਉਹ ਫੁੱਲ ਜੋਗੀਆਂ ਨੂੰ ਵਾਪਸ ਕੀਤਾ ਤੇ ਆਖਿਆ—ਇਹ ਫੁੱਲ ਕੋਮਲ ਹੈ। ਇਸ ਵਿਚ ਸੁਗੰਧੀ ਵੀ ਹੈ, ਸੁੰਦਰ ਵੀ ਹੈ, ਪਰ ਨਾਨਕ ਉਸ ਫੁੱਲ ਦਾ ਪੁਜਾਰੀ ਹੈ ਜਿਸ ਫੁੱਲ ਵਿਚੋਂ ਫਲ ਵੀ ਨਿਕਲੇ। ਇਹ ਫੁੱਲ ਖ਼ੂਬਸੂਰਤ ਜ਼ਰੂਰ ਹੈ, ਪਰ ਕਿਸੇ ਖ਼ੂਬਸੂਰਤ ਤੇ ਮਿੱਠੇ ਫਲ ਨੂੰ ਨਹੀਂ ਜਨਮ ਦਿੰਦਾ। ਗੁਰੂ ਨਾਨਕ ਨੂੰ ਕੇਵਲ ਰਿਧੀ ਸਿਧੀ ਤੇ ਸੰਸਾਰ ਦੀ ਪੂਜਾ ਪ੍ਰਤਿਸ਼ਠਾ ਨਹੀਂ ਚਾਹੀਦੀ। ਉਸ ਨੂੰ ਨਾਮ ਦਾ ਫਲ ਚਾਹੀਦਾ ਹੈ। ਮੈਂ ਜ਼ਿੰਦਗੀ ਦਾ ਆਧਾਰ ਕੇਵਲ ਨਾਮ ਨੂੰ ਹੀ ਸਮਝਦਾ ਹਾਂ। ਜਿਸ ਕਰਮ ਵਿਚ ਨਾਮ ਰਸ ਨਹੀਂ, ਮੇਰੇ ਲਈ ਉਹ ਫੁੱਲ ਹੈ। ਜਿਸ ਵਿਚ ਕੋਈ ਫਲ ਹੀ ਨਹੀਂ, ਮੈਨੂੰ ਇਸ ਤਰ੍ਹਾਂ ਦੇ ਫੁੱਲ ਨਹੀਂ ਚਾਹੀਦੇ। ਜੋਗੀ ਖ਼ਾਮੋਸ਼ ਹੋ ਗਏ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਬਾਕਾਇਦਾ ਫ਼ੁਰਮਾਨ ਕੀਤਾ ਹੈ ਕਿ ਕਰਮ ਵੀ ਉਹ ਕਰਨਾ ਹੈ, ਜਿਸ ਕਰਮ ਦੇ ਬੀਜ ਵਿਚੋਂ ਗਿਆਨ ਨਿਕਲੇ। ਜਿਸ ਕਰਮ ਦਾ ਸੰਬੰਧ ਧਰਮ ਨਾਲ ਨਹੀਂ ਹੈ, ਉਹ ਕਰਮ ਪਾਖੰਡ ਹੈ। ਜਿਵੇਂ ਗੁਰੂ ਨਾਨਕ ਦੇਵ ਜੀ ਮਹਾਰਾਜ ਫ਼ੁਰਮਾਨ ਕਰਦੇ ਹਨ :

**ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ ॥**
**ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ ॥** *(ਪੰਨਾ 747)*

ਹੁਣ ਜਗਤ ਵਿਚ ਇਹ ਉਪਦੇਸ਼ ਦਿੱਤਾ ਜਾਂਦਾ ਹੈ ਕਿ ਐ ਸੰਸਾਰੀਓ ! ਕਰਮ ਧਰਮ ਕਰੋ। ਪਰ ਗੁਰੂ ਅਰਜਨ ਦੇਵ ਜੀ ਮਹਾਰਾਜ ਕਹਿੰਦੇ ਹਨ ਕਿ ਉਹ ਕਰਮ ਜਿਹਨਾਂ ਵਿਚ ਗਿਆਨ ਨਹੀਂ, ਜਿਨ੍ਹਾਂ ਕਰਮਾਂ ਵਿਚ ਪ੍ਰਭੂ ਦੀ ਭਗਤੀ ਨਹੀਂ, ਜਿਸ ਕਰਮ ਵਿਚ ਨਾਮ ਦਾ ਰਸ ਨਹੀਂ, ਉਹ ਕਰਮ ਫੋਕਟ ਹੈ। "ਕਰਮ ਧਰਮ ਪਾਖੰਡ ਜੋ ਦੀਸਹਿ"—ਇਹ ਤਾਂ ਪਾਖੰਡ ਹੈ ਜੋ ਮਨ ਨੂੰ ਖੰਡਤ ਕਰੇਗਾ। ਦਰਅਸਲ ਕਰਮ ਕਾਂਡ ਉਹੀ ਸਹੀ ਹੈ ਜੋ ਮਨ ਨੂੰ ਅਖੰਡ ਕਰੇ, ਮਨ ਨੂੰ ਇਕ ਕਰੇ। ਜਿਸ ਕਰਮ ਦੇ ਕਰਦਿਆਂ ਖੰਡ ਖੰਡ ਵਿਚ ਜੀਵਣਾ ਪਵੇ, ਟੁਕੜਿਆਂ ਟੁਕੜਿਆਂ ਵਿਚ ਜੀਵਣਾ ਹੋਵੇ, ਸਾਹਿਬ

ਕਹਿੰਦੇ ਹਨ—ਇਹ ਕਰਮ ਕਾਂਡ ਪਾਖੰਡ ਹੈ। ਵਿਅਰਥ ਹੈ। ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਵੀ ਫ਼ੁਰਮਾਨ ਹੈ—"ਕੇਵਲ ਕਰਮ ਭਰਮ ਸੇ ਚੀਨਹੁ ਧਰਮ ਕਰਮ ਅਨੁਰਾਗੋ॥" ਐ ਪਰਮਾਤਮਾ ਦੇ ਪੁਜਾਰੀਓ! ਕੇਵਲ ਉਹਨਾਂ ਕਰਮਾਂ ਦੇ ਆਸਰੇ ਚਿੰਤਨ ਕਰਦੇ ਹੋ ਜਿਹੜੇ ਕਰਮ ਭਰਮ 'ਤੇ ਖੜੇ ਹਨ। ਭਾਵ ਜਿਸ ਕਰਮ ਵਿਚੋਂ ਗਿਆਨ ਨਹੀਂ ਨਿਕਲਦਾ ਸਿਰਫ਼ ਭਰਮ ਨਿਕਲਦਾ ਹੈ, ਜਿਨ੍ਹਾਂ ਕਰਮਾਂ ਵਿਚੋਂ ਭਗਤੀ ਰਸ ਨਹੀਂ ਨਿਕਲਦਾ।

ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਚਾਰ ਪੜਾਉ ਦੱਸੇ ਹਨ ਤੇ ਪੰਜਵੀਂ ਮੰਜ਼ਲ ਦੱਸੀ ਹੈ। ਪ੍ਰਥਮ ਧਰਮ ਖੰਡ, ਦੂਸਰਾ ਗਿਆਨ ਖੰਡ, ਤੀਸਰਾ ਸਰਮ ਖੰਡ, ਚੌਥਾ ਕਰਮ ਖੰਡ ਤੇ ਪੰਜਵਾਂ ਸੱਚਖੰਡ ਜੋ ਆਖ਼ਰੀ ਪੜਾਉ ਹੈ, ਜਿਥੇ ਤਕ ਮਨੁੱਖ ਦੇ ਮਨ, ਧਿਆਨ ਤੇ ਸੁਰਤਿ ਨੇ ਪਹੁੰਚਣਾ ਹੈ। ਯਾਤਰਾ ਧਰਮ ਖੰਡ ਤੋਂ ਆਰੰਭ ਕਰਨੀ ਪਏਗੀ। ਜੇ ਕੋਈ ਮਨੁੱਖ ਯਾਤਰਾ ਆਰੰਭ ਕਰ ਚੁੱਕਿਆ ਹੈ ਤਾਂ ਵਾਕਿਆ ਹੀ ਉਹ ਧਰਮ ਖੰਡੀ ਹੈ। ਪਹਿਚਾਣ ਕਿਸ ਤਰ੍ਹਾਂ ਹੋਵੇਗੀ ? ਦਰਅਸਲ ਗੁਰੂ ਨਾਨਕ ਦੀ ਸਾਰੀ ਧਰਮ ਸਿੱਖਿਆ ਮਨ ਪ੍ਰਤੀ ਹੈ। ਸਾਹਿਬ ਕਹਿੰਦੇ ਹਨ—ਧਾਰਮਿਕ ਦਿਖਾਈ ਦੇ ਸਕਣਾ ਤਾਂ ਇਕ ਸ਼ਿੰਗਾਰ ਹੈ। ਇਹ ਸ਼ਿੰਗਾਰ ਕੋਈ ਵੀ ਕਰਕੇ ਧਾਰਮਿਕ ਦਿਖਾਈ ਦੇ ਸਕਦਾ ਹੈ, ਪਰ ਧਾਰਮਿਕ ਹੋ ਜਾਣਾ ਇਕ ਵੱਡੀ ਸਾਧਨਾ ਦਾ ਨਤੀਜਾ ਹੈ। ਇਹ ਇਕ ਬਹੁਤ ਵੱਡੀ ਤਪੱਸਿਆ ਹੈ, ਇਕ ਬਹੁਤ ਵੱਡੀ ਮਿਹਨਤ ਹੈ। ਸਾਹਿਬ ਆਪ ਵੀ ਕਹਿੰਦੇ ਹਨ—"ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥" ਇਸੇ ਤਰ੍ਹਾਂ ਇਸਲਾਮ ਦੇ ਪਹਿਲੇ ਪੜਾਉ ਦੀ ਪਹਿਚਾਣ ਹੋ ਜਾਂਦੀ ਹੈ ਕਿ ਸ਼ਰਾ 'ਚ ਆਇਆ ਹੈ। ਉਪਨਿਸ਼ਦਾਂ ਦੇ ਮੁਤਾਬਕ ਜੋ ਕਰਮ ਕਾਂਡ ਵਿਚ ਆਇਆ ਹੈ, ਉਸਨੇ ਯਾਤਰਾ ਆਰੰਭ ਕਰ ਦਿੱਤੀ ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ—ਜੋ ਧਰਮ ਖੰਡੀ ਹੈ, ਉਸਨੇ ਯਾਤਰਾ ਆਰੰਭ ਕਰ ਦਿੱਤੀ ਹੈ। ਪਰ ਕੋਈ ਧਰਮ ਖੰਡੀ ਹੈ, ਕਿਸ ਤਰ੍ਹਾਂ ਪਹਿਚਾਣਿਆ ਜਾਵੇਗਾ ? ਸਾਹਿਬ ਕਹਿੰਦੇ ਹਨ—ਧਰਮ ਖੰਡੀ ਆਪਣੇ ਜੀਵਨ ਨੂੰ ਇਕ ਮਰਿਆਦਾ ਦਿੰਦਾ ਹੈ, ਇਕ ਅਸੂਲ ਦਿੰਦਾ ਹੈ, ਇਕ ਵਿਧੀ ਤੇ ਵਿਧਾਨ ਦਿੰਦਾ ਹੈ। ਉਹ ਕਿਸ ਤਰ੍ਹਾਂ ਦਿੰਦਾ ਹੈ ? ਉਸਨੂੰ ਇਕ ਸੂਝ ਮਿਲਦੀ ਹੈ, ਇਕ ਸਮਝ ਮਿਲਦੀ ਹੈ ਸਤਿਸੰਗ ਰਾਹੀਂ ਕਿ ਜਗਤ ਵਿਚ ਜੋ ਕੁਛ ਵੀ ਹੋ ਰਿਹਾ ਹੈ, ਸਭ ਵਿਧੀ ਪੂਰਵਕ ਹੋ ਰਿਹਾ ਹੈ, ਸਭ ਵਿਧਾਨਕ ਢੰਗ ਨਾਲ ਹੋ ਰਿਹਾ ਹੈ। ਸਾਹਿਬ ਉਸ ਦਾ ਨਿਖੇੜਾ ਇਸ ਪਾਵਨ ਪਵਿੱਤਰ ਪਉੜੀ ਵਿਚ ਕਰਦੇ ਹਨ :

**ਰਾਤੀ ਰੁਤੀ ਥਿਤੀ ਵਾਰ॥ ਪਵਣ ਪਾਣੀ ਅਗਨੀ ਪਾਤਾਲ॥**

ਇਹ ਰਾਤਾਂ, ਇਹ ਰੁੱਤਾਂ, ਇਹ ਥਿੱਤਾਂ, ਇਹ ਵਾਰ, ਇਹ ਦਿਨ-ਦਿਹਾੜੇ ਕਿਸੇ ਵਿਧੀ ਵਿਧਾਨ ਦੇ ਮੁਤਾਬਿਕ ਗਰਦਿਸ਼ ਵਿਚ ਹਨ। ਸਾਹਿਬ ਪਰੀਪੂਰਨ ਪਰਮਾਤਮਾ ਨੇ ਕੁਛ ਅਟੱਲ ਅਸੂਲ ਬਣਾ ਦਿੱਤੇ ਹਨ, ਜਿਨ੍ਹਾਂ ਦੀ ਉਲੰਘਣਾ ਨਹੀਂ ਹੋ ਸਕਦੀ। ਅਗਰ ਕੋਈ ਲੱਖ ਕੋਸ਼ਿਸ਼ ਕਰੇ ਕਿ ਅਗਨੀ ਵਿਚੋਂ ਠੰਡਕ ਤੇ ਬਰਫ਼ ਵਿਚੋਂ ਤਪਸ਼ ਮਿਲੇ, ਐਸਾ ਹੋ ਹੀ ਨਹੀਂ ਸਕਦਾ। ਸੂਰਜ ਵਿਚੋਂ ਅੰਧੇਰਾ ਮਿਲੇ ਅਤੇ ਚੰਦਰਮਾ ਵਿਚੋਂ ਜਲਨ, ਨਹੀਂ, ਐਸਾ ਨਹੀਂ ਹੋ ਸਕਦਾ। ਹਰ ਇਕ ਨੂੰ ਆਪਣੇ ਕਾਰਜ ਪੂਰਤੀ ਲਈ ਨਿਯਮ ਅਨੁਸਾਰ ਪਾਲਣਾ ਕਰਨ ਵਾਸਤੇ ਉਸ ਪਰੀਪੂਰਨ ਪਰਮਾਤਮਾ ਨੇ ਕੰਮ 'ਤੇ ਲਾਇਆ ਹੋਇਆ ਹੈ, ਸੇਵਾ 'ਤੇ ਲਾਇਆ ਹੋਇਆ ਹੈ।

ਸਾਹਿਬ ਕਹਿੰਦੇ ਹਨ ਕਿ ਜਿਸ ਤਰ੍ਹਾਂ ਇਹ ਰਾਤਾਂ, ਰੁੱਤਾਂ, ਥਿੱਤਾਂ, ਵਾਰ ਨਿਯਮ ਪੂਰਵਕ ਚੱਲਦੇ ਹਨ ਅਤੇ ਆਪਣੀ ਡਿਊਟੀ ਨਿਭਾ ਰਹੇ ਹਨ, ਇਸੇ ਤਰ੍ਹਾਂ ਪਉਣ, ਪਾਣੀ, ਅਗਨੀ ਤੇ ਪਾਤਾਲ ਕਿਸ ਨਿਯਮ 'ਤੇ ਖੜੇ ਹਨ ? ਭਾਵ ਉਪਰ ਦੀ ਧਰਤੀ ਤੇ ਥੱਲੇ ਦੀ ਧਰਤੀ ਕਿਸ ਵਿਧਾਨਕ ਢੰਗ ਨਾਲ ਖੜੀ ਹੈ, ਕਿਸ ਅਸੂਲ 'ਤੇ ਖੜੀ ਹੈ। ਜਦ ਇਹ ਇਕ ਸਿਆਣਾ ਬੰਦਾ, ਧਰਮਖੰਡੀ ਬੰਦਾ ਵੇਖਦਾ ਹੈ, ਗ੍ਰਹਿ-ਨਛੱਤਰਾਂ ਉੱਤੇ ਨਿਗਾਹ ਮਾਰਦਾ ਹੈ ਤਾਂ ਸਮਝ ਜਾਂਦਾ ਹੈ ਕਿ ਇਹ ਸਭ ਕੁਛ ਲਾਜ਼ਮੀ ਕਿਸੇ ਵਿਧਾਨਕ ਢੰਗ ਨਾਲ ਟਿਕਿਆ ਹੋਇਆ ਹੈ। ਦੇਖੋ, ਟਰੈਫ਼ਿਕ ਦੇ ਨਿਯਮ ਹੁੰਦਿਆਂ ਹੋਇਆਂ ਵੀ ਅਣਗਿਣਤ ਦੁਰਘਟਨਾਵਾਂ ਹੋ ਜਾਂਦੀਆਂ ਹਨ, ਟਕਰਾਉ ਹੋ ਜਾਂਦੇ ਹਨ। ਹਜ਼ਾਰਾਂ ਨਹੀਂ, ਅਰਬਾਂ ਖਰਬਾਂ ਗ੍ਰਹਿ-ਨਛੱਤਰ, ਸੂਰਜ, ਚੰਦ, ਤਾਰੇ ਜੋ ਆਵਾਜ਼ ਦੀ ਰਫ਼ਤਾਰ ਤੋਂ ਵੀ ਤਿੱਖੇ ਚੱਲਦੇ ਹਨ, ਮਜਾਲ ਏ ਉਨ੍ਹਾਂ ਦਾ ਕਿਧਰੇ ਟਕਰਾਉ ਹੋਵੇ। ਸੋ ਜ਼ਰੂਰ ਕੋਈ ਵਿਧੀ ਹੈ, ਕੋਈ ਵਿਧਾਨ ਹੈ, ਕੋਈ ਨਿਯਮ ਹੈ, ਨਹੀਂ ਤਾਂ ਸਾਰੇ ਹੀ ਟਕਰਾ ਜਾਣ ਅਤੇ ਸਾਰੇ ਹੀ ਅੱਜ ਤਕ ਖ਼ਤਮ ਹੋ ਚੁੱਕੇ ਹੁੰਦੇ। ਪਰ ਅਸੀਂ ਦੇਖਦੇ ਹਾਂ ਕਿ ਮਨੁੱਖ ਦੇ ਬਣਾਏ ਹੋਏ ਨਿਯਮਾਂ ਦੇ ਬਾਵਜੂਦ ਦੁਰਘਟਨਾਵਾਂ ਹੋ ਜਾਂਦੀਆਂ ਹਨ, ਟਕਰਾਉ ਹੋ ਜਾਂਦੇ ਹਨ। ਸੋ ਇਥੇ ਮੰਨਣਾ ਪਏਗਾ ਕਿ ਜੇ ਮਰਿਆਦਾ ਨਾ ਹੁੰਦੀ ਤਾਂ ਹੁਣ ਤਕ ਧਰਤੀ ਕਿਸੇ ਗ੍ਰਹਿ ਨਾਲ ਟਕਰਾ ਗਈ ਹੁੰਦੀ। ਹਰ ਗ੍ਰਹਿ ਇਕ ਸੈਕਿੰਡ ਵਿਚ ਹੀ ਟਕਰਾ ਕੇ ਫ਼ਨਾਹ ਹੋ ਜਾਵੇ। ਨਹੀਂ, ਇਹ ਅਣਗਿਣਤ ਸੂਰਜ ਮੰਡਲ, ਇਹ ਅਣਗਿਣਤ ਗ੍ਰਹਿ-ਨਛੱਤਰਾਂ ਦਾ ਮੰਡਲ ਜੋ ਬਹੁਤ ਤੇਜ਼ ਗਰਦਿਸ਼ ਵਿਚ ਹੈ ਪਰ ਟਕਰਾਉ ਦਾ ਨਹੀਂ ਹੈ। ਇਸਦੀ ਜ਼ਰੂਰ ਕੋਈ ਵਿਧੀ ਹੈ, ਵਿਧਾਨ ਹੈ। ਸਾਹਿਬ ਕਹਿੰਦੇ ਹਨ—ਸਭ ਕੁਛ ਵਿਧਾਨਕ ਢੰਗ ਨਾਲ ਚੱਲ ਰਿਹਾ ਹੈ :

**ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮਸਾਲ ॥**

ਪਉਣ ਵਿਚ, ਪਾਣੀ ਵਿਚ, ਅਗਨੀ ਵਿਚ, ਪਾਤਾਲ ਵਿਚ, ਔਰ ਰਾਤਾਂ ਰੁੱਤਾਂ ਥਿੱਤਾਂ ਵਾਰਾਂ ਵਿਚ ਉਸ ਪਰੀਪੂਰਨ ਪਰਮਾਤਮਾ ਨੇ ਜੀਵਾਂ ਦੇ ਧਰਮ ਕਮਾਣ ਲਈ ਇਹ ਧਰਤੀ ਬਣਾ ਕੇ ਰੱਖੀ ਹੈ। ਇਸ ਵਾਸਤੇ ਗੁਰੂ ਨਾਨਕ ਦੇਵ ਜੀ ਮਹਾਰਾਜ ਸਮੁੱਚੀ ਧਰਤੀ ਨੂੰ ਧਰਮਸਾਲ ਕਹਿੰਦੇ ਹਨ। ਇਹ ਜੀਵਾਂ ਦੇ ਧਰਮ ਕਮਾਣ ਦੀ ਜਗ੍ਹਾ ਹੈ, ਧਰਮਸਾਲਾ ਹੈ। ਮਨੁੱਖ ਨੇ ਇਥੇ ਕੁਝ ਪੜ੍ਹਨਾ ਹੈ, ਜੀਵਾਂ ਨੇ ਇਥੇ ਕੁਝ ਸਬਕ ਸਿੱਖਣਾ ਹੈ। ਜੇ ਕੋਈ ਪ੍ਰਾਣੀ ਬਾਰ ਬਾਰ ਇਸੇ ਹੀ ਪਾਠਸ਼ਾਲਾ ਵਿਚ ਆ ਰਿਹਾ ਹੈ, ਬਾਰ ਬਾਰ ਪ੍ਰਿਥਵੀ 'ਤੇ ਜਨਮ ਲੈ ਰਿਹਾ ਹੈ, ਤਾਂ ਗੱਲ ਸਪੱਸ਼ਟ ਹੋ ਗਈ ਕਿ ਉਹ ਬਾਰ ਬਾਰ ਫ਼ੇਲ੍ਹ ਹੋ ਰਿਹਾ ਹੈ, ਨਾਕਾਮ ਹੋ ਰਿਹਾ ਹੈ। ਜਿਵੇਂ ਕੋਈ ਵਿਦਿਆਰਥੀ ਇਕ ਕਲਾਸ ਦੇ ਇਮਤਿਹਾਨ ਵਿਚੋਂ ਫ਼ੇਲ੍ਹ ਹੋ ਗਿਆ ਹੋਵੇ ਤਾਂ ਉਸ ਨੂੰ ਉਸੇ ਕਲਾਸ ਵਿਚ ਹੀ ਬੈਠਣਾ ਪਵੇਗਾ। ਉਸਨੂੰ ਅੱਗੇ ਵਧਣਾ ਨਸੀਬ ਨਹੀਂ ਹੋਵੇਗਾ। ਸੋ ਇਹ ਧਰਤੀ ਜੋ ਧਰਮਸਾਲ ਹੈ, ਇਮਤਿਹਾਨ ਕੀ ਹੈ ? ਮੌਤ ! ਮੌਤ ਦੱਸ ਦਏਗੀ ਕਿ ਜ਼ਿੰਦਗੀ ਸਫਲ ਹੋਈ ਹੈ ਜਾਂ ਅਸਫਲ। ਭਗਤ ਕਬੀਰ ਜੀ ਫ਼ੁਰਮਾਂਦੇ ਹਨ—"ਚਲੇ ਜੁਆਰੀ ਦੁਇ ਹਥ ਝਾਰਿ ॥" ਇਹ ਦੋਵੇਂ ਹੱਥ ਝਾੜ ਕੇ ਜਾ ਰਿਹਾ ਹੈ। ਮੌਤ ਦੱਸ ਰਹੀ ਹੈ ਕਿ ਜ਼ਿੰਦਗੀ ਖ਼ਾਲੀ ਰਹੀ ਹੈ। ਜੀਵਨ ਖ਼ਾਲੀ ਰਿਹਾ ਹੈ। ਮੌਤ ਇਮਤਿਹਾਨ ਹੈ। ਅਗਰ ਮੌਤ ਆ ਰਹੀ ਹੈ ਤਾਂ ਮਨੁੱਖ ਦੁਖੀ ਹੈ, ਬੇਚੈਨ ਹੈ। ਮੋਹ ਵਧਦਾ ਜਾ ਰਿਹਾ ਹੈ, ਸੰਤਾਪ ਵਧਦਾ ਜਾ ਰਿਹਾ ਹੈ। ਸੋ ਗੱਲ ਸਪੱਸ਼ਟ ਹੋਈ ਕਿ ਇਸ ਨੂੰ ਇਸ ਜੀਵਨ ਤੋਂ ਉੱਚਾ ਜੀਵਨ ਨਹੀਂ ਮਿਲਿਆ, ਇਸ

ਨੂੰ ਇਸ ਸੰਸਾਰ ਤੋਂ ਕੋਈ ਉੱਚੀ ਦੁਨੀਆ ਉਪਲਬਧ ਨਹੀਂ ਹੋ ਸਕੀ, ਇਸ ਵਾਸਤੇ ਇਹ ਇਸੇ ਹੀ ਸੰਸਾਰ ਵਿਚ ਰਹੇਗਾ। ਮਨੁੱਖ ਨੂੰ ਉਤਨੇ ਚਿਰ ਤਕ ਇਸੇ ਹੀ ਸੰਸਾਰ ਵਿਚ ਰਹਿਣਾ ਪੈਂਦਾ ਹੈ ਜਿਤਨੇ ਚਿਰ ਤਕ ਇਸ ਸੰਸਾਰ ਤੋਂ ਉੱਚੀ ਦੁਨੀਆ ਨਹੀਂ ਲੱਭਦੀ। ਜਿਤਨੇ ਚਿਰ ਤਕ ਵਿਦਿਆਰਥੀ ਉੱਚੀ ਕਲਾਸ ਵਿਚ ਨਾ ਜਾਏ, ਕਾਮਯਾਬ ਨਾ ਹੋਵੇ, ਉਸਨੂੰ ਨੀਵੀਂ ਕਲਾਸ ਵਿਚ ਹੀ ਰਹਿਣਾ ਪੈਂਦਾ ਹੈ। ਇਸ ਧਰਤੀ 'ਤੇ ਬਾਰ ਬਾਰ ਆਉਣਾ ਇਸ ਗੱਲ ਦਾ ਸਬੂਤ ਹੈ ਕਿ ਮਨੁੱਖ ਬਾਰ ਬਾਰ ਫ਼ੇਲ੍ਹ ਹੁੰਦਾ ਰਿਹਾ ਹੈ। ਗੁਰੂ ਅਮਰਦਾਸ ਜੀ ਕਹਿੰਦੇ ਹਨ—"ਬਹੁਤੇ ਫੇਰ ਪਏ ਕਿਰਪਨ ਕਉ ਅਬ ਕਿਛੁ ਕਿਰਪਾ ਕੀਜੈ॥" ਹੇ ਅਕਾਲ ਪੁਰਖ! ਮੈਂ ਇਸ ਧਰਤੀ 'ਤੇ ਬਹੁਤ ਦਫ਼ਾ ਫੇਰੇ ਮਾਰ ਚੁੱਕਿਆ ਹਾਂ, ਬਹੁਤ ਵਾਰੀ ਰਹਿ ਚੁੱਕਿਆ ਹਾਂ, ਮੈਨੂੰ ਅੱਗੇ ਵਧਣਾ ਨਸੀਬ ਨਹੀਂ ਹੋਇਆ। ਜਦਕਿ ਗੁਰੂ ਅਰਜਨ ਦੇਵ ਜੀ ਮਹਾਰਾਜ ਪ੍ਰੇਰਨਾ ਦਿੰਦੇ ਹਨ—"ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ॥" ਇਹ ਧਰਮ ਕਮਾਣ ਦੀ ਜਗ੍ਹਾ ਹੈ ਤੇ ਤੂੰ ਇਥੇ ਹੀ ਘਰ ਬਣਾ ਕੇ ਬੈਠ ਗਿਆ ਹੈਂ। ਇਥੇ ਟਿਕ ਕੇ ਬੈਠ ਗਿਆ ਹੈਂ; ਅਗਾਂਹ ਵਧਣ ਦਾ ਨਾਂ ਹੀ ਨਹੀਂ ਲੈ ਰਿਹਾ। ਸਾਹਿਬ ਕਹਿੰਦੇ ਹਨ ਕਿ ਇਹ ਧਰਤੀ ਜੀਵਾਂ ਦੇ ਧਰਮ ਕਮਾਉਣ ਦੀ ਜਗ੍ਹਾ ਹੈ।

ਧਰਤੀ ਉੱਤੇ ਜਨਸੰਖਿਆ ਦਾ ਵਧ ਜਾਣਾ ਇਸ ਗੱਲ ਦਾ ਸਬੂਤ ਹੈ ਕਿ ਮੌਤ ਡਰਾ ਰਹੀ ਹੈ। ਇਹ ਜੀਵ ਫ਼ੇਲ੍ਹ ਹੋ ਕੇ ਮੁੜ ਇਥੇ ਆ ਰਹੇ ਹਨ। ਕੁਛ ਪਸ਼ੂ ਜੂਨਾਂ, ਪਸ਼ੂ ਤਨ ਨੂੰ ਤਿਆਗ ਕੇ ਵਿਕਾਸ ਕਰਦੀਆਂ ਹੋਈਆਂ ਮਨੁੱਖ ਬਣ ਰਹੀਆਂ ਹਨ, ਉਨ੍ਹਾਂ ਨੇ ਵੀ ਇਸ ਧਰਤੀ 'ਤੇ ਵਿਚਰਨਾ ਹੈ। ਮਨੁੱਖ ਮਰ ਕੇ ਫਿਰ ਮਨੁੱਖ ਬਣ ਰਿਹਾ ਹੈ, ਅਗਾਂਹ ਨਹੀਂ ਜਾ ਰਿਹਾ, ਮੁਕਤੀ ਪ੍ਰਾਪਤ ਨਹੀਂ ਹੋ ਰਹੀ। ਸੋ ਇਸ ਤਰ੍ਹਾਂ ਸਹਿਜੇ ਸਹਿਜੇ ਜਨਗਣਨਾ ਵਧਦੀ ਜਾ ਰਹੀ ਹੈ, ਵਧਦੀ ਜਾ ਰਹੀ ਹੈ। ਇਸ ਵਧਣ ਦਾ ਇਹ ਇਕ ਮੂਲ ਕਾਰਨ ਹੈ ਕਿ ਧਾਰਮਿਕ ਦ੍ਰਿਸ਼ਟੀਕੋਣ ਅਨੁਸਾਰ ਜੇ ਇਸ ਜੀਵ ਨੇ ਮੁਕਤ ਹੀ ਨਹੀਂ ਹੋਣਾ, ਜੇ ਇਸ ਵਗਦੀ ਧਾਰਾ ਨੇ ਸਾਗਰ ਵਿਚ ਲੀਨ ਹੋ ਕੇ ਸਾਗਰ ਦਾ ਰੂਪ ਹੀ ਨਹੀਂ ਬਣਨਾ ਅਤੇ ਇਸ ਨੇ ਆਪਣੇ ਰਸਤੇ ਦੀ ਜ਼ਮੀਨ ਨੂੰ ਥਾਂ ਥਾਂ 'ਤੇ ਛੱਪੜ ਬਣ ਕੇ, ਤਲਾਬ ਬਣ ਕੇ ਘੇਰਨਾ ਹੈ, ਤਾਂ ਧਰਤੀ ਦੀ ਜਨਸੰਖਿਆ ਵਧਣ ਦਾ ਧਾਰਮਿਕ ਦ੍ਰਿਸ਼ਟੀਕੋਣ ਇਹੀ ਹੈ ਕਿ ਮਨੁੱਖ ਮਰ ਕੇ ਫਿਰ ਇਸ ਧਰਤੀ 'ਤੇ ਆ ਰਿਹਾ ਹੈ ਤੇ ਪਸ਼ੂ-ਜੂਨਾਂ ਸਹਿਜੇ ਸਹਿਜੇ ਪਸ਼ੂ-ਤਨ ਤਿਆਗ ਕੇ ਵਿਕਾਸ ਕਰਦੀਆਂ ਹੋਈਆਂ ਮਨੁੱਖਾ ਤਨ ਪ੍ਰਾਪਤ ਕਰ ਰਹੀਆਂ ਹਨ। ਜਿਵੇਂ ਵਿਦਿਆਰਥੀ ਬਾਰ ਬਾਰ ਫ਼ੇਲ੍ਹ ਹੁੰਦਾ ਰਿਹਾ ਹੈ, ਜੇ ਸਾਰੇ ਫ਼ੇਲ੍ਹ ਹੁੰਦੇ ਰਹਿਣ ਤੇ ਨਵੇਂ ਦਾਖ਼ਲਾ ਲੈਂਦੇ ਰਹਿਣ, ਕਲਾਸ ਵਿਚ ਤਾਂ ਬਹੁਤ ਭੀੜ ਹੋ ਜਾਵੇਗੀ। ਧਰਤੀ ਦੀ ਭੀੜ ਇਸ ਗੱਲ ਦਾ ਸਬੂਤ ਹੈ ਕਿ ਮਨੁੱਖ ਦੀ ਸੁਰਤਿ ਅਗਾਂਹ ਨੂੰ ਨਹੀਂ ਜਾ ਰਹੀ। ਸਾਹਿਬ ਕਹਿੰਦੇ ਹਨ—ਇਹ ਜੀਵਾਂ ਦੇ ਧਰਮ ਕਮਾਣ ਦੀ ਜਗ੍ਹਾ ਹੈ :

**ਤਿਸੁ ਵਿਚਿ ਜੀਅ ਜੁਗਤਿ ਕੇ ਰੰਗ॥**

ਇਸ ਧਰਤੀ ਵਿਚ ਜੀਵਨ ਦੀਆਂ ਅਣਗਿਣਤ ਜੁਗਤੀਆਂ ਹਨ। ਜੀਵ ਬਥੇਰੇ ਹਨ ਪਰ ਇਕ ਜੁਗਤੀ ਨਾਲ ਨਹੀਂ ਜਿਊਂਦੇ। ਜਿਵੇਂ ਕਈ ਜੀਵ, ਚੌਪਾਏ ਜਾਨਵਰ ਹਨ, ਉਹ ਜ਼ਬਾਨ ਨਾਲ

ਚੱਟ ਕੇ ਪਾਣੀ ਪੀਂਦੇ ਹਨ ਅਤੇ ਮਾਸ ਖਾਂਦੇ ਹਨ, ਘਾਹ ਨਹੀਂ ਖਾਂਦੇ। ਭੁੱਖਾ ਮਰ ਜਾਏਗਾ ਪਰ ਸ਼ੇਰ ਘਾਹ ਨਹੀਂ ਖਾਏਗਾ। ਗਾਂ ਭੁੱਖੀ ਮਰ ਜਾਏਗੀ ਪਰ ਮਾਸ ਨਹੀਂ ਖਾਏਗੀ। ਇਨ੍ਹਾਂ ਦੀਆਂ ਜੀਵਨ ਜੁਗਤੀਆਂ ਪਰੀਪੂਰਨ ਪਰਮਾਤਮਾ ਨੇ ਨਿਸ਼ਚਿਤ ਕਰ ਦਿੱਤੀਆਂ ਹਨ। ਇਸੇ ਲਈ ਕਿਹਾ ਜਾਂਦਾ ਹੈ ਕਿ ਪਸ਼ੂ ਭੋਗ ਜੂਨ ਹੈ ਤੇ ਮਨੁੱਖ ਕਰਮ ਜੂਨ ਹੈ। ਇਹ ਕੁਛ ਭੋਗਣ ਵਾਸਤੇ ਵੀ ਆਇਆ ਹੈ ਤੇ ਕੁਛ ਕਰਨ ਵਾਸਤੇ ਵੀ ਆਇਆ ਹੈ। ਪਰ ਪਸ਼ੂਆਂ ਦੀ ਤਾਂ ਜੀਵਨ ਜੁਗਤੀ ਵੀ ਬੱਝੀ ਹੋਈ ਹੈ। ਉਹ ਆਪਣੀ ਜੀਵਨ ਜੁਗਤੀ ਤੋਂ ਇਕ ਪਾਸੇ ਨਹੀਂ ਹੋ ਸਕਦੇ। ਉਨ੍ਹਾਂ ਨੂੰ ਉਸੇ ਵਿਚ ਹੀ ਮਜਬੂਰਨ ਜਿਊਣਾ ਪੈਂਦਾ ਹੈ। ਮਨੁੱਖ ਨੂੰ ਆਪਣੀ ਜੀਵਨ ਜੁਗਤੀ ਆਪ ਤਲਾਸ਼ ਕਰਨੀ ਪੈਂਦੀ ਹੈ। ਕੀ ਪਹਿਨਣਾ ਹੈ, ਕੀ ਨਹੀਂ ਪਹਿਨਣਾ; ਕਿਥੇ ਰਹਿਣਾ ਅਤੇ ਕੀ ਖਾਣਾ ਹੈ, ਕੀ ਨਹੀਂ ਖਾਣਾ। ਦਰਅਸਲ ਸਾਰੀਆਂ ਜੁਗਤੀਆਂ ਮਨੁੱਖ ਨੂੰ ਆਪ ਲੱਭਣੀਆਂ ਪੈਂਦੀਆਂ ਹਨ। ਸਾਹਿਬ ਕਹਿੰਦੇ ਹਨ— ਅਨੇਕਾਂ ਤਰ੍ਹਾਂ ਦੇ ਜੀਵ ਜੋ ਇਸ ਧਰਤੀ 'ਤੇ ਜੀ ਰਹੇ ਹਨ, ਉਹਨਾਂ ਦੀਆਂ ਅਨੇਕਾਂ ਜੀਵਨ ਜੁਗਤੀਆਂ ਹਨ। ਉਨ੍ਹਾਂ ਦੇ ਅਨੇਕਾਂ ਰੰਗ ਹਨ :

**ਤਿਨ ਕੇ ਨਾਮ ਅਨੇਕ ਅਨੰਤ ॥**

ਸਾਹਿਬ ਕਹਿੰਦੇ ਹਨ—ਇਨ੍ਹਾਂ ਜੀਵਾਂ ਦੇ ਨਾਮ ਵੀ ਅਨੇਕਾਂ ਹਨ ਅਤੇ ਰੂਪ ਵੀ ਅਨੇਕਾਂ ਹਨ, ਰੰਗ ਵੀ ਅਨੇਕ ਹਨ ਅਤੇ ਜੀਵਨ ਜੁਗਤੀਆਂ ਵੀ ਅਨੇਕਾਂ ਹਨ ਪਰ ਹੁਣ ਸਾਹਿਬ ਫ਼ਰਮਾਉਂਦੇ ਹਨ :

**ਕਰਮੀ ਕਰਮੀ ਹੋਇ ਵੀਚਾਰੁ ॥**

ਪ੍ਰਭੂ ਦੇ ਦਰ 'ਤੇ ਕਰਮਾਂ ਦੀ ਵੀਚਾਰ ਹੁੰਦੀ ਹੈ। ਕਰਮ ਕੀ ਹਨ ? ਕਿਉਂਕਿ ਮਨੁੱਖ ਹੈ ਹੀ ਕਰਮ ਜੂਨ ਵਿਚ, ਇਹ ਭੋਗ ਜੂਨੀ ਨਹੀਂ ਹੈ, ਇਹ ਕਰਮ ਜੂਨੀ ਹੈ। ਮਨੁੱਖ ਨੇ ਕਿਤਨਾ ਭੋਗਿਆ ਹੈ ਇਸ ਗੱਲ ਦੀ ਮਹਾਨਤਾ ਉਥੇ ਨਹੀਂ ਮੰਨੀ ਜਾਏਗੀ। ਇਸ ਨੇ ਕੀ ਕਰਮ ਕੀਤੇ, ਇਸ ਗੱਲ ਦੀ ਗਣਨਾ ਹੋਵੇਗੀ। ਕਰਮ ਉਹੀ ਸ਼ੁਭ ਹੁੰਦੇ ਹਨ, ਜਿਸ ਦੇ ਨਾਲ ਦੂਜਿਆਂ ਦੀ ਜ਼ਿੰਦਗੀ ਦੀ ਉਸਾਰੀ ਹੋਵੇ, ਤੇ ਆਪਣੀ ਸੁਰਤਿ ਉੱਚੀ ਹੋਵੇ। ਜਿਸ ਕਰਮ ਤੋਂ ਮਨ ਨੂੰ ਹੁਲਾਸ ਮਿਲੇ, ਦੂਜਿਆਂ ਨੂੰ ਸੁੱਖ ਮਿਲੇ, ਉਹ ਤਾਂ ਸ਼ੁਭ ਕਰਮ ਹੈ। ਜਿਸ ਕਰਮ ਨੂੰ ਕਰਦਿਆਂ ਦੂਜੇ ਨੂੰ ਦੁੱਖ ਮਿਲੇ, ਮਨ ਵਿਚ ਗਿਲਾਨੀ ਪੈਦਾ ਹੋਵੇ, ਉਹ ਅਸ਼ੁਭ ਕਰਮ ਹੈ। ਸਾਹਿਬ ਕਹਿੰਦੇ ਹਨ—ਉਸ ਪ੍ਰਭੂ ਦੇ ਦਰਬਾਰ ਵਿਚ ਫਿਰ ਜੀਵਾਂ ਦੇ ਕਰਮਾਂ ਦੀ ਵੀਚਾਰ ਹੁੰਦੀ ਹੈ :

**ਕਰਮੀ ਕਰਮੀ ਹੋਇ ਵੀਚਾਰੁ ॥ ਸਚਾ ਆਪਿ ਸਚਾ ਦਰਬਾਰੁ ॥**

ਇਨ੍ਹਾਂ ਕਰਮਾਂ ਦੀ ਵੀਚਾਰ ਕਿਥੇ ਹੁੰਦੀ ਹੈ ? ਜੋ ਪਰਮਾਤਮਾ ਆਪ ਸੱਚਾ ਹੈ ਤੇ ਜਿਸਦਾ ਦਰਬਾਰ ਸੱਚਾ ਹੈ ਜਿਸਦਾ ਨਿਆਂ ਵੀ ਸੱਚਾ ਹੈ, ਉਸ ਦਰਬਾਰ ਵਿਚ ਤਮਾਮ ਜੀਵਾਂ ਦੇ ਕਰਮਾਂ ਦੀ ਵੀਚਾਰ ਹੁੰਦੀ ਹੈ :

**ਤਿਥੈ ਸੋਹਨਿ ਪੰਚ ਪਰਵਾਣੁ ॥**

ਉਸ ਪਰਮਾਤਮਾ ਦੇ ਦਰਬਾਰ ਵਿਚ ਪੰਚ ਜਨ, ਸਿਰਮੌਰ ਮਨੁੱਖ, ਸੰਤ ਜਨ, ਭਗਤ ਜਨ, ਸੁਭਾਇਮਾਨ

ਹੁੰਦੇ ਹਨ। ਇਹ ਪੰਚ ਹਨ, ਮਨੁੱਖਾਂ ਦੇ ਪੰਚ, ਸਿਰਮੌਰ, ਮਹਾਨ ਤੇ ਮੁਖੀ ਹਨ। ਮਹਾਰਾਜ ਕਹਿੰਦੇ ਹਨ—ਪ੍ਰਭੂ ਦੇ ਦਰ 'ਤੇ ਇਹ ਸ਼ੋਭਾ ਪਾਉਂਦੇ ਹਨ:

**ਨਦਰੀ ਕਰਮਿ ਪਵੈ ਨੀਸਾਣੁ॥**

ਪ੍ਰਭੂ ਦੀ ਬਖ਼ਸ਼ਿਸ਼ ਦੁਆਰਾ ਇਨ੍ਹਾਂ ਦੇ ਮਸਤਕ ਉੱਤੇ ਰਹਿਮਤ ਦਾ ਨਿਸ਼ਾਨ ਪੈ ਜਾਂਦਾ ਹੈ। ਭਾਵ ਕਿ, ਭਾਉ ਭਗਤੀ ਮੱਥੇ 'ਤੇ ਪ੍ਰਗਟ ਹੁੰਦੀ ਹੈ। ਜਿਵੇਂ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਫ਼ੁਰਮਾਨ ਕਰਦੇ ਹਨ—"ਗੁਝੜਾ ਲਧਮੁ ਲਾਲੁ ਮਥੈ ਹੀ ਪਰਗਟੁ ਥਿਆ॥" ਕਰੋਧ ਮੱਥੇ 'ਤੇ ਪ੍ਰਗਟ ਹੁੰਦਾ ਹੈ, ਲੋਭ ਮੱਥੇ 'ਤੇ ਪ੍ਰਗਟ ਹੁੰਦਾ ਹੈ, ਵਾਸ਼ਨਾ ਮੱਥੇ 'ਤੇ ਪ੍ਰਗਟ ਹੁੰਦੀ ਹੈ, ਪ੍ਰੇਮ ਭਾਉ ਮੱਥੇ 'ਤੇ ਪ੍ਰਗਟ ਹੁੰਦਾ ਹੈ, ਭਗਤੀ ਰਸ ਮੱਥੇ 'ਤੇ ਪ੍ਰਗਟ ਹੁੰਦਾ ਹੈ। ਮਸਤਕ ਦੱਸ ਦਿੰਦਾ ਹੈ, ਅੱਖਾਂ ਦੱਸ ਦਿੰਦੀਆਂ ਹਨ ਕਿ ਇਹ ਮਨੁੱਖ ਕਿਥੇ ਖੜਾ ਹੈ। ਸਾਹਿਬ ਕਹਿੰਦੇ ਹਨ ਕਿ ਮੈਨੂੰ ਇਕ ਗੁਪਤ ਲਾਲ ਲੱਭਿਆ ਹੈ ਪਰ ਮੈਂ ਉਸ ਗੁਪਤ ਲਾਲ ਨੂੰ ਛੁਪਾ ਕੇ ਨਹੀਂ ਰੱਖ ਸਕਿਆ। ਮੱਥੇ 'ਤੇ ਪ੍ਰਗਟ ਹੋ ਗਿਆ। ਭਾਉ ਮੱਥੇ 'ਤੇ ਪ੍ਰਗਟ ਹੋਵੇਗਾ, ਪ੍ਰੇਮ ਮੱਥੇ 'ਤੇ ਪ੍ਰਗਟ ਹੋਵੇਗਾ। "ਗੁਝੜਾ ਲਧਮੁ ਲਾਲੁ ਮਥੈ ਹੀ ਪਰਗਟੁ ਥਿਆ॥" ਅਨਿਕ ਜਤਨ ਕਰਿ ਹਿਰਦੈ ਰਾਖਿਆ ਰਤਨੁ ਨ ਛਪੈ ਛਪਾਇਆ॥" ਸੋ ਲਾਜ਼ਮੀ ਮਸਤਕ 'ਤੇ ਪ੍ਰਗਟ ਹੁੰਦਾ ਹੈ। ਸਾਹਿਬ ਕਹਿੰਦੇ ਹਨ ਕਿ ਜਿਹੜਾ ਭਗਤੀ ਭਾਉ ਮਸਤਕ 'ਤੇ ਪ੍ਰਗਟ ਹੋਇਆ ਹੈ, ਇਹ ਪਰਮਾਤਮਾ ਦੀ ਬਖ਼ਸ਼ਿਸ਼ ਦਾ ਨਿਸ਼ਾਨ ਹੈ, ਟਿੱਕਾ ਹੈ। ਸਾਹਿਬ ਕਹਿੰਦੇ ਹਨ—ਪਰਮਾਤਮਾ ਨੇ ਬਖ਼ਸ਼ਿਸ਼ ਦਾ, ਰਹਿਮਤ ਦਾ ਟਿੱਕਾ ਲਾ ਦਿੱਤਾ ਹੈ:

**ਕਚ ਪਕਾਈ ਓਥੈ ਪਾਇ॥**

ਕੌਣ ਕੱਚਾ ਹੈ, ਕੌਣ ਪੱਕਾ ਹੈ, ਇਹ ਫ਼ੈਸਲਾ ਤਾਂ ਪ੍ਰਭੂ ਦੇ ਦਰ 'ਤੇ ਹੋਵੇਗਾ। ਇਥੇ ਮਨੁੱਖ ਕਿਸੇ ਬਾਰੇ ਇਹ ਨਹੀਂ ਕਹਿ ਸਕਦਾ ਕਿ ਇਹ ਕੱਚਾ ਹੈ, ਇਹ ਪੱਕਾ ਹੈ। ਜਿਵੇਂ ਪੱਕਾ ਫਲ ਮਿੱਠਾ ਹੁੰਦਾ ਹੈ, ਪੱਕਾ ਸੰਤ ਵੀ ਮਿਠਾਸ ਨਾਲ ਭਰਿਆ ਹੁੰਦਾ ਹੈ। ਕੱਚਾ ਸੰਤ ਅਜੇ ਕਰਮ ਕਾਂਡ ਵਿਚ ਹੈ। ਪੱਕਾ ਸੰਤ ਨਾਮ ਰਸ ਤਕ ਪਹੁੰਚ ਚੁੱਕਿਆ ਹੈ। ਸਾਹਿਬ ਉਪਦੇਸ਼ ਕਰਦੇ ਹਨ—"ਨਾਨਕ ਕਚੜਿਆ ਸਿਉ ਤੋੜਿ ਢੂਢਿ ਸਜਣ ਸੰਤ ਪਕਿਆ॥" ਕੱਚੇ ਫਲ ਫਿੱਕੇ ਹੁੰਦੇ ਹਨ, ਕੌੜੇ ਹੁੰਦੇ ਹਨ, ਉਨ੍ਹਾਂ ਵਿਚ ਰਸ ਨਹੀਂ ਹੁੰਦਾ, ਸਵਾਦ ਨਹੀਂ ਹੁੰਦਾ। ਕਰਮ ਕਾਂਡੀ ਦੇ ਕੋਲ ਤੁਅੱਸਬ ਹੁੰਦਾ ਹੈ, ਤੰਗ-ਦਿਲੀ ਹੁੰਦੀ ਹੈ। ਉਸਦੇ ਹਿਰਦੇ ਵਿਚ ਦੂਜੇ ਵਾਸਤੇ ਥਾਂ ਨਹੀਂ ਹੁੰਦੀ। ਪਰ ਕਰਮ ਕਾਂਡੀ ਜਦ ਗਿਆਨ ਕਾਂਡ ਤਕ ਪਹੁੰਚਦਾ ਹੈ, ਭਗਤੀ ਰਸ ਤਕ ਪਹੁੰਚਦਾ ਹੈ, ਤਾਂ ਸਾਰੇ ਸੰਸਾਰ ਲਈ ਉਸਦਾ ਹਿਰਦਾ ਖੁੱਲ੍ਹ ਜਾਂਦਾ ਹੈ। ਉਹ ਸਾਰੇ ਕਵਾੜ ਖੁੱਲ੍ਹੇ ਰੱਖਦਾ ਹੈ। ਹਰ ਇਕ ਨੂੰ ਮਿੱਤਰ ਕਹਿੰਦਾ ਹੈ। ਸਾਹਿਬ ਕਹਿੰਦੇ ਹਨ—ਕੌਣ ਕੱਚਾ ਹੈ, ਕੌਣ ਪੱਕਾ ਹੈ, ਕੌਣ ਸੰਤ ਹੈ, ਕੌਣ ਅਸੰਤ ਹੈ, ਇਹ ਤਾਂ ਪਰਮਾਤਮਾ ਦੇ ਦਰ 'ਤੇ ਹੀ ਫ਼ੈਸਲਾ ਹੋਵੇਗਾ:

**ਨਾਨਕ ਗਇਆ ਜਾਪੈ ਜਾਇ॥**

ਜਿਸ ਨੇ ਮਰ ਕੇ ਅਗਾਂਹ ਜਾਣਾ ਹੈ, ਤਾਂ ਪਤਾ ਚਲਣਾ ਹੈ ਕੌਣ ਕੱਚਾ ਹੈ, ਕੌਣ ਪੱਕਾ ਹੈ। ਇਥੇ ਕਿਸੇ ਬਾਰੇ ਫ਼ੈਸਲਾ ਨਹੀਂ ਕੀਤਾ ਜਾ ਸਕਦਾ। ਇਹ ਗੱਲ ਵੱਖਰੀ ਹੈ ਕਿ ਕੋਈ ਮਰ ਜਾਏ, ਅਸੀਂ

ਉਸਨੂੰ ਕਹਿ ਦਿੰਦੇ ਹਾਂ ਉਹ ਸਵਰਗਵਾਸ ਹੋ ਗਿਆ ਹੈ। ਕਿਸੇ ਇਕ ਮਨੁੱਖ ਲਈ ਵੀ ਇਹ ਨਹੀਂ ਆਖਿਆ ਜਾਂਦਾ ਕਿ ਉਹ ਨਰਕ-ਵਾਸ ਹੋਇਆ ਹੈ। ਇਹੀ ਆਖਿਆ ਜਾਂਦਾ ਹੈ, ਸਵਰਗਵਾਸ ਹੋਇਆ ਹੈ। ਗੁਰਮਤਿ ਵਿਚ ਇਸ ਨੂੰ ਸੱਚਖੰਡ ਪਿਆਨਾ ਕਰ ਜਾਣਾ ਕਹਿੰਦੇ ਹਨ।

ਸੱਚਖੰਡ ਮਰ ਕੇ ਨਸੀਬ ਨਹੀਂ ਹੁੰਦਾ। ਜਿਸਨੂੰ ਜਿਉਂਦੇ ਜੀਅ ਸੱਚਖੰਡ ਪ੍ਰਾਪਤ ਨਹੀਂ ਹੋਇਆ, ਉਸਨੂੰ ਮਰਨ ਤੋਂ ਬਾਅਦ ਵੀ ਸੱਚਖੰਡ ਨਸੀਬ ਨਹੀਂ ਹੋ ਸਕਦਾ। ਸਾਹਿਬ ਕਹਿੰਦੇ ਹਨ—ਧਰਮ ਖੰਡ ਦੀ ਇਹ ਪਹਿਚਾਣ ਹੈ ਕਿ ਉਸ ਮਨੁੱਖ ਦੀ ਜ਼ਿੰਦਗੀ ਸਾਰੀ ਵਿਧਾਨਕ ਹੋਵੇਗੀ। ਉਸਦਾ ਉਠਣਾ ਬੈਠਣਾ, ਖਾਣਾ ਪੀਣਾ, ਸੌਣਾ ਜਾਗਣਾ, ਪਹਿਨਣਾ ਹਾਲਾਂ ਕਿ ਹੱਸਣਾ ਤੇ ਰੋਣਾ ਸਭ ਵਿਧਾਨਕ ਹੋਵੇਗਾ। ਉਸਦੇ ਉਠਣ, ਬੈਠਣ, ਹੱਸਣ, ਰੋਣ ਤੋਂ ਕਿਸੇ ਨੂੰ ਚੋਟ ਨਹੀਂ ਪਹੁੰਚੇਗੀ। ਉਸਦੇ ਪਹਿਨਣ ਤੋਂ, ਉਸਦੇ ਖਾਣ ਪੀਣ ਤੋਂ ਅਤੇ ਉਸਦੀ ਦਿਨ ਭਰ ਦੀ ਕਿਰਿਆ ਤੋਂ ਕਿਸੇ ਨੂੰ ਨੁਕਸਾਨ ਨਹੀਂ ਪਹੁੰਚੇਗਾ। ਉਸਦੀ ਸਾਰੀ ਦੀ ਸਾਰੀ ਜ਼ਿੰਦਗੀ ਸਿਮਟੀ ਹੋਈ ਹੋਵੇਗੀ, ਵਿਧਾਨ ਵਿਚ ਹੋਵੇਗੀ। ਜਿਵੇਂ ਨਦੀ ਦਾ ਪਾਣੀ ਦੋ ਕਿਨਾਰਿਆਂ ਦੇ ਬੰਧਨ ਵਿਚ ਚੱਲਦਾ ਹੈ, ਇਸੇ ਤਰ੍ਹਾਂ ਉਸ ਮਨੁੱਖ ਦੀ ਜੀਵਨ ਧਾਰਾ ਧਰਮ ਦੇ ਬੰਧਨ ਵਿਚ ਚੱਲਦੀ ਹੈ, ਵਿਧਾਨ ਦੇ ਬੰਧਨ ਵਿਚ ਚੱਲਦੀ ਹੈ। ਕਿਸੇ ਨੂੰ ਹਾਨੀ ਨਹੀਂ ਪਹੁੰਚਾਉਂਦੀ। ਜਿਵੇਂ ਕਿਨਾਰਿਆਂ ਦੀ ਉਲੰਘਣਾ ਕਰਕੇ ਦਰਿਆ ਦੇ ਪਾਣੀ ਵਿਚ ਉਛਾਲ ਆ ਜਾਵੇ, ਤਾਂ ਉਹ ਬਹੁਤ ਸਾਰੇ ਕਸਬਿਆਂ ਨੂੰ, ਸ਼ਹਿਰਾਂ ਨੂੰ, ਖੇਤਾਂ ਨੂੰ ਤਬਾਹ ਕਰ ਦਿੰਦਾ ਹੈ। ਇਸੇ ਤਰ੍ਹਾਂ ਦੀ ਗ਼ੈਰ-ਵਿਧਾਨਕ ਜ਼ਿੰਦਗੀ ਕਈਆਂ ਲਈ ਦੁੱਖ ਦਾ ਕਾਰਨ ਬਣਦੀ ਹੈ, ਕਲੇਸ਼ ਦਾ ਕਾਰਨ ਬਣਦੀ ਹੈ। ਸਾਹਿਬ ਕਹਿੰਦੇ ਹਨ ਕਿ ਧਰਮ ਖੰਡ ਦੀ ਇਹ ਪਹਿਚਾਣ ਹੈ ਕਿ ਜਪ ਕਰਦਿਆਂ ਹੋਇਆਂ ਉਸ ਮਨੁੱਖ ਨੂੰ ਸਮਝ ਆ ਗਈ ਹੈ ਕਿ ਮੈਂ ਜ਼ਿੰਦਗੀ ਨੂੰ ਇਕ ਵਿਧਾਨ ਦੇਣਾ ਹੈ, ਮੈਂ ਜ਼ਿੰਦਗੀ ਨੂੰ ਇਕ ਧਰਮ ਦੇਣਾ ਹੈ, ਇਕ ਅਸੂਲ ਦੇਣਾ ਹੈ। ਅਸੂਲ ਵਿਚ ਜੋ ਜੀਅ ਰਿਹਾ ਹੈ, ਧਰਮ ਵਿਚ ਜੋ ਜੀਅ ਰਿਹਾ ਹੈ, ਵਿਧਾਨਕ ਢੰਗ ਨਾਲ ਜੀ ਰਿਹਾ ਹੈ; ਉਹ ਭਗਤੀ ਕਰ ਰਿਹਾ ਹੈ, ਨਾਮ ਜਪ ਰਿਹਾ ਹੈ, ਇਸ ਤਰ੍ਹਾਂ ਦੇ ਬੰਦੇ ਨੂੰ ਧਰਮਖੰਡੀ ਕਹਿੰਦੇ ਹਨ।

•

# 28

# ਗਿਆਨ ਖੰਡ ਕਾ ਆਖਹੁ ਕਰਮੁ

ਧਰਮ ਖੰਡ ਕਾ ਏਹੋ ਧਰਮੁ ॥ ਗਿਆਨ ਖੰਡ ਕਾ ਆਖਹੁ ਕਰਮੁ ॥
ਕੇਤੇ ਪਵਣ ਪਾਣੀ ਵੈਸੰਤਰ ਕੇਤੇ ਕਾਨ ਮਹੇਸ ॥
ਕੇਤੇ ਬਰਮੇ ਘਾੜਤਿ ਘੜੀਅਹਿ ਰੂਪ ਰੰਗ ਕੇ ਵੇਸ ॥
ਕੇਤੀਆ ਕਰਮ ਭੂਮੀ ਮੇਰ ਕੇਤੇ ਕੇਤੇ ਧੂ ਉਪਦੇਸ ॥
ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ ॥
ਕੇਤੇ ਸਿਧ ਬੁਧ ਨਾਥ ਕੇਤੇ ਕੇਤੇ ਦੇਵੀ ਵੇਸ ॥
ਕੇਤੇ ਦੇਵ ਦਾਨਵ ਮੁਨਿ ਕੇਤੇ ਕੇਤੇ ਰਤਨ ਸਮੁੰਦ ॥
ਕੇਤੀਆ ਖਾਣੀ ਕੇਤੀਆ ਬਾਣੀ ਕੇਤੇ ਪਾਤ ਨਰਿੰਦ ॥
ਕੇਤੀਆ ਸੁਰਤੀ ਸੇਵਕ ਕੇਤੇ ਨਾਨਕ ਅੰਤੁ ਨ ਅੰਤੁ ॥੩੫॥

ਜੋ ਮਨੁੱਖ ਆਪਣੇ ਜੀਵਨ ਨੂੰ ਮਰਿਆਦਾ ਦਿੰਦਾ ਹੈ, ਵਿਧੀ-ਵਿਧਾਨ ਦਿੰਦਾ ਹੈ ਅਤੇ ਵਿਧੀ-ਪੂਰਵਕ ਜਿਊਂਦਿਆਂ ਹੋਇਆਂ ਜਪ ਕਰਦਾ ਹੈ, ਸਿਮਰਨ ਕਰਦਾ ਹੈ, ਉਸ ਦੀ ਸੁਰਤਿ ਅਗਲੇ ਮੰਡਲ ਵਿਚ ਚਲੀ ਜਾਂਦੀ ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਉਸ ਅਗਲੇ ਮੰਡਲ ਨੂੰ ਗਿਆਨ ਖੰਡ ਆਖਿਆ ਹੈ :

**ਧਰਮ ਖੰਡ ਕਾ ਏਹੋ ਧਰਮੁ ॥**

ਧਰਮ ਖੰਡ ਦੀ ਵਿਆਖਿਆ ਇਹੀ ਹੈ ਕਿ ਉਸ ਬੰਦੇ ਦਾ ਉਠਣਾ-ਬੈਠਣਾ, ਸੌਣਾ-ਜਾਗਣਾ, ਹੱਸਣਾ-ਰੋਣਾ, ਖਾਣਾ-ਪੀਣਾ, ਭਾਵ ਜੀਵਨ ਦਾ ਹਰ ਕਰਮ ਵਿਧੀ-ਪੂਰਵਕ ਹੋਵੇਗਾ। ਉਸਦੀ ਜ਼ਿੰਦਗੀ ਵਿਚ ਕੋਈ ਵੀ ਕਰਮ ਗ਼ੈਰ-ਵਿਧਾਨਕ ਨਹੀਂ ਹੋਵੇਗਾ। ਧਰਮ ਖੰਡੀ ਮਨੁੱਖ ਦੀ ਇਹੀ ਪਹਿਚਾਣ ਹੈ ਅਤੇ ਜਗਤ ਵਿਚ ਧਰਮਖੰਡੀ ਲੱਭਣਾ ਬਹੁਤ ਔਖੀ ਗੱਲ ਹੈ :

**ਗਿਆਨ ਖੰਡ ਕਾ ਆਖਹੁ ਕਰਮੁ ॥**

ਮਹਾਰਾਜ ਕਹਿੰਦੇ ਹਨ ਕਿ ਹੁਣ ਮੈਂ ਗਿਆਨ ਖੰਡ ਦੀ ਗੱਲ ਕਹਿਣ ਲੱਗਾ ਹਾਂ। ਧਰਮ ਦੀ ਪਾਲਣਾ ਕਰਨ ਵਾਲੇ ਮਨੁੱਖ ਦੀ ਸੁਰਤਿ ਅਗਲੇ ਮੰਡਲ, ਅਗਲੇ ਖੰਡ ਵਿਚ ਚਲੀ ਜਾਂਦੀ ਹੈ, ਜਿਸਦਾ ਨਾਂ ਹੈ ਗਿਆਨ ਖੰਡ। ਗਿਆਨ ਖੰਡ ਤੋਂ ਮੁਰਾਦ ਇਹ ਨਹੀਂ ਹੈ ਕਿ ਉਸਨੇ ਪੜ੍ਹ-ਲਿਖ ਕੇ ਵਿਦਿਆ ਹਾਸਲ ਕਰ ਲਈ ਹੈ, ਗਿਆਨ ਹਾਸਲ ਕਰ ਲਿਆ ਹੈ। ਨਹੀਂ ਵਿਧੀਪੂਰਵਕ ਜਿਊਂਦਿਆਂ ਉਸਦੇ ਅੰਦਰੋਂ ਜੋ ਅਨੁਭਵ ਪੈਦਾ ਹੋਇਆ ਹੈ, ਗੁਰੂ ਨਾਨਕ ਦੇਵ ਜੀ ਮਹਾਰਾਜ ਇਸ ਪਉੜੀ ਵਿਚ ਉਸਦਾ ਸਾਰ ਵਰਣਨ ਕਰਦੇ ਹਨ। ਉਸ ਮਨੁੱਖ ਨੂੰ ਇਸ ਗੱਲ ਦਾ ਬੋਧ ਹੁੰਦਾ ਹੈ ਕਿ :

**ਕੇਤੇ ਪਵਣ ਪਾਣੀ ਵੈਸੰਤਰ ਕੇਤੇ ਕਾਨ ਮਹੇਸ ॥**

ਭਾਵ, ਪਵਨ ਵੀ ਕਈ ਤਰ੍ਹਾਂ ਦੀ ਹੈ, ਇਕ ਤਰ੍ਹਾਂ ਦੀ ਨਹੀਂ। ਸਾਡੇ ਸਰੀਰ ਵਿਚ ਜਿਹੜੀ ਪਵਨ ਹੈ, ਇਸ ਨੂੰ 'ਪ੍ਰਾਣ ਵਾਯੂ' ਕਹਿੰਦੇ ਹਨ। ਇਕ ਨੂੰ 'ਅਪਾਣ ਵਾਯੂ' ਕਹਿੰਦੇ ਹਨ। ਦਰਅਸਲ ਜਿਹੜੀ ਪਵਣ ਸਾਡੇ ਆਲੇ-ਦੁਆਲੇ ਹੈ, ਇਸਦੇ ਵੀ ਵੱਖ-ਵੱਖ ਰੂਪ ਹਨ, ਵੱਖ-ਵੱਖ ਤਾਸੀਰ ਹੈ, ਇਨ੍ਹਾਂ ਦਾ ਅਸਰ ਵੀ ਵੱਖ-ਵੱਖ ਹੈ ਅਤੇ ਗਿਆਨ ਖੰਡੀ ਨੂੰ ਇਹ ਬੋਧ ਆਪਣੇ ਆਪ ਹੋ ਜਾਂਦਾ ਹੈ।

ਪ੍ਰਾਚੀਨ ਕਾਲ ਵਿਚ ਜਿਹੜੇ ਮਨੁੱਖ ਜਪ ਤਪ ਕਰ ਕੇ ਗਿਆਨ ਖੰਡ ਤਕ ਪਹੁੰਚਦੇ ਸਨ, ਉਹਨਾਂ ਨੇ ਐਸੀਆਂ ਅਦੁੱਤੀ ਗੱਲਾਂ ਆਪਣੇ ਧਰਮ ਗ੍ਰੰਥਾਂ ਵਿਚ ਲਿਖੀਆਂ ਹਨ ਜਿਨ੍ਹਾਂ ਨੂੰ ਵਿਗਿਆਨ ਅੱਜ ਵੀ ਗ਼ਲਤ ਸਾਬਤ ਨਹੀਂ ਕਰ ਸਕਿਆ। ਸਾਹਿਬ ਦੱਸਦੇ ਹਨ ਕਿ ਉਸ ਗਿਆਨ ਖੰਡੀ ਨੂੰ ਇਸ ਗੱਲ ਦਾ ਬੋਧ ਹੁੰਦਾ ਹੈ ਕਿ ਕਈ ਤਰ੍ਹਾਂ ਦੀ ਪਵਣ ਹੈ ਤੇ ਅਗਨੀ ਵੀ ਕਈ ਤਰ੍ਹਾਂ ਦੀ ਹੈ। ਜਿਵੇਂ ਜਠਰ ਅਗਨੀ—ਜੋ ਸਰੀਰ ਵਿਚ ਹੈ, ਬੜਵਾ ਅਗਨੀ—ਜੋ ਸਾਗਰ ਵਿਚ ਹੈ, ਤ੍ਰਿਸ਼ਨਾ

ਅਗਨੀ—ਜੋ ਮਨ ਵਿਚ ਹੈ। ਸੋ ਅਨੇਕਾਂ ਕਿਸਮ ਦੀਆਂ ਅਗਨੀਆਂ ਹਨ ਜਿਸ ਦਾ ਉਸਨੂੰ ਬੋਧ ਹੁੰਦਾ ਹੈ। ਉਸ ਨੂੰ ਉਸ ਥਾਂ ਦਾ ਵੀ ਗਿਆਨ ਹੁੰਦਾ ਹੈ ਕਿ ਅਗਨੀ ਦਾ ਵਾਸਾ ਕਿਹੜੀ ਕਿਹੜੀ ਥਾਂ 'ਤੇ ਹੈ। ਸਾਹਿਬ ਕਹਿੰਦੇ ਹਨ—"ਕੇਤੇ ਪਵਣ ਪਾਣੀ ਵੈਸੰਤਰ ਕੇਤੇ ਕਾਨ ਮਹੇਸ ॥" ਕ੍ਰਿਸ਼ਨ ਜਿਹੇ ਅਵਤਾਰੀ ਪੁਰਸ਼ ਵੀ ਕਈ ਹੋ ਗੁਜ਼ਰੇ ਹਨ ਅਤੇ ਇਹ ਜਗਤ ਵਿਚ ਅਨੇਕਾਂ ਵਾਰੀ ਆਏ ਹਨ। ਹਰ ਯੁਗ ਦਾ ਕੋਈ ਨਾ ਕੋਈ ਅਵਤਾਰੀ ਪੁਰਸ਼ ਹੁੰਦਾ ਹੈ। ਭਗਤ ਕਬੀਰ ਜੀ ਮਹਾਰਾਜ ਦੀ ਸੁਰਤਿ ਜਦ ਗਿਆਨ ਖੰਡ ਵਿਚ ਪਹੁੰਚੀ ਤਾਂ ਆਪ ਨੇ ਬੜਾ ਸੁੰਦਰ ਖੁਲਾਸਾ ਕੀਤਾ ਹੈ। ਹੂਬਹੂ ਇਸੇ ਤਰ੍ਹਾਂ ਦਾ ਜੋ ਇਸ ਪਉੜੀ ਵਿਚ ਗੁਰੂ ਨਾਨਕ ਦੇਵ ਜੀ ਮਹਾਰਾਜ ਫ਼ੁਰਮਾਨ ਪਏ ਕਰਦੇ ਹਨ। ਕਿਤਨੇ ਹੀ ਕ੍ਰਿਸ਼ਨ ਹਨ, ਤੇ ਅਨੰਤ ਹੀ ਮਹੇਸ਼ ਹਨ। ਅਨੇਕਾਂ ਤਰ੍ਹਾਂ ਦੀ ਅੱਗ ਹੈ, ਅਨੇਕਾਂ ਤਰ੍ਹਾਂ ਦਾ ਪਾਣੀ ਹੈ ਅਤੇ ਅਨੇਕਾਂ ਤਰ੍ਹਾਂ ਦੀ ਪਵਣ ਹੈ। ਹਰ ਸਾਗਰ ਦਾ ਪਾਣੀ ਵੱਖ ਹੈ, ਉਸਦਾ ਸੁਭਾਅ, ਤਾਸੀਰ ਵੱਖ ਹੈ। ਸੁਭਾ ਤੇ ਤਾਸੀਰ ਦੀ ਗੱਲ ਤਾਂ ਇਕ ਪਾਸੇ, ਹਰ ਸਾਗਰ ਦੇ ਪਾਣੀ ਦਾ ਰੰਗ ਵੀ ਵੱਖ ਹੈ। ਹਰ ਨਦੀ ਦਾ ਪਾਣੀ ਵੱਖ-ਵੱਖ ਹੈ। ਪ੍ਰਯਾਗਰਾਗ ਵਿਚ ਜੋ ਗੰਗਾ ਤੇ ਯਮੁਨਾ ਦਾ ਸੰਗਮ ਹੈ ਸਾਫ਼ ਦਿਖਾਈ ਦਿੰਦਾ ਹੈ। ਗੰਗਾ ਦਾ ਜਲ ਚਿੱਟਾ ਹੈ ਅਤੇ ਯਮੁਨਾ ਦਾ ਜਲ ਕਾਲਾ ਹੈ। ਪੀਣ ਵਿਚ ਵੀ ਦੋਹਾਂ ਦੀ ਤਾਸੀਰ ਅਤੇ ਸੁਭਾ ਵਿਚ ਬੜਾ ਭਾਰੀ ਅੰਤਰ ਹੈ। ਸਾਹਿਬ ਫ਼ੁਰਮਾਉਂਦੇ ਹਨ ਕਿ ਪਰੀਪੂਰਨ ਪਰਮਾਤਮਾ ਨੇ ਪਾਣੀ, ਪਵਣ ਤੇ ਅਗਨੀ ਨੂੰ ਅਨੇਕਾਂ ਰੂਪਾਂ ਵਿਚ ਪੈਦਾ ਕੀਤਾ ਹੈ। ਉਸਨੇ ਅਨੇਕਾਂ ਹੀ ਕ੍ਰਿਸ਼ਨ ਵਰਗੇ ਮਹਾਂਬਲੀ ਤੇ ਰਾਜਯੋਗੀ, ਅਨੇਕਾਂ ਮਹੇਸ਼ ਵਰਗੇ ਜੋਗੀ ਪੈਦਾ ਕੀਤੇ ਹਨ ਜੋ ਗਿਆਨ ਖੰਡ ਵਿਚ ਪਹੁੰਚ ਕੇ ਆਪ ਮੁਹਾਰੇ ਕਹਿੰਦੇ ਹਨ:

**ਕੋਟਿ ਸੂਰ ਜਾ ਕੈ ਪਰਗਾਸ ॥** *(ਪੰਨਾ 1162)*

ਕਬੀਰ ਜੀ ਆਪ ਫ਼ੁਰਮਾਨ ਕਰਦੇ ਹਨ ਕਿ ਜਦ ਮੈਂ ਗਿਆਨ ਖੰਡ ਦੀ ਅਵਸਥਾ ਵਿਚ ਪਹੁੰਚਿਆ ਤਾਂ ਕੀ ਦੇਖਦਾ ਹਾਂ ਕਿ ਸੂਰਜ ਇਕ ਨਹੀਂ, ਕਰੋੜਾਂ ਹਨ। ਕਬੀਰ ਜੀ ਕਹਿੰਦੇ ਹਨ—ਸੂਰਜ ਦੀ ਪ੍ਰਤਿਸ਼ਠਾ ਕਰਨ ਵਾਲਿਓ! ਜਲ ਦੇਣ ਵਾਲਿਓ! ਪਹਿਲਾਂ ਇਹ ਫ਼ੈਸਲਾ ਕਰੋ ਕਿ ਕਿਹੜੇ ਸੂਰਜ ਨੂੰ ਜਲ ਦੇ ਰਹੇ ਹੋ ਤੇ ਕਿਸ ਸੂਰਜ ਦੀ ਪੂਜਾ ਕਰ ਰਹੇ ਹੋ। ਕਿਉਂਕਿ ਇਸ ਸੂਰਜ ਦੇ ਪਿੱਛੇ ਕੋਈ ਹੋਰ ਸੂਰਜ ਹੈ ਅਤੇ ਉਸਦੇ ਪਿੱਛੇ ਕੋਈ ਹੋਰ ਤੇ ਫਿਰ ਕੋਈ ਹੋਰ। ਅਜੋਕੀ ਸਾਇੰਸ ਕੋਈ ਪੰਜਾਹ ਅਰਬ ਸੂਰਜਾਂ ਦਾ ਜ਼ਿਕਰ ਕਰਦੀ ਹੈ। ਸੋ ਭਗਤ ਕਬੀਰ ਕਹਿੰਦੇ ਹਨ ਕਿ ਮੈਂ ਅਨੰਤ ਸੂਰਜਾਂ ਨੂੰ ਦੇਖ ਰਿਹਾ ਹਾਂ। "ਕੋਟਿ ਸੂਰ ਜਾ ਕੈ ਪਰਗਾਸ ॥ ਕੋਟਿ ਮਹਾਦੇਵ ਅਰੁ ਕਬਿਲਾਸ ॥" ਮਹਾਦੇਵ ਜਿਹੇ ਜੋਗੀ, ਲੰਬੀ ਸਮਾਧੀ ਲਾਣ ਵਾਲੇ ਇਸ ਅਨੰਤ ਕਾਲ ਵਿਚ ਕਰੋੜਾਂ ਹੋਏ ਹਨ। "ਦੁਰਗਾ ਕੋਟਿ ਜਾ ਕੈ ਮਰਦਨੁ ਕਰੈ ॥ ਬ੍ਰਹਮਾ ਕੋਟਿ ਬੇਦ ਉਚਰੈ ॥" ਕਬੀਰ ਜੀ ਮਹਾਰਾਜ ਫ਼ੁਰਮਾਨ ਕਰਦੇ ਹਨ ਕਿ ਦੁਰਗਾ ਜੈਸੀਆਂ ਦੇਵੀਆਂ ਵੀ ਕਰੋੜਾਂ ਹਨ, ਇਕ ਨਹੀਂ, ਅਨੰਤ ਹਨ। ਗਿਆਨ ਖੰਡ ਵਿਚ ਪਹੁੰਚ ਕੇ ਮਨੁੱਖ ਵਿਅਕਤੀ ਦਾ ਪੁਜਾਰੀ ਨਹੀਂ ਰਹਿ ਜਾਂਦਾ, ਦੇਵੀ ਦੇਵਤਿਆਂ ਦਾ ਪੁਜਾਰੀ ਵੀ ਨਹੀਂ ਰਹਿ ਜਾਂਦਾ। ਉਹ ਬ੍ਰਹਮ ਦਾ ਪੂਜਕ ਹੋ ਜਾਂਦਾ ਹੈ। ਕਿਉਂਕਿ ਉਸ ਨੂੰ ਸਮਝ ਪੈ ਜਾਂਦੀ ਹੈ ਕਿ ਇਹ ਸਭ ਕੁਛ ਉਸ ਕਾਦਰ ਕਰੀਮ ਦੀ ਕਿਰਤ ਹੈ ਤੇ ਮੈਂ ਇਸ ਕਿਰਤ ਮੰਡਲ ਤੋਂ ਉੱਚਾ ਉੱਠ ਕੇ ਉਸ ਕਰਤੇ ਨਾਲ ਜੁੜਨਾ ਹੈ ਜਿਸ ਤੋਂ ਜੋਗੀ ਪੈਦਾ ਹੁੰਦੇ ਹਨ, ਅਵਤਾਰ ਆਉਂਦੇ ਹਨ,

ਸੰਤ ਜਨ ਆਉਂਦੇ ਹਨ, ਦੇਵੀ ਦੇਵਤਿਆਂ ਦਾ ਜਨਮ ਹੁੰਦਾ ਹੈ। ਆਪ ਕਹਿੰਦੇ ਹਨ "ਦੁਰਗਾ ਕੋਟਿ ਜਾ ਕੈ ਮਰਦਨੁ ਕਰੈ॥ ਬ੍ਰਹਮਾ ਕੋਟਿ ਬੇਦ ਉਚਰੈ॥" ਬ੍ਰਹਮਾ ਵੀ ਇਕ ਨਹੀਂ, ਕਰੋੜਾਂ ਹਨ ਤੇ ਇਨ੍ਹਾਂ ਕਰੋੜਾਂ ਨੇ ਕਰੋੜਾਂ ਤਰ੍ਹਾਂ ਦੇ ਗਿਆਨ ਗ੍ਰੰਥ ਰਚੇ ਹਨ। ਇਸ ਅਨੰਤ ਕਾਲ ਵਿਚ ਅਨੰਤ ਬ੍ਰਹਮਾ ਕੋਲੋਂ ਅਨੰਤ ਤਰ੍ਹਾਂ ਦੇ ਗਿਆਨ ਗ੍ਰੰਥ ਬਣਦੇ ਰਹੇ ਹਨ। ਸੋ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਫ਼ੁਰਮਾਨ ਕਰਦੇ ਹਨ :

**ਕੇਤੇ ਬਰਮੇ ਘਾੜਤਿ ਘੜੀਅਹਿ ਰੂਪ ਰੰਗ ਕੇ ਵੇਸ॥**

ਕਬੀਰ ਜੀ ਦੇ ਸ਼ਬਦਾਂ ਨਾਲ ਗੁਰੂ ਨਾਨਕ ਦੇਵ ਜੀ ਦੀ ਇਸ ਪਉੜੀ ਦੀ ਇਕ ਇਕ ਪੰਗਤੀ ਮੇਲ ਖਾ ਰਹੀ ਹੈ। ਸੋ ਭਗਤ ਜੀ ਅੱਗੇ ਚੱਲ ਕੇ ਕਹਿੰਦੇ ਹਨ—"ਕੋਟਿ ਚੰਦ੍ਰਮੇ ਕਰਹਿ ਚਰਾਕ॥" ਚੰਦਰਮਾ ਵੀ ਇਕ ਨਹੀਂ, ਕਰੋੜਾਂ ਹਨ, ਜੋ ਰੋਸ਼ਨੀ ਦੇ ਰਹੇ ਹਨ, ਸੀਤਲਤਾ ਦੇ ਰਹੇ ਹਨ ਅਤੇ ਆਪਣੀਆਂ ਕਿਰਨਾਂ ਰਾਹੀਂ ਅੰਮ੍ਰਿਤ ਰਸ ਬਖੇਰਦੇ ਹਨ। ਪ੍ਰਿਥਵੀਆਂ ਅਨੰਤ ਹਨ, ਬ੍ਰਹਿਮੰਡ ਵੀ ਅਨੰਤ ਹਨ, ਤੇ ਕਬੀਰ ਜੀ ਕਹਿੰਦੇ ਹਨ—ਚੰਦਰਮਾ ਵੀ ਅਨੇਕ ਹਨ। "ਸੁਰ ਤੇਤੀਸਉ ਜੇਵਹਿ ਪਾਕ॥ ਨਵ ਗ੍ਰਹ ਕੋਟਿ ਠਾਢੇ ਦਰਬਾਰ॥" ਤੇਤੀ ਕਰੋੜ ਦੇਵਤਾ ਪਰੀਪੂਰਨ ਪਰਮਾਤਮਾ ਦੇ ਸੀਤ ਪਰਸਾਦ ਲਈ ਤਰਸ ਰਹੇ ਹਨ। ਪਰ ਇਸ ਤਰ੍ਹਾਂ ਦੇ ਤੇਤੀ ਕਰੋੜ ਦੇਵਤੇ ਵੀ ਅਨੰਤ ਹਨ, ਬੇਸ਼ੁਮਾਰ ਹਨ ਜਿਹਨਾਂ ਦੀ ਗਿਣਤੀ ਨਹੀਂ ਹੋ ਸਕਦੀ। ਆਪ ਅਗਾਂਹ ਚੱਲ ਕੇ ਕਹਿੰਦੇ ਹਨ—"ਨਵ ਗ੍ਰਹ ਕੋਟਿ ਠਾਢੇ ਦਰਬਾਰ॥" ਸਾਡੇ ਦੇਸ਼ ਵਿਚ ਨੌਂ ਗ੍ਰਹਿਆਂ ਦੀ ਵਿਸ਼ੇਸ਼ ਕਰਕੇ ਪੂਜਾ ਹੈ। ਜਦ ਕਿਸੇ ਦੇ ਦਿਨ ਚੰਗੇ ਨਾ ਹੋਣ, ਕੰਮ ਧੰਦੇ ਵਿਚ ਕੋਈ ਫ਼ਰਕ ਪੈ ਗਿਆ ਹੋਵੇ, ਦੁੱਖ ਸੁੱਖ ਦੀ ਕੋਈ ਘਟਨਾ ਘਟ ਗਈ ਹੋਵੇ, ਤਾਂ ਆਮ ਲੋਕ ਕਹਿੰਦੇ ਹਨ—ਮੇਰੇ 'ਤੇ ਕਿਸੇ ਗ੍ਰਹਿ ਦਾ ਅਸਰ ਠੀਕ ਨਹੀਂ ਹੈ। ਧਰਤੀ ਦੇ ਨੌਂ ਗ੍ਰਹਿਆਂ ਵਿਚ ਇਕ ਦੋ ਦਾ ਮਨੁੱਖ ਦੇ ਮਾਨਸਿਕ ਮੰਡਲ ਉੱਤੇ ਖ਼ਾਸ ਅਸਰ ਮੰਨਿਆ ਜਾਂਦਾ ਹੈ। ਉਹਨਾਂ ਦੇ ਵਿਚੋਂ ਕਿਸੇ ਇਕ ਅੱਧ ਗ੍ਰਹਿ ਦੀ ਦਸ਼ਾ ਠੀਕ ਨਹੀਂ ਹੈ। ਇਸ ਤਰ੍ਹਾਂ ਦਾ ਜ਼ਿਕਰ ਨਜੂਮੀ ਕਰਦੇ ਹਨ। ਪਰ ਕਬੀਰ ਜੀ ਕਹਿੰਦੇ ਹਨ—ਇਸ ਤਰ੍ਹਾਂ ਦੇ ਨੌਂ ਗ੍ਰਹਿ ਵੀ ਕਰੋੜਾਂ ਹਨ, ਸਿਰਫ਼ ਨੌਂ ਹੀ ਨਹੀਂ। ਉਸ ਪਰੀਪੂਰਨ ਪਰਮਾਤਮਾ ਦੇ ਦਰਬਾਰ ਵਿਚ ਮੈਂ ਧਰਤੀ ਦੇ ਨੌਂ ਗ੍ਰਹਿਆਂ ਵਰਗੇ ਕਰੋੜਾਂ ਨੌਂ ਗ੍ਰਹਿ ਦੇਖ ਰਿਹਾ ਹਾਂ, ਸੋ ਇਹ ਫ਼ੈਸਲਾ ਕਰਨਾ ਪਏਗਾ ਕਿ ਇਹ ਮਾੜਾ ਜਾਂ ਚੰਗਾ ਅਸਰ ਕਿਹੜੇ ਨੌਂ ਗ੍ਰਹਿਆਂ ਦਾ ਹੈ ? ਸਾਡੇ ਦੇਸ਼ ਵਿਚ ਗ੍ਰਹਿਆਂ ਦੀ ਬਾਕਾਇਦਾ ਪੂਜਾ ਹੁੰਦੀ ਹੈ ਅਤੇ ਉਹਨਾਂ ਗ੍ਰਹਿਆਂ ਦੇ ਬਾਕਾਇਦਾ ਮੰਦਿਰ ਵੀ ਹਨ।

ਵਿਸ਼ਵਾਸ ਹੈ ਕਿ ਇਕ ਧਰਮਰਾਜ ਹੈ ਜੋ ਜੀਵਾਂ ਦਾ ਹਿਸਾਬ ਕਿਤਾਬ ਰੱਖਦਾ ਹੈ। ਫਿਰ ਉਹਨਾਂ ਦੇ ਹਿਸਾਬ ਕਿਤਾਬ ਦੇ ਮੁਤਾਬਿਕ, ਲੇਖੇ ਜੋਖੇ ਦੇ ਮੁਤਾਬਿਕ ਸਜ਼ਾ ਦਿੰਦਾ ਹੈ ਜਾਂ ਬਖ਼ਸ਼ਿਸ਼ ਕਰਦਾ ਹੈ। ਪਰੀਪੂਰਨ ਪਰਮਾਤਮਾ ਨੇ ਉਸ ਨੂੰ ਅਸਥਾਪਤ ਕੀਤਾ ਹੋਇਆ ਹੈ। ਕਬੀਰ ਜੀ ਕਹਿੰਦੇ ਹਨ—ਇਸ ਤਰ੍ਹਾਂ ਦੇ ਧਰਮਰਾਜ ਭਾਵ ਪਰਮਾਤਮਾ ਦੇ ਬਣਾਏ ਹੋਏ ਨਿਯਮ ਵੀ ਮੈਂ ਕਰੋੜਾਂ ਦੇਖ ਰਿਹਾ ਹਾਂ। ਕੋਈ ਇਕ ਤਰ੍ਹਾਂ ਦੀ ਨਿਯਮਾਵਲੀ ਥੋੜ੍ਹੀ ਹੈ। ਉਸ ਨੇ ਸੂਰਜ ਨੂੰ ਵੱਖ ਨਿਯਮ ਦਿੱਤਾ ਹੈ, ਚੰਦਰਮਾ ਨੂੰ ਵੱਖ ਨਿਯਮ ਦਿੱਤਾ ਹੈ, ਸਾਗਰ ਦਾ ਵੱਖ ਅਤੇ ਦਰਿਆਵਾਂ ਦਾ ਵੱਖ ਨਿਯਮ ਹੈ। ਪਹਾੜ ਕਿਸੇ ਹੋਰ ਦੇ ਆਸਰੇ ਖੜੇ ਹਨ, ਨੌਂ ਗ੍ਰਹਿ ਕਿਸੇ ਹੋਰ ਦੇ ਆਸਰੇ ਖੜੇ ਹਨ। ਜੇ ਹਰ ਇਕ

ਨੂੰ ਉਸਨੇ ਨਿਯਮ ਦਿੱਤੇ ਹਨ, ਮਰਿਆਦਾ ਦਿੱਤੀ ਹੈ, ਧਰਮ ਦਿੱਤਾ ਹੈ ਤਾਂ ਇਸ ਹਿਸਾਬ ਨਾਲ ਤਾਂ ਕਰੋੜਾਂ ਤਰ੍ਹਾਂ ਦਾ ਧਰਮ ਹੋ ਗਿਆ। ਪੰਛੀਆਂ ਦਾ ਧਰਮ ਹੋਰ, ਪਸ਼ੂਆਂ ਦਾ ਧਰਮ ਹੋਰ, ਸਾਗਰਾਂ ਦਾ ਧਰਮ ਹੋਰ, ਅਗਨੀ ਦਾ ਧਰਮ ਹੋਰ, ਫੁੱਲਾਂ ਦਾ ਧਰਮ ਹੋਰ। ਸੂਰਜ ਦਾ ਧਰਮ ਹੈ ਰੋਸ਼ਨੀ ਤੇ ਗਰਮੀ ਦੇਵੇ। ਪਾਣੀ ਦਾ ਧਰਮ ਇਹ ਹੈ ਕਿ ਪਿਆਸ ਬੁਝਾਵੇ, ਨਿਰਮਲ ਕਰੇ। ਪਾਣੀ ਦਾ ਧਰਮ ਇਹ ਵੀ ਹੈ ਕਿ ਉਹ ਨਿਵਾਣ ਦੀ ਤਰਫ਼ ਵਗੇ। ਪਰੀਪੂਰਨ ਪਰਮਾਤਮਾ ਨੇ ਹਰ ਵਸਤੂ, ਹਰ ਹਸਤੀ ਨੂੰ ਧਰਮ ਵਿਚ ਪਰੋਇਆ ਹੋਇਆ ਹੈ। ਇਸ ਤਰ੍ਹਾਂ ਧਰਮ ਦੀ ਗਿਣਤੀ ਕਰੀਏ ਤਾਂ ਕਬੀਰ ਜੀ ਕਹਿੰਦੇ ਹਨ—ਇਹ ਤਾਂ ਕਰੋੜਾਂ ਬਣਦੇ ਹਨ। ਆਪ ਅੱਗੇ ਚੱਲ ਕੇ ਕਹਿੰਦੇ ਹਨ—"ਕੋਟਿ ਕਮੇਰ ਭਰਹਿ ਭੰਡਾਰ॥ ਕੋਟਿਕ ਲਖਿਮੀ ਕਰੈ ਸੀਗਾਰ॥" ਕਰੋੜਾਂ ਤਰ੍ਹਾਂ ਦੇ ਕੁਬੇਰ ਹਨ, ਕਰੋੜਾਂ ਤਰ੍ਹਾਂ ਦੇ ਖ਼ਜ਼ਾਨੇ ਹਨ ਤੇ ਕਰੋੜਾਂ ਹੀ ਧਨ ਦੀਆਂ ਦੇਵੀਆਂ ਹਨ। ਕਿਸ ਲਕਸ਼ਮੀ ਦੀ ਪੂਜਾ ਕਰ ਰਹੇ ਹੋ ? ਭਗਤ ਕਬੀਰ ਕਹਿੰਦੇ ਹਨ—ਇਹ ਤਾਂ ਕਰੋੜਾਂ ਹਨ, ਭਾਵ ਧਨ ਸੰਪਤਾ ਤਾਂ ਕਰੋੜਾਂ ਤਰ੍ਹਾਂ ਦੀ ਹੁੰਦੀ ਹੈ। ਸਾਡੇ ਦੇਸ਼ ਵਿਚ ਗਜ ਧਨ, ਗਊ ਧਨ, ਅਸ੍ਵ ਧਨ, ਸਵਰਨ ਧਨ, ਭੂਮ ਧਨ ਆਦਿ ਸਾਰੇ ਲਕਸ਼ਮੀ ਦੇ ਰੂਪ ਗਿਣੇ ਗਏ ਹਨ। ਮਕਾਨ ਇਕ ਧਨ ਹੈ ਤੇ ਧਰਤੀ ਵੀ ਇਕ ਧਨ ਹੈ। ਪੁਰਾਣੇ ਜ਼ਮਾਨੇ ਵਿਚ ਜਿਸਦੇ ਘਰ ਬਹੁਤ ਸਾਰੀਆਂ ਗਊਆਂ ਹੋਣ ਉਹਨਾਂ ਨੂੰ ਧਨ ਗਿਣਿਆ ਜਾਂਦਾ ਸੀ। ਗਊਆਂ, ਹਾਥੀ, ਘੋੜਿਆਂ ਵਰਗੇ ਪਾਲਤੂ ਜਾਨਵਰਾਂ ਦਾ ਹੋਣਾ ਵੀ ਧੰਨ ਮੰਨਿਆ ਜਾਂਦਾ ਸੀ। ਅੰਨ ਦਾ ਹੋਣਾ, ਸੋਨੇ-ਚਾਂਦੀ ਦੀ ਬਹੁਤਾਤ, ਜ਼ਮੀਨ ਦੀ ਮਾਲਕੀ ਆਦਿ ਸਭ ਧਨ ਦੇ ਰੂਪ ਹਨ। ਇਸ ਤਰ੍ਹਾਂ ਧਨ ਦੀਆਂ ਕਿਸਮਾਂ ਬੇਸ਼ੁਮਾਰ ਹਨ।

ਇਸੇ ਸ਼ਬਦ ਵਿਚ ਅੱਗੇ ਚੱਲ ਕੇ ਆਪ ਕਹਿੰਦੇ ਹਨ—"ਬਾਵਨ ਕੋਟਿ ਜਾ ਕੈ ਰੋਮਾਵਲੀ॥ ਰਾਵਨ ਸੈਨਾ ਜਹ ਤੇ ਛਲੀ॥" ਜਿਸ ਨੇ ਰਾਵਣ ਦੀ ਸੈਨਾ ਨੂੰ ਛਲਿਆ, ਨਾਸ ਕੀਤਾ ਤੇ ਰਾਵਣ ਨੂੰ ਮੌਤ ਦੇ ਘਾਟ ਉਤਾਰਿਆ। ਭਗਤ ਕਬੀਰ ਕਹਿੰਦੇ ਹਨ—ਉਹ ਸ੍ਰੀ ਰਾਮ ਵੀ ਮੈਂ ਕਰੋੜਾਂ ਵੇਖ ਰਿਹਾ ਹਾਂ। ਉਸ ਪਰਮਾਤਮਾ ਦੇ ਦਰਬਾਰ ਵਿਚ ਉਸ ਤਰ੍ਹਾਂ ਦੀਆਂ ਮਹਾਨ ਹਸਤੀਆਂ, ਮਰਿਆਦਾ ਪਰਸ਼ੋਤਮ ਜਿਹੇ ਮਹਾਨ ਪੁਰਸ਼ ਮੈਂ ਕਰੋੜਾਂ ਵੇਖ ਰਿਹਾਂ ਤੇ ਇਹ ਕਰੋੜਾਂ ਵਾਰੀ ਵੱਖ ਵੱਖ ਪ੍ਰਿਥਵੀਆਂ 'ਤੇ ਆਏ ਹਨ। ਆਪ ਫ਼ੁਰਮਾਉਂਦੇ ਹਨ—"ਸਹਸ ਕੋਟਿ ਬਹੁ ਕਹਤ ਪੁਰਾਨ॥ ਦੁਰਜੋਧਨ ਕਾ ਮਥਿਆ ਮਾਨੁ॥" ਜਿਸ ਨੇ ਪੁਰਾਨ, ਸ਼ਾਸਤਰ ਅਤੇ ਵੇਦ ਲਿਖੇ, ਕਬੀਰ ਕਹਿੰਦੇ ਹਨ ਕਿ ਉਸ ਜੈਸਾ ਮਹਾਨ ਪੰਡਤ, ਵੇਦ ਵਿਆਸ ਵੀ ਮੈਂ ਕਰੋੜਾਂ ਵੇਖ ਰਿਹਾ ਹਾਂ। "ਦੁਰਜੋਧਨ ਕਾ ਮਥਿਆ ਮਾਨੁ॥" ਜਿਸ ਨੇ ਦੁਰਯੋਧਨ ਦੇ ਮਾਣ ਨੂੰ ਮਿੱਟੀ ਵਿਚ ਮਿਲਾ ਦਿੱਤਾ, ਕਬੀਰ ਜੀ ਕਹਿੰਦੇ ਹਨ ਕਿ ਉਹ ਕ੍ਰਿਸ਼ਨ ਵੀ ਮੈਂ ਕਰੋੜਾਂ ਵੇਖ ਰਿਹਾ ਹਾਂ।

ਗੱਲ ਇਕ ਸਪੱਸ਼ਟ ਹੋ ਗਈ ਕਿ ਗਿਆਨ ਖੰਡ ਵਿਚ ਪਹੁੰਚਿਆ ਮਨੁੱਖ ਅਵਤਾਰ ਦਾ ਸਨਮਾਨ ਕਰਦਾ ਹੈ, ਪੂਜਾ ਵੀ ਕਰਦਾ ਹੈ ਪਰ ਉਸਨੂੰ ਇਤਨਾ ਬੋਧ ਹੋ ਜਾਂਦਾ ਹੈ ਕਿ ਅਵਤਾਰ ਵੀ ਉਸ ਕਰਤਾਰ ਦੀ ਕਿਰਤ ਹੈ। ਅਵਤਾਰ ਕਰਤਾ ਨਹੀਂ ਹਨ, ਅਵਤਾਰ ਤਾਂ ਕਰਤਾਰ ਦੀ ਕਿਰਤ ਹਨ। ਪਰਮਾਤਮਾ ਅਵਤਾਰੀ ਪੁਰਸ਼ਾਂ ਨੂੰ ਜਗਤ ਦੇ ਕਲਿਆਣ ਹਿੱਤ ਧਰਤੀ 'ਤੇ ਭੇਜਦਾ ਹੈ। ਬਦਲਦੇ ਯੋਗ ਤੇ ਬਦਲਦੇ ਸਮੇਂ ਨਾਲ ਅਵਤਾਰੀ ਪੁਰਸ਼ ਵੀ ਬਦਲਦੇ ਰਹਿੰਦੇ ਹਨ। ਪਤਾ ਨਹੀਂ ਇਸ ਧਰਤੀ

'ਤੇ ਕਿਤਨੀ ਦਫ਼ਾ ਯੁਗ ਬਦਲ ਚੁੱਕੇ ਹਨ। ਇਹ ਗੱਲ ਗਿਣਤੀ ਮਿਣਤੀ ਤੋਂ ਪਰੇ ਦੀ ਹੈ। ਇਸ ਵਾਸਤੇ ਅਵਤਾਰੀ ਪੁਰਸ਼ ਵੀ ਗਿਣੇ ਨਹੀਂ ਜਾ ਸਕਦੇ। ਤੋ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ—"ਕੇਤੇ ਕਾਨ ਮਹੇਸ"—ਕਿਤਨੇ ਹੀ ਕ੍ਰਿਸ਼ਨ ਹਨ ਅਤੇ ਕਿਤਨੇ ਹੀ ਮਹੇਸ਼ ਹਨ। "ਕੇਤੇ ਬਰਮੇ ਘਾੜਤਿ ਘੜੀਅਹਿ ਰੂਪ ਰੰਗ ਕੇ ਵੇਸ॥" ਅਨੇਕਾਂ ਹੀ ਘਾੜਤਾਂ ਘੜਨ ਵਾਲੇ ਬ੍ਰਹਮਾ ਹਨ, ਤਰ੍ਹਾਂ ਤਰ੍ਹਾਂ ਦੀਆਂ ਚੀਜ਼ਾਂ ਬਣਾਨ ਵਾਲੇ ਹਨ। ਜੋ ਕੁਛ ਵੀ ਬਣਾਇਆ ਜਾ ਰਿਹਾ ਹੈ, ਉਹ ਰਜੋ ਗੁਣ ਬਿਰਤੀ ਦੁਆਰਾ ਬਣਾਇਆ ਜਾ ਰਿਹਾ ਹੈ ਤੇ ਰਜੋ ਗੁਣ ਬਿਰਤੀ ਬ੍ਰਹਮਾ ਹੈ। ਪੰਛੀ ਆਲ੍ਹਣੇ ਬਣਾ ਰਹੇ ਹਨ ਤਾਂ ਪੰਛੀ ਆਲ੍ਹਣੇ ਨਹੀਂ ਬਣਾ ਰਹੇ; ਬ੍ਰਹਮਾ ਆਲ੍ਹਣੇ ਬਣਾ ਰਿਹਾ ਹੈ। ਪੰਛੀਆਂ ਵਿਚ ਵੀ ਬ੍ਰਹਮਾ ਬੈਠਾ ਹੈ। ਰਹਿਣ ਲਈ ਖੁੱਡ ਚੂਹਾ ਨਹੀਂ ਬਣਾ ਰਿਹਾ, ਚੂਹੇ ਵਿਚ ਬੈਠਾ ਬ੍ਰਹਮਾ ਬਣਾ ਰਿਹਾ ਹੈ। ਮਨੁੱਖ ਜੋ ਕੁਝ ਵੀ ਉਸਾਰ ਰਿਹਾ ਹੈ, ਦਰਅਸਲ ਇਹ ਬ੍ਰਹਮਾ ਬਣਾ ਰਿਹਾ ਹੈ। "ਰੂਪ ਰੰਗ ਕੇ ਵੇਸ"—ਇਹ ਘਾੜਤਾਂ ਘੜਨ ਵਾਲੇ ਬਹੁਤ ਸਾਰੇ ਬ੍ਰਹਮਾ ਕਈ ਰੂਪਾਂ ਤੇ ਵੇਸ ਭੂਸ਼ਾਂ ਦੀਆਂ ਵਸਤੂਆਂ ਘੜ ਰਹੇ ਹਨ। ਸਾਹਿਬ ਕਹਿੰਦੇ ਹਨ ਕਿ ਨਾ ਬ੍ਰਹਮਾ ਦੀ ਗਿਣਤੀ ਹੋ ਸਕਦੀ ਹੈ ਤੇ ਨਾ ਹੀ ਉਹਨਾਂ ਦੇ ਘੜੇ ਹੋਏ ਸਾਜ਼ੋ-ਸਾਮਾਨ ਦਾ ਕੋਈ ਅੰਦਾਜ਼ਾ ਲਗਾਇਆ ਜਾ ਸਕਦਾ ਹੈ :

**ਕੇਤੀਆ ਕਰਮ ਭੂਮੀ ਮੇਰ ਕੇਤੇ ਕੇਤੇ ਧੂ ਉਪਦੇਸ॥**

ਕਰਮ ਭੂਮੀ ਭਾਵ ਮਾਤ-ਲੋਕ ਜਿਥੇ ਮਨੁੱਖ ਕਰਮ ਕਰਦਾ ਹੈ। ਸਾਹਿਬ ਕਹਿੰਦੇ ਹਨ—ਇਸ ਤਰ੍ਹਾਂ ਦੀਆਂ ਪ੍ਰਿਥਵੀਆਂ ਇਕ ਨਹੀਂ ਅਨੇਕਾਂ ਹਨ, ਜਿਥੇ ਜੀਵ ਤਰ੍ਹਾਂ ਤਰ੍ਹਾਂ ਦੇ ਕਰਮ ਕਰਦੇ ਹਨ। ਕਿਤਨੇ ਹੀ ਪਹਾੜ ਹਨ, ਇਕ ਪ੍ਰਿਥਵੀ ਦੇ ਉੱਤੇ ਅਨੰਤ ਪਹਾੜ ਹਨ, ਜਿਨ੍ਹਾਂ ਨੂੰ ਗਿਣਨਾ ਬੜਾ ਔਖਾ ਹੈ। ਅਨੰਤ ਪ੍ਰਿਥਵੀਆਂ ਤੇ ਹਰ ਪ੍ਰਿਥਵੀ ਉੱਤੇ ਅਨੇਕਾਂ ਪਹਾੜ। ਤੋ ਆਪ ਕਹਿੰਦੇ ਹਨ—"ਕੇਤੇ ਧੂ ਉਪਦੇਸ"—ਤੇ ਅਨੇਕਾਂ ਹੀ, ਅਣਗਿਣਤ ਹੀ ਧ੍ਰੂ ਜੈਸੇ ਭਗਤ ਤੇ ਉਸ ਨੂੰ ਉਪਦੇਸ਼ ਕਰਨ ਵਾਲੇ ਨਾਰਦ ਜੈਸੇ ਗੁਰੂ ਹਨ। ਨਾਰਦ ਇਕ ਨਹੀਂ ਅਨੇਕਾਂ ਹਨ, ਤੇ ਧ੍ਰੂ ਜੈਸੇ ਭਗਤ ਵੀ ਇਕ ਨਹੀਂ ਹਰ ਸਮੇਂ 'ਚ ਹੋਏ ਹਨ। ਧ੍ਰੂ ਜਿਹੇ ਬ੍ਰਹਮਗਿਆਨੀ ਬਾਲਕ ਵੀ ਅਨੇਕਾਂ ਹੋਏ ਹਨ। ਇਹ ਗਿਣਤੀ ਮਿਣਤੀ ਤੋਂ ਪਰੇ ਦੀ ਗੱਲ ਹੈ।

**ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ॥**

ਕਿਤਨੇ ਹੀ ਇੰਦਰ ਵਰਗੇ ਦੇਵਤੇ ਭਾਵ ਬੱਦਲ ਹਨ, ਜੋ ਮੀਂਹ ਵਸਾਉਂਦੇ ਹਨ, ਜਿਨ੍ਹਾਂ ਦੀ ਗਿਣਤੀ ਮਿਣਤੀ ਹੋ ਨਹੀਂ ਸਕਦੀ ਤੇ ਅਨੇਕਾਂ ਹੀ ਚੰਦਰਮਾ ਤੇ ਅਨੇਕਾਂ ਹੀ ਸੂਰਜ ਹਨ ਜਿਨ੍ਹਾਂ ਦਾ ਅੰਦਾਜ਼ਾ ਲਾਉਣਾ ਬਹੁਤ ਕਠਿਨ ਹੈ। ਭਗਤ ਕਬੀਰ ਜੀ ਮਹਾਰਾਜ ਤੋਂ ਪੁੱਛਿਆ ਗਿਆ ਕਿ ਗਿਆਨ ਖੰਡ ਦੀ ਇਹ ਸਾਰੀ ਰੂਪ ਰੇਖਾ ਜੋ ਆਪ ਜਗਤ ਨੂੰ ਦੱਸ ਰਹੇ ਹੋ, ਤੁਸੀਂ ਕਿਸ ਤਰ੍ਹਾਂ ਵੇਖ ਲਈ ? ਆਪ ਉੱਤਰ ਦਿੰਦੇ ਹਨ ਕਿ ਜਿਸ ਤਰ੍ਹਾਂ ਮੈਂ ਵੇਖਿਆ ਹੈ, ਸਾਰੇ ਵੇਖ ਸਕਦੇ ਹਨ, ਜੇ ਕੋਈ ਆਪਣੇ ਅੰਦਰ ਵੇਖਣ ਦੀ ਸਮਰੱਥਾ ਪੈਦਾ ਕਰ ਸਕੇ :

**ਕਹੁ ਕਬੀਰ ਜਾਨੈਗਾ ਸੋਇ॥ ਹਿਰਦੈ ਰਾਮੁ ਮੁਖਿ ਰਾਮੈ ਹੋਇ॥** *(ਪੰਨਾ 329)*

ਰਸਨਾ 'ਤੇ ਰਾਮ ਹੋਵੇ, ਹਿਰਦੇ ਵਿਚ ਰਾਮ ਹੋਵੇ ਤਾਂ ਕਬੀਰ ਕਹਿੰਦੇ ਨੇ—ਕਪਾਟ ਖੁਲ੍ਹ ਜਾਂਦੇ ਹਨ ਅਤੇ ਇਹ ਸਭ ਕੁਛ ਦਿਖਾਈ ਦੇਣ ਲੱਗ ਪੈਂਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਫ਼ੁਰਮਾਨ ਕਰਦੇ ਹਨ ਕਿ ਅਨੇਕਾਂ ਹੀ ਚੰਦਰਮਾ ਹਨ, ਅਨੇਕਾਂ ਹੀ ਇੰਦਰ ਜਿਹੇ ਦੇਵਤੇ ਹਨ ਅਤੇ ਅਨੇਕਾਂ ਹੀ ਸੂਰਜ ਹਨ। ਅਨੇਕਾਂ ਹੀ ਮੰਡਲ ਹਨ, ਭਾਵ ਜ਼ਮੀਨ ਦੇ ਟੁਕੜੇ ਹਨ ਤੇ ਅਨੇਕਾਂ ਹੀ ਦੇਸ਼ ਹਨ ਜਿਹਨਾਂ ਦੀ ਗਿਣਤੀ ਕਰਨੀ ਕਠਿਨ ਹੈ:

**ਕੇਤੇ ਸਿਧ ਬੁਧ ਨਾਥ ਕੇਤੇ ਕੇਤੇ ਦੇਵੀ ਵੇਸ॥**

ਅਨੇਕਾਂ ਹੀ ਸਿਧ ਪੁਰਸ਼ ਐਸੇ ਹਨ ਜੋ ਸਿਧੀਆਂ ਪ੍ਰਾਪਤ ਕਰੀ ਬੈਠੇ ਹਨ। ਹਰ ਕੰਮ ਨੂੰ ਸਫਲ ਕਰਨ ਲਈ ਉਹਨਾਂ ਕੋਲ ਸਮਰੱਥਾ ਹੋਵੇ ਕਿਸੇ ਵੀ ਘਟਨਾ ਨੂੰ, ਚਾਹੇ ਉਹ ਕਿਤਨੀ ਵੀ ਦੁਖਦ ਹੋਵੇ, ਉਸਨੂੰ ਸੁਖਦ ਰੂਪ ਦੇ ਸਕਣ। ਇਸ ਤਰ੍ਹਾਂ ਦੀ ਉਹਨਾਂ ਪਾਸ ਸਮਰੱਥਾ ਹੋਵੇ। ਸਾਹਿਬ ਕਹਿੰਦੇ ਹਨ ਕਿ ਅਜਿਹੇ ਸਿਧ ਪੁਰਸ਼ ਇਕ ਨਹੀਂ ਅਣਗਿਣਤ ਹਨ। ਔਰ ਬੁੱਧ ਜਿਹੇ ਤਪੀਸ਼ਵਰ, ਦਿਆਲੂ, ਗਿਆਨੀ ਵੀ ਇਕ ਨਹੀਂ ਅਨੇਕਾਂ ਹਨ। ਅਨੇਕਾਂ ਪ੍ਰਿਥਵੀਆਂ ਉਪਰ ਅਨੇਕਾਂ ਤਰ੍ਹਾਂ ਦੇ ਬੁੱਧ ਤੇ ਅਨੇਕਾਂ ਮਿਟ ਰਹੀਆਂ ਤੇ ਨਵੀਆਂ ਬਣ ਰਹੀਆਂ ਪ੍ਰਿਥਵੀਆਂ ਜਿਨ੍ਹਾਂ ਵਿਚ ਪੈਦਾ ਹੋ ਰਹੇ ਹਨ, ਨਵੇਂ ਮਹਾਤਮਾ ਬੁੱਧ। ਆਪ ਕਹਿੰਦੇ ਹਨ ਕਿ ਅਨੇਕਾਂ ਹੀ ਬੁੱਧ ਹਨ, ਅਨੇਕਾਂ ਹੀ ਜੋਗੀ ਹਨ, ਨਾਥ ਹਨ ਜਿਹਨਾਂ ਦੀ ਗਿਣਤੀ ਨਹੀਂ ਹੋ ਸਕਦੀ। ਅਨੇਕਾਂ ਹੀ ਦੇਵੀਆਂ ਹਨ ਜਿਹਨਾਂ ਦੀ ਦਿਵਯ ਜੋਤੀ ਵਿਦਮਾਨ ਹੋਈ ਹੈ, ਭਾਵ ਇਨ੍ਹਾਂ ਦੇਵੀਆਂ ਦੀ ਗਿਣਤੀ ਕਰਨੀ ਕਠਿਨ ਹੈ:

**ਕੇਤੇ ਦੇਵ ਦਾਨਵ ਮੁਨਿ ਕੇਤੇ ਕੇਤੇ ਰਤਨ ਸਮੁੰਦ॥**

ਕਿਤਨੇ ਹੀ ਦੇਵ ਹਨ ਜਿਨ੍ਹਾਂ ਦੇ ਅੰਦਰ ਬ੍ਰਹਮ ਦਾ ਪ੍ਰਕਾਸ਼ ਹੋਇਆ ਹੈ ਤੇ ਕਿਤਨੇ ਹੀ ਦਾਨਵ ਹਨ ਜੋ ਰਾਖਸ਼ਸ਼ ਬਿਰਤੀ ਦੇ ਮਾਲਕ ਹਨ, ਜੋ ਸ਼ਕਤੀਸ਼ਾਲੀ ਤਾਂ ਹਨ ਪਰ ਆਪਣੀ ਤਾਕਤ ਦਾ ਪ੍ਰਯੋਗ ਗ਼ਲਤ ਕਰਦੇ ਹਨ। ਅਨੇਕਾਂ ਹੀ ਮੁਨੀ ਹਨ ਜੋ ਮੋਨ ਧਾਰਨ ਕਰ ਰਹੇ ਸਨ, ਜੋ ਮਨ ਤੋਂ ਉੱਚੇ ਉੱਠ ਗਏ ਹਨ ਜਿਨ੍ਹਾਂ ਦਾ ਮਨ ਵਿਸ਼ਰਾਮ ਵਿਚ ਚਲਾ ਗਿਆ ਹੈ। ਸਾਹਿਬ ਕਹਿੰਦੇ ਹਨ—ਇਸ ਤਰ੍ਹਾਂ ਦੇ ਮੋਨੀ ਵੀ ਅਨੇਕਾਂ ਹਨ। "ਕੇਤੇ ਰਤਨ ਸਮੁੰਦ"—ਸਮੁੰਦਰ ਨੂੰ ਰਤਨਾਕਰ ਭਾਵ ਰਤਨਾਂ ਦੀ ਖਾਣ ਆਖਿਆ ਗਿਆ ਹੈ। ਮਹਾਰਾਜ ਕਹਿੰਦੇ ਹਨ ਕਿ ਸਮੁੰਦਰ ਵੀ ਅਨੇਕਾਂ ਹਨ ਜਿਨ੍ਹਾਂ ਦੇ ਅੰਦਰ ਅਨੇਕਾਂ ਤਰ੍ਹਾਂ ਦੇ ਰਤਨ ਪਏ ਹੋਏ ਹਨ:

**ਕੇਤੀਆ ਖਾਣੀ ਕੇਤੀਆ ਬਾਣੀ ਕੇਤੇ ਪਾਤ ਨਰਿੰਦ॥**

ਖਾਣੀਆਂ ਵੀ ਕਿਤਨੀਆਂ ਹਨ ? ਸਾਡੇ ਇਸ ਮਾਤ-ਲੋਕ ਵਿਚ ਚਾਰ ਖਾਣੀਆਂ ਹਨ ਜਿਨ੍ਹਾਂ ਬਾਰੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜ਼ਿਕਰ ਕਰਦੇ ਹਨ—ਅੰਡਜ ਜੇਰਜ ਸੇਤਜ ਉਤਭੁਜ। ਸਭ ਤੋਂ ਵੱਡੀ ਖਾਣੀ ਹੈ ਅੰਡਿਆਂ ਦੀ, ਜਿਸ ਤੋਂ ਪੰਛੀ ਪੈਦਾ ਹੁੰਦੇ ਹਨ ਤੇ ਅਨੇਕਾਂ ਜਲ, ਜੰਤੂ, ਮਛਲੀਆਂ, ਕਛੂਏ ਇਤਿਆਦਿਕ ਪੈਦਾ ਹੁੰਦੇ ਹਨ। ਅੰਡਿਆਂ ਤੋਂ ਬਾਅਦ ਦੂਜੀ ਖਾਣੀ ਹੈ ਜੇਰ, ਭਾਵ ਪੇਟ ਤੋਂ ਪੈਦਾ ਹੋਣ ਵਾਲੇ ਤੇ ਤੀਸਰੀ ਖਾਣੀ ਹੈ ਸੇਤਜ, ਭਾਵ ਪਸੀਨੇ ਤੋਂ ਪੈਦਾ ਹੋਣ ਵਾਲੇ ਚਿੱਚੜ, ਜੂੰ ਇਤਿਆਦਕ। ਚੌਥੀ ਖਾਣੀ ਹੈ ਉਤਭੁਜ ਜੋ ਧਰਤੀ ਵਿਚੋਂ ਪੇੜ ਪੌਦਿਆਂ ਦੇ ਰੂਪ ਵਿਚ ਪੈਦਾ

ਹੁੰਦੇ ਹਨ। ਇਹ ਚਾਰ ਖਾਣੀਆਂ ਇਸ ਮਾਤ-ਲੋਕ ਵਿਚ ਹਨ। ਪਰ ਕਿਉਂਕਿ ਪ੍ਰਿਥਵੀਆਂ ਅਨੇਕਾਂ ਹਨ ਤੇ ਉਥੇ ਅਨੇਕਾਂ ਹੀ ਖਾਣੀਆਂ ਹਨ, ਤੋ ਸਾਹਿਬ ਕਹਿੰਦੇ ਹਨ ਇਨ੍ਹਾਂ ਖਾਣੀਆਂ ਦੀ ਵੀ ਗਿਣਤੀ ਨਹੀਂ ਹੋ ਸਕਦੀ, ਜਿਥੋਂ ਜੀਵਾਂ ਦਾ ਜਨਮ ਹੋ ਰਿਹਾ ਹੈ। "ਕੇਤੀਆ ਖਾਣੀ ਕੇਤੀਆ ਬਾਣੀ"— ਮਨੁੱਖ ਦੀ ਬਾਣੀ ਨੂੰ ਵੀ ਚਾਰ ਹਿੱਸਿਆਂ ਵਿਚ ਤਕਸੀਮ ਕੀਤਾ ਗਿਆ ਹੈ—ਪਰਾ, ਪਸੰਤੀ, ਮਧਮਾ ਅਤੇ ਬੈਖਰੀ। ਜ਼ਬਾਨ ਜਿਸ ਸ਼ਬਦ ਨੂੰ ਬਾਹਰ ਪ੍ਰਗਟ ਕਰਦੀ ਹੈ ਉਸ ਨੂੰ ਬੈਖਰੀ ਬਾਣੀ ਕਹਿੰਦੇ ਹਨ ਪਰ ਜ਼ਬਾਨ ਜਿਸ ਨੂੰ ਪ੍ਰਗਟ ਕਰਦੀ ਹੈ ਪ੍ਰਥਮ ਇਸਦੀ ਧੁਨ ਨਾਭੀ ਤੋਂ ਉਠਦੀ ਹੈ। ਜਦ ਧੁਨ ਨਾਭੀ ਤੋਂ ਉਠਦੀ ਹੈ ਉਦੋਂ ਇਸਨੂੰ ਕਹਿੰਦੇ ਹਨ—ਪਰਾ ਬਾਣੀ। ਤੇ ਨਾਦੀ ਤੋਂ ਉਠ ਕੇ ਜਦ ਇਹ ਬਾਣੀ ਹਿਰਦੇ ਵਿਚ ਆਉਂਦੀ ਹੈ ਤਾਂ ਇਸਨੂੰ ਕਹਿੰਦੇ ਹਨ—ਪਸੰਤੀ। ਇਥੇ ਇਸਨੂੰ ਅੱਖਰ ਮਿਲਣੇ ਸ਼ੁਰੂ ਹੋ ਜਾਂਦੇ ਹਨ। ਹਿਰਦੇ ਤੋਂ ਉਠ ਕੇ ਜਦ ਇਹ ਬਾਣੀ ਕੰਠ ਵਿਚ ਪਹੁੰਚਦੀ ਹੈ ਤਾਂ ਇਸਨੂੰ ਮਧਮਾ ਕਹਿੰਦੇ ਹਨ। ਇਥੇ ਬਾਕਾਇਦਾ ਬਾਣੀ ਦਾ ਰੂਪ ਬਣ ਜਾਂਦਾ ਹੈ ਅਤੇ ਜਦ ਜ਼ਬਾਨ ਉਸੇ ਹੀ ਧੁਨ ਨੂੰ ਪ੍ਰਗਟ ਕਰਦੀ ਹੈ, ਉਦੋਂ ਇਸਨੂੰ ਬੈਖਰੀ ਬਾਣੀ ਕਹਿੰਦੇ ਹਨ। ਮਨੁੱਖ ਦੇ ਹਰ ਬੋਲ ਨੂੰ ਪਿਛਲੇ ਤਿੰਨ ਪੜਾਵਾਂ 'ਚੋਂ ਲੰਘਣਾ ਪੈਂਦਾ ਹੈ—ਪਰਾ ਬਾਣੀ, ਪਸੰਤੀ ਬਾਣੀ, ਮਧਮਾ ਬਾਣੀ ਅਤੇ ਬੈਖਰੀ ਬਾਣੀ। ਹੁਣ ਜੋ ਕੁਝ ਪਸ਼ੂ ਪੰਛੀ ਬੋਲਦੇ ਹਨ, ਉਹਨਾਂ ਦੇ ਬੋਲ ਅਨੰਤ ਹਨ। ਅਨੇਕਾਂ ਤਰ੍ਹਾਂ ਦੇ ਬੋਲ, ਅਨੰਤ ਤਰ੍ਹਾਂ ਦੀਆਂ ਭਾਸ਼ਾਵਾਂ ਹਨ। ਵੱਖ ਵੱਖ ਪ੍ਰਿਥਵੀਆਂ ਹਨ ਤੇ ਵੱਖ ਵੱਖ ਉਨ੍ਹਾਂ ਦੀਆਂ ਬਾਣੀਆਂ ਹਨ। ਤੋ ਸਾਹਿਬ ਕਹਿੰਦੇ ਹਨ:

**ਕੇਤੀਆ ਖਾਣੀ ਕੇਤੀਆ ਬਾਣੀ ਕੇਤੇ ਪਾਤ ਨਰਿੰਦ ॥**

ਅਨੇਕਾਂ ਹੀ ਰਾਜੇ ਤੇ ਬਾਦਸ਼ਾਹ ਹੋ ਗੁਜ਼ਰੇ ਹਨ ਤੇ ਉਹ ਵੀ ਵੱਖ ਵੱਖ ਦੇਸ਼ਾਂ ਦੇ ਵੱਖ ਵੱਖ ਭੂਮੀਆਂ ਵਿਚ। ਸਾਹਿਬ ਕਹਿੰਦੇ ਹਨ—ਇਹ ਵੀ ਗਿਣਤੀ ਜਾਂ ਅੰਦਾਜ਼ੇ ਤੋਂ ਪਰੇ ਦੀ ਗੱਲ ਹੈ:

**ਕੇਤੀਆ ਸੁਰਤੀ ਸੇਵਕ ਕੇਤੇ ਨਾਨਕ ਅੰਤੁ ਨ ਅੰਤੁ ॥**

ਕਿਤਨੇ ਹੀ ਵਿਚਾਰਕ ਹਨ, ਦਾਰਸ਼ਨਿਕ ਹਨ, ਫ਼ਿਲਾਸਫ਼ਰ ਹਨ ਜੋ ਹਰ ਗੱਲ ਨੂੰ ਗਹਿਰਾਈ ਵਿਚ ਝਾਤ ਮਾਰਨ ਦੀ ਸਮਰੱਥਾ ਰੱਖਦੇ ਹਨ। ਸਾਡੀ ਭਾਸ਼ਾ ਦਾ ਇਹ ਦਾਰਸ਼ਨਿਕ ਸ਼ਬਦ ਠੀਕ ਹੈ। ਜੇ ਉਸਦਾ ਅੰਗਰੇਜ਼ੀ ਵਿਚ ਅਨੁਵਾਦ ਕਰਦੇ ਹਾਂ ਤਾਂ ਕਹਾਂਗੇ—'ਫ਼ਿਲਾਸਫ਼ਰ'। ਫ਼ਿਲਾਸਫ਼ਰ ਦਾ ਮਤਲਬ ਤਾਂ ਸਿਰਫ਼ ਵਿਚਾਰਕ ਹੀ ਹੈ ਲੇਕਿਨ ਦਾਰਸ਼ਨਿਕ ਦਾ ਮਤਲਬ ਵਿਚਾਰਕ ਨਹੀਂ ਹੈ। ਦਾਰਸ਼ਨਿਕ ਦਾ ਮਤਲਬ ਹੈ ਕਿ ਉਸਦੇ ਕੋਲ ਇਤਨੀ ਗਹਿਰੀ ਅੱਖ ਹੈ ਕਿ ਸਿਰਫ਼ ਉਪਰੋਂ ਉਪਰੋਂ ਦਰਸ਼ਨ ਨਹੀਂ ਕਰਦਾ, ਉਸਦੇ ਮੁੱਢ ਦੇ ਵੀ ਦਰਸ਼ਨ ਕਰਦਾ ਹੈ। ਉਹ ਬਹੁਤ ਗਹਿਰਾਈ ਵਿਚ ਝਾਤ ਮਾਰਦਾ ਹੈ। ਸਾਹਿਬ ਕਹਿੰਦੇ ਹਨ—ਅਨੇਕਾਂ ਤਰ੍ਹਾਂ ਦੇ ਦਾਰਸ਼ਨਿਕ ਹਨ, ਅਨੇਕਾਂ ਤਰ੍ਹਾਂ ਦੇ ਸੇਵਕ ਹਨ ਜੋ ਗਿਣਤੀ ਮਿਣਤੀ ਤੋਂ ਪਰੇ ਹਨ:

**ਕੇਤੀਆ ਸੁਰਤੀ ਸੇਵਕ ਕੇਤੇ ਨਾਨਕ ਅੰਤੁ ਨ ਅੰਤੁ ॥**

ਮਹਾਰਾਜ ਕਹਿੰਦੇ ਹਨ—ਇਸ ਸਭ ਦਾ ਅੰਤ ਪਾਇਆ ਹੀ ਨਹੀਂ ਜਾ ਸਕਦਾ। ਅੰਤ ਹੈ ਹੀ ਨਹੀਂ। ਅਸੀਂ ਕਿਸੇ ਤਰ੍ਹਾਂ ਵੀ ਨਹੀਂ ਕਹਿ ਸਕਦੇ ਕਿ ਅਸੀਂ ਵਿਚਾਰਕਾਂ ਦੀ ਗਿਣਤੀ ਕਰ ਲਈ

ਹੈ, ਅਸੀਂ ਦਾਰਸ਼ਨਿਕ ਲੋਕ ਗਿਣ ਲਏ ਹਨ, ਬ੍ਰਹਮਿਆਂ ਨੂੰ ਜਾਣ ਲਿਆ ਹੈ ਕਿ ਉਹ ਕਿਤਨੇ ਹਨ, ਕ੍ਰਿਸ਼ਨ ਵਰਗੇ ਯੁਗ-ਪੁਰਸ਼ਾਂ ਦੀ ਗਿਣਤੀ ਕਰ ਲਈ ਹੈ, ਧਰਤੀਆਂ ਦੀ ਗਿਣਤੀ ਕਰ ਲਈ ਹੈ। ਸਾਹਿਬ ਕਹਿੰਦੇ ਹਨ ਕਿ ਕੋਈ ਵੀ ਪਸਾਰਾ ਗਿਣਤੀ ਵਿਚ ਨਹੀਂ ਆਏਗਾ। ਜ਼ਬਾਨ ਇਤਨਾ ਹੀ ਕਹਿ ਸਕਦੀ ਹੈ—"ਅੰਤੁ ਨ ਅੰਤੁ"—ਭਾਵ ਤੇਰਾ ਅੰਤ ਨਹੀਂ ਪਾਇਆ ਜਾ ਸਕਦਾ, ਤੂੰ ਬੇਅੰਤ ਹੈਂ।

ਜਪ ਕਰਦਿਆਂ ਹੋਇਆਂ ਜੋ ਮਨੁੱਖ ਆਪਣੀ ਜ਼ਿੰਦਗੀ ਨੂੰ ਮਰਿਆਦਾ ਦੇ ਦਿੰਦਾ ਹੈ, ਉਸਦੀ ਸੁਰਤ ਇਸ ਗਿਆਨ ਮੰਡਲ ਤਕ ਪਹੁੰਚ ਜਾਂਦੀ ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਇਸਨੂੰ ਗਿਆਨ ਖੰਡ ਕਹਿੰਦੇ ਹਨ। ਗਿਆਨ ਖੰਡ ਵਿਚ ਉਸਨੂੰ ਬੋਧ ਹੋ ਜਾਂਦਾ ਹੈ ਕਿ ਸਭ ਕੁਛ ਕਿਰਤ ਹੈ, ਚਾਹੇ ਉਹ ਕਿਰਤ ਕਿਤਨੀ ਹੀ ਸ਼ਕਤੀਸ਼ਾਲੀ ਹੋਵੇ। ਉਹ ਕਿਸੇ ਦੇਵਤੇ ਦੇ ਰੂਪ ਵਿਚ, ਕਿਸੇ ਅਵਤਾਰ ਦੇ ਰੂਪ ਵਿਚ, ਕਿਸੇ ਸਿਧ ਤੇ ਬੁੱਧ ਦੇ ਰੂਪ ਵਿਚ, ਕਿਸੇ ਜੋਗੀ ਦੇ ਰੂਪ ਵਿਚ ਜਾਂ ਕਿਸੇ ਦੇਵੀ ਦੇ ਰੂਪ ਵਿਚ ਭਾਵ ਉਹ ਕਿਰਤ ਕਿਤਨੀ ਸ਼ਕਤੀਸ਼ਾਲੀ ਕਿਉਂ ਨਾ ਹੋਵੇ, ਪਰ ਉਹ ਕਰਤੇ ਤੋਂ ਵੱਡੀ ਨਹੀਂ ਹੈ। ਕਰਤੇ ਦੀ ਮਹਾਨਤਾ ਵਰਣਨ ਤੋਂ ਪਰੇ ਹੈ। ਗਿਆਨ ਖੰਡ ਵਿਚ ਪਹੁੰਚ ਕੇ ਉਸ ਨੂੰ ਇਸ ਤਰ੍ਹਾਂ ਦਾ ਪੂਰਨ ਬੋਧ ਹੋ ਜਾਂਦਾ ਹੈ।

•



# ਸਰਮ ਖੰਡ ਕੀ ਬਾਣੀ ਰੂਪੁ

ਗਿਆਨ ਖੰਡ ਮਹਿ ਗਿਆਨੁ ਪਰਚੰਡੁ ॥ ਤਿਥੈ ਨਾਦ ਬਿਨੋਦ ਕੋਡ ਅਨੰਦੁ ॥
ਸਰਮ ਖੰਡ ਕੀ ਬਾਣੀ ਰੂਪੁ ॥ ਤਿਥੈ ਘਾੜਤਿ ਘੜੀਐ ਬਹੁਤੁ ਅਨੂਪੁ ॥
ਤਾ ਕੀਆ ਗਲਾ ਕਥੀਆ ਨਾ ਜਾਹਿ ॥ ਜੇ ਕੋ ਕਹੈ ਪਿਛੈ ਪਛੁਤਾਇ ॥
ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ ॥ ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ ॥੩੬॥

**'ਧਰਮ** ਖੰਡ' ਅਤੇ 'ਗਿਆਨ ਖੰਡ' ਤੋਂ ਬਾਅਦ ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਇਸ ਪਉੜੀ ਵਿਚ 'ਸਰਮ ਖੰਡ' ਦੀ ਵਿਆਖਿਆ ਕਰਦੇ ਹਨ। ਗਿਆਨ ਖੰਡ ਦੀ ਗੱਲ ਦੁਹਰਾਂਦਿਆਂ ਹੋਇਆਂ ਆਪ ਫ਼ੁਰਮਾਨ ਕਰਦੇ ਹਨ ਕਿ :

**ਗਿਆਨ ਖੰਡ ਮਹਿ ਗਿਆਨੁ ਪਰਚੰਡੁ ॥**

ਗਿਆਨ ਖੰਡ ਵਿਚ ਪਹੁੰਚੇ ਹੋਏ ਮਨੁੱਖ ਦੇ ਅੰਦਰ ਗਿਆਨ ਦੀ ਅਗਨੀ ਪ੍ਰਚੰਡ ਰਹਿੰਦੀ ਹੈ। ਭਾਵ, ਉਹ ਹਰ ਵਕਤ ਗਿਆਨ ਵਿਚ ਰਹਿੰਦਾ ਹੈ, ਸੂਝ ਸਮਝ ਵਿਚ ਰਹਿੰਦਾ ਹੈ, ਬੌਧਿਕ ਤਲ 'ਤੇ ਉਹ ਇਸ ਹੱਦ ਤਕ ਉੱਨਤ ਹੋ ਜਾਂਦਾ ਹੈ ਕਿ ਉਹ ਪਰੀਪੂਰਨ ਪਰਮਾਤਮਾ ਨੂੰ ਇਕ ਸ਼ਕਤੀ ਸਮਝਦਾ ਹੈ, ਵਿਅਕਤੀ ਨਹੀਂ। ਉਸ ਅਵਸਥਾ ਵਿਚ ਸਾਹਿਬ ਕਹਿੰਦੇ ਹਨ :

**ਤਿਥੈ ਨਾਦ ਬਿਨੋਦ ਕੋਡ ਅਨੰਦੁ ॥**

ਉਥੇ ਅਨੇਕਾਂ ਨਾਦ ਸੰਗੀਤ ਦੀਆਂ ਧੁਨੀਆਂ ਹਨ ਜਿਹਨਾਂ ਨੂੰ ਅਨਹਦ ਆਖਿਆ ਗਿਆ ਹੈ। ਉਥੇ ਕਰੋੜਾਂ ਤਰ੍ਹਾਂ ਦੇ ਤਮਾਸ਼ਿਆਂ ਦਾ ਅਨੰਦ ਹੈ। ਕੌਤਕ ਵੀ ਅਨੇਕ ਪ੍ਰਕਾਰ ਦੇ ਹਨ। ਭਾਵ, ਜੋ ਤਮਾਸ਼ੇ ਵੇਖ ਕੇ, ਸੰਗੀਤ ਸੁਣ ਕੇ, ਤਰ੍ਹਾਂ ਤਰ੍ਹਾਂ ਦੇ ਹੋਰ ਰੰਗ ਮੇਲੇ ਵੇਖ ਕੇ ਮਨੁੱਖ ਨੂੰ ਜੋ ਰਸ ਪ੍ਰਾਪਤ ਹੁੰਦਾ ਹੈ, ਉਸ ਤੋਂ ਅਨੰਤ ਗੁਣਾ ਵੱਧ ਅਨੰਦ ਉਸ ਮਨੁੱਖ ਨੂੰ ਗਿਆਨ ਖੰਡ ਮਈ ਅਵਸਥਾ ਵਿਚ ਪਹੁੰਚ ਕੇ ਪ੍ਰਾਪਤ ਹੋ ਜਾਂਦਾ ਹੈ। ਸੋ ਲਾਜ਼ਮੀ ਹੈ ਕਿ ਇਸ ਅਵਸਥਾ 'ਤੇ ਪਹੁੰਚੇ ਮਨੁੱਖ ਦਾ ਬਾਹਰ ਦੇ ਰੰਗ ਤਮਾਸ਼ਿਆਂ ਵਿਚ ਕੋਈ ਖ਼ਾਸ ਲਗਾਉ ਨਹੀਂ ਰਹਿੰਦਾ। ਅਨਹਦ ਦੀ ਧੁਨ ਨੂੰ ਸੁਣ ਕੇ ਆਹਦ ਦੇ ਸੰਗੀਤ ਤੋਂ ਵੀ ਕਿਸੇ ਹੱਦ ਤਕ ਉਪਰਾਮ ਹੋ ਜਾਂਦਾ ਹੈ, ਕਿਉਂਕਿ ਅਨਹਦ ਦੀ ਧੁਨੀ ਵਿਚ ਸੰਗੀਤ ਦਾ ਸਾਰ ਆ ਜਾਂਦਾ ਹੈ। ਜੋ ਬਿਨੋਦ ਤੇ ਕੌਤਕ ਗਿਆਨ ਖੰਡ ਮਈ ਅਵਸਥਾ ਵਿਚ ਬਣ ਗਏ ਹਨ, ਉਸਦੇ ਵਿਚ ਵੀ ਤਮਾਮ ਰੰਗ ਤਮਾਸ਼ਿਆਂ ਦਾ ਸਾਰ ਆ ਜਾਂਦਾ ਹੈ, ਤੱਤ ਆ ਜਾਂਦਾ ਹੈ। ਇਸ ਤਰ੍ਹਾਂ ਦਾ ਮਨੁੱਖ ਕਿਸੇ ਹੱਦ ਤਕ ਸੰਸਾਰਕ ਤਲ ਤੋਂ ਉਪਰਾਮ ਹੋਵੇਗਾ। ਕਿਉਂਕਿ ਸੰਸਾਰ ਵਿਚ ਜੋ ਕੁਛ ਹੈ, ਉਸ ਤੋਂ ਵੱਧ ਉਸਨੇ ਆਪਣੇ ਅੰਤਰ ਆਤਮੇ ਵਿਚ ਵੇਖ ਲਿਆ ਹੈ, ਉਸਦਾ ਰਸ ਮਾਣ ਲਿਆ ਹੈ।

ਗਿਆਨ ਖੰਡ ਤੋਂ ਅਗਲੀ ਅਵਸਥਾ ਹੈ 'ਸਰਮ ਖੰਡ'। 'ਸਰਮ' ਸ਼ਬਦ ਸੰਸਕ੍ਰਿਤ ਦਾ ਹੈ ਅਤੇ ਇਸਦੇ ਅਰਥ ਹਨ—ਮਿਹਨਤ, ਮੁਸ਼ੱਕਤ, ਕਰੜੀ ਘਾਲਣਾ। ਜੇ 'ਸਰਮ' ਸ਼ਬਦ ਨੂੰ ਫ਼ਾਰਸੀ ਸ਼ਬਦ ਮੰਨਿਆ ਜਾਵੇ ਤਾਂ ਇਸਦਾ ਮਤਲਬ ਹੈ—ਲੱਜਾ, ਹਿਆ। ਅੱਗੋਂ ਜੋ ਕਰਮ ਖੰਡ ਆ ਰਿਹਾ ਹੈ, ਜੇ ਕਰਮ ਦਾ ਉਰਦੂ ਰੂਪ ਲਈਏ, ਫ਼ਾਰਸੀ ਰੂਪ ਲਈਏ ਤਾਂ ਮਤਲਬ ਹੈ—ਬਖ਼ਸ਼ਿਸ਼, ਰਹਿਮਤ। ਪਰ ਸੰਸਕ੍ਰਿਤ ਵਿਚ ਕਰਮ ਦਾ ਮਤਲਬ ਹੈ—ਕੰਮ, ਧੰਦਾ। ਤੇ ਸਰਮ ਖੰਡ ਭਾਵ ਮਿਹਨਤ ਦਾ ਖੰਡ। ਧਰਮ ਖੰਡ ਵਿਚ ਸਿਰਫ਼ ਸਰੀਰਕ ਸੰਜਮ, ਖਾਣ-ਪੀਣ, ਪਹਿਨਣ, ਉਠਣ-ਬੈਠਣ ਦਾ ਸੰਜਮ,

ਦਰਅਸਲ ਜੀਵਨ ਦੀਆਂ ਬਾਹਰਲੀਆਂ ਕਿਰਿਆਵਾਂ ਨੂੰ ਸੀਮਿਤ ਦਾਇਰੇ ਵਿਚ ਰੱਖਣਾ ਬਾਹਰ ਦੀ ਸਾਧਨਾ ਸੀ ਪਰ ਇਹ ਇਤਨੀ ਕਰੜੀ ਨਹੀਂ ਸੀ। ਸਰਮ ਖੰਡ ਦੀ ਸਾਧਨਾ ਮਨ ਨੂੰ, ਬੁਧਿ ਨੂੰ, ਚਿਤ ਨੂੰ ਘੜਨ ਦੀ ਸਾਧਨਾ ਹੈ। ਇਸ ਲਈ ਇਸ ਨੂੰ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਮਿਹਨਤ ਦਾ, ਮੁਸ਼ੱਕਤ ਦਾ ਖੰਡ ਆਖਿਆ ਹੈ। ਇਹ ਇਤਨੀ ਕਰੜੀ ਘਾਲਣਾ ਹੈ ਕਿ ਜਗਤ ਦੀ ਕੋਈ ਘਾਲਣਾ ਇਸ ਦੀ ਤੁਲਨਾ 'ਤੇ ਨਹੀਂ ਰੱਖੀ ਜਾ ਸਕਦੀ। ਮਹਾਰਾਜ ਆਪ ਵੀ ਅੰਤਲੇ ਸਲੋਕ ਵਿਚ ਇਸਨੂੰ ਮੁਸ਼ੱਕਤ ਹੀ ਕਹਿੰਦੇ ਹਨ। "ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥ ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥" ਸੋ ਸਰਮ ਖੰਡ ਦੀ ਬਣਤਰ ਅਤਿਅੰਤ ਅਨੂਪ ਹੈ, ਸੁੰਦਰ ਹੈ, ਮਹਾਨ ਹੈ। ਕਿਸ ਢੰਗ ਦੀ ਅਤੇ ਕੈਸੀ ਸੁੰਦਰ ਹੈ ? ਆਪ ਕਹਿੰਦੇ ਹਨ:

**ਤਿਥੈ ਘਾੜਤਿ ਘੜੀਐ ਬਹੁਤੁ ਅਨੂਪੁ॥**

ਉਥੇ ਅਤਿਅੰਤ ਸੁੰਦਰ, ਅਤਿਅੰਤ ਖ਼ੂਬਸੂਰਤ ਕਿਸਮ ਦੀ ਘਾੜਤ ਘੜੀ ਜਾਂਦੀ ਹੈ, ਬਣਤਰ ਬਣਾਈ ਜਾਂਦੀ ਹੈ। ਕੀ ਘੜਿਆ ਜਾਂਦਾ ਹੈ ? ਸਾਹਿਬ ਕਹਿੰਦੇ ਹਨ—ਦਰਅਸਲ ਉਸ ਦੀ ਪੂਰਨ ਤੌਰ 'ਤੇ ਵਿਆਖਿਆ ਕਰਨੀ ਕਠਿਨ ਹੈ:

**ਤਾ ਕੀਆ ਗਲਾ ਕਥੀਆ ਨਾ ਜਾਹਿ॥ ਜੇ ਕੋ ਕਹੈ ਪਿਛੈ ਪਛੁਤਾਇ॥**

ਕੀ ਘੜਿਆ ਜਾਂਦਾ ਹੈ ? ਕਿਸ ਢੰਗ ਦਾ ਘੜਿਆ ਜਾਂਦਾ ਹੈ ਅਤੇ ਉਹ ਘਾੜਤ ਹੈ ਕੀ ? ਮਹਾਰਾਜ ਦਾ ਕਹਿਣਾ ਹੈ ਕਿ ਇਹ ਧਿਆਨ ਤੋਂ ਪਰੇ ਹੈ, ਕਥਨ ਤੋਂ ਪਰੇ ਹੈ। ਜੇ ਕੋਈ ਕੋਸ਼ਿਸ਼ ਕਰ ਕੇ, ਹਿੰਮਤ ਕਰ ਕੇ ਕਥਨ ਕਰ ਵੀ ਦੇਵੇ ਤੇ ਉਸਨੂੰ ਪਸ਼ਚਾਤਾਪ ਹੋਵੇਗਾ ਕਿ ਇਸ ਅਵਸਥਾ ਬਾਰੇ ਮੈਂ ਕਥਨ ਕੀਤਾ ਹੈ ਪਰ ਮੇਰਾ ਕਥਨ ਅਧੂਰਾ ਹੈ। ਦਰਅਸਲ ਇਹ ਅਵਸਥਾ ਮੇਰੀ ਕਥਨੀ ਤੋਂ ਅੱਗੇ ਹੈ, ਸੋ ਕੀ ਘੜਿਆ ਜਾਂਦਾ ਹੈ ? ਫਿਰ ਵੀ ਸਤਿਗੁਰੂ ਜੀ ਮਹਾਰਾਜ ਜ਼ਿਕਰ ਕਰਦੇ ਹਨ:

**ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ॥**

ਮਨੁੱਖ ਦਾ ਅੰਤਸ਼ਕਰਣ ਚਾਰ ਸ਼ਕਤੀਆਂ ਦਾ ਇਕੱਠ ਹੈ—ਮਨ, ਬੁਧਿ, ਚਿਤ ਅਤੇ ਅਹੰ। ਇਥੇ ਮਨ, ਬੁਧਿ, ਚਿਤ ਤੇ ਅਹੰ ਨੂੰ ਵੀਚਾਰ ਸ਼ਕਤੀ, ਚੇਤੇ ਸ਼ਕਤੀ, ਫੁਰਨੇ ਸ਼ਕਤੀ, ਸੋਚਣ ਸ਼ਕਤੀ ਵਿਚ ਘੜਿਆ ਜਾਂਦਾ ਹੈ। ਕਿਉਂਕਿ ਸਾਰੀਆਂ ਸ਼ਕਤੀਆਂ ਸੂਖਸ਼ਮ ਹਨ ਇਸ ਵਾਸਤੇ ਇਸਨੂੰ ਘੜਨ ਲਈ ਵੀ ਅਤਿਅੰਤ ਸੂਖਸ਼ਮ ਸਾਧਨਾ, ਅਤਿਅੰਤ ਸੂਖਸ਼ਮ ਬਿਰਤੀਆਂ ਦਾ ਪ੍ਰਵਾਹ ਚਾਹੀਦਾ ਹੈ। ਸਾਹਿਬ ਕਹਿੰਦੇ ਹਨ—ਇਸ ਅਵਸਥਾ 'ਤੇ ਪਹੁੰਚ ਕੇ ਮਨੁੱਖ ਆਪਣੇ ਮਨ ਨੂੰ ਘੜਦਾ ਹੈ। ਸੋਨੇ ਨੂੰ ਘੜ ਲਈਏ ਤਾਂ ਖ਼ੂਬਸੂਰਤ ਗਹਿਣਿਆਂ ਦੀ ਸ਼ਕਲ ਧਾਰ ਲੈਂਦੇ ਹਨ। ਘੜੀ ਹੋਈ ਮਿੱਟੀ ਖ਼ੂਬਸੂਰਤ ਸੁਰਾਹੀ ਬਣ ਜਾਂਦੀ ਹੈ, ਪਿਆਲਾ ਬਣ ਜਾਂਦੀ ਹੈ, ਘੜਾ ਬਣ ਜਾਂਦੀ ਹੈ। ਘੜਿਆ ਹੋਇਆ ਲੋਹਾ ਕਾਰਆਮਦ ਮਸ਼ੀਨਰੀ ਬਣ ਜਾਂਦਾ ਹੈ ਅਤੇ ਘੜੀ ਹੋਈ ਲੱਕੜ ਖ਼ੂਬਸੂਰਤ ਫ਼ਰਨੀਚਰ ਦੀ ਸ਼ਕਲ ਅਖ਼ਤਿਆਰ ਕਰ ਕੇ ਕਾਬਲੇ ਇਸਤੇਮਾਲ ਬਣਦੀ ਹੈ। ਇਸੇ ਤਰ੍ਹਾਂ ਘੜੀ ਹੋਈ ਜ਼ਮੀਨ ਗੁਲਸਤਾਂ ਬਣ ਜਾਂਦੀ ਹੈ, ਬਾਗ਼ ਬਣ ਜਾਂਦੀ ਹੈ। ਪਰ ਜ਼ਮੀਨ ਘੜਨ, ਲੱਕੜ ਘੜਨ, ਲੋਹਾ ਘੜਨ, ਸੋਨਾ-ਚਾਂਦੀ ਘੜਨ ਨਾਲੋਂ ਵੀ ਬਿਖਮ ਹੈ—ਆਪਣਾ ਜੀਵਨ ਘੜਨਾ; ਆਪਣੇ ਆਪ ਨੂੰ ਘੜਨਾ।

ਆਪਣੇ ਆਪ ਨੂੰ ਘੜਨਾ ਕੀ ਹੈ ? ਆਪਣੇ ਮਨ ਨੂੰ ਘੜਨਾ। ਅਣਘੜਿਆ ਮਨ ਐਸਾ ਹੁੰਦਾ ਹੈ ਜਿਵੇਂ ਪਈ ਹੋਈ ਮਿੱਟੀ ਹੈ ਪਰ ਘੜਿਆ ਹੋਇਆ ਮਨ ਸੁਰਾਹੀ ਵਾਂਗੂੰ ਹੈ। ਅਣਘੜਿਆ ਚਿਤ ਲੋਹੇ ਵਰਗਾ ਹੈ ਪਰ ਘੜਿਆ ਹੋਇਆ ਚਿਤ ਕਰਾਮਤ ਮਸ਼ੀਨਰੀ ਦੀ ਸ਼ਕਲ ਅਖ਼ਤਿਆਰ ਕਰ ਲਵੇ। ਅਣਘੜੀ ਮਤ ਐਸੀ ਹੈ ਜਿਵੇਂ ਅਣਘੜੀ ਲੱਕੜ, ਅਣਘੜਿਆ ਪੱਥਰ, ਕਾਬਲੇ ਦੀਦ ਨਹੀਂ ਹੁੰਦਾ ਪਰ ਘੜਿਆ ਹੋਇਆ ਪੱਥਰ ਹੀ ਮਹਾਤਮਾ ਬੁੱਧ ਬਣ ਜਾਂਦਾ ਹੈ, ਸ੍ਰੀ ਰਾਮ ਤੇ ਸ੍ਰੀ ਕ੍ਰਿਸ਼ਨ ਬਣ ਜਾਂਦਾ ਹੈ। ਜੇ ਘੜਿਆ ਹੋਇਆ ਪੱਥਰ ਸ੍ਰੀ ਰਾਮ ਬਣ ਸਕਦਾ ਹੈ ਤਾਂ ਕੀ ਘੜਿਆ ਹੋਇਆ ਜੀਵਨ ਪਰਮਾਤਮਾ ਨਹੀਂ ਬਣ ਸਕਦਾ, ਈਸ਼ਵਰ ਨਹੀਂ ਬਣ ਸਕਦਾ ? ਪੱਥਰ ਨੂੰ ਘੜ ਕੇ ਪੱਥਰ ਨੂੰ ਭਗਵਾਨ ਦਾ ਰੂਪ ਮੰਨ ਲੈਣਾ ਭਾਵੇਂ ਇਕ ਔਖੀ ਕਲਾ ਹੈ ਲੇਕਿਨ ਫਿਰ ਵੀ ਇਸ ਤੁਲਨਾ 'ਤੇ ਸੌਖੀ ਹੈ ਕਿ ਜੀਵਨ ਨੂੰ ਵੀ ਘੜ ਕੇ ਭਗਵਾਨ ਬਣਾ ਦੇਣਾ ਅਤਿਅੰਤ ਕਠਿਨ ਹੈ।

ਹਰ ਮਨੁੱਖ ਤੇ ਪੱਥਰ ਨੂੰ ਘੜ ਕੇ ਵੀ ਭਗਵਾਨ ਨਹੀਂ ਬਣਾਇਆ ਜਾ ਸਕਦਾ, ਇਸੇ ਤਰ੍ਹਾਂ ਹਰ ਮਨੁੱਖ ਜੀਵਨ ਨੂੰ ਘੜ ਕੇ ਵੀ ਪਰਮਾਤਮਾ ਨਹੀਂ ਬਣਾ ਸਕਦਾ। ਅਸੀਂ ਜਿਨ੍ਹਾਂ ਨੂੰ ਪਰਮਾਤਮਾ ਵਰਗੇ ਕਹਿੰਦੇ ਹਾਂ, ਮਹਿਜ਼ ਇਸ ਵਾਸਤੇ ਕਹਿੰਦੇ ਹਾਂ ਕਿ ਉਹ ਘੜੇ ਹੋਏ ਹਨ। ਉਨ੍ਹਾਂ ਦੀ ਜ਼ਿੰਦਗੀ ਘੜੀ ਪਈ ਹੈ। ਜਿਨ੍ਹਾਂ ਨੂੰ ਅਸੀਂ ਦੈਂਤ ਕਹਿੰਦੇ ਹਾਂ ਪਸ਼ੂ ਕਹਿੰਦੇ ਹਾਂ, ਉਹ ਅਣਘੜੇ ਹਨ। ਅਣਘੜਿਆ ਪੱਥਰ ਨਾ ਕਾਬਲੇ ਦੀਦ ਹੈ ਅਤੇ ਨਾ ਕਾਬਲੇ ਇਸਤੇਮਾਲ। ਜਦ ਪੱਥਰ ਨੂੰ ਘੜ ਲਈਏ ਤਾਂ ਕਿਸੇ ਕੰਮ ਆ ਜਾਂਦਾ ਹੈ। ਪਰ ਅਣਘੜਿਆ ਪੱਥਰ ਰਸਤੇ ਦੇ ਵਿਚ ਬਾਧਾ ਖੜੀ ਕਰ ਸਕਦਾ ਹੈ। ਅਣਘੜਿਆ ਪੱਥਰ ਸਾਧਕ ਨਹੀਂ ਬਣ ਸਕਦਾ। ਅਣਘੜੀ ਜ਼ਿੰਦਗੀ ਕਈ ਜ਼ਿੰਦਗੀਆਂ ਲਈ ਬਾਧਕ ਬਣੇਗੀ। ਪਰ ਘੜੀ ਹੋਈ ਜ਼ਿੰਦਗੀ ਕਈ ਜ਼ਿੰਦਗੀਆਂ ਨੂੰ ਸੰਵਾਰੇਗੀ ਅਤੇ ਉੱਨਤੀ ਦਾ ਸਾਧਨ ਬਣੇਗੀ, ਜਿਵੇਂ ਘੜਿਆ ਹੋਇਆ ਪੱਥਰ ਸੀੜੀ ਵਿਚ ਲੱਗ ਕੇ ਕਈਆਂ ਲਈ ਉਪਰ ਚੜ੍ਹਨ ਦਾ ਸਾਧਨ ਬਣਦਾ ਹੈ। ਸਭ ਤੋਂ ਬਿਖਮ ਕੰਮ ਹੈ—ਆਪਣੇ ਮਨ ਨੂੰ ਘੜਨਾ। ਘੜੇ ਹੋਏ ਮਨ ਦੀ ਇਹ ਪਹਿਚਾਣ ਹੈ ਕਿ ਉਸ ਵਿਚ ਗ਼ਲਤ ਫ਼ੁਰਨਿਆਂ ਦਾ ਪ੍ਰਵਾਹ ਕਤਈ ਨਹੀਂ ਚੱਲੇਗਾ। ਅਤੇ ਅਣਘੜੇ ਮਨ ਦੀ ਇਹ ਪਹਿਚਾਣ ਹੈ ਕਿ ਉਸ ਵਿਚ ਚੰਗੇ ਫੁਰਨਿਆਂ ਦੇ ਨਾਲ ਨਾਲ ਮਾੜੇ ਫੁਰਨੇ ਵੀ ਚੱਲਣਗੇ। ਅਣਘੜਿਆ ਮਨ ਦੁਬਿਧਾ ਵਿਚ ਜਿਉਂਦਾ ਹੈ। ਨੇਕੀਆਂ ਵੀ ਹਨ ਤੇ ਬਦੀਆਂ ਵੀ। ਪਰਉਪਕਾਰ ਦੀ ਭਾਵਨਾ ਦੇ ਨਾਲ ਦੁਰਾਚਾਰ ਦਾ ਰਸ ਵੀ ਹੈ। ਦਇਆ ਭਾਵਨਾ ਨਾਲ ਕਠੋਰਤਾ ਵੀ ਹੈ। ਕੁਰਬਾਨ ਹੋਣ ਦਾ ਜਜ਼ਬਾ ਵੀ ਹੈ ਪਰ ਕੁਰਬਾਨੀ ਲੈਣ ਦਾ ਜਜ਼ਬਾ ਵੀ ਉਸਦੇ ਅੰਦਰ ਮੌਜੂਦ ਹੈ। ਜਿਸ ਦੇ ਮਨ ਵਿਚ ਇਹ ਦੋ ਭਾਉ ਹੁੰਦੇ ਹਨ, ਉਸ ਦੇ ਅੰਦਰ ਦੁਬਿਧਾ ਹੈ। ਮਨ ਦਾ ਸੁਭਾਉ ਵੀ ਦੁਬਿਧਾ ਵਿਚ ਜੀਵਨ ਦਾ ਹੈ। ਪਰ ਜੋ ਮਨ ਘੜਿਆ ਗਿਆ, ਉਹ ਇਕ ਰਸ ਹੋ ਗਿਆ। ਉਸ ਵਿਚ ਦੁਬਿਧਾ ਨਹੀਂ ਰਹੀ। ਉਸ ਵਿਚ ਨੇਕ ਫੁਰਨੇ ਹੀ ਹਨ, ਬੁਰੇ ਫੁਰਨੇ ਨਹੀਂ ਹੋ ਸਕਦੇ। ਤੇ ਪਰਮਾਤਮਾ ਦੀ ਤਲਾਸ਼ ਇਸੇ ਮਨ ਵਿਚੋਂ ਹੀ ਕਰਨੀ ਹੈ।

ਇਰਾਨ ਦੇ ਪ੍ਰਸਿੱਧ ਸੰਤ ਜਨਾਬ ਹਾਫ਼ਿਜ਼ ਦਾ ਕਹਿਣਾ ਹੈ—ਐ ਖ਼ੁਦਾ! ਜੋ ਗੁੰਮ ਹੈ, ਖ਼ੁਦਾ ਨੂੰ ਲੱਭਣ ਵਾਲਿਓ! ਉਸ ਨੂੰ ਤਾਂ ਤੁਸੀਂ ਮਨ ਦੀਆਂ ਛੱਲਾਂ ਵਿਚ ਹੀ ਡੋਬ ਕੇ ਰੱਖ ਦਿੱਤਾ ਹੈ। ਕਿਥੇ ਪਏ ਲੱਭਦੇ ਓ, ਮਸਜਿਦ ਵਿਚ, ਮੰਦਿਰ ਵਿਚ, ਕਿਸੇ ਧਾਰਮਿਕ ਅਸਥਾਨ ਵਿਚ। ਨਹੀਂ,

ਉਸਨੂੰ ਮਨ ਦੀਆਂ ਛੱਲਾਂ ਵਿਚੋਂ ਲੱਭੋ, ਮਨ ਦੀ ਗਹਿਰਾਈ ਵਿਚ ਉਤਰੋ। ਉਸ ਨੂੰ ਤਾਂ ਤੁਸੀਂ ਮਨ ਦੇ ਵੇਗ ਵਿਚ ਡੁਬੋ ਕੇ ਰੱਖ ਦਿੱਤਾ ਹੈ। ਪਰਮਾਤਮਾ ਨੂੰ ਡੁਬਾਉਣ ਤੋਂ ਮੁਰਾਦ ਜ਼ਿੰਦਗੀ ਨੂੰ ਡੁਬੋ ਕੇ ਰੱਖ ਦੇਣਾ ਹੈ, ਸੁੱਖ ਨੂੰ ਡੁਬੋ ਕੇ ਰੱਖ ਦੇਣਾ ਹੈ, ਸ਼ਾਂਤੀ ਨੂੰ ਡੋਬ ਦੇਣਾ ਹੈ। ਜੀਵਨ ਦੇ ਅਨੰਦ ਨੂੰ ਅਸੀਂ ਜਿਥੇ ਡੁਬੋਇਆ ਹੈ, ਹੁਣ ਉਥੇ ਹੀ ਲੱਭਣਾ ਪਏਗਾ। ਇਸ ਲਈ ਪਰਮਾਤਮਾ ਦਾ ਰਸ ਆਪਣੇ ਮਨ ਵਿਚੋਂ ਹੀ ਲੱਭਣਾ ਹੁੰਦਾ ਹੈ। ਤਾਂ ਹੀ ਤਾਂ ਸਤਿਗੁਰੂ ਕਹਿੰਦੇ ਹਨ—"ਇਸੁ ਮਨ ਕਉ ਕੋਈ ਖੋਜਹੁ ਭਾਈ॥ ਮਨੁ ਖੋਜਤ ਨਾਮੁ ਨਉ ਨਿਧਿ ਪਾਈ॥" ਮਨ ਨੂੰ ਖੋਜਦਿਆਂ ਖੋਜਦਿਆਂ ਨਾਮ ਰੂਪੀ ਨਉ ਨਿਧ ਦੀ ਪ੍ਰਾਪਤੀ ਹੋ ਜਾਂਦੀ ਹੈ।

ਸੋ ਘੜੇ ਹੋਏ ਮਨ ਦੀ ਇਹ ਪਹਿਚਾਣ ਕਿ ਉਸ ਵਿਚ ਗ਼ਲਤ ਫੁਰਨਿਆਂ ਦਾ ਵੇਗ ਕਤਈ ਹੀ ਨਹੀਂ ਚੱਲੇਗਾ। ਜਿਤਨੇ ਫੁਰਨੇ ਚੱਲਣਗੇ, ਨੇਕ ਚੱਲਣਗੇ, ਚੰਗੇ ਚੱਲਣਗੇ। ਸੁਰਤਿ ਘੜੀ ਗਈ, ਵਿਚਾਰ ਸ਼ਕਤੀ ਘੜੀ ਗਈ, ਭਾਵ ਹੁਣ ਸਹੀ ਵਿਚਾਰ ਕਰੇਗਾ। ਇਤਨੀ ਗੱਲ ਸਪੱਸ਼ਟ ਹੈ ਕਿ ਮਨੁੱਖ ਹੈ ਵੀ ਇਕ ਵਿਚਾਰ। ਕਈ ਦਫ਼ਾ ਬੰਦਾ ਸਰੀਰ ਦੀ ਚੋਟ ਤਾਂ ਬਰਦਾਸ਼ਤ ਕਰ ਲੈਂਦਾ ਹੈ ਪਰ ਆਪਣੇ ਵਿਚਾਰਾਂ 'ਤੇ ਚੋਟ ਬਰਦਾਸ਼ਤ ਨਹੀਂ ਕਰਦਾ। ਆਪਣੇ ਵਿਚਾਰਾਂ ਦੇ ਚੋਟ, ਉਨ੍ਹਾਂ ਦਾ ਖੰਡਨ, ਉਸ ਦੀ ਬਰਦਾਸ਼ਤ ਤੋਂ ਬਾਹਰ ਹੁੰਦਾ ਹੈ। ਜੇ ਕਿਸੇ ਦੇ ਵਿਚਾਰਾਂ ਦਾ ਖੰਡਨ ਕਰੀਏ, ਜ਼ਰਬ ਪਹੁੰਚਾ ਕੇ ਤਾਂ ਇਹ ਨਾਕਾਬਲੇ ਬਰਦਾਸ਼ਤ ਹੋ ਜਾਂਦਾ ਹੈ। ਇਸ ਤੋਂ ਗੱਲ ਸਪੱਸ਼ਟ ਹੋ ਜਾਂਦੀ ਏ ਕਿ ਬੰਦਾ ਹੈ ਵੀ ਵਿਚਾਰ। ਮਨੁੱਖ ਸਾਰੇ ਦਾ ਸਾਰਾ ਬਦਲ ਜਾਂਦਾ ਹੈ, ਜਦੋਂ ਉਸ ਦੇ ਵਿਚਾਰ ਬਦਲ ਜਾਂਦੇ ਹਨ। ਸਾਰੀ ਜ਼ਿੰਦਗੀ ਹੀ ਵਿਚਾਰਾਂ 'ਤੇ ਖੜੀ ਹੈ। ਦੂਰ ਕਿਉਂ ਜਾਈਏ; ਹਿੰਦੂ ਹੋਣਾ ਇਕ ਵਿਚਾਰ ਹੈ, ਮੁਸਲਿਮ ਹੋਣਾ ਇਕ ਵਿਚਾਰ ਹੈ, ਈਸਾਈ ਹੋਣਾ ਇਕ ਵਿਚਾਰ ਹੈ, ਜੈਨ ਬੋਧ ਹੋਣਾ ਇਕ ਵਿਚਾਰ ਹੈ, ਸਿੱਖ ਹੋਣਾ ਇਕ ਵਿਚਾਰ ਹੈ। ਸਤਿਗੁਰੂ ਆਪ ਕਹਿ ਰਹੇ ਹਨ—"ਸਿਖੀ ਸਿਖਿਆ ਗੁਰ ਵੀਚਾਰਿ॥" ਸਿੱਖੀ ਕੀ ਹੈ? ਗੁਰੂ ਦੀ ਵਿਚਾਰ ਮੁਤਾਬਕ ਜੀਵਣਾ। ਅੱਜ ਇਕ ਕਹਿੰਦਾ ਹੈ ਕਿ ਮੈਂ ਆਪਣਾ ਮਜ਼੍ਹਬ ਬਦਲ ਦੇਣਾ ਹੈ, ਹਿੰਦੂ ਸੀ, ਮੁਸਲਿਮ ਹੋ ਗਿਆ ਹੈ, ਮੁਸਲਿਮ ਸੀ, ਈਸਾਈ ਹੋ ਗਿਆ ਹੈ, ਈਸਾਈ ਸੀ, ਹਿੰਦੂ ਹੋ ਗਿਆ ਹੈ। ਤਾਂ ਕੀ ਬਦਲ ਗਿਆ ਹੈ? ਕੋਈ ਹੱਥ ਪੈਰ ਬਦਲ ਗਏ ਹਨ, ਮੂੰਹ ਮੱਥਾ ਬਦਲ ਗਿਆ ਹੈ? ਕੁਛ ਵੀ ਨਹੀਂ ਬਦਲਿਆ। ਸਿਰਫ਼ ਵਿਚਾਰ ਬਦਲ ਗਏ ਹਨ। ਹਿੰਦੂ ਹੋਣਾ, ਮੁਸਲਿਮ ਹੋਣਾ, ਈਸਾਈ ਹੋਣਾ, ਸਿੱਖ ਹੋਣਾ ਸਭ ਵਿਚਾਰ ਹਨ, ਇੰਜ ਕਹਿ ਲਉ ਕਿ ਸ਼ੈਤਾਨ ਹੋਣਾ ਜਾਂ ਭਗਵਾਨ ਹੋਣਾ ਇਕ ਵਿਚਾਰ ਹੈ। ਦੈਂਤ ਹੋਣਾ ਜਾਂ ਦੇਵਤਾ ਹੋਣਾ ਇਕ ਵਿਚਾਰ ਹੈ। ਮਨੁੱਖ ਦੀ ਸਾਰੀ ਜ਼ਿੰਦਗੀ ਦਾ ਢਾਂਚਾ ਵਿਚਾਰਾਂ ਦੇ ਪ੍ਰਵਾਹ 'ਤੇ ਹੀ ਖੜਾ ਹੈ। ਜੇ ਕਿਸੇ ਮਨੁੱਖ ਨੂੰ ਪੜ੍ਹਨਾ ਹੋਵੇ ਕਿ ਇਹ ਕੀ ਹੈ? ਤਾਂ ਫਿਰ ਉਸਦੇ ਵਿਚਾਰ ਹੀ ਪੜ੍ਹਨੇ ਪੈਣਗੇ। ਉਸਦੇ ਰੰਗ ਰੂਪ, ਜਾਤ ਪਾਤ, ਮਹਿਲ ਮਾੜੀਆਂ ਜਾਂ ਤਨ ਦੇ ਬਾਣੇ ਨੂੰ ਵੇਖ ਕੇ ਉਸਦੀ ਹਕੀਕਤ ਦਾ ਅੰਦਾਜ਼ਾ ਨਹੀਂ ਲਗਾਇਆ ਜਾ ਸਕਦਾ। ਇਹ ਕੀ ਹੈ, ਇਹ ਤਾਂ ਉਦੋਂ ਪਤਾ ਚੱਲੇਗਾ ਜਦੋਂ ਇਸਦੇ ਵਿਚਾਰ ਪ੍ਰਗਟ ਹੋਣਗੇ।

*ਬੋਲਤ ਹੀ ਪਹਿਚਾਨੀਏ ਸਾਧ ਅਸਾਧ ਕੋ ਥਾਟ।*
*ਅੰਤਰ ਕੀ ਕਰਨੀ ਸਭੈ ਨਿਕਸੇ ਮੁਖ ਕੀ ਬਾਟ।*

ਜੋ ਕੁਝ ਮਨੁੱਖ ਦੇ ਅੰਦਰ ਹੈ ਉਹ ਮਨੁੱਖ ਦੇ ਬੋਲਾਂ ਰਾਹੀਂ ਲਾਜ਼ਮੀ ਪ੍ਰਗਟ ਹੁੰਦਾ ਹੈ ਭਾਵੇਂ ਅਚੇਤ ਅਵਸਥਾ ਵਿਚ ਭਾਵੇਂ ਸੁਚੇਤ ਅਵਸਥਾ ਵਿਚ। ਜੋ ਕੁਛ ਅੰਦਰ ਹੈ ਉਸਨੂੰ ਛੁਪਾਇਆ ਨਹੀਂ ਜਾ ਸਕਦਾ। ਮਹਾਰਾਜ ਕਹਿੰਦੇ ਹਨ—"ਜੋ ਜੀਇ ਹੋਇ ਸੋ ਉਗਵੈ ਮੁਹ ਕਾ ਕਹਿਆ ਵਾਉ ॥" ਜੋ ਕੁਛ ਅੰਦਰ ਸੀ ਜ਼ਬਾਨ ਉਹੀ ਬਿਆਨ ਕਰ ਦਿੰਦੀ ਹੈ। ਜੇ ਕੋਈ ਮਨੁੱਖ ਇਹ ਆਖੇ—ਐ ਮਿੱਤਰਾ! ਇਹ ਜਿਹੜੀ ਗੱਲ ਮੈਂ ਆਖੀ ਹੈ, ਇਹ ਮੈਂ ਮੂੰਹ ਤੋਂ ਹੀ ਆਖੀ ਹੈ ਮੇਰੇ ਦਿਲ ਵਿਚ ਨਹੀਂ ਸੀ। ਪਰ ਸਤਿਗੁਰੂ ਜੀ ਨਹੀਂ ਮੰਨਦੇ। ਘੱਟੋ ਘੱਟ ਉਸ ਵਕਤ ਤਾਂ ਜ਼ਰੂਰ ਅੰਦਰ ਸੀ, ਨਾ ਹੁੰਦੀ ਤਾਂ ਜ਼ਬਾਨ ਬਿਆਨ ਵੀ ਨਹੀਂ ਕਰ ਸਕਦੀ ਸੀ। ਕਹਿ ਵੀ ਨਹੀਂ ਸਕਦੀ ਸੀ। ਇਹ ਗੱਲ ਵੱਖਰੀ ਹੈ ਕਿ ਹੁਣ ਅੰਦਰ ਨਾ ਹੋਵੇ ਪਰ ਉਸ ਵਕਤ ਜ਼ਰੂਰ ਸੀ। ਜ਼ਬਾਨ ਅੰਦਰ ਦੇ ਭਾਵ ਨੂੰ ਪ੍ਰਗਟ ਕਰ ਕੇ ਰੱਖ ਦਿੰਦੀ ਹੈ।

ਪੰਜ ਦਸ ਦਿਨ ਕਿਸੇ ਦੀ ਸੰਗਤ ਕਰੀਏ ਤਾਂ ਬੰਦਾ ਉਸਦੇ ਵਿਚਾਰ ਪੜ੍ਹਨ ਦੇ ਸਮਰੱਥ ਹੋ ਜਾਂਦਾ ਹੈ, ਕਿਉਂਕਿ ਉਸਦੀ ਬੋਲਚਾਲ, ਉਸਦੀ ਭਾਸ਼ਾ ਦੇ ਰਾਹੀਂ, ਉਸਦੀ ਕਥਨੀ ਦੇ ਰਾਹੀਂ ਉਸਦੇ ਵਿਚਾਰ ਬਾਰ ਬਾਰ ਪ੍ਰਗਟ ਹੁੰਦੇ ਹਨ। ਜਿਹੜਾ ਬੰਦਾ ਸੌ ਗਾਲ੍ਹਾਂ ਕੱਢ ਕੇ ਇਕ ਗੱਲ ਕਰੇ, ਇਤਨੀ ਗੱਲ ਤਾਂ ਸਪੱਸ਼ਟ ਹੈ ਕਿ ਉਸਦੇ ਅੰਦਰ ਦੇ ਵਿਚਾਰ ਗਾਲ੍ਹਾਂ ਦੇ ਨਾਲ ਭਰੇ ਹੋਏ ਹਨ। ਇਸਦੀ ਆਂਤਰਿਕ ਜ਼ਿੰਦਗੀ ਤਹਿਜ਼ੀਬ ਤੋਂ ਗਿਰੀ ਹੋਈ ਹੈ। ਚਾਰ ਕੌੜੇ ਬਚਨ ਬੋਲ ਕੇ ਇਕ ਮਿੱਠਾ ਬਚਨ ਬੋਲੇ, ਉਸਦੀ ਮਨ ਦੀ ਅਵਸਥਾ ਦਾ ਪਤਾ ਚੱਲੇਗਾ। ਸੋ ਮਨ ਦੀ ਅਵਸਥਾ ਭਾਵ ਵਿਚਾਰਾਂ ਦੇ ਵੇਗ ਛੁਪਾਏ ਨਹੀਂ ਜਾ ਸਕਦੇ। ਇਹ ਬੋਲਣ ਤੋਂ ਲਾਜ਼ਮੀ ਪ੍ਰਗਟ ਹੁੰਦੇ ਹਨ। ਮਹਾਰਾਜ ਤਾਂ ਕਹਿੰਦੇ ਹਨ—"ਬਾਬਾ ਬੋਲਨਾ ਕਿਆ ਕਹੀਐ ॥ ਜੈਸੇ ਰਾਮ ਨਾਮ ਰਵਿ ਰਹੀਐ ॥" ਬੋਲਣਾ ਹੈ ਤੇ ਰਾਮ ਹੀ ਬੋਲ, ਬੋਲਣਾ ਹੈ ਤੇ ਰਾਮ ਬਾਰੇ ਹੀ ਬੋਲ, ਬੋਲਣਾ ਹੈ ਤੇ ਉਸ ਈਸ਼ਵਰ ਦੀ ਹੋਂਦ ਬਾਰੇ ਬੋਲ। ਅਗਰ ਤੂੰ ਕੁਝ ਹੋਰ ਬੋਲਦਾ ਰਿਹਾ ਤੇ ਹੋਰ ਬੋਲਣ ਦੇ ਸੰਸਕਾਰ ਅੰਦਰ ਵਧਾਈ ਗਿਆ ਤਾਂ ਵਿਕਾਰ ਵਧਣਗੇ। "ਬੋਲਤ ਬੋਲਤ ਬਢੇ ਬਿਕਾਰਾ ॥ ਬਿਨੁ ਬੋਲੇ ਕਿਆ ਕਰਹਿ ਬੀਚਾਰਾ ॥" ਆਖ਼ਿਰ ਮਨੁੱਖ ਜਿਤਨਾ ਬੋਲਦਾ ਹੈ, ਉਤਨਾ ਹੀ ਮਨ ਖਿੰਡ ਜਾਂਦਾ ਹੈ, ਸ਼ਕਤੀ ਖਿੱਲਰ ਜਾਂਦੀ ਹੈ। ਵਧੇਰੇ ਬੋਲਣ ਵਾਲੇ ਦੇ ਵਿਚਾਰ ਛੇਤੀ ਪੜ੍ਹ ਲਏ ਜਾਂਦੇ ਹਨ। ਕਈ ਦਫ਼ਾ ਖ਼ਾਮੋਸ਼ ਤਬੀਅਤ ਬੰਦੇ ਇਸ ਵਾਸਤੇ ਖ਼ਾਮੋਸ਼ ਨਹੀਂ ਹੁੰਦੇ ਕਿ ਉਨ੍ਹਾਂ ਦੀ ਤਬੀਅਤ ਵਿਚ ਖ਼ਾਮੋਸ਼ੀ ਹੈ, ਉਨ੍ਹਾਂ ਦੇ ਸੁਭਾਉ ਵਿਚ ਖ਼ਾਮੋਸ਼ੀ ਹੈ। ਉਹ ਇਸ ਲਈ ਚੁੱਪ ਹੁੰਦੇ ਹਨ ਤਾਂ ਕਿ ਬੋਲਦਿਆਂ ਅਗਲਾ ਸਾਡੇ ਵਿਚਾਰ ਪੜ੍ਹ ਲਵੇਗਾ, ਸਾਡੇ ਸੁਭਾਉ ਨੂੰ ਪੜ੍ਹ ਲਵੇਗਾ। ਇਸ ਵਾਸਤੇ ਰਾਜਨੀਤਕ ਘੱਟ ਬੋਲਦੇ ਹਨ ਤਾਂ ਕਿ ਸਾਡਾ ਕੋਈ ਸੁਭਾਉ ਨਾ ਪੜ੍ਹ ਲਵੇ। ਪਰ ਸੰਤ ਜ਼ਿਆਦਾ ਬੋਲਦੇ ਹਨ ਤਾਂਕਿ ਉਨ੍ਹਾਂ ਨੂੰ ਕੋਈ ਪੜ੍ਹ ਲਵੇ, ਪ੍ਰੇਰਨਾ ਲੈ ਲਵੇ।

ਇਕ ਇਕ ਭਗਤ ਨੇ ਇਤਨੀ ਸ਼ਾਇਰੀ ਲਿਖੀ ਹੈ, ਇਤਨੇ ਗ੍ਰੰਥ ਲਿਖੇ ਅਤੇ ਇਤਨੀਆਂ ਸਭਾਵਾਂ ਵਿਚ ਉਹ ਬੋਲੇ ਹਨ ਜਿਤਨਾ ਕਿ ਸਾਰੀ ਮਨੁੱਖਤਾ ਵੀ ਕੋਸ਼ਿਸ਼ ਕਰੇ, ਇਤਨਾ ਨਹੀਂ ਬੋਲ ਸਕੇਗੀ। ਉਹ ਇਤਨਾ ਕੁਝ ਬੋਲ ਗਏ ਹਨ, ਲਿਖ ਗਏ ਹਨ, ਕਥਨ ਕਰ ਗਏ ਹਨ ਕਿ ਅੰਦਰ ਜੋ ਕੁਛ ਸੀ ਕੰਚਨ ਹੀ ਕੰਚਨ ਸੀ, ਸੁਗੰਧੀ ਹੀ ਸੁਗੰਧੀ ਸੀ। ਉਨ੍ਹਾਂ ਦੇ ਅੰਦਰ ਚਾਨਣਾ ਹੀ ਚਾਨਣਾ ਸੀ। ਹੁਣ ਚੰਦਨ ਨੂੰ ਕਹਿ ਦਈਏ ਤੂੰ ਆਪਣੀ ਮਹਿਕ ਆਪਣੇ ਅੰਦਰ ਰੱਖ ਤੇ ਜੇ ਉਹ ਅੰਦਰ

ਰੱਖ ਲਵੇ ਤਾਂ ਚੰਦਨ ਚੰਦਨ ਹੀ ਨਹੀਂ ਰਹੇਗਾ। ਫਿਰ ਉਸਦੀ ਹੋਂਦ ਹੀ ਖ਼ਤਮ ਹੋ ਗਈ। ਚੰਦਨ ਇਸ ਵਾਸਤੇ ਚੰਦਨ ਹੈ ਕਿ ਜਿਹੜੀ ਸੀਤਲਤਾ ਤੇ ਸੁਗੰਧੀ ਉਸਦੇ ਕੋਲ ਹੈ, ਉਸਨੂੰ ਲੁਟਾਈ ਜਾਂਦਾ ਹੈ, ਲੁਟਾਈ ਜਾਂਦਾ ਹੈ। ਗ਼ਜ਼ਬ ਦੀ ਗੱਲ ਇਹ ਹੈ ਕਿ ਲੁਟਾਂਦਿਆਂ ਵੀ ਖ਼ਤਮ ਨਹੀਂ ਹੁੰਦੀ। ਸੂਰਜ ਨੂੰ ਕਹਿ ਦਈਏ ਕਿ ਤੂੰ ਰੋਸ਼ਨੀ ਆਪਣੇ ਅੰਦਰ ਰੱਖ ਅਤੇ ਜੇ ਉਹ ਰੋਸ਼ਨੀ ਤੇ ਕਿਰਨਾਂ ਨੂੰ ਆਪਣੇ ਅੰਦਰ ਸਮੇਟ ਲਵੇ ਤਾਂ ਸੂਰਜ ਤਾਂ ਸੂਰਜ ਹੀ ਨਹੀਂ। ਈਸ਼ਵਰ ਤੋਂ ਪ੍ਰਾਪਤ ਹੋਇਆ ਗਿਆਨ ਤੇ ਰਸ ਜੇ ਭਗਤ ਆਪਣੇ ਅੰਦਰ ਹੀ ਛੁਪਾ ਕੇ ਰੱਖ ਲਵੇ, ਸੰਤ ਛੁਪਾ ਕੇ ਰੱਖ ਲਵੇ ਤਾਂ ਸੰਤ ਸੰਤ ਹੀ ਨਹੀਂ ਹੈ, ਭਗਤ ਭਗਤ ਹੀ ਨਹੀਂ ਹੈ। ਇਸ ਵਾਸਤੇ ਭਗਤ ਉਪਨਿਸ਼ਦਾਂ ਦੇ ਰਾਹੀਂ, ਗੀਤਾ ਦੇ ਰਾਹੀਂ ਬੋਲੇ ਹਨ। ਭਗਤ ਆਪਣੀ ਬਾਣੀ ਦੇ ਰਾਹੀਂ, ਆਪਣੇ ਕਲਾਮ ਦੇ ਰਾਹੀਂ ਬੋਲੇ ਹਨ। ਮੁਹੰਮਦ ਸਾਹਿਬ ਆਪਣੀਆਂ ਆਇਤਾਂ ਦੇ ਰਾਹੀਂ, ਗੁਰੂ ਨਾਨਕ—ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਆਪਣੇ ਮਹਾਨ ਸ਼ਬਦਾਂ ਦੇ ਰਾਹੀਂ ਬਹੁਤ ਬੋਲੇ ਹਨ। ਉਹ ਬੋਲਦੇ ਗਏ ਤਾਂ ਕਿ ਇਹ ਮਹਿਕ ਦੂਰ ਤਕ ਖਿੱਲਰ ਸਕੇ, ਲੋਕੀਂ ਮੁਅੱਤਰ ਹੋ ਸਕਣ, ਜਗਤ ਨੂੰ ਸਹੀ ਮਾਅਨਿਆਂ ਵਿਚ ਧਾਰਮਿਕ ਜੀਵਨ ਪ੍ਰਾਪਤ ਹੋ ਸਕੇ।

ਸੋ ਕਿਸੇ ਦੇ ਬੋਲਾਂ ਰਾਹੀਂ ਅਗਲੇ ਦੇ ਵਿਚਾਰਾਂ ਨੂੰ ਪੜ੍ਹਨਾ ਹੈ। ਜਿਹੜਾ ਬੰਦਾ ਹਰ ਵਕਤ ਰਾਜਨੀਤਕ ਮਸਲੇ ਉਠਾਵੇ, ਸਮਾਜ ਦੇ ਦੁੱਖ ਦੀ ਗੱਲ ਕਰੇ, ਬਾਰ ਬਾਰ ਰੋਣੇ ਰੋਵੇ ਤਾਂ ਇਸ ਦਾ ਮਤਲਬ ਹੈ ਕਿ ਇਸਦੀ ਜ਼ਿੰਦਗੀ ਵਿਚ ਸਿਵਾਏ ਰੋਣ ਤੋਂ ਹੋਰ ਕੁਛ ਨਹੀਂ। ਉਸਦੇ ਵਿਚਾਰ ਪੜ੍ਹ ਲਏ ਗਏ, ਉਸਦਾ ਮਨ ਪੜ੍ਹ ਲਿਆ ਗਿਆ ਹੈ। ਦੁੱਖ ਅਤੇ ਬੇਬਸੀ ਵਿਚ ਜੀ ਰਿਹਾ ਹੈ, ਪ੍ਰੇਸ਼ਾਨੀਆਂ ਵਿਚ ਜੀ ਰਿਹਾ ਹੈ, ਅਨੇਕਾਂ ਮਸਲਿਆਂ ਵਿਚ ਜੀ ਰਿਹਾ ਹੈ। ਜਿਹੜਾ ਬਾਰ ਬਾਰ ਅਨੰਦ ਦੀ ਗੱਲ ਕਰੇ, ਜਾਂ ਦੂਸਰੇ ਦੇ ਹਿਤ ਦੀ ਗੱਲ ਕਰੇ ਤਾਂ ਪਤਾ ਚੱਲਦਾ ਹੈ ਕਿ ਉਹ ਪਰਉਪਕਾਰੀ ਹੈ ਜਾਂ ਇਹ ਭਗਤ ਹੈ।

ਤੀਸਰੇ ਪੜਾਉ ਵਿਚ ਪਹੁੰਚ ਕੇ ਭਗਤ ਆਪਣੇ ਮਨ ਨੂੰ ਘੜ ਲੈਂਦੇ ਹਨ। ਘੜਨ ਦੀ ਸਾਧਨਾ, ਗਿਆਨ ਸਾਧਨਾ ਕੀ ਹੈ ? ਮਨ ਐਸਾ ਘੜਿਆ ਗਿਆ, ਹੁਣ ਕੋਈ ਗ਼ਲਤ ਫੁਰਨਾ ਨਹੀਂ ਨਿਕਲਦਾ, ਸੁਰਤਿ ਘੜੀ ਗਈ, ਮਤਿ ਘੜੀ ਗਈ, ਹੁਣ ਇਹ ਕੋਈ ਗ਼ਲਤ ਫ਼ੈਸਲਾ ਕਰਦਾ ਹੀ ਨਹੀਂ। ਇਸਦਾ ਜੋ ਫ਼ੈਸਲਾ ਹੈ ਅਟੱਲ ਹੈ, ਸਹੀ ਹੈ। ਇਸੇ ਤਰ੍ਹਾਂ ਬੁਧਿ ਘੜੀ ਗਈ ਹੈ। ਸਾਰੇ ਦਾ ਸਾਰਾ ਵਿਚਾਰਾਂ ਦਾ ਵੇਗ ਘੜਿਆ ਗਿਆ। ਸਾਹਿਬ ਕਹਿੰਦੇ ਹਨ—ਇਹ ਬਣਤਰ ਅਤਿਅੰਤ ਸੁੰਦਰ ਹੈ। ਖ਼ੂਬਸੂਰਤ ਉਹ ਨਹੀਂ ਜਿਸਦੇ ਮੂੰਹ ਮਸਤਕ ਦੇ ਨਕਸ਼ੋ-ਨਿਗਾਰ ਸੋਹਣੇ ਘੜੇ ਹੋਏ ਹੋਣ। ਦਰਅਸਲ ਖ਼ੂਬਸੂਰਤ ਉਹ ਹੈ ਜਿਸਦਾ ਮਨ ਘੜਿਆ ਹੋਇਆ ਹੈ :

*ਹਜ਼ਾਰ ਅਰਾਇਸ਼ੇ ਸਦਕੇ ਹੈਂ, ਉਸ ਕੀ ਸਾਦਾ ਵਾਜ਼ੀ ਪਰ,*
*ਨਹੀ ਮੋਹਤਾਜ਼ਿ ਜੇਵਰ, ਇਲਮੋ ਅਕਲ ਨੇ ਜਿਸ ਕੋ ਸਵਾਰਾ ਹੈ।*

ਜਿਸ ਨੂੰ ਪਰਮਾਤਮਾ ਨੇ ਇਸ ਤਰ੍ਹਾਂ ਦੀਆਂ ਖ਼ੂਬੀਆਂ ਦਿੱਤੀਆਂ ਹਨ, ਜਿਸਨੇ ਇਸ ਢੰਗ ਦਾ ਸ਼ਿੰਗਾਰ ਆਪਣੇ ਮਨ ਨੂੰ ਪਹਿਨਾ ਲਿਆ ਹੈ, ਉਸਨੂੰ ਬਾਹਰੋਂ ਕਿਸੇ ਦੀ ਲੋੜ ਨਹੀਂ। ਕਿਸੇ ਸਾਜ਼ੋ-ਸਾਮਾਨ ਦੀ ਲੋੜ ਨਹੀਂ, ਕਿਸੇ ਸ਼ਿੰਗਾਰ ਦੀ ਲੋੜ ਨਹੀਂ। ਸਾਹਿਬ ਕਹਿੰਦੇ ਹਨ—"ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ॥" ਜੇ ਇਸ ਪੜਾਉ ਵਿਚ ਉਸ ਦੀ ਸੁਰਤਿ ਅਤੇ ਮਤਿ ਘੜੀ ਗਈ, ਮਨ

ਘੜਿਆ ਗਿਆ, ਮਨੁੱਖ ਦੇ ਵਿਚਾਰਾਂ ਦਾ ਢਾਂਚਾ ਜਾਂ ਅੰਤਹਕਰਣ ਘੜਿਆ ਗਿਆ ਤਾਂ ਇਹ ਗ਼ਲਤ ਗੱਲਾਂ ਯਾਦ ਨਹੀਂ ਕਰਦਾ। ਹੁਣ ਇਸਦੇ ਅੰਦਰੋਂ ਗ਼ਲਤ ਫੁਰਨਿਆਂ ਦਾ ਪਰਵਾਜ਼ ਨਹੀਂ ਚੱਲਦਾ। ਹੁਣ ਇਹ ਕੋਈ ਗ਼ਲਤ ਸੋਚਣੀਆਂ ਨਹੀਂ ਸੋਚਦਾ, ਕੋਈ ਗ਼ਲਤ ਫ਼ੈਸਲੇ ਵੀ ਨਹੀਂ ਦਿੰਦਾ। ਜੋ ਬੰਦਾ ਗ਼ਲਤ ਸੋਚਣੀਆਂ ਸੋਚ ਰਿਹਾ ਹੈ, ਸਮਝ ਲਉ ਉਸਦੀ ਮਤਿ ਗ਼ਲਤ ਹੈ। ਜੋ ਗਲਤ ਗੱਲਾਂ ਨੂੰ ਯਾਦ ਕਰ ਰਿਹਾ ਹੈ, ਸਮਝ ਲਉ ਚਿਤ ਘੜਿਆ ਹੋਇਆ ਨਹੀਂ ਹੈ। ਜਿਸਦੇ ਅੰਦਰ ਫੁਰਨਿਆਂ ਦਾ ਬੜਾ ਹੀ ਗ਼ਲਤ ਵੇਗ ਚੱਲ ਰਿਹਾ ਹੈ, ਸਮਝ ਲਉ ਮਨ ਘੜਿਆ ਹੋਇਆ ਨਹੀਂ ਹੈ।

ਦੁਨੀਆ ਇਤਨੀ ਬਦਸੂਰਤ ਕਿਉਂ ਹੋ ਗਈ ਹੈ ਕਿ ਇਸਨੂੰ ਕਲਜੁਗ ਆਖਣਾ ਪਿਆ? ਦਰਅਸਲ ਜ਼ਿੰਦਗੀ ਇਤਨੀ ਅਣਘੜੀ ਹੈ, ਮਤਿ ਅਣਘੜੀ ਹੈ, ਮਨ ਤੇ ਬੁਧਿ ਅਣਘੜੀ ਹੈ ਕਿ ਦੁਨੀਆ ਨੇ ਤਾਂ ਦੋਜ਼ਖ਼ ਬਣਨਾ ਹੀ ਸੀ। ਅਣਘੜੇ ਪੱਥਰਾਂ ਦਾ ਢੇਰ ਹੋਵੇ ਤੇ ਉਥੋਂ ਕੋਈ ਲੰਘਣਾ ਚਾਹੇ, ਰਸਤਾ ਥੋੜ੍ਹੀ ਮਿਲੇਗਾ। ਆਖ਼ਿਰ ਪੱਥਰਾਂ ਨਾਲ ਠੋਕਰਾਂ ਖਾ ਕੇ ਔਖਾ ਹੀ ਹੋਵੇਗਾ। ਪੱਥਰ ਪੱਥਰ ਨਾਲ ਟਕਰਾਉਣ ਤੋਂ ਅਗਨੀ ਪੈਦਾ ਹੁੰਦੀ ਹੈ। ਦੋ ਬੰਦਿਆਂ ਦਾ ਟਕਰਾਉ ਕਿਸੇ ਹਿਤ ਦੇ ਫ਼ਸਾਦ ਨੂੰ ਜਨਮ ਦਿੰਦਾ ਹੈ, ਇਹ ਟਕਰਾਉ ਹੀ ਦੱਸਦਾ ਹੈ ਕਿ ਅਣਘੜੇ ਹਨ। ਦੁਨੀਆ ਇਸ ਲਈ ਕਰੂਪ ਹੋ ਗਈ ਹੈ। ਤੀਸਰੇ ਪੜਾਉ 'ਤੇ ਪਹੁੰਚ ਕੇ ਮਨੁੱਖ ਆਪਣੇ ਮਨ ਨੂੰ ਘੜ ਲੈਂਦਾ ਹੈ, ਮਤਿ ਨੂੰ ਘੜ ਲੈਂਦਾ ਹੈ, ਸੁਰਤਿ ਨੂੰ ਘੜ ਲੈਂਦਾ ਹੈ, ਭਾਵ ਉਸਦੀ ਚੇਤੇ ਸ਼ਕਤੀ ਪਵਿੱਤਰ ਹੋ ਜਾਂਦੀ ਹੈ, ਚੰਗੀਆਂ ਗੱਲਾਂ ਯਾਦ ਕਰਦਾ ਹੈ, ਉਸਦਾ ਮਨ ਪਵਿੱਤਰ ਹੋ ਜਾਂਦਾ ਹੈ। ਉਸ ਦੇ ਅੰਦਰ ਚੰਗੇ ਫੁਰਨਿਆਂ ਦਾ ਪ੍ਰਵਾਹ ਜਾਰੀ ਹੈ। ਸਾਹਿਬ ਕਹਿੰਦੇ ਹਨ:

**ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ ॥**

ਇਸ ਪੜਾਅ 'ਤੇ ਪਹੁੰਚੇ ਹੋਏ ਮਨੁੱਖ ਦੀ ਮਤਿ ਇਸ ਤਰ੍ਹਾਂ ਘੜੀ ਜਾਂਦੀ ਹੈ, ਜਿਸ ਤਰ੍ਹਾਂ ਸਿਧਾਂ ਦੀ ਮਤਿ ਹੈ, ਦੇਵਤਿਆਂ ਦੀ ਮਤਿ ਹੈ। "ਸੁਰਾ ਸਿਧਾ ਕੀ ਸੁਧਿ"—ਜੋ ਸੁਧਿ ਦੇਵਤਿਆਂ ਕੋਲ ਹੈ, ਸਿਧਾਂ ਕੋਲ ਹੈ, ਇਹ ਸੁਧਿ ਅਤੇ ਸਿਧੀ ਉਸ ਪੁਰਸ਼ ਕੋਲ ਆ ਜਾਂਦੀ ਹੈ ਜਿਸ ਨੇ ਆਪਣਾ ਮਨ ਘੜ ਲਿਆ ਹੈ, ਬੁਧਿ ਘੜ ਲਈ ਹੈ, ਚਿਤ ਘੜ ਲਿਆ ਹੈ, ਤੇ ਅਹੰ ਭਾਵ ਵੀ ਘੜਿਆ ਗਿਆ ਹੈ। ਇਸ ਤਰ੍ਹਾਂ ਦੇ ਬੰਦੇ ਨੂੰ ਸਿਧ ਪੁਰਸ਼ ਕਹਿੰਦੇ ਹਨ। ਇਸ ਤਰ੍ਹਾਂ ਦੇ ਮਨੁੱਖ ਨੂੰ ਵੀ ਕਹਿੰਦੇ ਹਨ ਕਿ ਇਹ ਸੁਰਿ ਹੈ, ਦੇਵਤਾ ਹੋ ਗਿਆ ਹੈ, ਮਹਾਨ ਹੋ ਗਿਆ ਹੈ। ਲਿਹਾਜ਼ਾ ਸਾਹਿਬ ਕਹਿੰਦੇ ਹਨ—ਇਹ ਬਣਤਰ ਅਤਿਅੰਤ ਸੁੰਦਰ ਹੈ ਤੇ ਦੁਨੀਆ ਦੀ ਤਮਾਮ ਸੁੰਦਰਤਾ ਇਸ ਤਰ੍ਹਾਂ ਦੇ ਮਨੁੱਖ ਉਤੋਂ ਕੁਰਬਾਨ ਕੀਤੀ ਜਾ ਸਕਦੀ ਹੈ। ਜਦ ਕੋਈ ਇਸਦਾ ਮਨ ਘੜਦਾ ਹੈ, ਸੱਚਮੁੱਚ ਹੀ ਸੁੰਦਰ ਹੋ ਜਾਂਦੀ ਹੈ। ਇਹੀ ਕਾਰਨ ਹੈ ਕਿ ਇਸ ਤਰ੍ਹਾਂ ਦੇ ਪੁਰਸ਼ਾਂ ਨੇ ਪਰਮਾਤਮਾ ਨੂੰ ਵੀ ਬਹੁਤ ਸੁੰਦਰ ਕਿਹਾ ਹੈ। ਬਹੁਤ ਸੁੰਦਰ ਹੈ। ਸਤਿਅੰ ਸ਼ਿਵੰ ਸੁੰਦਰੰ। ਜਾਂ—"ਸਤਿ ਸੁਹਾਣੁ ਸਦਾ ਮਨਿ ਚਾਉ ॥" ਤੂੰ ਬਹੁਤ ਸੁੰਦਰ ਹੈਂ, ਤੂੰ ਬਹੁਤ ਸੁੰਦਰ ਹੈਂ। ਸਾਹਿਬ ਕਹਿੰਦੇ ਹਨ ਕਿ ਇਹ ਬਣਤਰ ਅਤਿਅੰਤ ਖ਼ੂਬਸੂਰਤ ਹੈ। "ਸਰਮ ਖੰਡ ਕੀ ਬਾਣੀ ਰੂਪੁ ॥ ਤਿਥੈ ਘਾੜਤਿ ਘੜੀਐ ਬਹੁਤੁ ਅਨੂਪੁ ॥" ਅਤਿਅੰਤ ਅਨੂਪਮ ਔਰ ਬਹੁਤ ਖ਼ੂਬਸੂਰਤ ਇਹ ਘਾੜਤ ਤੀਸਰੀ ਅਵਸਥਾ ਵਿਚ ਭਾਵ "ਸਰਮੁ ਖੰਡ" ਵਿਚ ਘੜੀ ਜਾਂਦੀ ਹੈ।

•

30

# ਕਰਮ ਖੰਡ ਅਤੇ ਸਚਖੰਡ

ਕਰਮ ਖੰਡ ਕੀ ਬਾਣੀ ਜੋਰੁ ॥ ਤਿਥੈ ਹੋਰੁ ਨ ਕੋਈ ਹੋਰੁ ॥
ਤਿਥੈ ਜੋਧ ਮਹਾ ਬਲ ਸੂਰ ॥ ਤਿਨ ਮਹਿ ਰਾਮੁ ਰਹਿਆ ਭਰਪੂਰਿ ॥
ਤਿਥੈ ਸੀਤੋ ਸੀਤਾ ਮਹਿਮਾ ਮਾਹਿ ॥ ਤਾ ਕੇ ਰੂਪ ਨ ਕਥਨੇ ਜਾਹਿ ॥
ਨਾ ਓਹਿ ਮਰਹਿ ਨ ਠਾਗੇ ਜਾਹਿ ॥ ਜਿਨ ਕੈ ਰਾਮੁ ਵਸੈ ਮਨ ਮਾਹਿ ॥
ਤਿਥੈ ਭਗਤ ਵਸਹਿ ਕੇ ਲੋਅ ॥ ਕਰਹਿ ਅਨੰਦੁ ਸਚਾ ਮਨਿ ਸੋਇ ॥
ਸਚ ਖੰਡਿ ਵਸੈ ਨਿਰੰਕਾਰੁ ॥ ਕਰਿ ਕਰਿ ਵੇਖੈ ਨਦਰਿ ਨਿਹਾਲ ॥
ਤਿਥੈ ਖੰਡ ਮੰਡਲ ਵਰਭੰਡ ॥ ਜੇ ਕੋ ਕਥੈ ਤ ਅੰਤ ਨ ਅੰਤ ॥
ਤਿਥੈ ਲੋਅ ਲੋਅ ਆਕਾਰ ॥ ਜਿਵ ਜਿਵ ਹੁਕਮੁ ਤਿਵੈ ਤਿਵ ਕਾਰ ॥
ਵੇਖੈ ਵਿਗਸੈ ਕਰਿ ਵੀਚਾਰੁ ॥ ਨਾਨਕ ਕਥਨਾ ਕਰੜਾ ਸਾਰੁ ॥੩੭॥

**'ਕਰਮ** ਖੰਡ' ਬਖ਼ਸ਼ਿਸ਼ ਦਾ ਖੰਡ, ਰਹਿਮਤ ਦਾ ਖੰਡ ਹੈ। "ਕਰਉ ਜਤਨ ਜੇ ਹੋਇ ਮਿਹਰਵਾਨਾ॥" ਸਾਹਿਬ ਕਹਿੰਦੇ ਹਨ—ਯਤਨ ਕਰ, ਉਪਰਾਲੇ ਕਰ, ਤੇਰੇ 'ਤੇ ਪ੍ਰਭੂ ਦੀ ਮਿਹਰ ਦੀ ਵਰਖਾ ਹੋ ਜਾਏ, ਰਹਿਮਤ ਦੀ ਬਾਰਸ਼ ਹੋ ਜਾਏ। ਬੇਸ਼ਕ ਇਸਲਾਮ ਨੇ ਖ਼ੁਦਾ ਨੂੰ ਉਲ ਰਹਿਮਾਨ, ਉਲ ਰਹੀਮ ਕਹਿ ਦਿੱਤਾ ਹੈ, ਉਹ ਤਾਂ ਬੜਾ ਹੀ ਰਹਿਮ ਦਿਲ ਹੈ, ਰਹਿਮਤ ਦਾ ਸਾਗਰ ਹੈ। ਇਸੇ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਕਹਿੰਦੇ ਹਨ—"ਦੇਖਨ ਦੇਖਤ ਹੈ ਪਰ ਦੇਤ ਨ ਹਾਰੈ॥" ਉਹ ਇਤਨਾ ਬਖ਼ਸ਼ਿੰਦ ਅਤੇ ਦਿਆਲੂ ਹੈ ਕਿ ਕਮਜ਼ੋਰੀਆਂ ਤੇ ਦੋਸ਼ ਦੇਖਦਿਆਂ ਹੋਇਆਂ ਵੀ ਸਭ ਕੁਛ ਦੇਈ ਜਾਂਦਾ ਹੈ, ਝੋਲੀਆਂ ਭਰਪੂਰ ਕਰੀ ਜਾਂਦਾ ਹੈ। ਸਾਹਿਬ ਕਹਿੰਦੇ ਹਨ ਕਿ ਰਹਿਮਤ ਤੇ ਬਖ਼ਸ਼ਿਸ਼ ਕਰਨਾ ਉਸ ਦਾ ਸੁਭਾਉ ਹੈ। ਪਰ ਜਦ ਕੋਈ ਮਨੁੱਖ ਆਪਣੀਆਂ ਅੱਖਾਂ ਬੰਦ ਕਰ ਲਵੇ ਤਾਂ ਰੋਸ਼ਨੀ ਨਾਲ ਉਸਦਾ ਸੰਬੰਧ ਟੁੱਟ ਜਾਂਦਾ ਹੈ। ਇਸੇ ਤਰ੍ਹਾਂ ਜੇ ਕੋਈ ਪਿੱਠ ਕਰ ਲਵੇ, ਕੋਈ ਚਿੰਤਨ ਹੀ ਨਾ ਕਰੇ ਤਾਂ ਪਰਮਾਤਮਾ ਦੀ ਬਖ਼ਸ਼ਿਸ਼ ਤੋਂ ਵਾਂਝਿਆਂ ਰਹਿ ਜਾਂਦਾ ਹੈ। ਇਹ ਠੀਕ ਹੈ ਕਿ ਸੂਰਜ ਦੀ ਰੋਸ਼ਨੀ ਉਸ ਮਨੁੱਖ ਉੱਤੇ ਵੀ ਪੈ ਰਹੀ ਹੈ, ਜਿਸ ਨੇ ਆਪਣੀਆਂ ਅੱਖਾਂ ਬੰਦ ਕੀਤੀਆਂ ਹੋਈਆਂ ਹਨ, ਪਰ ਉਸ ਰੋਸ਼ਨੀ ਤੋਂ ਲਾਭ ਉਠਾ ਸਕੇ; ਇਹ ਹੁਣ ਔਖਾ ਹੈ। ਪ੍ਰਭੂ ਦੀ ਬਖ਼ਸ਼ਿਸ਼ ਤਾਂ ਨਾਸਤਿਕ ਤੋਂ ਨਾਸਤਿਕ, ਦੁਸ਼ਟਾਂ, ਚੋਰਾਂ ਤੇ ਯਾਰਾਂ 'ਤੇ ਵੀ ਹੋ ਰਹੀ ਹੈ, ਜ਼ਾਲਮ 'ਤੇ ਵੀ ਹੋ ਰਹੀ ਹੈ, ਪਰ ਉਸਦੀ ਰਹਿਮਤ ਤੋਂ ਪੂਰੀ ਤਰ੍ਹਾਂ ਲਾਹੇਵੰਦ ਹੋਇਆ ਜਾ ਸਕੇ, ਇਸਦੇ ਕੋਲ ਪਾਤਰਤਾ ਨਹੀਂ ਹੈ।

ਪਾਤਰਤਾ ਕੀ ਹੈ ? ਅੱਖਾਂ ਖੋਲ੍ਹਣੀਆਂ। ਧਾਰਮਿਕ ਸਾਧਨ ਤੇ ਸਤਿਸੰਗ ਹੈ ਹੀ ਇਸ ਵਾਸਤੇ ਕਿ ਮਨੁੱਖ ਆਪਣੇ ਆਪ ਨੂੰ ਇਸ ਯੋਗ ਬਣਾਵੇ ਕਿ ਪਰਮਾਤਮਾ ਦੀ ਬਖ਼ਸ਼ਿਸ਼ ਦੇ ਨਾਲ ਇਸਦਾ ਪਾਤਰ ਭਰ ਜਾਵੇ, ਇਸਦਾ ਭਾਂਡਾ ਭਰ ਜਾਏ। ਮਹਾਰਾਜ ਕਹਿੰਦੇ ਹਨ ਕਿ :

**ਕਰਮ ਖੰਡ ਕੀ ਬਾਣੀ ਜੋਰੁ॥**

'ਕਰਮ' ਫ਼ਾਰਸੀ ਭਾਸ਼ਾ ਦਾ ਸ਼ਬਦ ਹੈ। ਇਸ ਦਾ ਅਰਥ ਹੈ—ਰਹਿਮਤ, ਬਖ਼ਸ਼ਿਸ਼। ਇਸ ਬਖ਼ਸ਼ਿਸ਼ ਦੇ ਖੰਡ, ਰਹਿਮਤ ਦੇ ਖੰਡ ਦੀ ਬਣਤਰ, ਇਥੋਂ ਦੀ ਅਵਸਥਾ ਜ਼ੋਰ ਵਾਲੀ ਹੈ। ਜਿਥੇ ਤੀਸਰੇ ਖੰਡ ਦੀ ਅਵਸਥਾ ਬੜੀ ਸੁੰਦਰ ਕਹੀ, ਉਥੇ ਚੌਥੇ ਖੰਡ ਦੀ ਅਵਸਥਾ ਬਾਰੇ ਸਾਹਿਬ ਕਹਿੰਦੇ ਹਨ ਕਿ ਇਹ ਜ਼ੋਰ ਵਾਲੀ ਹੈ। ਇਥੇ ਪਹੁੰਚਿਆ ਹੋਇਆ ਮਨੁੱਖ ਤਾਕਤਵਰ ਹੋ ਜਾਂਦਾ ਹੈ। ਇਥੇ ਪਹੁੰਚੇ ਹੋਏ ਮਨੁੱਖ ਦੇ ਕੋਲ ਬੜੀ ਭਾਰੀ ਸ਼ਕਤੀ ਆ ਜਾਂਦੀ ਹੈ :

**ਕਰਮ ਖੰਡ ਕੀ ਬਾਣੀ ਜੋਰੁ॥**
**ਤਿਥੈ ਹੋਰੁ ਨ ਕੋਈ ਹੋਰੁ॥**

ਕਰਮ ਖੰਡ ਤਕ ਪਹੁੰਚਿਆ ਹੋਇਆ ਮਨੁੱਖ ਪਰਮਾਤਮਾ ਵਿਚ ਇਸ ਤਰ੍ਹਾਂ ਲੀਨ ਹੋ ਜਾਂਦਾ ਹੈ ਕਿ

ਬਸ ਹੁਣ ਉਥੇ ਹੋਰ ਕੋਈ ਨਹੀਂ। ਉਹ ਪਰਮਾਤਮਾ ਵਿਚ ਹੈ ਅਤੇ ਪਰਮਾਤਮਾ ਉਸ ਦੇ ਵਿਚ ਹੈ। ਹੁਣ ਪਰਮਾਤਮਾ ਦੇ ਗੁਣ ਉਸ ਦੇ ਆਪਣੇ ਗੁਣ ਹੋ ਗਏ। ਹੁਣ ਪਰਮਾਤਮਾ ਦਾ ਸੁਭਾਉ ਉਸ ਦਾ ਸੁਭਾਉ ਹੋ ਗਿਆ। ਹੁਣ ਪਰਮਾਤਮਾ ਦੀ ਸ਼ਕਤੀ ਇਸ ਬ੍ਰਹਮਗਿਆਨੀ ਦੀ ਸ਼ਕਤੀ ਹੀ ਹੋ ਗਈ। "ਬ੍ਰਹਮ ਗਿਆਨੀ ਸਭ ਸ੍ਰਿਸਟਿ ਕਾ ਕਰਤਾ॥" ਸੁਖਮਨੀ ਸਾਹਿਬ ਦੀ ਇਸ ਅਗੰਮੀ ਰਚਨਾ ਰਾਹੀਂ ਸਤਿਗੁਰੂ ਜੀ ਮਹਾਰਾਜ ਕਹਿ ਰਹੇ ਹਨ ਕਿ ਜੋ ਪਰਮਾਤਮਾ ਕਰ ਰਿਹਾ ਹੈ, ਉਹੀ ਬ੍ਰਹਮਗਿਆਨੀ ਕਰ ਰਿਹਾ ਹੈ। ਪਰਮਾਤਮਾ ਦੀ ਕਿਰਤ ਹੀ ਬ੍ਰਹਮਗਿਆਨੀ ਦੀ ਕਿਰਤ ਹੈ। ਬ੍ਰਹਮਗਿਆਨੀ ਨੂੰ ਐਸਾ ਮਹਿਸੂਸ ਹੋ ਜਾਂਦਾ ਹੈ ਕਿਉਂਕਿ ਉਹ ਪਰਮਾਤਮਾ ਦੇ ਵਿਚ ਹੈ ਤੇ ਪਰਮਾਤਮਾ ਹੁਣ ਉਸਦੇ ਵਿਚ ਹੈ। ਸਾਹਿਬ ਕਹਿੰਦੇ ਹਨ—"ਤਿਥੈ ਹੋਰੁ ਨ ਕੋਈ ਹੋਰੁ॥" ਹੁਣ ਉਥੇ ਕੋਈ ਹੋਰ ਨਹੀਂ ਹੈ ਪਰ ਇਸ ਅਵਸਥਾ ਤਕ ਕੌਣ ਪਹੁੰਚਦੇ ਹਨ?

**ਤਿਥੈ ਜੋਧ ਮਹਾ ਬਲ ਸੂਰ॥**
**ਤਿਨ ਮਹਿ ਰਾਮੁ ਰਹਿਆ ਭਰਪੂਰਿ॥**

ਇਸ ਕਰਮ ਖੰਡ ਦੇ ਵਿਚ ਪਹੁੰਚਦੇ ਨੇ ਮਹਾਂਬਲੀ ਯੋਧੇ, ਸੂਰਮੇ; "ਜੋਧ ਮਹਾਬਲ ਸੂਰ"—ਕਥਨੀ ਤੇ ਕਰਨੀ ਦੇ ਸੂਰਮੇ, ਸਾਧਨਾ ਦੇ ਸੂਰਮੇ; ਇਸ ਤਰ੍ਹਾਂ ਦੇ ਮਹਾਂ ਬਲਵਾਨ ਬੰਦੇ ਜਿਨ੍ਹਾਂ ਦਾ ਦਿਨ ਰਾਤ ਆਪਣੇ ਮਨ ਨਾਲ ਝਗੜਾ ਹੈ। ਇਹ ਹਕੀਕਤ ਹੈ ਕਿ ਜੋ ਮੰਨ ਨਾਲ ਝਗੜਾ ਨਹੀਂ ਕਰੇਗਾ, ਆਪਣੀ ਸੋਚਣ ਸ਼ਕਤੀ ਨਾਲ ਝਗੜਾ ਨਹੀਂ ਕਰੇਗਾ, ਜਗਤ ਨਾਲ ਝਗੜਾ ਕਰੇਗਾ, ਪਰ ਆਪਣੇ ਆਪ ਨਾਲ ਨਹੀਂ ਲੜਿਆ। ਆਖ਼ਿਰ ਇਸ ਸ਼ਕਤੀ ਨੂੰ ਕਿਸੇ ਪਾਸੇ ਤਾਂ ਖ਼ਤਮ ਕਰਨਾ ਹੈ। ਸੋ ਜਗਤ ਨਾਲ ਲੜ ਕੇ ਉਹ ਸ਼ਕਤੀ ਨੂੰ ਜ਼ਾਇਆ ਕਰੇਗਾ। ਜਦ ਬੰਦਾ ਆਪਣੇ ਆਪ ਨਾਲ ਲੜਦਾ ਹੈ ਤਾਂ ਇਕ ਅਦੁੱਤੀ ਘਟਨਾ ਘਟਦੀ ਹੈ ਤੇ ਭਰਪੂਰ ਸ਼ਕਤੀਆਂ ਦੀ ਪ੍ਰਾਪਤੀ ਹੋ ਜਾਂਦੀ ਹੈ। ਜਦ ਬੰਦਾ ਜਗਤ ਨਾਲ ਲੜਦਾ ਹੈ ਤਾਂ ਆਪਣੀ ਸ਼ਕਤੀ ਗਵਾ ਬੈਠਦਾ ਹੈ, ਆਪਣੀ ਤਾਕਤ ਗਵਾ ਬੈਠਦਾ ਹੈ। ਲੜਦੇ ਭਗਤ ਵੀ ਹਨ ਤੇ ਲੜਦੇ ਰਾਜਨੀਤਕ ਵੀ ਹਨ। ਰਾਜਨੀਤਕ ਜਗਤ ਨਾਲ ਲੜਦੇ ਹਨ, ਭਗਤ ਆਪਣੇ ਆਪ ਨਾਲ ਲੜਦੇ ਹਨ। ਬੜੀ ਮਹੱਤਵ ਭਰੀ ਪੰਕਤੀ ਹੈ 'ਸਰਬਲੋਹ ਗ੍ਰੰਥ' ਦੀ—"ਖਾਲਸਾ ਸੋਇ ਜੋ ਚੜ੍ਹੈ ਤੁਰੰਗ॥ ਖਾਲਸਾ ਸੋਇ ਕਰੈ ਨਿਤ ਜੰਗ॥" ਖਾਲਸਾ ਤਾਂ ਉਹ ਹੈ ਜੋ ਵਿਚਾਰਾਂ ਦੇ ਘੋੜੇ 'ਤੇ ਅਸਵਾਰ ਹੋਵੇ, ਖਾਲਸਾ ਉਹ ਹੈ ਜੋ ਨਿਤਾ-ਪ੍ਰਤੀ ਆਪਣੇ ਆਪ ਨਾਲ ਜੰਗ ਕਰੇ, ਆਪਣੇ ਆਪ ਨਾਲ ਲੜੇ। ਭਗਤ ਕਬੀਰ ਜੀ ਦੇ ਬਚਨ ਹਨ:

**ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ॥**
**ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ॥** *(ਪੰਨਾ 1105)*

ਮਨੁੱਖਾ ਜਨਮ ਤੈਨੂੰ ਜੂਝਣ ਲਈ, ਲੜਨ ਲਈ, ਝਗੜਨ ਲਈ ਮਿਲਿਆ ਹੈ। ਜੇ ਨਹੀਂ ਲੜੇਂਗਾ, ਨਹੀਂ ਝਗੜੇਂਗਾ ਤਾਂ ਹਾਰ ਜਾਏਂਗਾ, ਪਿੱਛੇ ਰਹਿ ਜਾਏਂਗਾ। ਜੋ ਬਾਹਰ ਸੰਸਾਰ ਨਾਲ ਲੜਦਾ ਝਗੜਦਾ ਨਹੀਂ, ਦੇਖਣ ਵਿਚ ਆਇਆ ਹੈ ਕਿ ਉਹ ਪਿੱਛੇ ਰਹਿ ਜਾਂਦਾ ਹੈ। ਜੋ ਆਪਣੇ ਆਪ ਨਾਲ ਨਹੀਂ ਲੜਦਾ, ਉਹ ਅਧਿਆਤਮਕ ਮੰਡਲ ਵਿਚ ਪਿੱਛੇ ਰਹਿ ਜਾਂਦਾ ਹੈ। ਰਾਜਨੀਤਕ

ਜਗਤ ਨੂੰ ਜਿੱਤ ਕੇ ਰਾਜਾ ਬਣਦਾ ਹੈ, ਸੰਤ ਆਪਣੇ ਮਨ ਨੂੰ ਜਿੱਤ ਕੇ ਰਾਜਾ ਬਣਦਾ ਹੈ। ਸੱਚ ਪੁੱਛੋ ਤਾਂ ਸੰਤ ਹੀ ਰਾਜਾ ਹੈ। 'ਰਾਜਾ' ਸ਼ਬਦ ਤੋਂ ਭਾਵ ਹੈ—ਰੱਜਿਆ ਹੋਇਆ, ਜੋ ਤ੍ਰਿਪਤ ਜਿਸ ਨੇ ਮਨ ਨੂੰ ਜਿੱਤ ਲਿਆ, ਉਹੀ ਤ੍ਰਿਪਤ ਹੈ। ਬਾਕੀ ਤਾਂ ਸਾਰੇ ਭੁੱਖੇ ਹਨ, ਕੰਗਾਲ ਹਨ। ਸੋ ਜਗਤ ਨੂੰ ਜਿੱਤ ਕੇ ਸੱਤਾਧਾਰੀ ਹੋਣਾ ਵੱਡੀ ਹਿੰਸਾ ਕਰਕੇ ਹੀ ਹੋ ਸਕੇਗਾ। ਪਰ ਆਪਣੇ ਆਪ ਨੂੰ ਜਿੱਤ ਕੇ ਤੇ ਰਾਮ ਦੇ ਸਿੰਘਾਸਣ 'ਤੇ ਬਿਰਾਜਮਾਨ ਹੋ ਜਾਣਾ, ਇਸ ਵਿਚ ਕੋਈ ਹਿੰਸਾ ਨਹੀਂ। ਇਸ ਵਿਚ ਤਾਂ ਜਗਤ ਦੀ ਤਾਮੀਰ ਹੈ, ਜਗਤ ਦੀ ਉਸਾਰੀ ਹੈ, ਜਗਤ ਦਾ ਕਲਿਆਣ ਹੈ, ਜਗਤ ਦੀ ਸੁਖ ਤੇ ਸ਼ਾਂਤੀ ਹੈ। ਪਰ ਹਕੀਕਤ ਇਹ ਹੈ ਕਿ ਆਪਣੇ ਆਪ ਨੂੰ ਜਿੱਤਣਾ ਇਤਨਾ ਕਠਿਨ ਹੈ ਕਿ ਸਾਰੀ ਦੁਨੀਆ ਨੂੰ ਜਿੱਤਣ ਵਾਲਾ ਮਨੁੱਖ ਆਪਣੇ ਆਪ ਦੇ ਹੱਥੋਂ ਹਾਰ ਜਾਂਦਾ ਹੈ। ਸਾਰੀ ਦੁਨੀਆ 'ਤੇ ਹੁਕਮ ਚਲਾਣ ਵਾਲਾ ਮਨੁੱਖ ਆਪਣੇ ਮਨ 'ਤੇ ਹੁਕਮ ਨਹੀਂ ਚਲਾ ਸਕਦਾ। ਜਗਤ ਦਾ ਬਾਦਸ਼ਾਹ ਹੈ, ਹੁਕਮਰਾਨ ਹੈ ਪਰ ਅੰਦਰੋਂ ਗ਼ੁਲਾਮ ਹੈ। ਭਗਤ ਅੰਦਰੋਂ ਵੀ ਬਾਦਸ਼ਾਹ ਹੈ, ਬਾਹਰੋਂ ਵੀ ਬਾਦਸ਼ਾਹ ਹੈ। ਇਸ ਵਾਸਤੇ ਭਗਤ 'ਤੇ ਹੁਕਮ ਨਹੀਂ ਕੀਤਾ ਜਾ ਸਕਦਾ। ਬਾਬਰ ਨੇ ਫ਼ਕੀਰਾਂ ਨੂੰ ਹੁਕਮ ਕੀਤਾ ਕਿ ਮੇਰਾ ਪੁੱਤਰ ਹਮਾਯੂੰ ਬੀਮਾਰ ਹੈ, ਇਸਦੇ ਲਈ ਦੁਆ ਕਰੋ ਤੇ ਸਾਰੇ ਫ਼ਕੀਰਾਂ ਨੇ ਦੁਆ ਕੀਤੀ ਕਿ ਹਮਾਯੂੰ ਰਾਜ਼ੀ ਹੋਵੇ, ਰਾਜ਼ੀ ਹੋਵੇ। ਗੁਰੂ ਨਾਨਕ ਨੂੰ ਵੀ ਪਕੜ ਕੇ ਲਿਆਂਦਾ ਗਿਆ ਕਿਉਂਕਿ ਹਮਾਯੂੰ ਰਾਜ਼ੀ ਨਹੀਂ ਹੋਇਆ ਸੀ। ਬਾਬਰ ਨਾਨਕ 'ਤੇ ਹੁਕਮ ਕਰਦਾ ਹੈ—ਐ ਹਿੰਦੀ ਫ਼ਕੀਰ ਨਾਨਕ! ਮੇਰੇ ਪੁੱਤਰ ਲਈ ਦੁਆ ਕਰੋ। ਤੇ ਸਤਿਗੁਰੂ ਕਹਿਣ ਲੱਗੇ—ਦੁਆ ਬਾਦਸ਼ਾਹ ਦੇ ਹੁਕਮ ਤੋਂ ਨਹੀਂ ਨਿਕਲਦੀ, ਦੁਆ ਸੰਤ ਦੀ ਰਜ਼ਾ 'ਚੋਂ ਨਿਕਲਦੀ ਹੈ, ਉਸਦੀ ਮਰਜ਼ੀ ਵਿਚੋਂ ਨਿਕਲਦੀ ਹੈ। ਜਿਸ ਨੇ ਤੇਰੇ ਹੁਕਮ ਦੇ ਤਹਿਤ ਦੁਆ ਕੀਤੀ ਹੈ, ਉਹ ਦੁਆ ਦੁਆ ਹੀ ਨਹੀਂ ਹੈ, ਉਹ ਅਰਦਾਸ ਅਰਦਾਸ ਹੀ ਨਹੀਂ। ਉਹ ਫਲੀਭੂਤ ਨਹੀਂ ਹੋਵੇਗੀ। ਸਾਰੇ ਫ਼ਕੀਰਾਂ ਨੇ ਦੁਆ ਕੀਤੀ ਹੈ ਪਰ ਤੇਰਾ ਹਮਾਯੂੰ ਰਾਜ਼ੀ ਨਹੀਂ ਹੋਇਆ ਕਿਉਂਕਿ ਇਹ ਦੁਆ ਤੇਰੇ ਹੁਕਮ ਕਾਰਨ ਨਿਕਲੀ ਹੈ। ਤੇ ਬਾਬਰ ਸੁਣ! ਜਿਤਨਾ ਚਿਰ ਤਕ ਤੇਰਾ ਹੁਕਮ ਹੈ, ਮੇਰੇ ਅੰਤਹਕਰਣ ਤੋਂ ਦੁਆ ਨਹੀਂ ਨਿਕਲੇਗੀ। ਤੂੰ ਆਪਣੇ ਹੁਕਮ ਨੂੰ ਇਕ ਪਾਸੇ ਕਰ। ਮੇਰੀ ਦੁਆ ਹਰ ਇਕ ਲਈ ਹੈ, ਸਾਰਿਆਂ ਲਈ ਹੈ। ਪਰ ਬਾਬਰ ਕਹਿੰਦਾ ਹੈ—ਨਹੀਂ, ਮੈਂ ਜੇਲ੍ਹ ਵਿਚ ਸੁੱਟ ਦਿਆਂਗਾ। ਕੁਦਰਤੀ ਗੱਲ ਹੈ ਜਬਰ ਕੀਤਾ, ਤਸ਼ੱਦਦ ਕੀਤਾ। ਗੁਰੂ ਨਾਨਕ ਦੇਵ ਜੀ ਮਹਾਰਾਜ ਨੂੰ ਜੇਲ੍ਹ ਵਿਚ ਪਾ ਦਿੱਤਾ। ਹੁਕਮ ਦੇ ਵਿਚੋਂ ਦੁਆ ਨਹੀਂ ਨਿਕਲਦੀ, ਰਜ਼ਾ ਦੇ ਵਿਚੋਂ ਦੁਆ ਨਿਕਲਦੀ ਹੈ। ਬਾਬਰ ਜਦ ਪੈਰੀਂ ਪਿਆ, ਰੋਇਆ, ਗੁਰੂ ਨਾਨਕ ਦੇ ਅਗੰਮੀ ਕ੍ਰਿਸ਼ਮੇ ਵੇਖ ਕੇ ਪ੍ਰਾਰਥਨਾ ਕੀਤੀ ਤੇ ਆਖਿਆ—ਫ਼ਕੀਰ! ਐ ਗੁਰੂ ਬਾਬਾ! ਹੁਣ ਤਾਂ ਬਖ਼ਸ਼ਿਸ਼ ਕਰ। ਸਾਹਿਬ ਕਹਿਣ ਲੱਗੇ—ਹੋ ਗਈ ਬਖ਼ਸ਼ਿਸ਼, ਕਿਉਂਕਿ ਹੁਣ ਤਾਂ ਤੂੰ ਖ਼ੁਦ ਹੀ ਦੁਆ ਕਰ ਲਈ ਹੈ। ਪਹਿਲੇ ਤੂੰ ਆਪਣੀ ਸੱਤਾ ਦੇ ਹੁਕਮ ਦੇ ਵਿਚ ਜੀ ਰਿਹਾ ਸੀ, ਹੁਣ ਤੂੰ ਰੱਬ ਦੀ ਸੱਤਾ ਨੂੰ ਤਸਲੀਮ ਕਰ ਕੇ ਦੁਆ ਵਿਚ ਜੀ ਰਿਹਾ ਹੈਂ। ਹੁਣ ਤੇਰੇ ਅੰਦਰੋਂ ਦੁਆ ਨਿਕਲੀ ਹੈ ਤੇ ਤੇਰੇ ਅੰਦਰੋਂ ਜਿਤਨੀ ਗਹਿਰਾਈ ਵਿਚੋਂ ਦੁਆ ਨਿਕਲੀ ਹੈ ਇਹ ਵਿਅਰਥ ਨਹੀਂ ਜਾਏਗੀ। ਇਹ ਜ਼ਰੂਰ ਕੰਮ ਕਰੇਗੀ, ਆਪਣਾ ਅਸਰ ਦਿਖਾਏਗੀ। ਜੋ ਆਪਣੇ ਆਪ ਨੂੰ ਜਿੱਤ ਲੈਂਦੇਂ ਹਨ, ਬਸ, ਉਹੋ ਹੀ ਸੂਰਮੇ ਹਨ, ਮਹਾਂਬਲੀ

ਹਨ। ਇਸੇ ਲਈ ਸਾਹਿਬ ਕਹਿੰਦੇ ਹਨ ਕਿ ਜੋ ਇਸ ਅਵਸਥਾ ਤਕ ਪਹੁੰਚੇ ਹਨ, ਉਹ ਮਹਾਂਬਲੀ ਹਨ :

**ਤਿਥੈ ਜੋਧ ਮਹਾ ਬਲ ਸੂਰ ॥**
**ਤਿਨ ਮਹਿ ਰਾਮੁ ਰਹਿਆ ਭਰਪੂਰਿ ॥**

ਉਹਨਾਂ ਦੇ ਰੋਮ ਰੋਮ ਵਿਚ ਰਾਮ ਪੂਰਨ ਰੂਪ ਵਿਚ ਸਮਾਇਆ ਹੋਇਆ ਹੈ। ਉਹ ਪ੍ਰਭੂ ਵਿਚ ਐਸੇ ਲੀਨ ਹਨ :

**ਤਿਥੈ ਸੀਤੋ ਸੀਤਾ ਮਹਿਮਾ ਮਾਹਿ ॥**

ਉਹਨਾਂ ਨੇ ਆਪਣੇ ਆਪ ਨੂੰ ਪ੍ਰਭੂ ਦੀ ਮਹਿਮਾ ਵਿਚ ਇਸ ਤਰ੍ਹਾਂ ਓਤਪੋਤ ਕੀਤਾ ਹੈ, ਭਾਵ, ਸੀਂ ਲਿਆ ਹੈ ਕਿ ਉਹਨਾਂ ਦੀ ਅਵਸਥਾ ਨੂੰ ਹੁਣ ਬਿਆਨ ਹੀ ਨਹੀਂ ਕੀਤਾ ਜਾ ਸਕਦਾ। ਉਹ ਪ੍ਰਭੂ ਨਾਲ ਇਕਮਿਕ ਹੋ ਗਏ :

**ਤਾ ਕੇ ਰੂਪ ਨ ਕਥਨੇ ਜਾਹਿ ॥**

ਪਰਮਾਤਮਾ ਵਿਚ ਐਸੇ ਓਤਪੋਤ ਹੋਏ ਹਨ, ਪਰਮਾਤਮਾ ਨਾਲ ਉਹਨਾਂ ਨੇ ਆਪਣੇ ਆਪ ਨੂੰ ਇਸ ਤਰ੍ਹਾਂ ਸੀਂ ਲਿਆ ਹੈ, ਇਕਮਿਕ ਕਰ ਲਿਆ ਹੈ ਕਿ ਜਿਤਨਾ ਪਰਮਾਤਮਾ ਸੁੰਦਰ ਹੈ, ਉਤਨੇ ਹੀ ਉਹ ਆਪ ਸੁੰਦਰ ਹੋ ਗਏ ਹਨ। ਜਿਤਨਾ ਪਰਮਾਤਮਾ ਮਹਾਨ ਹੈ, ਹੁਣ ਉਹ ਉਤਨੇ ਹੀ ਮਹਾਨ ਹੋ ਗਏ ਹਨ। ਹੁਣ ਇਨ੍ਹਾਂ ਦੀ ਮਹਿਮਾ, ਇਨ੍ਹਾਂ ਦੇ ਰੂਪ ਬਿਆਨ ਤੋਂ ਪਰੇ ਹੋ ਗਏ ਹਨ। ਸਾਹਿਬ ਕਹਿੰਦੇ ਹਨ :

**ਨਾ ਓਹਿ ਮਰਹਿ ਨ ਠਾਗੇ ਜਾਹਿ ॥**

ਅਜਿਹੇ ਜੋਧੇ ਤੇ ਮਹਾਂਬਲੀ ਸੂਰਮੇ ਕਤਈ ਹੀ ਮਰਦੇ ਨਹੀਂ। ਉਹ ਅਮਰ ਪਦ ਨੂੰ ਪ੍ਰਾਪਤ ਹੋ ਗਏ। ਹੁਣ ਮੁੜ ਕੇ ਨਹੀਂ ਮਰਨਗੇ, ਭਾਵ ਆਮ ਜਗਤ ਜੰਮਦਾ ਹੈ, ਮਰਦਾ ਹੈ, ਫਿਰ ਜੰਮਦਾ ਹੈ ਤੇ ਮਰਦਾ ਹੈ। "ਜਮਿ ਜਮਿ ਮਰੈ ਮਰੈ ਫਿਰਿ ਜੰਮੈ ॥ ਬਹੁਤੁ ਸਜਾਇ ਪਇਆ ਦੇਸਿ ਲੰਮੈ ॥" ਇਹ ਹੁਣ ਨਹੀਂ ਮਰਨਗੇ ਕਿਉਂਕਿ ਇਨ੍ਹਾਂ ਨੂੰ ਪਰਮ ਜ਼ਿੰਦਗੀ ਦੀ ਪ੍ਰਾਪਤੀ ਹੋ ਗਈ ਹੈ। ਹੁਣ ਇਨ੍ਹਾਂ ਦੀ ਮੌਤ ਨਹੀਂ ਹੋਵੇਗੀ, ਇਨ੍ਹਾਂ ਨੂੰ ਅਧਿਆਤਮਕ ਜ਼ਿੰਦਗੀ ਦੀ ਪ੍ਰਾਪਤੀ ਹੋ ਗਈ ਹੈ। ਮਹਾਰਾਜ ਕਹਿੰਦੇ ਹਨ ਕਿ ਇਸ ਤਰ੍ਹਾਂ ਦੇ ਪੁਰਸ਼ ਵਿਕਾਰਾਂ ਦੇ ਹੱਥੋਂ ਠੱਗੇ ਨਹੀਂ ਜਾਂਦੇ। ਸਾਰੀ ਦੁਨੀਆ ਨੂੰ ਠੱਗਣ ਵਾਲਾ ਬੰਦਾ ਅਕਸਰ ਆਪਣੇ ਮਨ ਹੱਥੋਂ ਠੱਗਿਆ ਜਾਂਦਾ ਹੈ। ਸਾਰੀ ਦੁਨੀਆ ਨੂੰ ਠੱਗਣ ਵਾਲਾ ਮਨੁੱਖ ਆਪਣੇ ਆਪ ਤੋਂ ਠੱਗਿਆ ਜਾਂਦਾ ਹੈ। ਇਹ ਕਿਤਨੀ ਵੱਡੀ ਅਣਗਹਿਲੀ ਹੈ। ਸਾਹਿਬ ਕਹਿੰਦੇ ਹਨ ਕਿ ਇਸ ਅਵਸਥਾ 'ਤੇ ਪਹੁੰਚੇ ਹੋਏ ਮਨੁੱਖ ਠੱਗੇ ਨਹੀਂ ਜਾਂਦੇ, ਇਨ੍ਹਾਂ ਨੂੰ ਕ੍ਰੋਧ ਨਹੀਂ ਠੱਗ ਸਕਦਾ, ਇਨ੍ਹਾਂ ਨੂੰ ਲੋਭ ਨਹੀਂ ਠੱਗ ਸਕਦਾ। ਇਨ੍ਹਾਂ ਨੂੰ ਤ੍ਰਿਸ਼ਨਾ ਨਹੀਂ ਠੱਗ ਸਕਦੀ, ਇਨ੍ਹਾਂ ਨੂੰ ਮੋਹ ਨਹੀਂ ਠੱਗ ਸਕਦਾ, ਇਨ੍ਹਾਂ ਨੂੰ ਅਹੰਕਾਰ ਤੇ ਕਾਮ ਨਹੀਂ ਠੱਗ ਸਕਦਾ, ਇਨ੍ਹਾਂ ਨੂੰ ਝੂਠ ਤੇ ਨਿੰਦਾ ਨਹੀਂ ਠੱਗ ਸਕਦੀ। ਆਮ ਬੰਦਾ ਤਾਂ ਕਦਮ ਕਦਮ 'ਤੇ ਠੱਗਿਆ ਜਾਂਦਾ ਹੈ। ਪਰ ਭਗਤ ਇਨ੍ਹਾਂ ਨੂੰ ਵੀ ਠੱਗ

ਲੈਂਦਾ ਹੈ। ਇਹ ਗੱਲ ਵੱਖਰੀ ਹੈ ਕਿ ਭਗਤ ਜਗਤ ਦੇ ਹੱਥੋਂ ਠੱਗਿਆ ਜਾਏ, ਪਰ ਭਗਤ ਵਿਕਾਰਾਂ ਹੱਥੋਂ ਆਪਣੇ ਆਪ ਨੂੰ ਕਦੀ ਨਹੀਂ ਠਗਾਉਂਦਾ। ਭਗਤ ਨੂੰ ਵਿਕਾਰ ਨਹੀਂ ਠੱਗ ਸਕਦੇ। ਸਾਹਿਬ ਕਹਿੰਦੇ ਹਨ:

**ਨਾ ਓਹਿ ਮਰਹਿ ਨ ਠਾਗੇ ਜਾਹਿ॥ ਜਿਨ ਕੈ ਰਾਮੁ ਵਸੈ ਮਨ ਮਾਹਿ॥**

ਜਿਨ੍ਹਾਂ ਦੇ ਮਨ ਵਿਚ ਰਾਮ ਵੱਸਦਾ ਹੈ, ਨਾ ਉਹ ਕਦੀ ਮਰਦੇ ਹਨ ਤੇ ਨਾ ਹੀ ਉਹ ਠੱਗੇ ਜਾਂਦੇ ਹਨ:

**ਤਿਥੈ ਭਗਤ ਵਸਹਿ ਕੇ ਲੋਅ॥**

ਕਰਮ ਖੰਡ ਵਿਚ ਇਹ ਨਹੀਂ ਕਿ ਸਿਰਫ਼ ਇਕ ਤਬਕੇ, ਇਕ ਮਜ਼੍ਹਬ, ਇਕ ਸ਼ਹਿਰ, ਇਕ ਪ੍ਰਾਂਤ ਜਾਂ ਇਕ ਮੁਲਕ ਦੇ ਬੰਦੇ ਪਹੁੰਚਦੇ ਹਨ। ਨਹੀਂ, ਸਾਹਿਬ ਕਹਿੰਦੇ ਹਨ—ਇਸ ਅਵਸਥਾ ਵਿਚ ਕਈ ਲੋਕਾਂ ਦੇ ਭਗਤ ਪਹੁੰਚਦੇ ਹਨ। ਗੁਲਾਬ ਦਾ ਬੂਟਾ ਜੇ ਹਿੰਦੋਸਤਾਨ ਵਿਚ ਲਾਈਏ ਤਾਂ ਗੁਲਾਬ ਦੇ ਫੁੱਲ ਦਿੰਦਾ ਹੈ, ਪਰ ਜੇ ਉਹ ਈਰਾਨ ਵਿਚ ਵੀ ਲਾ ਦੇਈਏ ਤਾਂ ਉਸ ਵਿਚ ਅੱਕ ਦੇ ਫੁੱਲ ਨਹੀਂ ਉਗਦੇ, ਉਥੇ ਵੀ ਗੁਲਾਬ ਦਾ ਹੀ ਫੁੱਲ ਦਿੰਦਾ ਹੈ। ਉਸੇ ਬੂਟੇ ਨੂੰ ਕਿਸੇ ਯੂਰਪ ਦੇ ਦੇਸ਼ ਵਿਚ ਲਾ ਦੇਈਏ ਤਾਂ ਉਸ ਵਿਚ ਕੁੜਤੁੰਮਾ ਨਹੀਂ ਪੈਦਾ ਹੋਵੇਗਾ; ਉਸ ਵਿਚੋਂ ਵੀ ਗੁਲਾਬ ਦਾ ਫੁੱਲ ਹੀ ਪੈਦਾ ਹੋਵੇਗਾ। ਤੇ ਸਾਹਿਬ ਕਹਿੰਦੇ ਹਨ—ਜਿਸ ਧਰਤੀ 'ਤੇ, ਜਿਸ ਮੁਲਕ ਵਿਚ ਜਿਸ ਕੌਮ ਦੇ ਬੰਦੇ ਜਿਥੇ ਵੀ ਪਰਮਾਤਮਾ ਦਾ ਨਾਮ ਲੈਂਦੇ ਹਨ, ਉਹ ਗੁਲਾਬ ਦੀ ਤਰ੍ਹਾਂ ਖਿੜ ਉਠਦਾ ਹੈ। ਭਗਤ ਅਨੇਕਾਂ ਪ੍ਰਾਂਤਾਂ ਦੇ ਹੁੰਦੇ ਹਨ, ਕਈ ਦੇਸ਼ਾਂ ਦੇ ਹੁੰਦੇ ਹਨ ਅਤੇ ਕਈ ਲੋਕਾਂ ਦੇ ਹੁੰਦੇ ਹਨ। ਇਸ ਅਵਸਥਾ ਵਿਚ ਸਮੁੱਚੇ ਜਗਤ ਨੂੰ ਵੇਖਣਾ ਹੋਵੇ ਤਾਂ ਹਰ ਦੇਸ਼ ਦੇ ਅਨੇਕਾਂ ਭਗਤ ਹੋਣਗੇ। ਹਰ ਦੇਸ਼ ਨੇ ਅਨੇਕਾਂ ਬ੍ਰਹਮਗਿਆਨੀ, ਖ਼ੁਦਾ-ਦਰਸ਼ ਅਤੇ ਖ਼ੁਦਾ ਸ਼ਨਾਸ ਫ਼ਕੀਰ ਪੈਦਾ ਕੀਤੇ ਹਨ। ਹਰ ਦੇਸ਼ ਨੇ ਸੰਤ ਤੇ ਭਗਤ ਪੈਦਾ ਕੀਤੇ ਹਨ। ਕੋਈ ਦੇਸ਼ ਇਹ ਦਾਅਵਾ ਨਹੀਂ ਕਰ ਸਕਦਾ ਕਿ ਉਥੇ ਹੀ ਸੰਤ ਪੈਦਾ ਹੋਏ ਹਨ ਤੇ ਕਿਤੇ ਹੋਰ ਹੋਏ ਹੀ ਨਹੀਂ। ਹਰ ਦੇਸ਼ ਵਿਚ, ਹਰ ਯੁਗ ਵਿਚ ਭਗਤ ਪੈਦਾ ਹੁੰਦੇ ਹਨ:

**ਹਰਿ ਜੁਗੁ ਜੁਗੁ ਭਗਤ ਉਪਾਇਆ ਪੈਜ ਰਖਦਾ ਆਇਆ ਰਾਮ ਰਾਜੇ॥** *(ਪੰਨਾ 451)*

ਜੇ ਕੋਈ ਇਹ ਆਖੇ ਕਿ ਸਤਜੁਗ ਵਿਚ ਹੀ ਭਗਤ ਹੋਏ ਹਨ, ਹੁਣ ਨਹੀਂ, ਤਾਂ ਇਹ ਗੱਲ ਸਹੀ ਨਹੀਂ ਹੈ। ਸਾਹਿਬ ਤਾਂ ਕਹਿੰਦੇ ਹਨ ਕਿ ਭਗਤ ਤਾਂ ਹਰ ਜੁਗ ਵਿਚ ਪ੍ਰਗਟ ਹੁੰਦੇ ਆਏ ਹਨ। ਸੂਰਜ, ਚੰਦਰਮਾ ਹਰ ਸਮੇਂ ਪ੍ਰਗਟ ਹੁੰਦਾ ਆਇਆ ਹੈ। ਫੁੱਲ ਪਹਿਲਾਂ ਵੀ ਖਿੜਦੇ ਆਏ ਹਨ, ਹੁਣ ਵੀ ਖਿੜਦੇ ਹਨ। ਸੋ ਭਗਤ ਜੇ ਅੱਜ ਤੋਂ ਹਜ਼ਾਰਾਂ ਸਾਲ ਪਹਿਲੇ ਵੀ ਸਨ ਤੇ ਹੁਣ ਵੀ ਹਨ। ਜੇ ਦਾਨਵ ਬਿਰਤੀ ਵਾਲੇ ਪੁਰਸ਼ ਅੱਜ ਤੋਂ ਹਜ਼ਾਰਾਂ ਸਾਲ ਪਹਿਲੇ ਸਨ ਤਾਂ ਹੁਣ ਵੀ ਹਨ। ਜੇ ਹਰਨਾਖਸ਼ ਤੇ ਰਾਵਨ ਵਰਗੇ ਪਹਿਲਾਂ ਸਨ ਤੇ ਹੁਣ ਵੀ ਹਨ। ਰਾਮ ਤੇ ਪ੍ਰਹਿਲਾਦ ਪਹਿਲੇ ਵੀ ਸਨ ਤੇ ਹੁਣ ਵੀ ਹਨ। ਇਹ ਤਾਂ ਹਰ ਜੁਗ ਵਿਚ ਹੁੰਦੇ ਹਨ, ਹਰ ਸਮੇਂ ਵਿਚ ਹੁੰਦੇ ਹਨ, ਹਰ ਥਾਂ 'ਤੇ ਹੁੰਦੇ ਹਨ। ਸਾਹਿਬ ਕਹਿੰਦੇ ਹਨ:

**ਤਿਥੈ ਭਗਤ ਵਸਹਿ ਕੇ ਲੋਅ॥**

ਇਸ ਕਰਮ ਖੰਡ ਵਿਚ ਕਈ ਲੋਕਾਂ ਦੇ ਭਗਤ ਵੱਸਦੇ ਹਨ, ਭਾਵ ਕਰਮ ਖੰਡ ਵਿਚ ਪਹੁੰਚਦੇ ਹਨ :

**ਕਰਹਿ ਅਨੰਦੁ ਸਚਾ ਮਨਿ ਸੋਇ॥**

ਉਨ੍ਹਾਂ ਦੇ ਮਨ ਵਿਚ ਪਰਮਾਤਮਾ ਦੀ ਸੱਚੀ ਸ਼ੋਭਾ ਵੱਸੀ ਹੁੰਦੀ ਹੈ, ਇਸ ਵਾਸਤੇ ਪਰਮ ਅਨੰਦ ਨੂੰ ਪ੍ਰਾਪਤ ਹੋ ਕੇ ਰਸ ਮਾਣਦੇ ਹਨ, ਖੇੜਾ ਮਾਣਦੇ ਹਨ :

**ਸਚ ਖੰਡਿ ਵਸੈ ਨਿਰੰਕਾਰੁ॥**

ਅਧਿਆਤਮਕ ਮੰਡਲ ਦੀ ਪੰਜਵੀਂ ਅਵਸਥਾ ਸੱਚਖੰਡ ਹੈ। ਜੋ ਸੱਚ ਹੈ, ਉਹ ਪਰਮਾਤਮਾ ਹੈ, ਜੋ ਪਰਮਾਤਮਾ ਹੈ, ਉਹ ਸੱਚ ਹੈ। ਇਸ ਅਵਸਥਾ ਵਿਚ ਪਹੁੰਚ ਕੇ ਮਨੁੱਖ ਸੱਚ ਵਿਚ ਲੀਨ ਹੋ ਜਾਂਦਾ ਹੈ। ਉਹ ਸੱਚ ਕੀ ਹੈ ? ਮਹਾਰਾਜ ਕਹਿੰਦੇ ਹਨ—ਨਿਰਅਕਾਰ, ਅਕਾਰ ਤੋਂ ਰਹਿਤ, ਵਜੂਦ ਤੋਂ ਰਹਿਤ :

**ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ॥**
**ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤ ਕਿਹ॥** *(ਜਾਪੁ ਸਾਹਿਬ)*

ਐਸਾ ਜੋ ਨਿਰੰਕਾਰ ਹੈ, ਐਸਾ ਜੋ ਸੱਚ ਹੈ, ਉਸ ਵਿਚ ਭਗਤ ਜਦ ਲੀਨ ਹੁੰਦੇ ਹਨ ਤਾਂ ਉਹ ਸੱਚਖੰਡ ਦੇ ਵਾਸੀ ਅਖਵਾਉਂਦੇ ਹਨ। ਬੜਾ ਅਨਮੋਲ ਸ਼ਬਦ ਹੈ ਜਿਸਨੂੰ ਅਸੀਂ ਮੁਰਦਿਆਂ ਨਾਲ ਜੋੜ ਕੇ ਰੱਖ ਦਿੱਤਾ ਹੈ, ਜੇ ਕੋਈ ਮਰ ਜਾਏ ਤਾਂ ਅਸੀਂ ਕਹਿ ਦਿੰਦੇ ਹਾਂ, ਫ਼ਲਾਣਾ ਸੱਚਖੰਡਵਾਸੀ ਹੋ ਗਿਆ ਹੈ। ਨਹੀਂ, ਜੋ ਜੀਂਵਦਿਆਂ ਜੀ ਪਰਮਾਤਮਾ ਵਿਚ ਲੀਨ ਹੋ ਗਿਆ ਹੈ, ਸੱਚ ਵਿਚ ਲੀਨ ਹੋ ਗਿਆ ਹੈ, ਉਹੀ ਸੱਚਖੰਡਵਾਸੀ ਹੈ।

ਤੋ ਸਾਧਨਾ ਕਰਦਿਆਂ ਕਰਦਿਆਂ ਜਿਸਦੀ ਸੁਰਤ ਪੰਜਵੇਂ ਖੰਡ ਵਿਚ ਪਹੁੰਚੀ, ਉਸ ਪੰਜਵੇਂ ਖੰਡ ਨੂੰ ਹੀ ਸਾਹਿਬ ਸੱਚਖੰਡ ਕਹਿੰਦੇ ਹਨ। "ਸਚ ਖੰਡਿ ਵਸੈ ਨਿਰੰਕਾਰੁ॥ ਕਰਿ ਕਰਿ ਵੇਖੈ ਨਦਰਿ ਨਿਹਾਲ॥" ਉਥੇ ਉਸਨੂੰ ਐਸਾ ਮਹਿਸੂਸ ਹੁੰਦਾ ਹੈ ਕਿ ਪਰੀਪੂਰਨ ਪਰਮਾਤਮਾ ਸਾਰਿਆਂ 'ਤੇ ਨਿਗਾਹ ਕਰ ਰਿਹਾ ਹੈ, ਸਾਰਿਆਂ 'ਤੇ ਦ੍ਰਿਸ਼ਟੀ ਕਰ ਰਿਹਾ ਹੈ ਅਤੇ ਆਪਣੀ ਦ੍ਰਿਸ਼ਟੀ ਰਾਹੀਂ ਸਾਰਿਆਂ ਨੂੰ ਨਿਹਾਲ ਕਰ ਰਿਹਾ ਹੈ :

**ਤਿਥੈ ਖੰਡ ਮੰਡਲ ਵਰਭੰਡ॥**

ਉਥੇ ਉਸਨੂੰ ਐਸਾ ਮਹਿਸੂਸ ਹੁੰਦਾ ਹੈ ਕਿ ਅਨੇਕਾਂ ਹੀ ਖੰਡ ਹਨ, ਅਨੇਕਾਂ ਹੀ ਬ੍ਰਹਿਮੰਡ ਹਨ, ਖੰਡ ਦੇ, ਬ੍ਰਹਿਮੰਡ ਦੇ ਕਈ ਛੋਟੇ ਛੋਟੇ ਰੂਪ ਵੀ ਹਨ, ਜਿਨ੍ਹਾਂ ਸਾਰਿਆਂ ਵਿਚ ਭਗਤ ਹਨ ਤੇ ਭਗਤਾਂ ਵਿਚ ਪਰਮਾਤਮਾ ਹੈ। ਪਰਮਾਤਮਾ ਦੀ ਮਿਹਰ ਭਰੀ ਦ੍ਰਿਸ਼ਟੀ ਸਾਰੇ ਪਾਸੇ ਵਿਆਪਕ ਹੋ ਕੇ ਵਿਚਰ ਰਹੀ ਹੈ :

**ਜੇ ਕੋ ਕਥੈ ਤ ਅੰਤ ਨ ਅੰਤ॥**

ਜੇ ਇਸ ਸੱਚਖੰਡ ਮਈ ਅਵਸਥਾ ਦਾ ਕੋਈ ਬਿਆਨ ਕਰੇ ਤਾਂ ਆਖ਼ਿਰ ਉਸ ਨੂੰ ਇਹ ਹੀ ਕਹਿਣਾ ਪਏਗਾ ਕਿ ਕੋਈ ਅੰਤ ਨਹੀਂ, ਕੋਈ ਅੰਤ ਨਹੀਂ। ਬੇਅੰਤ ਹੈ, ਬੇਅੰਤ ਹੈ, ਬੇਅੰਤ ਹੈ :

**ਤਿਥੈ ਲੋਅ ਲੋਅ ਆਕਾਰ॥**

ਉਥੇ ਕਈ ਲੋਕਾਂ ਦੇ ਆਕਾਰ ਦਿਖਾਈ ਦਿੰਦੇ ਹਨ। ਭਾਵ, ਸੱਚਖੰਡ ਅਵਸਥਾ ਵਿਚ ਪਹੁੰਚ ਕੇ ਮਨੁੱਖ ਨੂੰ ਜਦ ਅਨੇਕਾਂ ਖੰਡਾਂ, ਬ੍ਰਹਿਮੰਡਾਂ ਦਾ ਬੋਧ ਹੁੰਦਾ ਹੈ ਤਾਂ ਉਸਨੂੰ ਪਤਾ ਚੱਲਦਾ ਹੈ ਕਿ ਜੀਵਨ ਕਈ ਤਰ੍ਹਾਂ ਦਾ ਹੈ, ਜ਼ਿੰਦਗੀ ਕਈ ਤਰ੍ਹਾਂ ਦੀ ਹੈ, ਲੋਕ ਵੀ ਕਈ ਤਰ੍ਹਾਂ ਦੇ ਹਨ ਤੇ ਉਥੇ ਰਹਿਣ ਵਾਲੇ ਮਨੁੱਖ ਵੀ ਕਈ ਤਰ੍ਹਾਂ ਦੇ ਹਨ। ਅਨੇਕਾਂ ਆਕਾਰ ਹਨ ਤੇ ਅਨੇਕਾਂ ਹੀ ਉਹਨਾਂ ਦੇ ਜੀਵਨ ਢੰਗ ਹਨ। ਇਹ ਸਿਰਫ਼ ਉਸਦੇ ਸੋਚ ਮੰਡਲ ਵਿਚ ਹੀ ਨਹੀਂ ਹਨ, ਉਸ ਨੂੰ ਦਿਖਾਈ ਦੇ ਰਹੇ ਹੁੰਦੇ ਹਨ। ਗਿਆਨ ਖੰਡ ਵਿਚ ਤਾਂ ਉਸਦੇ ਸੋਚ ਮੰਡਲ ਵਿਚ ਆਉਂਦੇ ਸਨ, ਪਰ ਸੱਚਖੰਡ ਵਿਚ ਉਸਨੂੰ ਸਭ ਕੁਝ ਦਿਖਾਈ ਦੇ ਰਿਹਾ ਹੈ, ਸਭ ਕੁਝ ਮਹਿਸੂਸ ਹੋ ਰਿਹਾ ਹੈ:

**ਜਿਵ ਜਿਵ ਹੁਕਮੁ ਤਿਵੈ ਤਿਵ ਕਾਰ॥**

ਫਿਰ ਉਸਨੂੰ ਐਸਾ ਮਹਿਸੂਸ ਹੁੰਦਾ ਹੈ ਕਿ ਜਿਵੇਂ ਜਿਵੇਂ ਪਰਮਾਤਮਾ ਸਾਰਿਆਂ ਉੱਤੇ ਆਪ ਹੁਕਮ ਕਰ ਰਿਹਾ ਹੈ, ਤਿਵੇਂ ਤਿਵੇਂ ਜੀਵ ਉਹ ਉਹ ਕੰਮ ਕਰ ਰਹੇ ਹਨ, ਤਿਵੇਂ ਤਿਵੇਂ ਉਹਨਾਂ ਦੇ ਜੀਵਨ ਦਾ ਢੰਗ ਹੈ। ਸਭ ਕੁਛ ਪਰਮਾਤਮਾ ਵਿਚ ਹੈ ਤੇ ਪਰਮਾਤਮਾ ਸਭ ਜੀਵਾਂ ਵਿਚ। ਸਭ ਕੁਛ ਉਸਦੀ ਸੱਤਾ ਦੇ ਨਾਲ ਹੋ ਰਿਹਾ ਹੈ, ਸੱਚਖੰਡ ਵਿਚ ਪਹੁੰਚੇ ਹੋਏ ਮਹਾਤਮਾ ਨੂੰ ਇਸ ਤਰ੍ਹਾਂ ਦਾ ਬੋਧ ਹੁੰਦਾ ਹੈ:

**ਵੇਖੈ ਵਿਗਸੈ ਕਰਿ ਵੀਚਾਰੁ॥**

ਸਾਰਿਆਂ ਨੂੰ ਵੇਖ ਕੇ ਤੇ ਸਾਰਿਆਂ ਦੀ ਵਿਚਾਰ ਕਰ ਕੇ ਪਰੀਪੂਰਨ ਪਰਮਾਤਮਾ ਵਿਗਸਦਾ ਹੈ, ਖੇੜੇ ਵਿਚ ਆਉਂਦਾ ਹੈ। ਖ਼ੁਸ਼ ਹੁੰਦਾ ਹੈ। ਸਭ ਕੁਛ ਉਸ ਦੇ ਹੁਕਮ ਵਿਚ ਹੈ, ਉਸਦੀ ਦ੍ਰਿਸ਼ਟੀ ਵਿਚ ਹੈ। ਜਿਵੇਂ ਹੀ ਆਪਣੀ ਦ੍ਰਿਸ਼ਟੀ ਨਾਲ ਸਭ ਕੁਛ ਵੇਖਦਾ ਹੈ, ਉਹ ਵਿਗਸਦਾ ਹੈ, ਖੇੜੇ ਵਿਚ ਆਉਂਦਾ ਹੈ, ਕਿਉਂਕਿ ਖੇੜਾ ਉਸਦਾ ਸੁਭਾਅ ਹੈ, ਵਿਗਾਸ ਉਸਦਾ ਦਾ ਚਲਣ ਹੈ। ਹੁਣ ਇਸ ਸਭ ਕੁਛ ਦਾ ਵਰਣਨ ਕਰਨਾ ਲੋਹੇ ਚਬਾਉਣ ਤੁਲ ਹੈ:

**ਨਾਨਕ ਕਥਨਾ ਕਰੜਾ ਸਾਰੁ॥**

ਇਹ ਕਥਨ ਕਰਨਾ ਅਤਿਅੰਤ ਕਰੜਾ ਹੈ, ਅਤਿਅੰਤ ਔਖਾ ਹੈ। ਲੋਹੇ ਜਿਤਨਾ ਸਖ਼ਤ ਹੈ। ਤੇ ਜਿਵੇਂ ਲੋਹੇ ਨੂੰ ਚਬਾਉਣਾ ਕਠਿਨ ਹੈ, ਬਹੁਤ ਕਠਿਨ ਹੈ; ਇਸੇ ਤਰ੍ਹਾਂ ਇਸ ਕਰੜੀ ਅਵਸਥਾ ਨੂੰ, ਇਸ ਕਰੜੀ ਗੱਲ ਨੂੰ, ਆਪਣੀ ਜ਼ਬਾਨ ਰਾਹੀਂ ਬਿਆਨ ਕਰਨਾ ਕਠਿਨ ਹੈ, ਕਠਿਨ ਹੈ। ਜਦ ਵੀ ਕੋਈ ਸੱਚਖੰਡ ਤਕ ਪਹੁੰਚਿਆ, ਉਸਨੇ ਇਹੀ ਕਹਿ ਦਿੱਤਾ ਕਿ:

**ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ॥** *(ਪੰਨਾ 334)*

**ਬਿਸਮ ਬਿਸਮ ਬਿਸਮ ਹੀ ਭਈ ਹੈ ਲਾਲ ਗੁਲਾਲ ਰੰਗਾਰੈ॥**
**ਕਹੁ ਨਾਨਕ ਸੰਤਨ ਰਸੁ ਆਈ ਹੈ ਜਿਉ ਚਾਖਿ ਗੂੰਗਾ ਮੁਸਕਾਰੈ॥** *(ਪੰਨਾ 1302)*

ਭਾਈ ਨੰਦ ਲਾਲ ਕਹਿੰਦੇ ਹਨ:

*ਮਗੋ ਅਜ਼ ਹਾਲੇ ਲੈਲੀ ਬਾਦਿਲੇ ਸ਼ਉਰੀਦਾ ਐ ਗੋਇਆ।*
*ਨੰਦ ਲਾਲ ਦੇ ਪਾਗਲ ਦਿਲ ਨੂੰ ਲੈਲਾ ਦਾ ਕਿੱਸਾ ਨਾ ਸੁਣਾਉ, ਸੰਸਾਰ ਦਾ ਕਿੱਸਾ ਨਾ ਸੁਣਾਉ।*
*ਕਿ ਸ਼ਰਾਏ ਕਿੱਸਾ ਹੈ ਮਜਨੂੰ ਮਰਾ ਦੀਵਾਨਾ ਮੈਂ ਸਾਜ਼ਦ।*

ਮੈਂ ਤਾਂ ਮਜਨੂੰ ਦਾ ਕਿੱਸਾ ਸੁਣ ਕੇ, ਮੈਂ ਤਾਂ ਪਰਮਾਤਮਾ ਦਾ ਕਿੱਸਾ ਹੀ ਸੁਣ ਕੇ ਪਾਗਲ ਹੋ ਗਿਆ ਹਾਂ। ਹੁਣ ਮੇਰੇ ਮਨ ਵਿਚ ਹੋਰ ਕੋਈ ਤਾਬ ਨਹੀਂ ਰਹੀ ਕਿ ਤੂੰ ਲੈਲਾ ਦੀ ਦਾਸਤਾਨ ਸੁਣਾਵੇਂ। ਮੈਂ ਤਾਂ ਮਜਨੂੰ ਦੀ ਗੱਲ ਸੁਣ ਕੇ ਜੁੜ ਗਿਆਂ, ਰੱਬ ਦੀ ਗੱਲ ਸੁਣ ਕੇ ਹੀ ਰੱਬ ਨਾਲ ਜੁੜ ਗਿਆ ਹਾਂ। ਹੁਣ ਸੰਸਾਰ ਦੀ ਗੱਲ ਸੁਣਨ ਦੀ ਮੇਰੇ ਵਿਚ ਤਾਬ ਨਹੀਂ ਰਹੀ, ਹੁਣ ਮੇਰੇ ਵਿਚ ਹਿੰਮਤ ਨਹੀਂ ਰਹੀ :

*ਮਗੋ ਅਜ਼ ਹਾਲੇ ਲੈਲੀ ਬਾਦਿਲੇ ਸ਼ਉਰੀਦਾ ਐ ਗੋਇਆ,*
*ਕਿ ਸ਼ਰਾਏ ਕਿੱਸਾ ਹੈ ਮਜਨੂੰ ਮਰਾ ਦੀਵਾਨਾ ਮੈਂ ਸਾਜ਼ਦ।*

ਇਸ ਦੀਵਾਨਗੀ ਵਿਚ ਉਸ ਦੀਵਾਨਾਮਈ ਅਵਸਥਾ ਨੂੰ, ਉਸ ਪਾਗਲ ਮਈ ਅਵਸਥਾ ਨੂੰ, ਉਸ ਸਮਾਧੀ ਲੀਨ ਅਵਸਥਾ ਨੂੰ ਬਿਆਨ ਕਰਨਾ ਇੰਜ ਹੈ ਜਿਵੇਂ ਦੰਦਾਂ ਨਾਲ ਲੋਹੇ ਨੂੰ ਚਬਾਉਣਾ ਹੋਵੇ। ਜਿਵੇਂ ਲੋਹਾ ਚਬਾਉਣਾ ਕਠਿਨ ਹੈ, ਸੱਚਖੰਡ ਦੀ ਪੂਰਨ ਅਵਸਥਾ ਨੂੰ ਜ਼ਬਾਨ ਨਾਲ ਬਿਆਨ ਕਰਨਾ ਅਤਿਅੰਤ ਕਠਿਨ ਹੈ। ਸੱਚ ਵਿਚ ਲੀਨ ਹੋਣਾ ਮਨੁੱਖੀ ਜ਼ਿੰਦਗੀ ਦਾ ਖੇਲ ਹੈ, ਸੱਚ ਦੀ ਪ੍ਰਾਪਤੀ ਕਰ ਲੈਣਾ ਮਨੁੱਖ ਦੀ ਮੰਜ਼ਲੇ ਮਕਸੂਦ ਹੈ, ਸੱਚ ਸਰੂਪ ਹੋ ਜਾਣਾ ਸਮਝ ਲਉ, ਲਕਸ਼ ਦੀ ਪ੍ਰਾਪਤੀ ਹੋ ਗਈ। ਸੱਚ ਵਿਚ ਲੀਨ ਹੋਏ ਮਨੁੱਖ ਦੀ ਇਹ ਪਹਿਚਾਣ ਹੁਣ ਮਿਟ ਗਈ। "ਸਫਲ ਸਫਲ ਸਫਲ ਭਈ ਜਾਤ੍ਰਾ॥ ਆਵਣ ਜਾਣ ਰਹੇ ਮਿਲੇ ਸਾਧਾ॥" ਜੋ ਸੱਚ ਵਿਚ ਲੀਨ ਹੋ ਗਿਆ, ਉਸਦਾ ਸੰਸਾਰ 'ਤੇ ਆਵਣਾ ਸਫਲ ਹੋ ਗਿਆ, ਜੀਵਨ ਯਾਤਰਾ ਸਫਲ ਹੋ ਗਈ। ਕਿਉਂਕਿ ਸੱਚ ਦੀ ਪ੍ਰਾਪਤੀ ਹੋ ਗਈ ਹੈ। ਸੱਚ ਅਨੰਦ ਹੈ, ਸੱਚ ਵਿਆਪਕ ਹੈ, ਸੱਚ ਸਮਾਨ ਹੈ, ਸੱਚ ਤ੍ਰਿਗੁਣ ਅਤੀਤ ਹੈ ਅਤੇ ਸੱਚ ਸਰਬ ਸ਼ਕਤੀਮਾਨ ਹੈ। ਸੱਚ ਵਿਚ ਸਚਿਆਰ ਹੀ ਲੀਨ ਹੋ ਸਕਦਾ ਹੈ; ਤੇ ਸਚਿਆਰ ਕਰਤਾਰ ਦਾ ਹੀ ਰੂਪ ਹੁੰਦਾ ਹੈ, ਨਿਰੰਕਾਰ ਦਾ ਰੂਪ ਹੁੰਦਾ ਹੈ।

ਗੁਰੂ ਬਾਬੇ ਨੇ ਮਨੁੱਖ ਦੀ ਇਸ ਮੂਲ ਸਮੱਸਿਆ ਦਾ ਜ਼ਿਕਰ ਪਹਿਲੀ ਪਉੜੀ ਵਿਚ ਕੀਤਾ ਹੈ—"ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥" ਝੂਠ ਦੀ ਕੰਧ ਕਿਵੇਂ ਟੁੱਟੇ ? ਤੇ ਕਿਵੇਂ ਸਚਿਆਰਾ ਹੋਇਆ ਮਨੁੱਖ ਸੱਚ ਵਿਚ ਲੀਨ ਹੋ ਕੇ ਨਿਰੰਕਾਰ ਦਾ ਰੂਪ ਹੋਵੇ ? ਸਚਿਆਰ ਦਾ ਰੂਪ ਹੋਵੇ ? ਬਾਕੀ ਦੀਆਂ ਪਉੜੀਆਂ ਵਿਚ ਸਹਿਜੇ ਸਹਿਜੇ ਮਨੁੱਖ ਦੀ ਸੁਰਤਿ ਨੂੰ ਉੱਚਾ ਕਰਕੇ ਉਥੇ ਲੈ ਜਾਇਆ ਗਿਆ ਹੈ ਜਿਸਨੂੰ ਆਖਿਆ ਗਿਆ ਹੈ—ਸੱਚਖੰਡ। "ਸਚ ਖੰਡਿ ਵਸੈ ਨਿਰੰਕਾਰੁ॥ ਕਰਿ ਕਰਿ ਵੇਖੈ ਨਦਰਿ ਨਿਹਾਲ॥" ਦਰਅਸਲ ਜਪੁਜੀ ਸਾਹਿਬ ਵਿਚ ਮੂਲ ਗੱਲਾਂ ਵੀ ਤਿੰਨ ਹਨ—ਮਨੁੱਖ ਸਚਿਆਰ ਕਿਵੇਂ ਹੋਵੇ ? ਸਚਿਆਰ ਹੋਣ ਦੀ ਮੂਲ ਸਾਧਨਾ ਕੀ ਹੈ ? ਤੇ ਸਾਧਨਾ ਤੋਂ ਬਾਅਦ ਉਪਲਬਧੀ ਕੀ ਹੈ ? ਜਪ ਸੱਚ ਦਾ ਹੀ ਕਰਨਾ ਹੈ। "ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥" ਸਚਿਆਰ ਹੋਣ ਲਈ ਤੇ ਸੱਚ ਵਿਚ ਲੀਨ ਹੋਣ ਲਈ ਜਪ ਰਸਨਾ ਨਾਲ ਕਰਨਾ ਹੈ। "ਇਕ ਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ॥ ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ॥" ਜੋ ਜਗਦੀਸ਼ ਦਾ ਇਕ ਨਾਮ ਇਸ ਤਰ੍ਹਾਂ ਰਸਨਾ ਨਾਲ ਉਚਾਰਨ ਕਰਦਾ ਜਾਂਦਾ ਹੈ, ਜਪਦਾ ਜਾਂਦਾ ਹੈ, ਜਪਦਾ ਜਾਂਦਾ ਹੈ ਕਿ ਸਹਿਜੇ ਸਹਿਜੇ ਸੁਰਤਿ ਇਕ ਦਿਨ ਉਸ ਟਿਕਾਣੇ 'ਤੇ ਪਹੁੰਚਦੀ ਹੈ ਜਿਸਨੂੰ ਕਹਿੰਦੇ ਹਨ—ਸੱਚਖੰਡ। ਜਿਥੇ ਪਹੁੰਚ ਕੇ ਹੀ ਪਰਮ ਅਨੰਦ ਦੀ ਉਪਲਬਧੀ ਹੋ ਜਾਂਦੀ ਹੈ। ਮਨੁੱਖ ਨੂੰ ਆਪਣਾ ਟਿਕਾਣਾ ਮਿਲ ਜਾਂਦਾ ਹੈ।

ਜਪੁਜੀ ਸਾਹਿਬ ਦੀ ਮੂਲ ਵਿਆਖਿਆ ਅਤੇ ਪ੍ਰੇਰਨਾ ਇਹੀ ਹੈ ਕਿ ਕਿਸੇ ਢੰਗ ਨਾਲ ਮਨੁੱਖ ਸੱਚ ਵਿਚ ਲੀਨ ਹੋ ਸਕੇ। ਸੱਚ ਹੀ ਪਰਮਾਤਮਾ ਹੈ, ਸੱਚ ਹੀ ਅਨੰਦ ਹੈ, ਸੱਚ ਹੀ ਖੇੜਾ ਹੈ, ਸੱਚ ਹੀ ਮਸਤੀ ਹੈ। ਝੂਠ ਦੁੱਖ ਹੈ, ਝੂਠ ਅੰਧਕਾਰ ਹੈ, ਝੂਠ ਕਲੇਸ਼ ਹੈ, ਝੂਠ ਇਕ ਵਿਆਪਕ ਕਲਹਿ ਹੈ। ਜਿਤਨਾ ਮਨੁੱਖ ਝੂਠਾ ਹੋਵੇਗਾ, ਉਤਨਾ ਕਲੇਸ਼ ਵਿਚ ਹੋਵੇਗਾ। ਜਿਤਨੀ ਮਾਤਰਾ ਵਿਚ ਉਸਦੇ ਕੋਲ ਸੱਚ ਹੋਵੇਗਾ, ਉਤਨੀ ਮਾਤਰਾ ਵਿਚ ਉਸਦੇ ਕੋਲ ਸੁੱਖ ਹੋਵੇਗਾ। ਅਗਰ ਉਹ ਪੂਰਨ ਤੌਰ 'ਤੇ ਸਚਿਆਰ ਹੋ ਗਿਆ ਹੈ, ਤਾਂ ਫਿਰ ਉਸਦੇ ਅੰਤਸ਼ਕਰਣ ਵਿਚ ਪੂਰਨ ਅਨੰਦ ਬਿਰਾਜਮਾਨ ਹੋ ਕੇ ਉਹ ਪੂਰਨ ਦਾ ਰੂਪ ਹੀ ਹੋ ਜਾਏਗਾ। ਨਿਰੰਕਾਰ ਦਾ ਰੂਪ ਹੀ ਹੋ ਜਾਏਗਾ। ਸੱਚਖੰਡਮਈ ਅਵਸਥਾ ਵਿਚ ਉਸਦੇ ਰੋਮ ਰੋਮ ਅੰਦਰ ਨਿਰੰਕਾਰ ਵੱਸਦਾ ਹੈ, ਉਹ ਨਿਰੰਕਾਰ ਵਿਚ ਤੇ ਨਿਰੰਕਾਰ ਉਸ ਵਿਚ ਹੈ। ਇਸ ਤਰ੍ਹਾਂ ਦੀ ਅਨੰਦਮਈ ਅਵਸਥਾ ਨੂੰ ਮਾਣ ਕੇ ਉਹਨੂੰ ਮਹਿਸੂਸ ਹੁੰਦਾ ਹੈ ਕਿ ਉਸ ਸੱਚ ਵਿਚ ਹੀ ਸਭ ਕੁਛ ਹੈ, ਬਾਕੀ ਦੁਨੀਆ ਤਾਂ ਬਹੁਤ ਵੱਡਾ ਪਸਾਰਾ ਹੈ।

•

ੴ

# ਘੜੀਐ ਸਬਦੁ ਸਚੀ ਟਕਸਾਲ

ਜਤੁ ਪਾਹਾਰਾ ਧੀਰਜੁ ਸੁਨਿਆਰੁ ॥ ਅਹਰਣਿ ਮਤਿ ਵੇਦੁ ਹਥੀਆਰੁ ॥
ਭਉ ਖਲਾ ਅਗਨਿ ਤਪ ਤਾਉ ॥ ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ ॥
ਘੜੀਐ ਸਬਦੁ ਸਚੀ ਟਕਸਾਲ ॥ ਜਿਨ ਕਉ ਨਦਰਿ ਕਰਮੁ ਤਿਨ ਕਾਰ ॥
ਨਾਨਕ ਨਦਰੀ ਨਦਰਿ ਨਿਹਾਲ ॥੩੮॥

**ਜਪੁਜੀ** ਸਾਹਿਬ ਦੀ ਅਠੱਤੀਵੀਂ ਪਉੜੀ ਜੋ ਪਹਿਲੀਆਂ ਸੈਂਤੀ ਪਉੜੀਆਂ ਦਾ ਉਪਸੰਗਾਰ ਹੈ, ਪਉੜੀਆਂ ਦੇ ਰੂਪ ਵਿਚ ਜਿਸ 'ਤੇ ਜਪੁਜੀ ਸਾਹਿਬ ਦੀ ਸਮਾਪਤੀ ਹੈ, ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਇਸ ਪਉੜੀ ਵਿਚ ਜਪੁਜੀ ਦਾ ਮੂਲ ਸਾਰ ਕਥਨ ਕਰਦੇ ਹਨ। ਸਾਰੀਆਂ ਪਉੜੀਆਂ ਵਿਚ ਮੂਲ ਸਿਖਸ਼ਾ ਤੇ ਦੀਖਸ਼ਾ ਇਹੀ ਸੀ ਕਿ ਕਿਸੇ ਤਰੀਕੇ ਨਾਲ ਮਨ ਨੂੰ ਘੜਿਆ ਜਾਏ, ਮਤਿ ਨੂੰ ਘੜਿਆ ਜਾਏ, ਬੁਧਿ ਨੂੰ ਘੜਿਆ ਜਾਏ। ਜਿਹੜੀ ਗੱਲ ਆਪ ਨੇ ਸੈਂਤੀ ਪਉੜੀਆਂ ਵਿਚ ਆਖੀ ਹੈ ਉਸਦਾ ਸਾਰ, ਉਸਦਾ ਤੱਥ ਇਸ ਅਠੱਤੀਵੀਂ ਪਉੜੀ ਵਿਚ ਗੁਰੂ ਨਾਨਕ ਦੇਵ ਜੀ ਮਹਾਰਾਜ ਵਰਣਨ ਕਰਦੇ ਹਨ—ਜੇ ਮਨ ਨੂੰ ਘੜਨਾ ਹੈ ਤਾਂ ਕਿਹੜੀ ਟਕਸਾਲ ਵਿਚ ਘੜੀਏ, ਕਿਥੇ ਘੜੀਏ? "ਘੜੀਐ ਸਬਦੁ ਸਚੀ ਟਕਸਾਲ॥" ਸ਼ਬਦ ਦੀ ਸੱਚੀ ਟਕਸਾਲ ਵਿਚ ਘੜਨਾ ਹੈ। ਭਾਵ, ਜਿਥੇ ਸ਼ਬਦ ਦਾ ਨਿਰੰਤਰ ਪਰਵਾਹ ਹੈ, ਸ਼ਬਦ ਦਾ ਜਾਪ ਹੈ, ਸ਼ਬਦ ਦੀ ਵਿਆਖਿਆ ਹੈ, ਜਿਥੇ ਸ਼ਬਦ ਦਾ ਵਿਸਥਾਰ ਹੈ, ਸ਼ਬਦ ਹੀ ਸ਼ਬਦ ਹੈ, ਉਸ ਟਕਸਾਲ ਵਿਚ ਇਸ ਮਨ ਨੂੰ ਘੜਨਾ ਹੈ। ਭਾਵ, ਸਤਿਸੰਗ ਵਿਚ ਇਸ ਮਨ ਨੂੰ ਘੜਨਾ ਹੈ। ਦੁਕਾਨ ਕਿਹੜੀ ਹੈ? ਹਥਿਆਰ ਕਿਹੜੇ ਹਨ? ਅਹਿਰਣ ਕਿਹੜੀ ਹੈ? ਫਿਰ ਅਗਨੀ ਤੋਂ ਬਿਨਾਂ ਢਾਲਣਾ ਬਹੁਤ ਔਖਾ ਹੈ। ਅਗਨੀ ਕਿਹੜੀ ਹੈ? ਇਸ ਸਭ ਕੁਛ ਦਾ ਵਿਸਥਾਰ ਗੁਰੂ ਬਾਬਾ ਜੀ ਇੰਜ ਕਰਦੇ ਹਨ:

ਜਤੁ ਪਾਹਾਰਾ ਧੀਰਜੁ ਸੁਨਿਆਰੁ॥

ਸਾਹਿਬ ਕਹਿੰਦੇ ਹਨ—ਤੂੰ ਜਤ ਦੀ ਪਹਾਰਾ ਬਣਾ। ਭਾਵ, ਆਪਣੇ ਪੰਜੇ ਇੰਦ੍ਰਿਆਂ ਨੂੰ ਕਾਬੂ ਵਿਚ ਰੱਖ। ਜਤੁ ਕੀ ਹੈ? ਸਹੀ ਦੇਖਣਾ, ਸਹੀ ਬੋਲਣਾ। ਸਹੀ ਭਾਵ ਸੱਚ ਸੁਣਨਾ, ਸੱਚ ਹੀ ਸਪਰਸ਼ ਕਰਨਾ ਤੇ ਸੱਚ ਹੀ ਸੋਚਣਾ, ਬਸ ਇਹ ਜਤੁ ਹੈ। ਜਗਤ ਵਿਚ ਬਾਕੀ ਕੋਈ ਜਤੀ ਨਹੀਂ। "ਬਿੰਦੁ ਰਾਖਿ ਜੌ ਤਰੀਐ ਭਾਈ॥ ਖੁਸਰੈ ਕਿਉ ਨ ਪਰਮ ਗਤਿ ਪਾਈ॥" ਭਗਤ ਕਬੀਰ ਜੀ ਫ਼ੁਰਮਾਉਂਦੇ ਹਨ ਕਿ ਜੇ ਬਿੰਦ ਨੂੰ ਸਰੀਰ ਵਿਚ ਹੀ ਧਾਰਨ ਕਰ ਕੇ ਤੇ ਯਤਨਾਂ ਨਾਲ ਉਸਨੂੰ ਠਹਿਰਾਇਆ ਜਾਏ ਤਾਂ ਫਿਰ ਖੁਸਰਾ ਵੀ ਜਤੀ ਹੈ ਕਿਉਂਕਿ ਉਸ ਨੇ ਵੀ ਬਿੰਦ ਨੂੰ ਸਰੀਰ ਵਿਚ ਹੀ ਰੱਖ ਲਿਆ ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫ਼ੈਸਲਾ ਹੈ ਕਿ ਬਿੰਦ ਨੂੰ ਸਰੀਰ ਵਿਚ ਰੱਖਿਆ ਹੀ ਨਹੀਂ ਜਾ ਸਕਦਾ। "ਜਤਨ ਕਰੈ ਬਿੰਦੁ ਕਿਵੈ ਨ ਰਹਾਈ॥ ਮਨੂਆ ਡੋਲੈ ਨਰਕੇ ਪਾਈ॥" ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਦ੍ਰਿਸ਼ਟੀ ਵਿਚ ਉਹ ਜਤੀ ਨਹੀਂ ਜੋ ਜਗਤ ਦੀ ਦ੍ਰਿਸ਼ਟੀ ਵਿਚ ਜਤੀ ਗਿਣਿਆ ਜਾਂਦਾ ਹੈ। ਜਗਤ ਦਾ ਤਿਆਗ ਕਰ ਦੇਣ ਵਾਲਾ ਗੁਰੂ ਨਾਨਕ ਦਾ ਮਾਡਲ ਨਹੀਂ ਹੈ। ਤਿਆਗੀ ਭ੍ਰਿਸ਼ਟ ਹੋ ਸਕਦਾ ਹੈ। ਜਿਸ ਨੇ ਗ੍ਰਹਿਣ ਕੀਤਾ ਹੋਇਆ ਹੈ ਉਸ ਨੂੰ ਕੀ ਭ੍ਰਿਸ਼ਟ ਕਰੋਗੇ। 'ਭ੍ਰਿਸ਼ਟ' ਸ਼ਬਦ ਸਾਡੇ ਦੇਸ਼ ਵਿਚ ਬੜਾ ਪ੍ਰਚਲਿਤ ਹੈ, ਫ਼ਲਾਣਾ ਯੋਗੀ ਭ੍ਰਿਸ਼ਟ ਹੋ ਗਿਆ, ਫ਼ਲਾਣਾ ਤਿਆਗੀ ਭ੍ਰਿਸ਼ਟ ਹੋ ਗਿਆ। ਪਰ ਜੋ ਕਿਰਤ ਕਰਦਾ ਹੈ ਤੇ ਜਿਸਦੇ ਕੋਲ ਧਨ ਹੈ, ਉਸਨੂੰ ਧਨ ਦੇ ਕੇ ਕਿਸ

ਤਰ੍ਹਾਂ ਭ੍ਰਿਸ਼ਟ ਕਰੋਗੇ। ਜੋ ਗ੍ਰਹਿਸਤੀ ਹੈ ਤੇ ਜਿਸਦੇ ਕੋਲ ਨਾਰੀ ਹੈ, ਉਸਨੂੰ ਨਾਰੀ ਦਾ ਰੂਪ ਦਿਖਾ ਕੇ ਕਿਸ ਤਰ੍ਹਾਂ ਭ੍ਰਿਸ਼ਟ ਕਰੋਗੇ ? ਇਸ ਲਈ ਗੁਰੂ ਨਾਨਕ ਮਾਰਗ ਉਹ ਮਾਰਗ ਹੈ ਜਿਸਨੂੰ ਸਹੀ ਢੰਗ ਨਾਲ ਅਪਣਾਉਣ ਨਾਲ ਮਨੁੱਖ ਭ੍ਰਿਸ਼ਟ ਨਹੀਂ ਹੋ ਸਕਦਾ। ਭ੍ਰਿਸ਼ਟ ਤਾਂ ਉਹ ਹੀ ਹੋਵੇਗਾ ਜਿਸਨੇ ਤਿਆਗ ਕੀਤਾ ਹੈ ਤੇ ਜਿਸ ਚੀਜ਼ ਦਾ ਤਿਆਗ ਕੀਤਾ ਹੈ, ਉਸਦਾ ਲੋਭ ਦੇ ਕੇ, ਉਸਦਾ ਰੂਪ ਸੰਵਾਰ ਕੇ ਮਨੁੱਖ ਨੂੰ ਭ੍ਰਿਸ਼ਟ ਕੀਤਾ ਜਾ ਸਕਦਾ ਹੈ। ਅੱਜ ਤਕ ਇਸ ਤਰ੍ਹਾਂ ਦੇ ਤਿਆਗੀ ਭ੍ਰਿਸ਼ਟ ਹੁੰਦੇ ਆਏ ਹਨ ਅਤੇ ਹੁੰਦੇ ਰਹਿਣਗੇ, ਕਿਉਂਕਿ ਇਹ ਗੱਲ ਪ੍ਰਕਿਰਤੀ ਦੇ ਨਿਯਮ ਤੋਂ ਉਲਟ ਹੈ।

ਸਾਹਿਬ ਕਹਿੰਦੇ ਹਨ—ਤੂੰ ਜਤੁ ਨੂੰ ਪਾਹਾਰਾ ਬਣਾ। ਜਤ ਤੋਂ ਮੁਰਾਦ ਜ਼ਬਾਨ ਤੋਂ ਮਿਥਿਆ ਵਾਕ ਨਹੀਂ ਬੋਲਣਾ— "ਮਿਥਿਆ ਨਾਹੀ ਰਸਨਾ ਪਰਸ॥ ਮਨ ਮਹਿ ਪ੍ਰੀਤਿ ਨਿਰੰਜਨ ਦਰਸ॥" ਜ਼ਬਾਨ ਨੂੰ ਕਾਬੂ ਵਿਚ ਰੱਖਣਾ ਹੈ। ਸ਼ੇਖ਼ ਸਾਅਦੀ ਸਾਹਿਬ ਕਹਿੰਦੇ ਹਨ ਕਿ ਜਿਥੇ ਬੋਲਣ ਤੋਂ ਬਿਨਾਂ ਕੰਮ ਚੱਲਦਾ ਹੋਵੇ, ਉਥੇ ਮੈਨੂੰ ਹਰਗਿਜ਼ ਨਹੀਂ ਬੋਲਣਾ ਚਾਹੀਦਾ। ਉਥੇ ਬੋਲਣਾ ਸਮਝ ਲਉ ਜਤੁ ਦਾ ਤਿਆਗ ਹੈ। ਪਰ ਜਿਥੇ ਮੈਂ ਦੇਖਾਂ ਕਿ ਇਕ ਨਬੀਨ ਹੈ, ਅੰਧਾ ਹੈ, ਉਸਦੇ ਅੱਗੇ ਖੂਹ ਹੈ, ਜੇ ਫਿਰ ਵੀ ਮੈਂ ਚੁੱਪ ਰਹਿ ਜਾਵਾਂ ਤਾਂ ਮੇਰਾ ਚੁੱਪ ਰਹਿ ਜਾਣਾ ਗੁਨਾਹ ਹੋਵੇਗਾ, ਪਾਪ ਹੋਵੇਗਾ। ਉਥੇ ਮੇਰਾ ਬੋਲਣਾ ਲਾਜ਼ਮੀ ਹੈ ਤਾਂ ਕਿ ਉਸ ਨਬੀਨ ਨੂੰ ਆਗਾਹ ਕਰ ਸਕਾਂ। ਪਰ ਜੇ ਬੰਦਾ ਸੁਜਾਖਾ ਹੈ ਤੇ ਉਹ ਸਭ ਕੁਛ ਦੇਖ ਰਿਹਾ ਹੈ, ਫਿਰ ਮੈਂ ਰੌਲਾ ਪਾਵਾਂ ਕਿ ਅੱਗੇ ਖੂਹ ਹੈ, ਅੱਗੇ ਖੂਹ ਹੈ, ਇਹ ਬੋਲਣਾ ਫ਼ਜ਼ੂਲ ਹੈ। ਜਤੀ ਬੰਦਾ ਉਤਨਾ ਹੀ ਬੋਲਦਾ ਹੈ ਜਿਤਨਾ ਜ਼ਰੂਰੀ ਹੈ। ਉਹੀ ਸੁਣਦਾ ਹੈ ਜੋ ਜੀਵਨ ਲਈ ਲਾਭਕਾਰੀ ਹੈ। ਉਹੀ ਕੁਛ ਵੇਖਦਾ ਹੈ ਜਿਸਦੇ ਨਾਲ ਜ਼ਿੰਦਗੀ ਦੀ ਤਾਮੀਰ ਹੋਵੇ ਅਤੇ ਉਹੀ ਕੁਛ ਸਪਰਸ਼ ਕਰਦਾ ਹੈ ਜਿਸਦੇ ਨਾਲ ਅਪਵਿੱਤਰਤਾ ਨਾ ਹੋਵੇ। ਉਹ ਸੋਚਦਾ ਵੀ ਉਹੋ ਕੁਛ ਹੈ ਜੋ ਉਸਦੀ ਸੁਰਤਿ ਨੂੰ ਉੱਚਾ ਲੈ ਜਾਵੇ।

ਸਾਹਿਬ ਫ਼ੁਰਮਾਉਂਦੇ ਹਨ ਕਿ ਜਤ ਦੀ ਪਾਹਾਰਾ ਬਣਾਈ ਜਾਵੇ ਅਤੇ ਧੀਰਜ ਨੂੰ ਸੁਨਿਆਰ ਬਣਾਇਆ ਜਾਵੇ। ਜਲਦਬਾਜ਼ੀ ਤੇ ਕਾਹਲੀ ਤਬੀਅਤ ਵਾਲੇ ਮਨੁੱਖ ਕੋਲੋਂ ਅਨੇਕਾਂ ਭੁੱਲਾਂ ਹੁੰਦੀਆਂ ਹਨ। ਜਲਦਬਾਜ਼ੀ ਵਿਚ ਮਨੁੱਖ ਦਾ ਗਿਆਨ ਤੇ ਧਿਆਨ ਗਹਿਰਾ ਨਹੀਂ ਜਾਂਦਾ। ਜਲਦਬਾਜ਼ੀ ਵਿਚ ਮਨੁੱਖ ਅਕਸਰ ਕਾਫ਼ੀ ਕੁਝ ਭੁੱਲ ਜਾਂਦਾ ਹੈ। ਜਲਦੀ ਵਿਚ ਮਨੁੱਖ ਦਾ ਧਿਆਨ ਗਹਿਰਾਈ ਵਿਚ ਨਹੀਂ ਜਾਂਦਾ ਤੇ ਨਾ ਹੀ ਇਕਾਗਰ ਰਹਿੰਦਾ ਹੈ। ਇਸ ਵਾਸਤੇ ਦੁਨੀਆ ਦੇ ਤਮਾਮ ਧਰਮ ਗ੍ਰੰਥਾਂ ਨੇ ਤੇ ਮਹਾਂਪੁਰਸ਼ਾਂ ਨੇ ਧੀਰਜ ਨੂੰ, ਠਹਿਰਾਉ ਨੂੰ, ਬਹੁਤ ਵੱਡਾ ਮਾਣ ਦਿੱਤਾ ਹੈ। ਜਲਦਬਾਜ਼ੀ ਨੂੰ, ਕਾਹਲੀ ਤਬੀਅਤ ਨੂੰ ਦੈਂਤਾਂ ਦੇ ਲੱਛਣ ਆਖਿਆ ਹੈ। ਸਾਹਿਬ ਸ੍ਰੀ ਗੋਬਿੰਦ ਸਿੰਘ ਜੀ ਮਹਾਰਾਜ ਦਾ ਤਾਂ ਬੜੇ ਸਪਸ਼ਟ ਰੂਪ ਵਿਚ ਫ਼ੁਰਮਾਨ ਹੈ ਕਿ "ਜ਼ੂਦੀ ਬਵਦ ਕਾਰੇ ਆਹਿਰ ਮਨਾ॥" ਜਲਦਬਾਜ਼ੀ ਕਰਨਾ ਸ਼ੈਤਾਨਾਂ ਦਾ ਕੰਮ ਹੈ। ਜਲਦੀ ਵਿਚ ਕੀਤਾ ਕੰਮ ਸਹੀ ਨਹੀਂ ਹੋਵੇਗਾ, ਅਕਸਰ ਉਲਟਾ ਹੋ ਜਾਂਦਾ ਹੈ, ਵਿਅਰਥ ਹੋ ਜਾਂਦਾ ਹੈ। ਧੀਰਜ ਨੂੰ ਸੁਨਿਆਰਾ ਬਣਾ। ਹਰ ਗੱਲ ਨੂੰ ਠਹਿਰਾਉ ਨਾਲ, ਧਿਆਨ ਅਤੇ ਇਕਾਗਰਤਾ ਨਾਲ, ਗਹਿਰੀ ਸੋਚ ਤੇ ਦੂਰ ਦ੍ਰਿਸ਼ਟੀ ਨਾਲ ਕਰਨਾ ਧੀਰਜ ਗੁਣ ਹੈ। 'ਆਸਾ ਕੀ ਵਾਰ' ਦੀ ਬੜੀ ਸੁੰਦਰ ਪੰਕਤੀ ਹੈ—"ਦੇ ਲੰਮੀ ਨਦਰਿ ਨਿਹਾਲੀਐ॥" ਐ ਬੰਦੇ ! ਕਦਮ ਇਕ ਚੱਲ ਤੇ ਦ੍ਰਿਸ਼ਟੀ ਸੌ ਕਦਮਾਂ 'ਤੇ ਰੱਖ। ਮੰਜ਼ਿਲ ਦੂਰ ਹੈ, ਕਦਮ ਛੋਟਾ ਹੈ। ਮੰਜ਼ਿਲ ਵਲੋਂ

ਬੇਧਿਆਨਾ ਨਾ ਹੋ ਤੇ ਇਹ ਛੋਟੇ ਛੋਟੇ ਕਦਮ, ਇਹ ਤੇਰਾ ਇਕ ਕਦਮ ਆਖ਼ਿਰ ਪਹੁੰਚੇਗਾ ਕਿਥੇ! ਮੰਜ਼ਲ ਦੀ ਤਰਫ਼, ਧੀਰਜ ਰਾਹੀਂ ਤੈਨੂੰ ਉਥੇ ਪਹੁੰਚਾ ਦੇਣਗੇ।

ਮਹਾਰਾਜ ਮਨ ਨੂੰ ਘੜਨ ਦੀ ਜੁਗਤੀ ਦੱਸ ਰਹੇ ਹਨ। ਜਤ ਤੇ ਧੀਰਜ ਦੇ ਗੁਣਾਂ ਤੋਂ ਬਾਅਦ ਹੁਣ ਤੂੰ ਮਤਿ ਨੂੰ ਅਹਿਰਣ ਅਤੇ ਗਿਆਨ ਨੂੰ ਹਥਿਆਰ ਬਨਾ। "ਅਹਰਣਿ ਮਤਿ ਵੇਦੁ ਹਥੀਆਰੁ॥" ਅਹਰਣਿ—ਜਿਸਦੇ ਉੱਤੇ ਰੱਖ ਕੇ ਹਥੌੜਿਆਂ ਦੀ ਚੋਟ ਨਾਲ ਸੁਨਿਆਰਾ ਸੋਨੇ ਨੂੰ ਘੜਦਾ ਹੈ। ਇਹ ਸੋਨਾ ਸਾਡਾ ਹਿਰਦਾ ਹੈ, ਸਾਡਾ ਮਨ ਹੈ। ਪਰ ਹੈ ਅਣਘੜਿਆ ਤੇ ਅਣਘੜਿਆ ਕਾਬਲੇ ਦੀਦ ਨਹੀਂ ਹੁੰਦਾ, ਖ਼ੂਬਸੂਰਤ ਨਹੀਂ ਹੁੰਦਾ। ਸਾਹਿਬ ਫ਼ੁਰਮਾਉਂਦੇ ਹਨ—"ਇਹੁ ਮਨੁ ਸੁੰਦਰਿ ਆਪਣਾ ਹਰਿ ਨਾਮਿ ਮਜੀਠੈ ਰੰਗਿ ਰੀ॥" ਘੜਿਆ ਹੋਇਆ ਮਨ ਤਾਂ ਪਰਮਾਤਮਾ ਦਾ ਰੂਪ ਹੋ ਜਾਂਦਾ ਹੈ। "ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥" ਤੋ ਘੜਿਆ ਹੋਇਆ ਮਨ ਭਗਵਾਨ ਹੈ, ਅਣਘੜਿਆ ਸ਼ੈਤਾਨ ਹੈ। ਇਹ ਹਕੀਕਤ ਹੈ। ਆਪਣੀ ਸੋਚਣ ਸ਼ਕਤੀ, ਵਿਚਾਰ ਸ਼ਕਤੀ ਨੂੰ ਅਹਿਰਣ ਤੇ ਵੇਦ ਨੂੰ ਹਥਿਆਰ ਬਣਾ। 'ਵੇਦੁ' ਸ਼ਬਦ ਇਥੇ ਇਕ-ਵਚਨ ਹੈ ਬਹੁ-ਵਚਨ ਨਹੀਂ। ਕਿਉਂਕਿ ਦੱਦੇ ਥੱਲੇ ਔਂਕੜ ਹੈ ਅਗਰ ਬਹੁ-ਵਚਨ ਹੁੰਦਾ ਤਾਂ ਔਂਕੜ ਰਹਿਤ ਹੁੰਦਾ, ਵੈਸੇ 'ਵੇਦ' ਦੇ ਅਰਥ ਚਾਰ ਵੇਦ ਹੁੰਦੇ ਹਨ ਪਰ ਕਿਉਂਕਿ ਇਹ ਇਕ-ਵਚਨ ਹੈ, ਇਸ ਕਰਕੇ ਇਸਦਾ ਅਰਥ ਹੈ—ਗਿਆਨ। "ਅਹਰਣਿ ਮਤਿ ਵੇਦੁ ਹਥੀਆਰੁ॥" ਗਿਆਨ ਨੂੰ ਹਥੌੜਾ ਤੇ ਮਤਿ ਨੂੰ ਅਹਿਰਣ ਬਣਾ, ਧੀਰਜ ਨੂੰ ਸੁਨਿਆਰ ਤੇ ਜਤ ਸਤ ਨੂੰ ਪਾਹਾਰਾ ਬਣਾ। ਸੁਨਿਆਰੇ ਦੀ ਦੁਕਾਨ ਬਣਾ। ਢਾਲਣ ਲਈ ਕੁਠਾਲੀ ਅਤੇ ਅਗਨਿ ਕਿਹੜੀ ਹੋਵੇ? ਘੜਨਾ ਕਿਸ ਤਰ੍ਹਾਂ ਹੈ? ਸਤਿਗੁਰੂ ਜੀ ਅੱਗੇ ਦੱਸਦੇ ਹਨ:

**ਭਉ ਖਲਾ ਅਗਨਿ ਤਪ ਤਾਉ॥**

ਪੁਰਾਣੀ ਕੁਠਾਲੀ ਜਿਸ ਵਿਚ ਕੋਲੇ ਪਾ ਕੇ, ਧੌਂਕਣੀ ਨਾਲ ਹਵਾ ਦੇ ਕੇ ਕੋਲਿਆਂ ਨੂੰ ਅਗਨਿ ਵਿਚ ਜਲਾਇਆ ਜਾਂਦਾ ਸੀ, ਭੜਕਾਇਆ ਜਾਂਦਾ ਸੀ। ਤੂੰ ਉਹ ਧੌਂਕਣ ਕਿਹੜੀ ਬਣਾਉਣੀ ਹੈ? ਸਾਹਿਬ ਕਹਿੰਦੇ ਹਨ—ਭਉ ਦੀ ਧੌਂਕਣੀ ਬਣਾ। ਦਰਅਸਲ ਜਿਥੇ ਪਰਮਾਤਮਾ ਦਾ ਭੈਅ ਨਹੀਂ, ਉਥੇ ਜਗਤ ਦਾ ਭੈ ਹੋਵੇਗਾ। ਜਿਥੇ ਪਰਮਾਤਮਾ ਦਾ ਭੈਅ ਨਹੀਂ, ਸੱਚ ਜਾਣੋਂ ਉਥੇ ਧੀਰਜ ਵੀ ਨਹੀਂ ਹੋ ਸਕਦੀ। ਜਿਥੇ ਪ੍ਰਭੂ ਦਾ ਭੈਅ ਨਹੀਂ, ਉਥੇ ਭਗਤੀ ਤਾਂ ਕੋਹਾਂ ਦੂਰ ਹੈ। "ਭੈ ਬਿਨੁ ਭਗਤਿ ਨ ਹੋਵਈ ਨਾਮਿ ਨ ਲਗੈ ਪਿਆਰੁ॥" ਪਰ ਇਹ ਹਕੀਕਤ ਹੈ ਕਿ ਜਗਤ ਮੈਲਾ ਹੈ, ਜਗਤ ਦਾ ਭੈਅ ਵੀ ਮੈਲਾ ਹੈ। ਪਰਮਾਤਮਾ ਨਿਰਮਲ ਹੈ, ਸਵੱਛ ਹੈ। ਉਸਦਾ ਭੈਅ ਵੀ ਨਿਰਮਲ ਤੇ ਸਵੱਛ ਹੈ। "ਨਿਰਮਲੁ ਭਉ ਪਾਇਆ ਹਰਿ ਗੁਣ ਗਾਇਆ ਹਰਿ ਵੇਖੈ ਰਾਮੁ ਹਦੂਰੇ॥" ਗੁਰੂ ਰਾਮਦਾਸ ਜੀ ਮਹਾਰਾਜ ਦਾ ਫ਼ੁਰਮਾਨ ਅਸੀਂ ਰਾਮ ਦੇ ਗੁਣ ਗਾਂਦਿਆਂ ਗਾਂਦਿਆਂ ਨਿਰਮਲ ਭਉ ਨੂੰ ਪ੍ਰਾਪਤ ਹੋ ਗਏ ਹਾਂ ਅਤੇ ਜਿਸ ਦਿਨ ਦਾ ਨਿਰਮਲ ਭੈਅ ਪ੍ਰਾਪਤ ਹੋਇਆ ਹੈ, ਹਿਰਦਾ ਸ਼ੁਧ ਹੋ ਗਿਆ ਹੈ, ਪਵਿੱਤਰ ਹੋ ਗਿਆ ਹੈ। ਜਗਤ ਦਾ ਭੈਅ ਹਿਰਦੇ ਨੂੰ ਮੈਲਾ ਰੱਖਦਾ ਹੈ, ਪਰਮਾਤਮਾ ਦਾ ਭੈਅ ਹਿਰਦੇ ਨੂੰ ਨਿਰਮਲ ਕਰ ਦੇਂਦਾ ਹੈ। ਸਿਰਫ਼ ਨਿਰਮਲ ਹੀ ਨਹੀਂ ਬਲਕਿ ਜਗਤ ਦੇ ਸਾਰੇ ਭੈਅ ਵੀ ਮਿਟਾ ਦਿੰਦਾ ਹੈ। "ਨਿਰਭਉ ਜਪੈ ਸਗਲ ਭਉ ਮਿਟੈ॥" ਜਗਤ ਦੇ ਸਾਰੇ ਭੈਅ ਮਿਟ ਜਾਂਦੇ ਹਨ, ਜਗਤ ਦੇ ਸਾਰੇ ਡਰ ਦੂਰ ਹੋ ਜਾਂਦੇ ਹਨ। ਐਸੇ ਮਨੁੱਖ ਨੂੰ ਸਾਰਿਆਂ ਵਿਚ ਆਪਣੀ ਹੀ ਅੰਸ਼ ਦਿਖਾਈ ਦਿੰਦੀ ਹੈ।

ਸਾਹਿਬ ਉਪਦੇਸ਼ ਕਰਦੇ ਹਨ ਕਿ ਪਰਮਾਤਮਾ ਦੇ ਭਉ ਭਾਵ ਡਰ ਦੀ ਧੌਂਕਣੀ ਬਣਾਵੇ। ਜਿਸ ਦਿਨ ਹਰ ਮਨੁੱਖ ਪਰਮਾਤਮਾ ਦੇ ਭੈਅ ਵਿਚ ਜਿਊਣ ਲੱਗ ਪਿਆ, ਉਸ ਦਿਨ ਦੇਸ਼ਾਂ ਵਿਚ ਜੇਲ੍ਹਖ਼ਾਨੇ ਨਹੀਂ ਰਹਿਣਗੇ, ਪੁਲਿਸ ਨਹੀਂ ਰਹੇਗੀ, ਅਦਾਲਤਾਂ ਨਹੀਂ ਰਹਿਣਗੀਆਂ, ਹਥਿਆਰ ਨਹੀਂ ਰਹਿਣਗੇ, ਤੋਪਾਂ ਨਹੀਂ ਰਹਿਣਗੀਆਂ। ਕਿਉਂਕਿ ਪਰਮਾਤਮਾ ਦੇ ਭੈਅ ਨੇ ਹਿਰਦਾ ਇਤਨਾ ਸਵੱਛ ਕਰ ਦੇਣਾ ਹੈ ਕਿ ਉਹ ਆਪਣਾ ਹੱਕ ਕਿਸੇ ਨੂੰ ਦੇਵੇਗਾ ਨਹੀਂ ਤੇ ਕਿਸੇ ਦਾ ਹੱਕ ਉਸ ਨੇ ਖੋਹਣਾ ਵੀ ਨਹੀਂ। ਫਿਰ ਅਦਾਲਤਾਂ ਦੀ ਕੀ ਲੋੜ, ਕਾਨੂੰਨ ਦੀ ਕੀ ਲੋੜ। ਮਨੁੱਖ ਦੇ ਮਨ ਵਿਚੋਂ ਰੱਬ ਦੇ ਭੈਅ ਦੀ ਗ਼ੈਰ-ਮੌਜੂਦਗੀ ਨੇ ਉਸ ਦੇ ਦਿਲ ਵਿਚ ਜਗਤ ਦਾ ਭੈਅ ਭਰ ਦਿੱਤਾ ਜਿਸ ਦੀ ਹੋਂਦ ਨੇ ਯਕੀਨ ਜਾਣੋ ਇਸ ਦੁਨੀਆ ਨੂੰ ਨਰਕ ਬਣਾ ਕੇ ਰਖਿਆ ਹੈ। ਜਿਸ ਦਿਨ ਇਹ ਸਭ ਕੁਛ ਖ਼ਤਮ ਹੋਵੇਗਾ, ਉਸ ਦਿਨ ਧਰਤੀ ਸਵਰਗ ਬਣੇਗੀ। ਸਭ ਕੁਛ ਤਾਂ ਹੀ ਖ਼ਤਮ ਹੋਵੇਗਾ ਜਦੋਂ ਮਨੁੱਖ ਪਰਮਾਤਮਾ ਦੇ ਭੈਅ ਵਿਚ ਜਿਊਣਾ ਸ਼ੁਰੂ ਕਰੇ, ਪਰਮਾਤਮਾ ਨੂੰ ਹੀ ਰਾਜਾ ਮੰਨ ਲਵੇ। ਭਗਤ ਕਬੀਰ ਜੀ ਕਹਿੰਦੇ ਹਨ—"ਕੋਊ ਹਰਿ ਸਮਾਨਿ ਨਹੀ ਰਾਜਾ॥" ਕੇਵਲ ਪਰਮਾਤਮਾ ਹੀ ਰਾਜਾ ਹੈ, ਉਸ ਦਾ ਹੁਕਮ ਵੀ ਨਿਰਮਲ ਹੈ ਤੇ ਉਸ ਹੁਕਮ ਨੂੰ ਮੰਨਣ ਵਾਲੇ ਵੀ ਨਿਰਮਲ ਤੇ ਸਵੱਛ ਹੋ ਜਾਂਦੇ ਹਨ। ਸਾਹਿਬ ਕਹਿੰਦੇ ਹਨ ਕਿ ਪਰਮਾਤਮਾ ਦੇ ਭੈਅ ਦੀ ਧੌਂਕਣੀ ਬਣਾਵੇ ਤੇ ਤਪ ਦੀ ਅਗਨੀ ਜਲਾਵੇ—"ਅਗਨਿ ਤਪ ਤਾਉ"—ਅੰਮ੍ਰਿਤ ਵੇਲੇ ਉਠਣਾ ਤਪ ਹੈ, ਵਾਹਿਗੁਰੂ ਵਾਹਿਗੁਰੂ ਦਾ ਜਾਪ ਤਪ ਹੈ, ਸੇਵਾ ਤਪ ਹੈ। ਜਿਤਨੀ ਵੀ ਧਾਰਮਿਕ ਸਾਧਨਾ ਹੈ, ਇਹ ਤਪ ਹੈ। ਤਪ ਦੀ ਅਗਨਿ ਹੀ ਵਾਸਤਵਿਕ ਬ੍ਰਹਮ ਅਗਨ ਹੈ। ਉਹੀ ਪਰਮਾਤਮਾ ਦੀ ਅਗਨੀ ਹੈ ਜਿਸ ਦਾ ਜ਼ਿਕਰ ਭਗਤ ਕਬੀਰ ਨੇ ਕੀਤਾ ਹੈ—"ਬ੍ਰਹਮ ਅਗਨਿ ਸਹਜੇ ਪਰਜਾਲੀ ਏਕਹਿ ਚੋਟ ਸਿਝਾਇਆ॥" ਇਹ ਬਹੁਤ ਵੱਡੀ ਸਚਾਈ ਹੈ ਕਿ ਜਗਤ ਵਿਚ ਜੋ ਸ਼ਕਤੀ ਹੈ, ਅਗਨੀ ਕਾਰਨ ਹੀ ਹੈ। ਅਗਰ ਸੂਰਜ ਠੰਡਾ ਪੈ ਜਾਏ ਤੋ ਸਭ ਕੁਝ ਠੰਡਾ ਪੈ ਜਾਏਗਾ। ਬ੍ਰਹਮ ਅਗਨੀ ਨਿਰਮਲ ਹੈ, ਸਵੱਛ ਹੈ, ਸੀਤਲ ਹੈ, ਪਰਮ ਪ੍ਰਕਾਸ਼ ਤੇ ਪਰਮ ਅਨੰਦ ਦੇਣ ਵਾਲੀ ਹੈ। ਤੋ ਸਾਹਿਬ ਕਹਿੰਦੇ ਹਨ ਕਿ ਅੰਮ੍ਰਿਤ ਵੇਲੇ ਉਠੇ, ਜਪ ਕਰੇ, ਤਪ ਕਰੇ, ਨਿਤਨੇਮ ਕਰੇ, ਸੇਵਾ ਕਰੇ, ਦਾਨ ਪੁੰਨ ਕਰੇ। ਇਹ ਸਾਰੀ ਦੀ ਸਾਰੀ ਸਾਧਨਾ ਤਪ ਹੈ। ਇਸਦੇ ਨਾਲ ਬ੍ਰਹਮ ਅਗਨ ਵਧਦੀ ਹੈ, ਪ੍ਰਕਾਸ਼ ਵਧਦਾ ਹੈ, ਚਾਨਣਾ ਵਧਦਾ ਹੈ:

**ਭਉ ਖਲਾ ਅਗਨਿ ਤਪ ਤਾਉ॥ ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ॥**

ਮਨ ਨੂੰ ਢਾਲਣ ਲਈ ਕੁਠਾਲੀ ਕਿਹੜੀ ਹੋਵੇ? ਭਾਂਡਾ ਕੀ ਹੋਵੇ? ਸਾਹਿਬ ਦੱਸਦੇ ਹਨ—ਭਾਂਡਾ ਭਾਉ ਦਾ ਹੋਵੇ। ਧੌਂਕਣੀ ਭਉ ਦੀ ਤੇ ਭਾਂਡਾ ਭਾਉ ਦਾ, ਭਾਉ ਭਾਵ ਪ੍ਰੇਮ। ਗੁਰਬਾਣੀ ਫ਼ੁਰਮਾਨ ਹੈ—"ਸਾਧਸੰਗਤਿ ਬਿਨਾ ਭਾਉ ਨਹੀ ਊਪਜੈ ਭਾਵ ਬਿਨੁ ਭਗਤਿ ਨਹੀ ਹੋਇ ਤੇਰੀ॥" ਭਾਉ ਰੂਹਾਨੀ ਦੁਨੀਆ ਦਾ ਮੂਲ ਗੁਣ ਹੈ, ਬੁਨਿਆਦੀ ਗੁਣ ਹੈ। ਇੰਜ ਕਹਿ ਲਉ ਕਿ ਇਹ ਫਲ ਹੈ। ਭਾਉ ਤਕ ਪਹੁੰਚਿਆ ਹੋਇਆ ਮਨੁੱਖ ਹੀ ਭਗਵਾਨ ਤਕ ਪਹੁੰਚਦਾ ਹੈ। ਹੋ ਸਕਦਾ ਹੈ ਕਿ ਗਿਆਨ ਤਕ ਪਹੁੰਚਿਆ ਹੋਇਆ, ਜਤ ਤਕ ਪਹੁੰਚਿਆ ਹੋਇਆ, ਭੈਅ ਤਕ ਪਹੁੰਚਿਆ ਹੋਇਆ ਬੰਦਾ ਵੀ ਉਰਾਰ ਰਹਿ ਜਾਏ। ਪਰ ਭਾਉ ਤਕ ਪਹੁੰਚਿਆ ਬੰਦਾ ਉਰਾਰ ਨਹੀਂ ਰਹਿੰਦਾ ਉਹ ਤਾਂ ਪ੍ਰਭੂ ਦੇ ਦੁਆਰ 'ਤੇ ਪਹੁੰਚ ਜਾਂਦਾ ਹੈ। ਪਰ ਭਾਉ ਤਾਂ ਪੈਦਾ ਹੋਵੇਗਾ ਜੇ ਭੈਅ ਹੋਵੇ ਤੇ ਭੈਅ ਤਾਂ

ਪੈਦਾ ਹੋਵੇਗਾ ਜੇ ਗਿਆਨ ਹੋਵੇ, ਵਿਦਿਆ ਹੋਵੇ। ਗਿਆਨ ਤਾਂ ਪੈਦਾ ਹੋਵੇਗਾ ਜੇ ਧੀਰਜ ਹੋਵੇ। ਜਲਦਬਾਜ਼ ਬੰਦੇ ਕੋਲ ਗਿਆਨ ਨਹੀਂ ਹੋ ਸਕਦਾ। ਕਾਹਲੀ ਤਬੀਅਤ ਵਾਲੇ ਮਨੁੱਖ ਕੋਲ ਵਿਚਾਰ ਲਈ ਨਾ ਸਮਾਂ ਹੈ ਤੇ ਨਾ ਹੀ ਇਕਾਗਰਤਾ। ਉਸ ਕੋਲ ਸੂਝ ਸਮਝ ਵੀ ਨਹੀਂ ਹੋਵੇਗੀ। ਸੋ ਸਪਸ਼ਟ ਹੈ ਕਿ ਜਿਥੇ ਭੈਅ ਹੈ ਉਥੇ ਭਾਉ ਹੈ, ਜਿਥੇ ਭਾਉ ਹੈ, ਉਥੇ ਗਿਆਨ ਹੈ ਅਤੇ ਜਿਥੇ ਗਿਆਨ ਹੈ, ਉਥੇ ਧੀਰਜ ਹੈ ਅਤੇ ਜਿਥੇ ਧੀਰਜ ਹੈ ਉਥੇ ਹੀ ਜਤ ਹੈ। "ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ॥" ਪ੍ਰੇਮ ਮਈ ਤੇ ਭਾਉ ਰੂਪੀ ਭਾਂਡਾ ਬਣਾ ਕੇ ਅੰਮ੍ਰਿਤ ਮਈ ਮਨ ਨੂੰ ਉਸ ਵਿਚ ਢਾਲ:

**ਘੜੀਐ ਸਬਦੁ ਸਚੀ ਟਕਸਾਲ॥**

ਇਸ ਤਰ੍ਹਾਂ ਦੀ ਸੱਚੀ ਟਕਸਾਲ ਵਿਚ, ਸ਼ਬਦ ਦੀ ਟਕਸਾਲ ਵਿਚ ਤੂੰ ਆਪਣੇ ਮਨ ਨੂੰ ਘੜ। ਐਸਾ ਘੜ ਕਿ ਮਨ ਹੀ ਜੋਤਿ ਸਰੂਪ ਹੋ ਜਾਏ। ਮਨ ਹੀ ਪਰਮਾਤਮਾ ਹੋ ਜਾਏ:

**ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥** *(ਪੰਨਾ 441)*

ਧਰਮ ਦੀ ਸਾਰੀ ਸਾਧਨਾ ਮਨ ਦੀ ਸਾਧਨਾ ਹੈ। "ਮਮਾ ਮਨ ਸਿਉ ਕਾਜੁ ਹੈ ਮਨ ਸਾਧੇ ਸਿਧਿ ਹੋਇ॥ ਮਨ ਹੀ ਮਨ ਸਿਉ ਕਹੈ ਕਬੀਰਾ ਮਨ ਸਾ ਮਿਲਿਆ ਨ ਕੋਇ॥" ਫਿਰ ਮਹਾਰਾਜ ਪੁੱਛਦੇ ਹਨ ਕਿ ਇਹ ਕੰਮ ਕੌਣ ਕਰਦੇ ਹਨ, ਇਸ ਤਰ੍ਹਾਂ ਸੱਚ ਦੀ, ਸ਼ਬਦ ਦੀ ਟਕਸਾਲ ਵਿਚ ਆਪਣੇ ਮਨ ਨੂੰ ਕੌਣ ਘੜਦੇ ਹਨ?

**ਜਿਨ ਕਉ ਨਦਰਿ ਕਰਮੁ ਤਿਨ ਕਾਰ॥**

ਇਹ ਕੰਮ ਉਹ ਕਰਦੇ ਹਨ ਜਿਹਨਾਂ ਉੱਤੇ ਪਰਮਾਤਮਾ ਦੀ ਮਿਹਰ ਦ੍ਰਿਸ਼ਟੀ ਹੈ, ਜਿਹਨਾਂ ਉੱਤੇ ਪਰਮਾਤਮਾ ਦੀ ਰਹਿਮਤ ਦੀ ਨਿਗਾਹ ਹੋਵੇ। ਕੋਈ ਮਨੁੱਖ ਕਿਸੇ ਬਹੁਤ ਵੱਡੇ ਮਨੁੱਖ ਦੀ ਨਿਗਾਹ ਥੱਲੇ ਆ ਜਾਏ ਤਾਂ ਨਿਗਾਹ ਥੱਲੇ ਆਉਂਦਿਆਂ ਹੀ ਉਹ ਵੱਡਾ ਹੋ ਜਾਂਦਾ ਹੈ। ਤੇ ਜਿਹੜਾ ਪਰਮਾਤਮਾ ਦੀ ਨਿਗਾਹ ਥੱਲੇ ਆ ਜਾਏ, ਉਹ ਤਾਂ ਇਤਨਾ ਵੱਡਾ ਹੋ ਜਾਏਗਾ ਕਿ ਉਸਦਾ ਕੋਈ ਮੁਕਾਬਲਾ ਹੀ ਨਹੀਂ। ਇਸ ਵਾਸਤੇ ਅਰਦਾਸ ਵਿਚ ਇਹੀ ਆਖਿਆ ਜਾਂਦਾ ਹੈ—ਹੇ ਪ੍ਰਭੂ! ਤੂੰ ਮੇਰੇ ਵੱਲ ਆਪਣੀ ਨਦਰਿ ਸਵੱਲੀ ਕਰ, ਤੂੰ ਆਪਣੀ ਮਿਹਰ ਦੀ ਨਿਗਾਹ ਕਰ। ਮਿਹਰ ਦੀ ਨਿਗਾਹ ਤੋਂ ਮੁਰਾਦ ਹੈ ਕਿ ਤੂੰ ਮੈਨੂੰ ਆਪਣੀ ਨਿਗਾਹ ਥੱਲੇ ਰੱਖ। ਪਰਮਾਤਮਾ ਦੀ ਨਿਗਾਹ ਵਿਚ ਤਾਂ ਮਿਹਰ ਹੀ ਮਿਹਰ ਹੈ। ਉਸਦੀ ਨਿਗਾਹ ਵਿਚ ਅੰਮ੍ਰਿਤ ਹੀ ਅੰਮ੍ਰਿਤ ਹੈ। ਉਸਦੀ ਨਿਗਾਹ ਵਿਚ ਪ੍ਰਕਾਸ਼ ਹੀ ਪ੍ਰਕਾਸ਼ ਹੈ। ਤੇ ਸਿਰਫ਼ ਇਤਨਾ ਹੈ ਕਿ ਕੋਈ ਉਸਦੀ ਨਿਗਾਹ ਥੱਲੇ ਆ ਜਾਏ। ਜਿਹੜਾ ਉਸਦੀ ਨਿਗਾਹ ਥੱਲੇ ਆ ਗਿਆ, ਉਸ ਦੀ ਪਹਿਚਾਣ ਗੁਰੂ ਨਾਨਕ ਦੇਵ ਜੀ ਮਹਾਰਾਜ ਦੱਸਦੇ ਹਨ ਕਿ ਉਹ ਆਪਣਾ ਮਨ ਘੜਨ ਲੱਗ ਪਵੇਗਾ। "ਜਿਨ ਕਉ ਨਦਰਿ ਕਰਮੁ ਤਿਨ ਕਾਰ॥" ਜਿਸ ਉੱਤੇ ਬਖ਼ਸ਼ਿਸ਼ ਹੋ ਗਈ, ਨਿਗਾਹ ਹੋ ਗਈ, ਉਸ ਨੇ ਫਿਰ ਇਹ ਕੰਮ ਆਰੰਭ ਦਿੱਤਾ। ਫਿਰ ਫਲ ਕੀ ਹੋਵੇਗਾ? ਅੰਜਾਮ ਕੀ ਹੋਵੇਗਾ? ਸਾਹਿਬ ਕਹਿੰਦੇ ਹਨ:

**ਨਾਨਕ ਨਦਰੀ ਨਦਰਿ ਨਿਹਾਲ॥**

ਉਸ ਉੱਤੇ ਨਦਰਿ ਹੋ ਜਾਏਗੀ ਤਾਂ ਉਹ ਨਿਹਾਲ ਹੋ ਜਾਏਗਾ, ਨਿਹਾਲ ਹੋ ਜਾਏਗਾ, ਮਹਾਨ ਹੋ

ਜਾਏਗਾ। ਇਹ ਨਿਹਾਲ ਹੋ ਜਾਣ ਦੀ ਹਾਲਤ ਵਿਆਖਿਆ ਤੋਂ ਪਰੇ ਹੈ, ਕਥਨ ਤੋਂ ਪਰੇ ਹੈ। ਜੋ ਪਰਮਾਤਮਾ ਦੀ ਨਿਗਾਹ ਥੱਲੇ ਆ ਗਿਆ, ਪਰਮਾਤਮਾ ਵਰਗਾ ਹੋ ਗਿਆ, ਈਸ਼ਵਰ ਵਰਗਾ ਹੋ ਗਿਆ, ਅਕਾਲ ਪੁਰਖ ਵਰਗਾ ਹੋ ਗਿਆ। ਧਰਮ ਦੀ ਸਾਰੀ ਸਾਧਨਾ ਇਸ ਵਾਸਤੇ ਹੈ ਕਿ ਕਿਸੇ ਤਰੀਕੇ ਨਾਲ ਮਨੁੱਖ ਪਰਮਾਤਮਾ ਦੀ ਨਿਗਾਹ ਦਾ ਪਾਤਰ ਬਣ ਜਾਏ, ਉਸਦੇ ਨਜ਼ਰੇ ਕਰਮ ਦਾ ਪਾਤਰ ਬਣ ਜਾਏ। ਪਰਮਾਤਮਾ ਸਿਰਫ਼ ਦ੍ਰਿਸ਼ਟੀ ਹੀ ਕਰਦਾ ਹੈ। ਉਸਦੀ ਦ੍ਰਿਸ਼ਟੀ ਹੀ ਬੋਲਣਾ ਹੈ। ਬੇਸ਼ਕ ਅਸੀਂ ਸਿਰਫ਼ ਜ਼ਬਾਨ ਦੀ ਭਾਸ਼ਾ ਸਮਝਦੇ ਹਾਂ, ਅੱਖ ਦੀ ਭਾਸ਼ਾ ਨਹੀਂ ਸਮਝਦੇ। ਲੇਕਿਨ ਕੁਛ ਐਸਾ ਵੀ ਹੈ ਜੋ ਜ਼ਬਾਨ ਬਿਆਨ ਨਹੀਂ ਕਰ ਸਕਦੀ ਪਰ ਅੱਖਾਂ ਕਹਿ ਦਿੰਦੀਆਂ ਹਨ। ਅੱਖ ਬਹੁਤ ਕੁਛ ਕਹਿ ਸਕਦੀ ਹੈ। ਕਹਿੰਦੇ ਹਨ—ਜ਼ਬਾਨ ਪ੍ਰੇਮ ਨੂੰ ਬਿਆਨ ਨਹੀਂ ਕਰ ਸਕਦੀ ਲੇਕਿਨ ਅੱਖ ਬਿਆਨ ਕਰ ਦਿੰਦੀ ਹੈ। ਬਹੁਤਾ ਕਰੋਧ ਜ਼ਬਾਨ ਨੂੰ ਲੜਖੜਾ ਦੇਂਦੀ ਹੈ, ਜ਼ਬਾਨ ਬਿਆਨ ਨਹੀਂ ਕਰ ਸਕਦੀ, ਪਰ ਅੱਖਾਂ ਬਿਆਨ ਕਰ ਦਿੰਦੀਆਂ ਹਨ। ਪਰ ਮਨੁੱਖ ਉਸ ਦੀ ਨਜ਼ਰ ਤੋਂ ਦੂਰ ਰਹਿਣ ਲਈ ਅਕਸਰ ਬੁਰਕਾ ਓੜ ਲੈਂਦੇ ਹਨ। ਪਰਦੇ ਵਿਚ ਆ ਜਾਂਦੇ ਹਨ। ਧਰਮ ਦੀ ਸਾਰੀ ਸਾਧਨਾ ਇਸ ਵਾਸਤੇ ਹੈ—ਐ ਬੰਦੇ ! ਕਿ ਤੂੰ ਆਪਣਾ ਇਹ ਪਰਦਾ ਇਕ ਪਾਸੇ ਰੱਖ ਤਾਂਕਿ ਪੂਰਨ ਰੂਪ ਵਿਚ ਪਰਮਾਤਮਾ ਦੀ ਨਿਗਾਹ ਦਾ ਤੂੰ ਪਾਤਰ ਬਣ ਜਾਵੇਂ, ਉਸਦੀ ਦ੍ਰਿਸ਼ਟੀ ਦਾ ਪਾਤਰ ਬਣ ਜਾਵੇਂ। ਜਿਵੇਂ ਹੀ ਤੂੰ ਉਸਦੀ ਦ੍ਰਿਸ਼ਟੀ ਦੇ ਥੱਲੇ ਆਇਆ, ਤੂੰ ਨਿਹਾਲ ਨਿਹਾਲ ਨਿਹਾਲ ਹੋ ਜਾਏਂਗਾ। ਜਪੁਜੀ ਸਾਹਿਬ ਦਾ ਇਹ ਸਾਰ ਹੈ।

ਅਠੱਤੀਵੀਂ ਪਉੜੀ ਜਿਸ ਵਿਚ ਸਤਿਗੁਰੂ ਜੀ ਮਹਾਰਾਜ ਨੇ ਮੂਲ ਗੱਲ ਕਹਿ ਦਿੱਤੀ ਕਿ ਜਿਥੇ ਜਤ ਹੋਵੇਗਾ, ਉਥੇ ਧੀਰਜ ਹੋਵੇਗਾ। ਜਿਥੇ ਧੀਰਜ ਹੋਵੇਗਾ, ਉਥੇ ਗਿਆਨ ਹੋਵੇਗਾ। ਜਿਥੇ ਗਿਆਨ ਹੋਵੇਗਾ, ਉਥੇ ਪਰਮਾਤਮਾ ਦਾ ਭੈਅ ਹੋਵੇਗਾ। ਜਿਥੇ ਭੈਅ ਹੋਵੇਗਾ, ਉਥੇ ਭਾਉ ਹੋਵੇਗਾ। ਜਿਥੇ ਭਾਉ ਹੋਵੇਗਾ, ਉਥੇ ਪ੍ਰਭੂ ਆਪ ਹੋਵੇਗਾ। ਜਪੁਜੀ ਅਕਾਲ ਪੁਰਖ ਦੀ ਤਰਫ਼ੋਂ ਹੋਇਆ ਗੁਰੂ ਨਾਨਕ ਦੇਵ ਜੀ ਮਹਾਰਾਜ ਉੱਤੇ ਪਹਿਲਾ ਉਦਗੋਸ਼ ਹੈ, ਪਹਿਲਾ ਇਲਹਾਮ ਹੈ, ਵੇਈਂ ਨਦੀ ਵਿਚ ਚੁੱਭੀ ਲਾ ਕੇ ਜਦ ਮੇਰੇ ਪਾਤਸ਼ਾਹ ਤੀਸਰੇ ਦਿਨ ਕਬਰਿਸਤਾਨ ਵਿਚ ਪ੍ਰਗਟ ਹੋਏ, ਤੇ ਆਪ ਦੀ ਰਸਨਾ ਤੋਂ ਜਿਹੜੇ ਬੋਲ ਨਿਕਲੇ, ਉਹ ਜਪੁਜੀ ਹੈ। ਇਹੀ ਅਮਰ ਕਲਾਮ ਹੈ ਅਤੇ ਇਹੀ ਜਗਤ ਲਈ ਉਹ ਸੀੜ੍ਹੀ ਹੈ ਜਿਸ 'ਤੇ ਚੜ੍ਹ ਕੇ ਮਨੁੱਖ ਨੇ ਸੱਚਖੰਡ ਵਿਖੇ ਵੱਸਦੇ ਨਿਰੰਕਾਰ ਤਕ ਪਹੁੰਚਣਾ ਹੈ। ਇਸ ਬਾਣੀ ਦੀ ਇਤਨੀ ਵੱਡੀ ਮਹਿਮਾ ਹੈ ਕਿ ਗੁਰੂ ਅਮਰਦਾਸ ਜੀ ਮਹਾਰਾਜ ਫ਼ੁਰਮਾਨ ਕਰਦੇ ਹਨ—ਜੋ ਜਪੁਜੀ ਸਾਹਿਬ ਦਾ ਪਾਠ ਨਿਤਾਪ੍ਰਤਿ ਕਰਦਾ ਹੈ, ਦੁਖ ਦਲਿਦਰ, ਕਲ ਕਲੇਸ਼, ਭੂਤ ਪ੍ਰੇਤ, ਉਸ ਤੋਂ ਹਮੇਸ਼ਾ ਹੀ ਦੂਰ ਰਹਿਣਗੇ। 'ਸ੍ਰੀ ਮੁਖ ਤੇ ਤਬ ਉਤਰ ਕਹਿਉ। ਪ੍ਰੇਤ ਲਗਿਓ ਜਿਹ ਸਿਖ ਕੋ ਲਇਓ। ਸੋ ਨਾ ਪੜਤ ਹੋਤ ਜਪ ਰਸਨਾ। ਜਿਨ੍ਹੂੰ ਕੰਠ ਤਿਨ ਪਰ ਕਛ ਬਸਨਾ।' ਗੁਰੂ ਅਮਰਦਾਸ ਜੀ ਮਹਾਰਾਜ ਫ਼ੁਰਮਾਉਂਦੇ ਹਨ ਕਿ ਜਿਸਨੂੰ ਜਪੁਜੀ ਕੰਠ ਹੈ ਉਹਦੇ ਨੇੜੇ ਭੂਤ ਪ੍ਰੇਤ, ਦੁੱਖ ਤੇ ਤਕਲੀਫ਼ ਨਹੀਂ ਹੁੰਦੇ। ਉਸੇ ਕੋਲ ਹੀ ਪਰਮ ਅਨੰਦ ਹੈ, ਉਸੇ ਕੋਲ ਪਰਮ ਰਸ ਹੈ। ਰਹਿਤਨਾਮਿਆਂ ਦੇ ਬਾਨੀ ਐਸਾ ਲਿਖਦੇ ਹਨ। 'ਬਿਨ ਜਪੁ ਜਾਪ ਜਪੈ ਜੋ ਜਿਹਵੇ ਪ੍ਰਸਾਦਿ। ਸੋ ਬਿਸਟਾ ਕਾ ਕਿਰਮ ਹੋਇ ਜਨਮ ਗਵਾਵੈ ਬਾਦਿ।' ਜਪੁਜੀ ਸਾਹਿਬ ਦੇ ਪਾਠ ਕਰਨ ਤੋਂ ਬਿਨਾਂ ਜੋ

ਅੰਨ ਪਾਣੀ ਗ੍ਰਹਿਣ ਕਰ ਲੈਂਦਾ ਹੈ, ਐਸਾ ਸਿਖ ਮਰ ਕੇ ਬਿਸ਼ਟਾ ਦਾ ਕੀੜਾ ਹੀ ਬਣਦਾ ਹੈ, ਅਤੇ ਆਪਣੀ ਜ਼ਿੰਦਗੀ ਫ਼ਜ਼ੂਲ ਗਵਾ ਬੈਠਦਾ ਹੈ, ਵਿਅਰਥ ਗੁਆ ਬੈਠਦਾ ਹੈ। ਜਪੁਜੀ ਸਾਹਿਬ ਦੀ ਬਾਣੀ ਜ਼ਿੰਦਗੀ ਨੂੰ ਸਾਰਥਕ ਕਰਦੀ ਹੈ। ਜਪੁਜੀ ਸਾਹਿਬ ਮਨੁੱਖ ਨੂੰ ਸਾਹਿਬ ਬਣਾ ਦਿੰਦੀ ਹੈ, ਮਾਲਕ ਬਣਾ ਦਿੰਦੀ ਹੈ। ਜਪੁਜੀ ਸਾਹਿਬ, ਸਾਹਿਬ ਨਾਲ ਜੋੜ ਦਿੰਦੀ ਹੈ। ਸੱਚਮੁਚ ਇਸ ਬਾਣੀ ਨਾਲ ਸਿਖ ਜਗਤ ਨੇ ਜੋ 'ਸਾਹਿਬ' ਸ਼ਬਦ ਜੋੜਿਆ ਹੈ, ਬੜਾ ਕੀਮਤੀ ਹੈ। ਕਿਉਂਕਿ ਜਪੁਜੀ ਹੀ ਸਾਹਿਬ ਤਕ ਮਿਲਣ ਦਾ ਵਸੀਲਾ ਹੈ, ਜਪੁਜੀ ਹੀ ਸਾਹਿਬ ਨਾਲ ਜੁੜਨ ਦਾ ਸਾਧਨ ਹੈ। ਜਪੁਜੀ ਹੀ ਸਾਹਿਬ ਨਾਲ ਜੋੜ ਕੇ ਮਨੁੱਖ ਨੂੰ ਸਾਹਿਬ ਬਣਾ ਦਿੰਦੀ ਹੈ, ਮਾਲਕ ਬਣਾ ਦਿੰਦੀ ਹੈ। ਫਿਰ ਮਨੁੱਖ ਗ਼ੁਲਾਮ ਨਹੀਂ ਰਹਿ ਜਾਂਦਾ, ਉਹ ਬਾਦਸ਼ਾਹ ਹੋ ਜਾਂਦਾ ਹੈ :

**ਜਿਸ ਨੋ ਬਖਸੇ ਸਿਫਤਿ ਸਾਲਾਹ ॥ ਨਾਨਕ ਪਾਤਿਸਾਹੀ ਪਾਤਿਸਾਹੁ ॥**

ਬਾਦਸ਼ਾਹਾਂ ਦਾ ਬਾਦਸ਼ਾਹ ਕੌਣ ਹੁੰਦਾ ਹੈ ? ਜਿਸ ਵਿਚ ਜਪੁਜੀ ਸਾਹਿਬ ਦੀ ਅਖ਼ੀਰਲੀ ਪਉੜੀ ਵਿਚ ਵਰਣਨ ਕੀਤੇ ਗੁਣ ਹੋਣ। ਅਖ਼ੀਰਲੀ ਪਉੜੀ ਵਿਚ ਜਿਹੜੇ ਗੁਣ ਵਰਣਨ ਕਰ ਦਿੱਤੇ ਹਨ, ਜਪਦਿਆਂ ਜਪਦਿਆਂ ਇਹ ਗੁਣ ਜਿਸਦੇ ਕੋਲ ਆ ਗਏ, ਉਹ ਜਤੀ ਹੈ, ਧੀਰਜਵਾਨ ਹੈ। ਜੋ ਪਰਮਾਤਮਾ ਦਾ ਭੈਅ ਆਪਣੇ ਅੰਦਰ ਰੱਖਦਾ ਹੈ ਤੇ ਜਿਸਦੇ ਅੰਦਰ ਪਰਮਾਤਮਾ ਦਾ ਭਾਉ ਹੈ, ਪਰਮਾਤਮਾ ਦਾ ਗਿਆਨ ਹੈ, ਸਮਝ ਲਉ ਉਹ ਤਾਂ ਬਾਦਸ਼ਾਹਾਂ ਦਾ ਬਾਦਸ਼ਾਹ ਬਣ ਗਿਆ। ਬਾਦਸ਼ਾਹ ਵੀ ਉਸਦੀ ਗ਼ੁਲਾਮੀ ਕਰਨਗੇ।

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਅਕਾਲ ਪੁਰਖ ਨਾਲ ਇਕਮਿਕ ਹੋ ਕੇ ਜੋ ਪਹਿਲੀ ਸੌਗਾਤ ਪ੍ਰਾਪਤ ਕੀਤੀ, ਉਸ ਸੌਗਾਤ ਦਾ ਨਾਮ ਹੈ—ਜਪੁਜੀ। ਜਿਸਦੇ ਪੜ੍ਹਨ ਨਾਲ ਸਾਹਿਬ ਹੋ ਜਾਂਦਾ ਹੈ, ਮਹਾਨ ਹੋ ਜਾਂਦਾ ਹੈ। ਜਪੁਜੀ ਦੀ ਮਹਿਮਾ ਨਾਲ ਰਹਿਤਨਾਮੇ ਭਰੇ ਪਏ ਹਨ, ਸਿਖ ਇਤਿਹਾਸ ਭਰਿਆ ਪਿਆ ਹੈ। ਪੁਰਾਣੇ ਸਿਖ ਜਦ ਬਾਣੀ ਦਾ ਕੋਈ ਬਹੁਤਾ ਲੰਬਾ ਚੌੜਾ ਬੋਧ ਨਹੀਂ ਰੱਖਦੇ ਸਨ, ਸਿਰਫ਼ ਜਪੁਜੀ ਪੜ੍ਹ ਕੇ ਹੀ ਨਿਹਾਲ ਨਿਹਾਲ ਹੋ ਜਾਂਦੇ ਸਨ, ਸਿਰਫ਼ ਜਪੁਜੀ ਪੜ੍ਹ ਕੇ ਹੀ ਬ੍ਰਹਮਗਿਆਨੀ ਹੋ ਜਾਂਦੇ ਸਨ, ਸਾਹਿਬ ਹੋ ਜਾਂਦੇ ਸਨ ਤੇ ਅਨੰਦਮਈ ਅਵਸਥਾ ਨੂੰ ਪ੍ਰਾਪਤ ਕਰ ਲੈਂਦੇ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ 'ਤੇ ਉਤਰੀ ਹੋਈ ਪਰਮਾਤਮਾ ਵਲੋਂ ਪਹਿਲੀ ਸੌਗਾਤ ਨੂੰ ਪੜ੍ਹਨ ਤੇ ਸੁਣਨ ਨਾਲ ਮਨੁੱਖ ਉਸ ਪਹਿਲੀ ਅਵਸਥਾ ਵਿਚ ਪਹੁੰਚ ਜਾਂਦਾ ਹੈ। ਕਿਸ ਪਹਿਲੀ ਅਵਸਥਾ ਵਿਚ ? "ਕਿਥਹੁ ਉਪਜੈ ਕਹ ਰਹੈ ਕਹ ਮਾਹਿ ਸਮਾਵੈ ॥" ਕਿਥੋਂ, ਜਿਥੋਂ ਉਤਪਤੀ ਹੋਈ, ਉਸ ਪਹਿਲੀ ਅਵਸਥਾ ਵਿਚ ਉਹ ਮਨੁੱਖ ਲੀਨ ਹੋ ਜਾਂਦਾ ਹੈ। ਇਸ ਬਾਣੀ ਦਾ ਨਾਮ ਵੀ ਹੈ—ਜਪੁਜੀ। ਇਸਨੂੰ ਜਪਣਾ ਹੈ। ਜਪਣ ਦੀ ਵਿਧੀ ਹੈ ਕਿ ਰਸਨਾ ਨਾਲ ਇਕ ਇਕ ਪੰਕਤੀ ਨੂੰ ਇਕਾਗਰ ਮਨ ਨਾਲ ਉਚਾਰਨ ਕਰ ਤੇ ਨਾਲ ਨਾਲ ਵਿਚਾਰ ਕਰ, ਕੰਨਾਂ ਨਾਲ ਸੁਣ। ਇਸ ਤਰ੍ਹਾਂ ਜਪਦਿਆਂ ਜਪਦਿਆਂ ਮਨੁੱਖ ਜਪੁਜੀ ਦਾ ਰੂਪ ਹੋ ਜਾਂਦਾ ਹੈ, ਸਾਹਿਬ ਦਾ ਰੂਪ ਹੋ ਜਾਂਦਾ ਹੈ।

•

# 32

## ਸਲੋਕੁ

ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ॥
ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ ॥
ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ ॥
ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥
ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥੧॥

**ਗੁਰੂ** ਨਾਨਕ ਦੇਵ ਜੀ ਮਹਾਰਾਜ ਦੀ ਪ੍ਰਥਮ ਰਚਨਾ ਜਪੁਜੀ ਸਾਹਿਬ ਸਲੋਕ ਤੋਂ ਆਰੰਭ ਹੋਈ ਅਤੇ ਸਲੋਕ 'ਤੇ ਹੀ ਸਮਾਪਤ ਹੋਈ। ਜਪੁਜੀ ਸਾਹਿਬ ਦਾ ਪ੍ਰਥਮ ਸਲੋਕ "ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥" ਉਪਕਰਣ ਸੀ। ਜਪੁਜੀ ਸਾਹਿਬ ਦਾ ਅਖ਼ੀਰਲਾ ਸਲੋਕ—"ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ॥" ਇਹ ਉਪਸੰਗਾਰ ਬਣ ਗਿਆ—ਸਮਾਪਤੀ ਦੀ ਉਪਮਾ। ਸਿਖ ਜਗਤ ਵਿਚ ਤਕਰੀਬਨ ਹਰ ਸਮਾਗਮ ਦੀ ਸਮਾਪਤੀ ਤੋਂ ਬਾਅਦ ਇਸ ਸਲੋਕ ਦੇ ਪੜ੍ਹਨ ਦੀ ਰਵਾਇਤ ਅਪਣਾਈ ਗਈ ਹੈ। ਇਸ ਪਾਵਨ ਪਵਿੱਤਰ ਸਲੋਕ ਵਿਚ ਗਿਆਨ ਦਾ, ਧਰਮ ਦਾ, ਮਨੁੱਖਤਾ ਦਾ ਸਾਰੇ ਦਾ ਸਾਰਾ ਸਾਰ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਵਰਣਨ ਕਰ ਦਿੱਤਾ ਹੈ।

ਆਪ ਸਲੋਕ ਦਾ ਆਰੰਭ :

**ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ॥**

ਤੋਂ ਸ਼ੁਰੂ ਕਰਦੇ ਹਨ। ਜਗਤ ਵਿਚ ਤਿੰਨ ਹੀ ਰਿਸ਼ਤੇ ਸਿਰਮੌਰ ਹਨ, ਅਤੇ ਇਨ੍ਹਾਂ ਰਿਸ਼ਤਿਆਂ ਤੋਂ ਬਾਅਦ ਹੀ ਬਾਕੀ ਦੇ ਰਿਸ਼ਤੇ ਚੱਲਦੇ ਹਨ। ਗੁਰੂ ਦਾ ਰਿਸ਼ਤਾ, ਮਾਤਾ ਦਾ ਰਿਸ਼ਤਾ ਤੇ ਪਿਤਾ ਦਾ ਰਿਸ਼ਤਾ ਹੀ ਇਹ ਤਿੰਨ ਰਿਸ਼ਤੇ ਹਨ। ਜੇ ਮਾਂ ਬਾਪ ਨਹੀਂ ਤਾਂ ਬਾਕੀ ਰਿਸ਼ਤਿਆਂ ਦਾ ਜਨਮ ਨਹੀਂ ਹੁੰਦਾ। ਫਿਰ ਪੁੱਤਰ ਕਿਥੇ ? ਭੈਣਾਂ ਕਿਥੇ ? ਭਰਾ ਕਿਥੇ ? ਪੋਤਰੇ ਕਿਥੇ ? ਸਭ ਰਿਸ਼ਤਿਆਂ ਦੇ ਮੂਲ ਤਾਂ ਮਾਂ ਬਾਪ ਹਨ। ਇਸੇ ਤਰ੍ਹਾਂ ਅਧਿਆਤਮਕ ਦੁਨੀਆ ਵਿਚ ਸਿਰਮੌਰ ਹੈ—ਗੁਰੂ। ਅਗਰ ਗੁਰੂ ਨਹੀਂ ਤਾਂ ਬਾਕੀ ਰੱਬੀ ਗੁਣ ਕਿਥੇ ? ਅਨੰਦ ਕਿਥੇ ? ਸਹਿਜ ਕਿਥੇ ? ਸੀਤਲਤਾ ਕਿਥੇ ? ਜਿਸਦੇ ਮਾਂ ਬਾਪ ਦੀ ਕੋਈ ਹੋਂਦ ਨਹੀਂ ਬਣ ਸਕੀ ਤਾਂ ਅਜੇ ਉਸਦੀ ਹੋਂਦ ਵੀ ਨਹੀਂ ਬਣੀ। ਜਿਸਨੇ ਅਜੇ ਗੁਰੂ ਹੀ ਧਾਰਨ ਨਹੀਂ ਕੀਤਾ, ਉਸਦੀ ਝੋਲੀ ਵਿਚ ਅਧਿਆਤਮਕ ਗੁਣ ਹੋਵਣ, ਮੁਸ਼ਕਲ ਹੈ। ਪਰ ਮਾਂ ਬਾਪ ਦੀ ਦੇਣ ਤਾਂ ਪ੍ਰਕ੍ਰਿਤਿਕ ਹੈ। ਮਾਂ ਬਾਪ ਜਨਮ ਤੋਂ ਮਿਲਦੇ ਹਨ, ਗੁਰੂ ਜਨਮ ਤੋਂ ਨਹੀਂ ਮਿਲਦਾ। ਗੁਰੂ ਦੀ ਪ੍ਰਾਪਤੀ ਤਾਂ ਜੀਵਨ ਨਾਲ ਹੁੰਦੀ ਹੈ। ਸੰਘਰਸ਼ ਨਾਲ ਹੁੰਦੀ ਹੈ, ਖੋਜ ਨਾਲ ਹੁੰਦੀ ਹੈ। ਜਿਸਨੂੰ ਗੁਰੂ ਉਪਲਬਧ ਹੋ ਗਿਆ, ਉਸਨੂੰ ਅਧਿਆਤਮਕ ਪੰਧ ਦਾ ਮੂਲ ਲੱਭ ਗਿਆ। ਜਿਸ ਦੇ ਕੋਲ ਮਾਤਾ ਪਿਤਾ ਹਨ, ਉਸਦੇ ਕੋਲ ਸਰੀਰ ਦਾ ਮੂਲ ਹੈ ਅਤੇ ਜਿਸਦੇ ਕੋਲ ਗੁਰੂ ਹੈ, ਉਸਦੇ ਕੋਲ ਮਨ ਦਾ ਮੂਲ ਹੈ, ਚੇਤਨਾ ਦਾ ਮੂਲ ਹੈ। ਇੰਜ ਕਹਿ ਲਉ ਕਿ ਤਮਾਮ ਅਧਿਆਤਮਕ ਤੱਤ ਦਾ ਮੂਲ ਹੈ।

ਸਾਡੇ ਦੇਸ਼ ਵਿਚ ਇਹ ਪੁਰਾਣੀ ਪ੍ਰਥਾ ਹੈ ਕਿ ਮੂਲ ਤੋਂ ਵੱਡਾ ਕੁਛ ਵੀ ਨਹੀਂ। ਮੂਲ ਸਿਰਮੌਰ ਹੈ, ਮੂਲ ਮਹਾਨ ਹੈ, ਕਿਉਂਕਿ ਸਰੀਰ ਦਾ ਮੂਲ ਮਾਂ ਬਾਪ ਹਨ। ਸੋ ਆਦਿ ਕਾਲ ਤੋਂ ਸਾਡੇ ਦੇਸ਼ ਦੀ ਲੋਕਾਈ ਮਾਂ ਬਾਪ ਦੇ ਕਦਮਾਂ 'ਤੇ ਮਸਤਕ ਰੱਖਦੀ ਆਈ ਹੈ। ਮਾਂ ਨੂੰ ਮੱਥਾ ਟੇਕਦੀ ਆਈ ਹੈ, ਪਿਤਾ ਨੂੰ ਸੱਜਦਾ ਕਰਦੀ ਆਈ ਹੈ। ਕਿਉਂਕਿ ਮੂਲ ਤੋਂ ਵੱਡਾ ਕੁਛ ਵੀ ਨਹੀਂ। ਜੇ ਜੜ੍ਹਾਂ ਹੀ

ਨਹੀਂ ਤਾਂ ਡਾਲੀਆਂ ਕਿਥੇ, ਫੁੱਲ ਤੇ ਫਲ ਕਿਥੇ ? ਮੂਲ ਵੱਡਾ ਹੈ, ਮੂਲ ਮਹਾਨ ਹੈ। ਧਾਰਮਕ ਦੁਨੀਆ ਵਿਚ ਗੁਰੂ ਪੂਜਨਯੋਗ ਹੈ, ਗੁਰੂ ਮਹਾਨ ਹੈ, ਗੁਰੂ ਸਮਰੱਥ ਹੈ। ਕਿਉਂਕਿ ਜੇ ਗੁਰੂ ਹੀ ਨਹੀਂ ਤਾਂ ਪਰਮ-ਰਸ ਕਿਥੇ, ਨਾਮ ਦਾ ਰਸ ਕਿਥੇ, ਪਰਮਾਤਮਾ ਦਾ ਅਨੁਭਵ ਕਿਥੇ। ਜਿਵੇਂ ਸੰਸਾਰ ਦੀ ਸਾਰੀ ਸਿਰਜਣਾ ਮਾਂ ਬਾਪ ਤੋਂ ਆਰੰਭ ਹੁੰਦੀ ਹੈ, ਧਾਰਮਕ ਦੁਨੀਆ ਦਾ ਸਾਰਾ ਆਨੰਦ ਗੁਰੂ ਤੋਂ ਚੱਲਦਾ ਹੈ, ਗੁਰੂ ਤੋਂ ਮਿਲਦਾ ਹੈ।

ਪਰ ਹੁਣ ਇਥੇ ਸਵਾਲ ਖੜਾ ਹੋ ਜਾਂਦਾ ਹੈ ਕਿ ਗੁਰੂ ਕੌਣ ਹੈ ? ਮਾਂ ਬਾਪ ਪਰਮਾਤਮਾ ਦੇ ਦਿੱਤੇ ਹਨ, ਕੀ ਗੁਰੂ ਵੀ ਪਰਮਾਤਮਾ ਨੇ ਦਿੱਤਾ ਹੈ ? ਸਤਿਗੁਰੂ ਜੀ ਦਾ ਸਲੋਕ ਤਾਂ ਕੁਛ ਐਸਾ ਹੀ ਕਹਿ ਰਿਹਾ ਹੈ ਕਿ ਗੁਰੂ ਵੀ ਪਰਮਾਤਮਾ ਦੀ ਹੀ ਦੇਣ ਹੈ। ਇਸ ਜੀਵਨ ਵਿਚ ਪਵਣੁ ਗੁਰੂ ਹੈ, ਪਾਣੀ ਪਿਤਾ ਹੈ, ਧਰਤੀ ਮਾਂ ਹੈ। ਇਸ ਦਾ ਨਿਖੇੜਾ ਇਸ ਤਰ੍ਹਾਂ ਕਰਨਾ ਪਏਗਾ ਕਿ ਬੋਲਣ ਨਾਲ ਸੰਬੰਧ ਜੁੜਦੇ ਹਨ ਤੇ ਪਵਣੁ ਕਰਕੇ ਹੀ ਅਸੀਂ ਬੋਲਦੇ ਹਾਂ। "ਦੇਹੀ ਮਾਟੀ ਬੋਲੈ ਪਉਣੁ ॥" ਜੇ ਹਵਾ ਹੀ ਨਹੀਂ ਤਾਂ ਬੋਲਣਾ ਸੰਭਵ ਨਹੀਂ ਤੇ ਜੇ ਬੋਲ ਹੀ ਨਹੀਂ ਸਕਣਾ ਤਾਂ ਸੰਬੰਧ ਹੀ ਨਹੀਂ ਬਣ ਸਕਦੇ। ਬੋਲਾਂ ਰਾਹੀਂ ਸੰਸਾਰ ਨਾਲ ਸੰਬੰਧ ਜੁੜਦੇ ਹਨ। ਪਰਮਾਤਮਾ ਨਾਲ ਵੀ ਸੰਬੰਧ ਬੋਲਾਂ ਰਾਹੀਂ ਹੀ ਬਣਦੇ ਹਨ। ਸੋ ਜਿਸ ਵਿਅਕਤੀ ਨਾਲ ਜਿਤਨੀ ਲੰਬੀ ਚੌੜੀ ਬੋਲ ਚਾਲ ਰੱਖਦਾ ਹੈ, ਉਸ ਬੋਲ ਚਾਲ ਤੋਂ ਅੰਦਾਜ਼ਾ ਲੱਗ ਜਾਂਦਾ ਹੈ ਕਿ ਇਥੇ ਉਤਨਾ ਹੀ ਗੂੜ੍ਹਾ ਤੇ ਲੰਬਾ ਚੌੜਾ ਸੰਬੰਧ ਹੈ। ਜੋ ਜਿਤਨਾ ਜ਼ਿਆਦਾ ਜਪੁ ਕਰੀ ਜਾ ਰਿਹਾ ਹੋਵੇ, ਜਿਤਨਾ ਜ਼ਿਆਦਾ ਬਾਣੀ ਬੋਲੀ ਜਾ ਰਿਹਾ ਹੋਵੇ, ਜਿਤਨਾ ਜ਼ਿਆਦਾ ਭਜਨ ਗਾਇਨ ਕਰੀ ਜਾ ਰਿਹਾ ਹੋਵੇ, ਉਸਦੇ ਬੋਲਣ ਨਾਲ ਉਸਦਾ ਪਰਮਾਤਮਾ ਨਾਲ ਗੂੜ੍ਹਾ ਸੰਬੰਧ ਜੁੜ ਜਾਂਦਾ ਹੈ, ਗੂੜਾ ਰਿਸ਼ਤਾ ਜੁੜ ਜਾਂਦਾ ਹੈ। ਪਰ ਕਿਉਂਕਿ ਬੋਲਣਾ ਸੰਭਵ ਹੀ ਪਵਣੁ ਕਰਕੇ ਹੈ, ਇਸ ਵਾਸਤੇ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਨੇ— ਪਵਣੁ ਗੁਰੂ ਹੈ। ਤੇ ਬੋਲਦਾ ਕੌਣ ਹੈ ? "ਦੇਹੀ ਮਾਟੀ ਬੋਲੈ ਪਉਣੁ ॥" ਤੱਤਾਂ ਵਿਚੋਂ ਪਵਣੁ ਸਿਰਮੌਰ ਹੈ। ਫਿਰ ਪਿਤਾ ਦਾ ਪਾਣੀ ਤੇ ਮਾਤਾ ਦੀ ਮਿੱਟੀ, "ਪਾਨੀ ਮੈਲਾ ਮਾਟੀ ਗੋਰੀ॥ ਇਸ ਮਾਟੀ ਕੀ ਪੁਤਰੀ ਜੋਰੀ ॥" ਭਾਵ, ਮਾਂ ਦਾ ਖ਼ੂਨ ਤੇ ਮਿੱਝ ਤੇ ਪਿਤਾ ਦਾ ਪਾਣੀ ਅਤੇ ਇਸ ਨਾਲ ਪਵਣੁ ਦਾ ਸੁਮੇਲ ਇਸ ਸਰੀਰ ਦੀ ਬਣਤਰ ਦਾ ਕਾਰਣ ਬਣਦੀ ਹੈ। ਉਂਜ ਵੀ ਆਦਿ ਕਾਲ ਤੋਂ ਸਾਡੇ ਦੇਸ਼ ਵਿਚ ਧਰਤੀ ਨੂੰ ਮਾਤਾ ਹੀ ਕਿਹਾ ਜਾਂਦਾ ਹੈ ਅਤੇ ਦੇਸ਼ ਨੂੰ ਮਾਤਰ ਭੂਮੀ ਕਹਿੰਦੇ ਆਏ ਹਨ। ਐਸਾ ਕਿਉਂ ਆਖਿਆ ਗਿਆ ? ਦਰਅਸਲ ਜੋ ਮਨੁੱਖ ਦਾ ਇਹ ਢਾਂਚਾ ਹੈ ਅਗਰ ਇਸ ਨੂੰ ਪੂਰਨ ਤੌਰ 'ਤੇ ਦੇਖੀਏ, ਜੋ ਬੁੱਢਾ ਹੈ ਕੁਛ ਦਿਨ ਪਹਿਲੇ ਜਵਾਨ ਸੀ, ਜੋ ਜਵਾਨ ਹੈ, ਕੁਛ ਦਿਨ ਪਹਿਲੇ ਬੱਚਾ ਸੀ, ਜੋ ਬੱਚਾ ਹੈ ਕੁਛ ਦਿਨ ਪਹਿਲੇ ਮਾਸ ਦਾ ਲੋਥੜਾ ਸੀ, ਜੋ ਮਾਸ ਦਾ ਲੋਥੜਾ ਹੈ ਕੁਛ ਦਿਨ ਪਹਿਲੇ ਬਿੰਦ ਸੀ, ਜੋ ਬਿੰਦ ਹੈ ਕੁਛ ਦਿਨ ਪਹਿਲੇ ਖ਼ੂਨ ਸੀ, ਜੋ ਖ਼ੂਨ ਹੈ ਕੁਛ ਦਿਨ ਪਹਿਲੇ ਖ਼ੁਰਾਕ ਸੀ, ਜੋ ਖ਼ੁਰਾਕ ਹੈ ਕੁਛ ਦਿਨ ਪਹਿਲੇ ਮਿੱਟੀ ਸੀ। ਸੋ ਮਿਟੀ ਸਰੀਰ ਦਾ ਮੂਲ ਹੈ। ਸੋ ਮਿੱਟੀ ਦੀ ਯਾਤਰਾ ਖ਼ੁਰਾਕ, ਖ਼ੂਨ, ਬਿੰਦ, ਮਾਸ ਦਾ ਲੋਥੜਾ, ਬੱਚਾ, ਜਵਾਨ ਤੇ ਫਿਰ ਬੁੱਢਾ ਅਤੇ ਅੰਤ ਨੂੰ ਮਿੱਟੀ ਵਿਚ ਮਿੱਟੀ ਬਣ ਕੇ ਮਿਲ ਗਿਆ। "ਕਬੀਰਾ ਧੂਰਿ ਸਕੇਲਿ ਕੈ ਪੁਰੀਆ ਬਾਂਧੀ ਦੇਹ॥ ਦਿਵਸ ਚਾਰਿ ਕੋ ਪੇਖਨਾ ਅੰਤਿ ਖੇਹ ਕੀ ਖੇਹ ॥" ਤੋ ਸਰੀਰ ਦਾ ਮੂਲ ਤੱਤ ਇਹ ਧਰਤੀ ਹੈ। ਇਸ ਧਰਤੀ

ਵਿਚ, ਇਸ ਮਿੱਟੀ ਵਿਚ ਪਾਣੀ ਹੈ ਤਾਂਕਿ ਇਸ ਮਿੱਟੀ ਵਿਚ ਹਰਕਤ ਹੋਵੇ ਤੇ ਪਾਣੀ ਤੇ ਮਿੱਟੀ ਦਾ ਸੰਬੰਧ ਜੋੜ ਕੇ ਰੱਖਿਆ ਹੈ ਪਵਣੁ ਨੇ। ਜਿਹੜਾ ਸੰਬੰਧ ਜੋੜੇ ਉਹ ਤਾਂ ਗੁਰੂ ਹੈ। ਸਰੀਰ ਵਿਚ ਪ੍ਰਾਣਾਂ ਨੇ, ਸਵਾਸਾਂ ਨੇ, ਪਵਣੁ ਨੇ ਸਾਰੇ ਤੱਤਾਂ ਦਾ ਬਕਾਇਦਾ ਸੰਬੰਧ ਜੋੜ ਕੇ ਰੱਖਿਆ ਹੈ। ਇਸ ਲਈ ਤੱਤਾਂ ਵਿਚੋਂ ਇਹ ਗੁਰੂ ਹੈ। ਬਾਹਰਲੀ ਦੁਨੀਆ ਵਿਚ ਪਰਮਾਤਮਾ ਨਾਲ ਗੁਰੂ ਸੰਬੰਧ ਜੋੜ ਕੇ ਰੱਖਦਾ ਹੈ। ਆਤਮਾ ਨੂੰ ਪਰਮਾਤਮਾ ਨਾਲ ਜੋੜ ਦਿੰਦਾ ਹੈ। ਇਸ ਵਾਸਤੇ ਉਹ ਸ਼ਬਦ ਜਿਸਦੇ ਬੋਲਦਿਆਂ ਬੋਲਦਿਆਂ ਆਤਮਾ ਪਰਮਾਤਮਾ ਨਾਲ ਜੁੜ ਜਾਏ, ਉਹ ਗੁਰੂ ਹੈ। ਸੰਸਾਰ ਅਤੇ ਪਰਮਾਤਮਾ ਨਾਲ ਜੁੜਨ ਵਿਚ ਪਵਣੁ ਦਾ ਬਹੁਤ ਵੱਡਾ ਹੱਥ ਹੈ। ਸੋ ਪਵਣੁ ਗੁਰੂ ਤੁਲ ਹੈ ਜੋ ਮਨੁੱਖ ਦੇ ਮਨ ਨੂੰ ਸ਼ਬਦ ਰਾਹੀਂ ਪਰਮਾਤਮਾ ਨਾਲ ਜੋੜਦੀ ਹੈ। ਇਸ ਸਰੀਰ ਵਿਚ ਗੁਰੂ ਬਿਰਾਜਮਾਨ ਹੈ, ਮਾਤਾ ਬਿਰਾਜਮਾਨ ਹੈ, ਪਿਤਾ ਬਿਰਾਜਮਾਨ ਹੈ। ਇਸ ਸਰੀਰ ਦੀ ਇਸੇ ਤਰ੍ਹਾਂ ਸਿਰਜਣਾ ਹੋਈ, ਰਚਨਾ ਹੋਈ। ਮਹਾਰਾਜ ਕਹਿੰਦੇ ਹਨ:

**ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ ॥**

ਇਹ ਦਿਨ ਤੇ ਰਾਤ ਖਿਡਾਵੇ ਹਨ। ਇਕ ਦਾਈ ਹੈ ਤੇ ਦੂਸਰਾ ਦਾਇਆ ਹੈ। ਸਾਡੇ ਸਾਰੇ ਕਰਮ ਦਿਨ ਅਤੇ ਰਾਤ ਵਿਚ ਹੁੰਦੇ ਹਨ। ਦਿਨ ਰਾਤ ਵਿਚ ਹੀ ਇਸ ਜਗਤ ਦੇ ਜੀਵ ਖੇਲਦੇ ਹਨ। ਰਾਤ ਨੂੰ ਬਿਸ਼ਰਾਮ ਕਰਦੇ ਹਨ ਤੇ ਦਿਨ ਨੂੰ ਧੰਦਾ ਕਰਦੇ ਹਨ। ਚੋਗ ਚੁਗਦੇ ਹਨ, ਰਿਜਕ ਲੱਭਦੇ ਹਨ। ਦਰਅਸਲ ਦਿਨ ਤੇ ਰਾਤ ਮਨੁੱਖ ਨੂੰ ਆਪਣੇ ਵਿਚ ਉਲਝਾਈ ਰੱਖਦੇ ਹਨ। ਖਿਡਾਵੇ ਦਾ ਕੰਮ ਕੀ ਹੈ ? ਬੱਚੇ ਦਾ ਮਨ ਪ੍ਰਚਾਈ ਰੱਖਣਾ, ਬੱਚੇ ਨੂੰ ਉਲਝਾਈ ਰੱਖਣਾ, ਬੱਚੇ ਨੂੰ ਖੇਡ ਦੇ ਵਿਚ ਲੀਨ ਰੱਖਣਾ। ਦਾਈ ਲੋਰੀ ਦੇ ਕੇ ਬੱਚੇ ਨੂੰ ਸੁਲਾ ਦਿੰਦੀ ਹੈ। ਦਾਇਆ (ਖਿਡਾਵਾ) ਦਿਨ ਭਰ ਖਿਡੌਣਿਆਂ ਨਾਲ ਬੱਚੇ ਨੂੰ ਖਿਡਾਉਂਦਾ ਰਹਿੰਦਾ ਹੈ। ਸੋ ਦਿਨ ਦਾਇਆ ਹੈ, ਖਿਡਾਵਾ ਹੈ ਅਤੇ ਰਾਤ ਦਾਈ ਹੈ। ਇਹ ਮਿੱਠੀ ਲੋਰੀ ਦੇ ਕੇ ਜੀਵਾਂ ਨੂੰ ਸੁਲਾ ਦਿੰਦੀ ਹੈ। ਦਿਨ ਭਰ ਦੀ ਦੌੜ ਭੱਜ ਤੋਂ ਬਾਅਦ ਦਾਈ ਰੂਪੀ ਰਾਤ ਮਨੁੱਖ ਨੂੰ ਮਿੱਠੀ ਲੋਰੀ ਨਾਲ ਆਪਣੇ ਵਿਚ ਸੁਆ ਲੈਂਦੀ ਹੈ। ਦਿਨ ਭਰਦੀ ਖੇਡ ਬਾਅਦ ਹਰ ਕੋਈ ਨੀਂਦ ਦੀ ਅਗੋਸ਼ ਵਿਚ ਚਲਿਆ ਜਾਂਦਾ ਹੈ। ਇਸ ਵਾਸਤੇ ਸਾਹਿਬ ਕਹਿੰਦੇ ਹਨ ਕਿ ਦਿਨ ਤੇ ਰਾਤ ਦਾਈ ਤੇ ਦਾਇਆ ਹਨ। "ਖੇਲੈ ਸਗਲ ਜਗਤੁ"—ਇਹਦੇ ਵਿਚ ਹੀ ਤਮਾਮ ਜਗਤ ਦੇ ਜੀਵ ਖੇਲ ਰਹੇ ਹਨ, ਵਿਚਰ ਰਹੇ ਹਨ:

**ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ ॥**

ਜੀਵਾਂ ਦੇ ਸਾਰੇ ਚੰਗੇ ਤੇ ਮਾੜੇ ਕਰਮ ਧਰਮ ਦੀ ਹਦੂਰੀ ਵਿਚ ਵਾਚੇ ਜਾਂਦੇ ਹਨ। ਐਸਾ ਨਹੀਂ ਕਿ ਜੋ ਬੁਰਾ ਕੀਤਾ ਹੈ, ਬਸ, ਕਰ ਛੱਡਿਆ ਹੈ। ਉਹ ਛੱਡਿਆ ਨਹੀਂ, ਕੋਲ ਹੈ। ਚੰਗਿਆਈ ਕੀਤੀ ਹੈ, ਕਰ ਕੇ ਛੱਡੀ ਨਹੀਂ, ਉਹ ਵੀ ਕੋਲ ਹੈ। ਇਹ ਧਰਮ ਦੇ ਦੁਆਰ ਵਿਚ ਪੜ੍ਹੇ ਜਾਣਗੇ, ਪਰਮਾਤਮਾ ਅਕਾਲ ਪੁਰਖ ਦੇ ਦੁਆਰ 'ਤੇ ਪੜ੍ਹੇ ਜਾਣਗੇ। ਭਾਵ, ਉਸ ਅਕਾਲ ਪੁਰਖ ਦਾ ਇਕ ਐਸਾ ਨਿਯਮ ਹੈ ਕਿ ਮਨੁੱਖ ਜੋ ਕੁਛ ਕਰਦਾ ਹੈ ਉਸਨੂੰ ਵਾਚਿਆ ਜਾਂਦਾ ਹੈ ਤੇ ਉਹਦੇ ਮੁਤਾਬਕ ਹੀ ਜੀਵਨ-ਰੇਖਾ ਅੱਗੇ ਤੋਰੀ ਜਾਂਦੀ ਹੈ। ਸਾਹਿਬ ਕਹਿੰਦੇ ਹਨ:

**ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥**

ਉਹ ਮਨੁੱਖ ਜਿਨ੍ਹਾਂ ਉੱਤੇ ਬੁਰਾਈ ਦੀ ਮੋਹਰ ਲੱਗੀ ਹੋਈ ਹੈ, ਉਹ ਦੂਰ ਚਲਾ ਗਿਆ ਹੈ ਤੇ ਮਨੁੱਖ ਦੇ ਐਸੇ ਕਰਮ ਜਿਨ੍ਹਾਂ ਉੱਤੇ ਨੇਕੀ ਦੀ ਮੋਹਰ ਲੱਗੀ ਹੋਈ ਹੈ, ਪਰਮਾਤਮਾ ਦੇ ਨੇੜੇ ਚਲਾ ਗਿਆ ਹੈ। ਮਨੁੱਖ ਨੂੰ ਵੇਖ ਕੇ ਅਸੀਂ ਉਸਦੇ ਸ਼ੁਭ-ਅਸ਼ੁਭ ਕਰਮਾਂ ਦਾ ਅੰਦਾਜ਼ਾ ਲਾ ਸਕਦੇ ਹਾਂ। ਅਗਰ ਕਰਮ ਸ਼ੁਭ ਹਨ ਤਾਂ ਉਹ ਬੰਦਾ ਪਰਮਾਤਮਾ ਦੇ ਨਿਕਟਵਰਤੀ ਹੈ। ਅਕਾਲ ਪੁਰਖ ਦੇ ਨੇੜੇ ਹੈ। ਅਕਸਰ ਸਵਾਰਥ ਲਈ ਸਾਨੂੰ ਅਜੇਹੇ ਲੋਕਾਂ ਨਾਲ ਦੋਸਤੀ ਕਰਨੀ ਪੈਂਦੀ ਹੈ ਜੋ ਕਿਸੇ ਬਾਦਸ਼ਾਹ ਜਾਂ ਹੁਕਮਰਾਨ ਦੇ ਨੇੜੇ ਹੁੰਦਾ ਹੈ। ਅਸੀਂ ਉਸਨੂੰ ਮਾਣ-ਸਨਮਾਨ ਦਿੰਦੇ ਹਾਂ ਕਿਉਂਕਿ ਉਹ ਰਾਜੇ ਦੇ ਨੇੜੇ ਹੈ, ਹੁਕਮਰਾਨ ਦੇ ਨੇੜੇ ਹੈ। ਜਗਤ ਉਸਦਾ ਵੀ ਸਨਮਾਨ ਕਰਦਾ ਹੈ ਜੋ ਹੁਕਮਰਾਨਾਂ ਦੇ ਮਹਾਨ ਹੁਕਮਰਾਨ ਪਰਮਾਤਮਾ ਦੇ ਨੇੜੇ ਹੋਵੇ। ਜੋ ਪਰਮਾਤਮਾ ਦੇ ਨੇੜੇ ਚਲਾ ਜਾਏ, ਉਸਦਾ ਵੀ ਸਨਮਾਨ ਹੁੰਦਾ ਹੈ, ਉਸਦੀ ਵੀ ਮਾਣ ਪ੍ਰਤਿਸ਼ਠਾ ਹੁੰਦੀ ਹੈ।

ਸਾਹਿਬ ਕਹਿੰਦੇ ਹਨ ਕਿ ਜਿਸਦੇ ਕੋਲ ਚੰਗਿਆਈਆਂ ਹਨ, ਉਹ ਪ੍ਰਭੂ ਦੇ ਨੇੜੇ ਹੈ ਤੇ ਜਿਸਦੇ ਕੋਲ ਬੁਰਿਆਈਆਂ ਹਨ, ਉਹ ਪ੍ਰਭੂ ਤੋਂ ਦੂਰ ਹੈ। ਦੂਰੀ ਦੁੱਖ ਹੈ, ਨੇੜਤਾ ਸੁੱਖ ਹੈ। ਦੂਰੀ ਨਰਕ ਹੈ, ਨੇੜਤਾ ਸਵਰਗ ਹੈ। ਦੂਰੀ ਅੰਧਕਾਰ ਹੈ, ਨੇੜਤਾ ਪ੍ਰਕਾਸ਼ ਹੈ। ਅੰਧੇਰੇ ਵਿਚ ਸਿਵਾਏ ਭਟਕਣਾ ਤੋਂ ਹੋਰ ਕੁਛ ਵੀ ਨਹੀਂ। ਜੋ ਮਨੁੱਖ ਪਰਮਾਤਮਾ ਦੇ ਜਿਤਨਾ ਨੇੜੇ ਹੁੰਦਾ ਜਾਏਗਾ, ਪ੍ਰਕਾਸ਼ ਵਿਚ ਪ੍ਰਵੇਸ਼ ਕਰਦਾ ਜਾਏਗਾ। ਜਿਤਨਾ ਕੋਈ ਅੱਗ ਦੇ ਨੇੜੇ ਹੁੰਦਾ ਜਾਏਗਾ, ਅੱਗ ਉਸਨੂੰ ਉਤਨੀ ਤਪਾਂਦੀ ਜਾਏਗੀ। ਜੋ ਜਿਤਨਾ ਹਿਮਾਲਿਆ ਪਰਬਤ ਦੇ ਨੇੜੇ ਹੁੰਦਾ ਜਾਏਗਾ, ਠੰਡਾ ਹੁੰਦਾ ਜਾਏਗਾ। ਪਰਮਾਤਮਾ ਦੇ ਨੇੜੇ ਹੋਣਾ ਸੁੰਦਰ ਬਗ਼ੀਚੇ ਦੇ ਨੇੜੇ ਹੋਣਾ ਹੈ, ਸੁੱਖ ਤੇ ਅਨੰਦ ਦੇ ਨੇੜੇ ਹੋਣਾ ਹੈ। ਦੂਰ ਹੋਣਾ ਅੰਧਕਾਰ ਵਿਚ ਭਟਕਣਾ ਹੈ। ਦੂਰ ਹੋਣਾ ਨਰਕ ਹੈ। ਜੋ ਪਰਮਾਤਮਾ ਤੋਂ ਦੂਰ ਹੈ ਕਿਸੇ ਹੱਦ ਤਕ ਸਭ ਤੋਂ ਦੂਰ ਹੋ ਜਾਂਦਾ ਹੈ। ਉਸਦੀ ਨੇੜਤਾ ਨਾ ਮਾਂ ਨਾਲ, ਨਾ ਪਿਤਾ ਨਾਲ ਹੋਵੇਗੀ। ਉਸਦੀ ਨੇੜਤਾ ਪੁੱਤਰਾਂ ਨਾਲ ਵੀ ਨਹੀਂ ਹੋਵੇਗੀ, ਭਰਾਵਾਂ ਨਾਲ ਵੀ ਨਹੀਂ ਹੋਵੇਗੀ। ਜੋ ਆਪਣੇ ਧੁਰੇ ਤੋਂ ਦੂਰ ਹੈ, ਉਹ ਸਭ ਤੋਂ ਦੂਰ ਹੋ ਜਾਂਦਾ ਹੈ। ਅਜੇਹੇ ਮਨੁੱਖ ਦਾ ਕੋਈ ਭਰੋਸਾ ਨਹੀਂ ਕਿ ਉਹ ਆਪਣੇ ਸੰਬੰਧੀਆਂ ਨਾਲ, ਬੱਚਿਆਂ ਨਾਲ ਇਨਸਾਫ਼ ਕਰੇਗਾ।

ਨਾਸਤਿਕਤਾ ਦੇ ਘੁੱਪ ਅੰਧਕਾਰ ਵਿਚ ਡੁੱਬ ਕੇ ਯੂਰਪ ਤੇ ਹੋਰ ਅਨੇਕਾਂ ਦੇਸ਼ਾਂ ਨੇ ਤਜਰਬਾ ਕਰ ਕੇ ਵੇਖ ਲਿਆ ਹੈ, ਪਰਿਵਾਰ ਬਿਖਰ ਗਏ, ਭਰਾ ਤੋਂ ਭਰਾ ਦੂਰ ਹੋ ਗਏ, ਬੱਚੇ ਮਾਂ ਬਾਪ ਤੋਂ ਦੂਰ ਹੋ ਗਏ, ਇਤਨੀ ਦੂਰੀ ਕਿ ਨੇੜਤਾ ਦਿਖਾਈ ਹੀ ਨਹੀਂ ਦਿੰਦੀ। ਕਾਰਨ ਕੀ ਹੈ ? ਦਰਅਸਲ ਜੋ ਮੂਲ ਤੋਂ ਦੂਰ ਹੋ ਗਿਆ, ਉਹ ਡਾਲੀਆਂ ਤੋਂ ਵੀ ਦੂਰ ਹੋ ਗਿਆ। ਜੋ ਜੜ੍ਹਾਂ ਤੋਂ ਦੂਰ ਹੋ ਗਿਆ, ਉਹ ਪੱਤਿਆਂ ਤੋਂ ਵੀ ਦੂਰ ਹੋ ਗਿਆ। ਜੋ ਪਰਮਾਤਮਾ ਤੋਂ ਦੂਰ ਹੋ ਗਿਆ ਉਹ ਜਗਤ ਤੋਂ ਵੀ ਦੂਰ ਹੋ ਜਾਂਦਾ ਹੈ। ਈਰਾਨ ਦੇ ਪ੍ਰਸਿੱਧ ਸੂਫ਼ੀ ਸੰਤ ਸ਼ੇਖ਼ ਸਾਅਦੀ ਦਾ ਕਹਿਣਾ ਹੈ ਕਿ—'ਖ਼ੁਦਾ ਤਰਸ ਬਾਇਦ ਅਮਾਨਤ ਗੁਜ਼ਾਰ।' ਜਿਹਦੇ ਕੋਲ ਧਨ ਦੀ, ਅਸਮਤ ਦੀ, ਇੱਜ਼ਤ ਦੀ, ਪਰਿਵਾਰ ਦੀ, ਮਨੁੱਖ ਦੀ, ਜਾਂ ਕੌਮ ਦੀ ਅਮਾਨਤ ਰੱਖਣੀ ਹੈ, ਉਸਦਾ ਖ਼ੁਦਾਪ੍ਰਸਤ ਹੋਣਾ ਬੜਾ ਲਾਜ਼ਮੀ ਹੈ। ਜੇ ਉਹ ਖ਼ੁਦਾ ਦੇ ਨੇੜੇ ਨਹੀਂ ਤੇ ਅਮਾਨਤ ਵਿਚ ਖ਼ਿਆਨਤ ਕਰ ਦੇਵੇਗਾ। ਜੋ ਅਸਮਤ ਉਸਨੂੰ ਸੌਂਪੀ ਹੈ, ਉਹ ਸਹੀ ਸਲਾਮਤ ਵਾਪਸ ਨਹੀਂ ਮੁੜਨ ਲੱਗੀ। ਅਮਾਨਤ ਉਸਨੂੰ ਸੌਂਪਣੀ ਹੈ, ਜਿਹੜਾ

ਪਰਮਾਤਮਾ ਦੇ ਨੇੜੇ ਹੋਵੇ। ਜੋ ਖ਼ੁਦਾ ਦੇ ਨੇੜੇ ਨਹੀਂ, ਉਹ ਈਮਾਨ ਦੇ ਨੇੜੇ ਵੀ ਨਹੀਂ। ਤੇ ਜੋ ਈਮਾਨ ਦੇ ਨੇੜੇ ਨਹੀਂ, ਉਹ ਤਾਂ ਬੇਈਮਾਨ ਹੈ। ਇਸ ਤਰ੍ਹਾਂ ਦੇ ਮਨੁੱਖ ਦਾ ਕੀ ਭਰੋਸਾ ਕੀਤਾ ਜਾ ਸਕਦਾ ਹੈ। ਸਤਿਗੁਰੂ ਮਹਾਰਾਜ ਕਹਿੰਦੇ ਹਨ :

**ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥**

ਜਿਵੇਂ ਜਿਵੇਂ ਮਨੁੱਖਤਾ ਪਰਮਾਤਮਾ ਤੋਂ ਦੂਰ ਹੁੰਦੀ ਹੈ, ਸੁੱਖ ਤੋਂ ਦੂਰ ਹੁੰਦੀ ਹੈ। ਜਗਤ ਦਾ ਕਲੇਸ਼, ਜਗਤ ਦਾ ਦੁੱਖ ਸੰਸਾਰ ਦੀ ਇਸ ਗੱਲ ਦਾ ਸਬੂਤ ਹੈ ਕਿ ਪਰਮਾਤਮਾ ਤੋਂ ਦੂਰੀ ਹੈ, ਬਹੁਤ ਦੂਰੀ ਹੈ। ਸੋ ਆਪਣੇ ਕੀਤੇ ਹੋਏ ਕਰਮਾਂ ਦੇ ਮੁਤਾਬਕ ਕੋਈ ਉਸਦੇ ਨੇੜੇ ਹੈ, ਕੋਈ ਦੂਰ ਹੈ। ਗੁਰੂ ਅਰਜਨ ਦੇਵ ਜੀ ਮਹਾਰਾਜ ਇਸ ਹਾਲਤ ਨੂੰ 'ਬਾਰਾਮਾਹ' ਵਿਚ ਇਸ ਤਰ੍ਹਾਂ ਫ਼ੁਰਮਾਨ ਕਰਦੇ ਹਨ—"ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਉ ਰਾਮ ॥" ਹੇ ਪ੍ਰਭੂ ! ਅਸੀਂ ਆਪਣੇ ਕੀਤੇ ਹੋਏ ਕਰਮਾਂ ਕਾਰਨ ਤੇਰੇ ਕੋਲੋਂ ਦੂਰ ਹੋ ਗਏ ਹਾਂ, ਬਹੁਤ ਦੂਰ ਹੋ ਗਏ ਹਾਂ। ਹੇ ਪ੍ਰਭੂ ! ਕਿਰਪਾ ਕਰ, ਮਿਹਰ ਕਰ, ਰਹਿਮਤ ਕਰ ਕਿ ਤੇਰੀ ਨੇੜਤਾ ਨਸੀਬ ਹੋਵੇ; ਕਿਉਂਕਿ ਤੇਰੀ ਨੇੜਤਾ ਵਿਚ ਹੀ ਸੁੱਖ ਹੈ, ਅਨੰਦ ਹੈ, ਚੈਨ ਹੈ, ਰਸ ਹੈ। "ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥" ਜੋ ਦੂਰ ਹੈ, ਉਹ ਪਾਪੀ ਹੈ। ਜੋ ਪਾਪੀ ਹੈ, ਉਹ ਦੂਰ ਹੈ। ਦੁਸ਼ਟ, ਜ਼ਾਲਮ, ਚੋਰ, ਜਾਰ, ਬਦਮਾਸ਼, ਗੁੰਡੇ ਸਾਰੇ ਇਸ ਸ਼੍ਰੇਣੀ ਵਿਚ ਆ ਜਾਂਦੇ ਹਨ ਕਿ ਸੱਚ ਤੋਂ ਦੂਰ, ਪਰਮਾਤਮਾ ਤੋਂ ਦੂਰ ਹਨ। ਸੀਲ, ਸੰਜਮੀ, ਦਿਆਲੂ, ਕਿਰਪਾਲੂ, ਵਿਸ਼ਾਲ ਹਿਰਦੇ ਦੇ ਮਾਲਕ ਸੰਤ ਸਮਦ੍ਰਿਸ਼ਟੀ ਰੱਖਣ ਵਾਲੇ ਪੁਰਸ਼ ਨੇੜੇ ਹਨ। ਅਜੋਕਾ ਸੰਸਾਰ ਕਲਜੁਗ ਬਣ ਗਿਆ ਹੈ, ਨਰਕ ਬਣ ਗਿਆ ਹੈ, ਕੇਵਲ ਸੱਚ ਦੀ ਦੂਰੀ ਕਾਰਨ, ਕੇਵਲ ਪਰਮਾਤਮਾ ਦੀ ਦੂਰੀ ਕਰਕੇ :

**ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥**

ਜਿਨ੍ਹਾਂ ਨੇ ਨਾਮ ਜਪਿਆ, ਨਾਮ ਵਿਚ ਧਿਆਨ ਜੋੜਿਆ; ਉਨ੍ਹਾਂ ਨੇ ਆਪਣੀ ਮੁਸ਼ੱਕਤ ਸਫਲ ਕਰ ਲਈ, ਉਹਨਾਂ ਨੇ ਆਪਣੀ ਘਾਲਣਾ ਘਾਲ ਲਈ, ਸਫਲ ਕਰ ਲਈ। ਘਾਲਣਾ ਵਿਚੋਂ ਸਭ ਤੋਂ ਵੱਡੀ ਘਾਲ ਉਸ ਦੀ ਹੈ ਜੋ ਅਧਿਆਤਮਕ ਪੱਧਰ 'ਤੇ ਸਫਲ ਹੋ ਗਿਆ। ਸਫਲ ਉਹ ਹੋਇਆ ਹੈ ਜਿਸਨੇ ਨਾਮ ਵਿਚ ਧਿਆਨ ਜੋੜਿਐ। ਜਿਸਨੇ ਸ਼ਬਦ ਵਿਚ ਸੁਰਤਿ ਜੋੜ ਲਈ ਹੈ। ਜਿਸਨੇ ਵੀ ਜੋੜ ਲਈ, ਮਹਾਰਾਜ ਕਹਿੰਦੇ ਹਨ ਕਿ ਘਾਲਣਾ ਘਾਲ ਲਈ, ਉਸਦੀ ਮੁਸ਼ੱਕਤ ਸਫਲ ਹੋ ਗਈ, ਮਿਹਨਤ ਦਾ ਫਲ ਉਸ ਨੂੰ ਮਿਲ ਗਿਆ। ਕਿਸਨੂੰ ? ਜਿਸਨੇ ਵੀ ਨਾਮ ਧਿਆਇਐ, ਭਾਵ ਜਿਸ ਨੇ ਵੀ ਸ਼ਬਦ ਵਿਚ ਸੁਰਤਿ ਜੋੜੀ।

ਧਰਮ, ਧੁਨਿ ਤੇ ਧਿਆਨ ਦੀ ਸਾਧਨਾ ਹੈ, ਸ਼ਬਦ ਤੇ ਸੁਰਤਿ ਦੀ ਸਾਧਨਾ ਹੈ। ਜਦੋਂ ਸੁਰਤਿ ਸ਼ਬਦ ਵਿਚ ਜੁੜ ਗਈ, ਮਾਨੋ ਜਗਤ ਦੀਆਂ ਤਮਾਮ ਘਾਲਣਾਵਾਂ ਉਸਨੇ ਘਾਲ ਲਈਆਂ। ਸਫਲਤਾ ਉਸਦੀ ਝੋਲੀ ਵਿਚ ਆ ਗਈ। "ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥" ਇਸਨੂੰ ਮੁਸ਼ੱਕਤ ਕਿਉਂ ਆਖਿਆ ਹੈ ? ਮਿਹਨਤ ਕਿਉਂ ਆਖਿਆ ਹੈ ? ਦਰਅਸਲ ਜਗਤ ਦੀਆਂ ਸਭ ਘਾਲਣਾਵਾਂ ਤੋਂ ਵੀ ਕਰੋੜਾਂ ਗੁਣਾ ਔਖੀ ਹੈ, ਇਹ ਘਾਲਣਾ ਕਿ ਕੋਈ ਮਨੁੱਖ ਆਪਣੀ ਸੁਰਤਿ

ਨੂੰ ਸ਼ਬਦ ਨਾਲ ਜੋੜੇ। ਵਾਹਿਗੁਰੂ ਵਾਹਿਗੁਰੂ ਦੀ ਧੁਨ ਅਲਾਪ ਕੇ ਉਸੇ ਧੁਨ ਵਿਚ ਕੋਈ ਧਿਆਨ ਜੋੜੇ, ਇਸ ਤੋਂ ਵੱਡੀ ਹੋਰ ਕੋਈ ਸਾਧਨਾ ਨਹੀਂ। ਇਸ ਤੋਂ ਵੱਡੀ ਹੋਰ ਕੋਈ ਘਾਲਣਾ ਨਹੀਂ। ਇਹ ਬਹੁਤ ਵੱਡੀ ਮਿਹਨਤ ਹੈ, ਸਭ ਤੋਂ ਵੱਡੀ ਮਿਹਨਤ ਹੈ ਤੇ ਇਸਦਾ ਫਲ ਵੀ ਸਭ ਤੋਂ ਵੱਡਾ ਹੈ। ਪ੍ਰਸ਼ਨ ਖੜਾ ਹੋ ਸਕਦਾ ਹੈ ਕਿ ਨਾਮ ਜਪਣ ਦੀ ਵੱਡੀ ਸਾਧਨਾ ਫਲ ਕੀ ਹੈ ? ਇਹਦਾ ਫਲ ਹੈ ਪਰਮਾਤਮਾ ਅਤੇ ਪਰਮਾਤਮਾ ਫਲ ਕੈਸਾ ਹੈ ? ਪਰਮ ਅਨੰਦ, ਪਰਮ ਰਸ, ਪਰਮ ਸੁੱਖ, ਪਰਮ ਸ਼ਾਂਤੀ, ਪਰਮ ਹਲੀਮੀ ਤੇ ਸਮੂਹ ਗੁਣਾਂ ਦਾ ਸਾਰ। ਸਾਹਿਬ ਕਹਿੰਦੇ ਹਨ:

**ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥**

ਜਿਨ੍ਹਾਂ ਨੇ ਨਾਮ ਜਪਿਆ, ਜਿਨ੍ਹਾਂ ਦੀ ਘਾਲਣਾ ਸਫਲ ਹੋਈ, ਦਰਅਸਲ ਮੁੱਖ ਉਨ੍ਹਾਂ ਦੇ ਹੀ ਪਵਿੱਤਰ ਹਨ। ਮੁੱਖ ਪਾਣੀ ਨਾਲ ਪਵਿੱਤਰ ਨਹੀਂ ਹੁੰਦਾ। ਸਾਬਣ, ਪਾਊਡਰ ਆਦਿ ਮਲਣ ਨਾਲ ਮੁਖੜਾ ਪਵਿੱਤਰ ਨਹੀਂ ਹੁੰਦਾ। ਅੰਦਰ ਦਾ ਕਰੋਧ, ਨਫ਼ਰਤ, ਵਾਸ਼ਨਾ, ਝੂਠ, ਮੁਖੜੇ 'ਤੇ ਪ੍ਰਗਟ ਹੁੰਦਾ ਹੈ। ਧੋਤੇ ਚੇਹਰੇ ਤੋਂ ਵੀ ਕਾਮ ਪ੍ਰਗਟ ਹੋ ਰਿਹਾ ਹੈ, ਮੋਹ ਪ੍ਰਗਟ ਹੋ ਰਿਹਾ ਹੈ, ਹੰਕਾਰ ਪ੍ਰਦਰਸ਼ਤ ਹੋ ਰਿਹਾ ਹੈ। ਅੱਖਾਂ ਵਿਚੋਂ, ਮੱਥੇ ਦੀਆਂ ਤਿਊੜੀਆਂ ਰਾਹੀਂ, ਇਸ ਦਾ ਮਸਤਕ ਦੱਸ ਰਿਹਾ ਹੈ ਕਿ ਇਹ ਹੰਕਾਰੀ ਹੈ, ਇਹ ਕਰੋਧੀ ਹੈ, ਇਹ ਵਾਸ਼ਨਾ ਵਿਚ ਗ੍ਰਸਿਆ ਹੋਇਆ ਹੈ। ਅਪਵਿੱਤਰ ਦੇ ਭਾਵ ਮੁਖੜੇ 'ਤੇ ਪ੍ਰਗਟ ਹੋ ਰਹੇ ਹਨ। ਇਹ ਪਾਣੀ ਨਾਲ ਧੋ ਕੇ ਨਹੀਂ ਦੂਰ ਕੀਤੇ ਜਾ ਸਕਦੇ। ਮਹਾਰਾਜ ਕਹਿੰਦੇ ਹਨ—ਇਹ ਮੁਖੜਾ ਤਾਂ ਨਾਮ ਜਪਣ ਨਾਲ ਹੀ ਪਵਿੱਤਰ ਹੁੰਦਾ ਹੈ। ਨਾਮ ਵਿਚ, ਸ਼ਬਦ ਵਿਚ ਸੁਰਤਿ ਜੋੜਨ ਨਾਲ ਮੁਖੜੇ 'ਤੇ ਪਵਿੱਤਰਤਾ ਅਤੇ ਹਲੀਮੀ ਪ੍ਰਗਟ ਹੁੰਦੀ ਹੈ। ਸੱਚ ਪ੍ਰਗਟ ਹੁੰਦਾ ਹੈ। ਮੁਖੜੇ 'ਤੇ ਹੀ ਸਮ ਦ੍ਰਿਸ਼ਟੀ ਤੇ ਸੰਤੋਖ ਪ੍ਰਗਟ ਹੁੰਦਾ ਹੈ। ਪਾਤਸ਼ਾਹ ਇਸੇ ਨੂੰ "ਗੁਝੜਾ ਲਧਮੁ ਲਾਲ ਮਥੈ ਹੀ ਪਰਗਟੁ ਥਿਆ॥" ਕਹਿੰਦੇ ਹਨ।

ਸਾਹਿਬ ਕਹਿੰਦੇ ਹਨ:

**ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥**
**ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥**

ਜਿਨ੍ਹਾਂ ਨੇ ਨਾਮ ਜਪਿਆ, ਉਹਨਾਂ ਦੇ ਮੁੱਖ ਉਜਲੇ ਹੋ ਗਏ। ਉਹਨਾਂ ਦਾ ਸਦਕਾ ਹੋਰ ਵੀ ਕਈਆਂ ਦੇ ਝੂਠ ਦੇ ਬੰਧਨ ਟੁੱਟ ਗਏ। ਕਈ ਹੋਰਾਂ ਦੀ ਬੰਦ-ਖ਼ਲਾਸੀ ਹੋਈ। ਜਿਸਨੇ ਨਾਮ ਜਪਿਆ ਹੈ, ਉਸਨੂੰ ਰਸ ਮਿਲਿਆ ਹੈ, ਅਨੰਦ ਮਿਲਿਆ ਹੈ, ਪਰ ਜੋ ਵੀ ਉਸਦੇ ਕੋਲ ਬੈਠ ਜਾਂਦਾ ਹੈ, ਉਸਨੂੰ ਵੀ ਮਸਤੀ ਮਿਲ ਜਾਂਦੀ ਹੈ। ਉਸਨੂੰ ਵੀ ਸਰੂਰ ਮਿਲ ਜਾਂਦਾ ਹੈ। ਇਹ ਹਕੀਕਤ ਹੈ। ਇਸ ਵਾਸਤੇ ਸਾਨੂੰ ਨਾਮ-ਰਸੀਆਂ ਦੀ ਸੰਗਤ ਵਿਚ ਬੈਠਣ ਦੀ ਤਾਕੀਦ ਕੀਤੀ ਗਈ ਹੈ। ਨਾਮ-ਰਸੀਆਂ ਦੀ ਸੰਗਤ ਵਿਚ ਬੈਠ ਕੇ ਮਨੁੱਖ ਨੂੰ ਨਾਮ ਜਪਣ ਦੀ ਪ੍ਰੇਰਨਾ ਮਿਲ ਜਾਂਦੀ ਹੈ। ਇਸ ਤਰ੍ਹਾਂ ਦੀ ਪ੍ਰੇਰਨਾ ਭਗਤਾਂ ਤੋਂ ਮਿਲ ਜਾਂਦੀ ਹੈ, ਸੰਤਾਂ ਤੋਂ ਮਿਲ ਜਾਂਦੀ ਹੈ। ਸਾਹਿਬ ਕਹਿੰਦੇ ਹਨ ਕਿ ਉਹਨਾਂ ਦੇ ਮੁੱਖ ਉਜਲੇ ਹਨ, ਪਵਿੱਤਰ ਹਨ, ਜਿਨ੍ਹਾਂ ਨੇ ਨਾਮ ਜਪਿਆ ਹੈ। ਪਰ ਇਨ੍ਹਾਂ ਪਵਿੱਤਰ ਮੁਖੜਿਆਂ ਕਾਰਨ ਹੋਰ ਵੀ ਕਈ ਮੁਖੜੇ ਪਵਿੱਤਰ ਹੋ ਗਏ, ਹੋਰ ਵੀ ਕਈਆਂ ਦੇ ਝੂਠ ਦੇ ਬੰਧਨ ਟੁੱਟ ਗਏ, ਦੁੱਖ ਦੇ ਬੰਧਨ ਟੁੱਟ ਗਏ। ਉਹਨਾਂ ਦੀ ਝੋਲੀ ਸੁੱਖ ਨਾਲ ਭਰ ਗਈ।

ਜਪੁਜੀ ਸਾਹਿਬ ਦਾ ਆਖ਼ਰੀ ਸਲੋਕ ਹੈ ਜਿਸ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਧਰਮ, ਗੁਰਬਾਣੀ, ਸਭਿਅਤਾ ਤੇ ਇਨਸਾਨੀਅਤ ਦਾ ਸਾਰ ਵਰਣਨ ਕਰ ਦਿੱਤਾ ਹੈ। ਸਤਿਗੁਰੂ ਰਹਿਮਤ ਕਰਨ ਕਿ ਜਪੁਜੀ ਸਾਹਿਬ ਨੂੰ ਸੁਣ ਕੇ, ਅਰਥ ਵੀਚਾਰ ਨੂੰ ਸੁਣ ਕੇ ਹਰ ਮਨੁੱਖ ਵਿਚ ਨਾਮ ਜਪਣ, ਗੁਰਬਾਣੀ ਪੜ੍ਹਨ ਸੁਣਨ ਤੇ ਸੰਗਤਿ ਕਰਨ ਦੀ ਭਾਵਨਾ ਪੈਦਾ ਹੋਵੇ ਅਤੇ ਹਰ ਮਨੁੱਖ ਦੀ ਇਹ ਘਾਲਣਾ ਗੁਰੂ ਨਾਨਕ ਦੇਵ ਜੀ ਮਹਾਰਾਜ ਸਫਲ ਕਰਨ।

**ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ॥**

•